**ਭਾਈ ਵੀਰ ਸਿੰਘ ਰਚਨਾਵਲੀ**
ਦੂਜੀ ਜਿਲਦ (ਨਾਵਲ)
**BHAI VIR SINGH RACHNAAVLI**
Vol II (Novel)

ਪਹਿਲੀ ਵਾਰ 1973
ਦੂਜੀ ਵਾਰ 2006
ਤੀਜੀ ਵਾਰ 2011
ਕਾਪੀਆਂ-5000
ਕੀਮਤ- 212 ਰੁਪਏ

1120- ਹ. ਪੁ-1585

ਪ੍ਰਕਾਸ਼ਨ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

ਛਾਪਕ : ਤਰੁਣ ਪ੍ਰਿੰਟਰਜ਼, ਪ੍ਰਤਾਪ ਨਗਰ, ਲੁਧਿਆਣਾ।

ਰਾਹੀਂ : ਕੰਟਰੋਲਰ, ਪ੍ਰਿੰਟਿੰਗ ਤੇ ਸਟੇਸ਼ਨਰੀ, ਪੰਜਾਬ

## ਦੋ ਸ਼ਬਦ

ਸਾਹਿਤਕਾਰ ਬੜੇ ਸੰਵੇਦਨਸ਼ੀਲ ਅਤੇ ਕੋਮਲ ਭਾਵੀ ਹੁੰਦੇ ਹਨ ਜਿਸ ਕਾਰਨ ਉਹ ਆਪਣੇ ਚੌਗਿਰਦੇ ਦੇ ਪ੍ਰਭਾਵਾਂ ਨੂੰ ਸਹਿਜ ਹੀ ਕਬੂਲ ਕਰ ਲੈਂਦੇ ਹਨ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਕੋਮਲ ਹਿਰਦੇ ਨੇ ਵੀ ਆਪਣੇ ਯੁੱਗ ਦੀ ਡੂੰਘੀ ਛਾਪ ਕਬੂਲੀ ਅਤੇ ਆਲੇ ਦੁਆਲੇ ਦੇ ਵਰਤਾਰਿਆਂ ਨੂੰ ਬੜੀ ਚੇਤੰਨਤਾ ਨਾਲ ਮਹਿਸੂਸ ਕਰਦਿਆਂ ਇਕ ਯੁਗ ਪਲਟਾਊ ਸਮਾਜ ਸੁਧਾਰਕ ਦਾ ਫ਼ਰਜ਼ ਆਪਣੀ ਲੇਖਣੀ ਨਾਲ ਨਿਭਾਇਆ। ਆਪ ਦਾ ਯੁੱਗ ਇਕ ਅਜਿਹਾ ਯੁੱਗ ਸੀ ਜਦੋਂ ਇਕ ਪਾਸੇ ਤਾਂ ਸਿੱਖਾਂ ਨੂੰ ਖ਼ਾਲਸਾ ਰਾਜ ਦੇ ਖੇਰੂੰ ਖੇਰੂੰ ਹੋ ਜਾਣ ਕਾਰਨ, ਨਿਰਾਸਤਾ ਨੇ ਘੇਰਿਆ ਹੋਇਆ ਸੀ ਅਤੇ ਦੂਜੇ ਪਾਸੇ ਈਸਾਈਆਂ ਨੇ ਥਾਂ ਥਾਂ ਆਪਣੇ ਮਿਸ਼ਨਰੀ ਸਕੂਲ ਖੋਲ੍ਹ ਕੇ ਸਿੱਖ ਬੱਚਿਆਂ ਉੱਤੇ ਆਪਣੇ ਧਰਮ ਦਾ ਪ੍ਰਭਾਵ ਪਾਉਣ ਦਾ ਬੀੜਾ ਚੁੱਕਿਆ ਹੋਇਆ ਸੀ ਜਿਸ ਦੇ ਫਲਸਰੂਪ ਉੱਚੇ ਉੱਚੇ ਸਿੱਖ ਘਰਾਣਿਆਂ ਦੇ ਬੱਚੇ ਈਸਾਈ ਧਰਮ ਦਾ ਪ੍ਰਭਾਵ ਕਬੂਲਣ ਲਗ ਪਏ। ਭਾਈ ਸਾਹਿਬ ਵਰਗੇ ਆਤਮਕ ਰਸੀਏ, ਮਹਾਨ ਗੁਰਸਿੱਖ ਨੇ ਇਹ ਦਾਈਆ ਬੰਨ੍ਹ ਲਿਆ ਕਿ ਪੰਥ ਵਿਚ ਆਏ ਇਸ ਨਿਘਾਰ ਨੂੰ ਦੂਰ ਕਰਨਾ ਹੈ। ਆਪਣੇ ਇਸ ਮੰਤਵ ਦੀ ਸਫ਼ਲਤਾ ਲਈ ਆਪ ਨੇ ਆਪਣੀ ਕਲਮ ਨੂੰ ਹਥਿਆਰ ਬਣਾਇਆ ਅਤੇ ਸਾਹਿਤ ਰਚਨਾ ਦਾ ਇਕ ਨਵਾਂ ਦੌਰ ਸ਼ੁਰੂ ਕੀਤਾ ਜਿਸ ਅਧੀਨ ਗੌਰਵਮਈ ਸਿੱਖ ਇਤਿਹਾਸ ਨੂੰ ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ, ਬਾਬਾ ਨੌਧ ਸਿੰਘ ਵਰਗੇ ਨਾਵਲਾਂ ਰਾਹੀਂ ਚਿਤਰਿਆ। ਆਪ ਦੀ ਲੇਖਣੀ ਨੇ ਪਾਠਕ ਹਿਰਦਿਆਂ ਵਿਚ ਨਵੀਂ ਜਾਗ੍ਰਿਤੀ ਪੈਦਾ ਕੀਤੀ, ਸਿੰਘ ਸਭਾ ਲਹਿਰ ਦਾ ਆਗਾਜ਼ ਹੋਇਆ ਅਤੇ ਈਸਾਈਆਂ ਵੱਲੋਂ ਉਠਾਏ ਗਏ ਤੂਫ਼ਾਨ ਨੂੰ ਮਾਤ ਦਿੱਤੀ। ਪਤਿਤ ਹੋਏ ਸਿੱਖ ਨੌਜਵਾਨ ਅੰਮ੍ਰਿਤ ਛਕ ਕੇ ਮੁੜ ਗੁਰੂ ਦੇ ਲੜ ਲਗ ਗਏ। ਇਹ ਆਪ ਦੀ ਕਲਮ ਦੀ ਕਰਾਮਾਤ ਸੀ। ਆਪ ਦੇ ਨਾਵਲਾਂ ਨੇ ਨਾ ਕੇਵਲ ਸਮੇਂ ਦੀ ਲੋੜ ਨੂੰ ਪੂਰਿਆ ਕੀਤਾ ਸਗੋਂ ਸਦੀਵੀਂ ਕਾਲ ਲਈ ਪੰਜਾਬੀ ਸਾਹਿਤ ਦਾ ਅਣਮੋਲ ਖ਼ਜ਼ਾਨਾ ਬਣ ਗਏ। ਇਨ੍ਹਾਂ ਨਾਵਲਾਂ ਵਿਚ ਗਜ਼ਬ ਦੀ ਚੁੰਬਕ ਸ਼ਕਤੀ ਹੈ ਜਿਨ੍ਹਾਂ ਨੂੰ ਪੜ੍ਹ ਕੇ ਨਾਸਤਕ ਤੋਂ ਨਾਸਤਕ ਹਿਰਦਾ ਵੀ ਗੁਰਸਿੱਖੀ ਜੀਵਨ ਵੱਲ ਪ੍ਰੇਰਿਤ ਹੋ ਜਾਂਦਾ ਹੈ।

ਸੰਨ 1973 ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਭਾਈ ਵੀਰ ਸਿੰਘ ਰਚਨਾਵਲੀ ਦੀ ਦੂਜੀ ਜਿਲਦ ਵਿਚ ਇਨ੍ਹਾਂ ਨਾਵਲਾਂ ਦੇ ਸੰਗ੍ਰਹਿ ਨੂੰ ਪ੍ਰਕਾਸ਼ਿਤ ਕੀਤਾ ਗਿਆ ਜਿਸ ਨੂੰ ਸਮੂਹ ਪੰਜਾਬੀ ਸਾਹਿਤਕ ਜਗਤ ਵੱਲੋਂ ਬਹੁਤ ਸਲਾਹਿਆ ਗਿਆ। ਖੋਜੀਆਂ, ਸਿਖਿਆਰਥੀਆਂ ਅਤੇ ਵਿਦਵਾਨ ਪਾਠਕਾਂ ਦੀ ਭਰਪੂਰ ਮੰਗ ਤੇ ਦੂਜੀ ਵਾਰ 1988 ਈ. ਵਿਚ ਮੁੜ ਪ੍ਰਕਾਸ਼ਿਤ ਕੀਤਾ ਗਿਆ। ਹੁਣ ਇਸ ਦਾ ਪੁਨਰ ਪ੍ਰਕਾਸ਼ਨ ਤੀਜੀ ਵਾਰ ਕੀਤਾ ਜਾ ਰਿਹਾ ਹੈ। ਆਸ ਹੈ ਪਾਠਕ ਇਸ ਤੋਂ ਪੂਰਾ ਪੂਰਾ ਲਾਭ ਉਠਾਉਣਗੇ।

**ਬਲਬੀਰ ਕੌਰ**

**ਡਾਇਰੈਕਟਰ,**

**ਭਾਸ਼ਾ ਵਿਭਾਗ, ਪੰਜਾਬ**

# ਭਾਈ ਵੀਰ ਸਿੰਘ ਦੇ ਨਾਵਲ

ਪੰਦਮ ਭੂਸ਼ਨ ਭਾਈ ਵੀਰ ਸਿੰਘ ਆਧੁਨਿਕ ਪੰਜਾਬੀ ਸਾਹਿਤ ਦੇ ਮੁੱਢਲੇ ਬਹੁ-ਪੱਖੀ ਲੇਖਕਾਂ ਵਿਚੋਂ ਇਕ ਹਨ। ਆਪ ਨੇ ਆਪਣੇ ਸਾਹਿਤਕ ਜੀਵਨ ਦਾ ਅਰੰਭ ਭਾਵੇਂ ਸਕੂਲੀ ਲੋੜਾਂ ਨੂੰ ਮੁਖ ਰਖਕੇ ਲਿਖੀਆਂ ਕਿਤਾਬਾਂ[1] ਤੋਂ ਕੀਤਾ ਪਰ ਆਪ ਬਹੁਤ ਛੇਤੀ ਸਾਹਿਤਕ ਖੇਤਰ ਵਿਚ ਪ੍ਰਵੇਸ਼ ਕਰ ਗਏ ਅਤੇ ਸਾਹਿਤਕ ਪਿੜ ਵਿਚ ਆਉਂਦਿਆਂ ਹੀ ਉਨ੍ਹਾਂ ਨੇ ਜੋ ਰਚਨਾਵਾਂ ਕੀਤੀਆਂ, ਉਹ ਉਹਨਾਂ ਦੇ ਉੱਤੋ ਉੜੱਤੀ ਲਿਖੇ ਤਿੰਨ ਸਾਹਿਤਕ ਨਾਵਲ ਸਨ[2] ਜੋ ਆਪ ਨੇ ਉਨ੍ਹੀਵੀਂ ਸਦੀ ਦੇ ਅਖੀਰਲੇ ਸਾਲਾਂ ਵਿਚ ਲਿਖੇ। ਆਪ ਨੇ ਤੀਜੇ ਨਾਵਲ ਸਤਵੰਤ ਕੌਰ ਦਾ ਕੇਵਲ ਪਹਿਲਾ ਭਾਗ ਹੀ ਇਸ ਸਮੇਂ ਲਿਖਿਆ ਹੈ, ਦੂਜਾ ਭਾਗ ੨੯ ਸਾਲ ਬਾਦ ੧੯੨੭ ਵਿਚ ਲਿਖ ਕੇ ਆਪ ਨੇ ਦੋਹਾਂ ਭਾਗਾਂ ਨੂੰ ਇਕੋ ਹੀ ਜਿਲਦ ਵਿਚ ਛਾਪਿਆ। ਆਪ ਦਾ ਚੌਥਾ ਨਾਵਲ "ਸੁਭਾਗ ਜੀ ਦਾ ਸੁਧਾਰ ਹੱਥੀਂ ਬਾਬਾ ਨੌਧ ਸਿੰਘ" ੧੯੨੭ ਵਿਚ ਰਚਿਆ ਗਿਆ ਅਤੇ ਇਹ ਇਨ੍ਹਾਂ ਦੇ ਪਹਿਲੇ ਤਿੰਨਾਂ ਹੀ ਨਾਵਲਾਂ ਨਾਲੋਂ ਥੋੜਾ ਜਿਹਾ ਵਖਰੀ ਭਾਂਤ ਦਾ ਹੈ। ਇਸ ਦੀ ਵਸਤੂ ਸਮਕਾਲੀ ਜੀਵਨ ਵਿਚੋਂ ਹੈ ਭਾਵੇਂ ਵਿਸ਼ਾ ਤੇ ਦ੍ਰਿਸ਼ਟੀ ਇਸ ਵਿਚ ਵੀ ਪਹਿਲੇ ਨਾਵਲਾਂ ਵਾਲੀ ਸਿੱਖੀ ਅਥਵਾ ਗੁਰਮਤਿ ਦੀ ਮਹਿਮਾ ਕਰਕੇ ਅਤੇ ਇਸ ਮਾਰਗ ਨੂੰ ਜੀਵਨ ਲਕਸ਼ ਦੀ ਪ੍ਰਾਪਤੀ ਦਾ ਉਤਮ ਮਾਰਗ ਦੱਸ ਕੇ ਪਾਠਕਾਂ ਦੀ ਇਸ ਪ੍ਰਤੀ ਸ਼ਰਧਾ ਉਪਜਾਣ ਦੀ ਹੀ ਹੈ।

ਭਾਈ ਸਾਹਿਬ ਅਸਲ ਵਿਚ ਪੰਜਾਬੀ ਸਾਹਿੱਤ ਵਿਚ ਆਪਣੇ ਆਪ ਵਿਚ ਇਕ ਪੂਰਨ ਯੁਗ ਹਨ ਜਿਸ ਨੂੰ ਸਮਝਣ ਲਈ ਸਾਨੂੰ ਆਪ ਦੇ ਸਮਕਾਲੀਨ ਸਮਾਜਕ ਧਾਰਮਿਕ ਰਾਜਨੀਤਕ ਤੇ ਸਭਿਆਚਾਰਕ ਵਾਤਾਵਰਣ ਨਾਲ ਪੂਰੀ ਤਰਾਂ ਵਾਕਫ ਹੋਣਾ ਪਵੇਗਾ। ਭਾਈ ਵੀਰ ਸਿੰਘ ਆਪਣੇ ਸਮੇਂ ਦੀਆਂ ਕਈ ਮੰਗਾਂ ਦਾ ਉੱਤਰ ਸਨ ਅਤੇ ਅਸੀਂ ਉਨ੍ਹਾਂ ਦੀਆਂ ਕਿਰਤਾਂ ਦਾ ਸਹੀ ਮੁੱਲ ਤਦੇ ਪਾ ਸਕਦੇ ਹਾਂ ਜੇ ਉਹਨਾਂ ਮੰਗਾਂ ਨਾਲ ਪੂਰੀ ਤਰਾਂ ਪ੍ਰੀਚਿਤ ਹੋਈਏ। ਸੰਖੇਪ ਵਿਚ ਅਸੀਂ ਇਸ ਵਾਤਾਵਰਨ ਦਾ ਉਲੇਖ ਇਉਂ ਕਰ ਸਕਦੇ ਹਾਂ।

ਅੰਗਰੇਜ਼ਾਂ ਦੇ ਭਾਰਤ ਵਿਚ ਆਉਣ ਨਾਲ ਇਥੋਂ ਦੇ ਸਭਿਆਚਾਰ, ਸਰਿਸ਼ਟਾਚਾਰ ਤੇ ਸੋਚ ਅਥਵਾ ਚਿੰਤਨ ਵਿਚ ਇਕ ਵਿਸ਼ੇਸ ਹੱਲਚਲ ਪੈਦਾ ਹੋਈ ਜਿਸ ਦੇ ਫਲ ਸਰੂਪ ਇਸ ਨੇ ਇਕ ਨਵੀਂ ਦਿਸ਼ਾ ਗ੍ਰਹਿਣ ਕੀਤੀ, ਅੰਗਰੇਜ਼ਾਂ ਰਾਹੀਂ ਅਸੀਂ ਜਿਸ ਪੱਛਮੀ ਸੋਚ ਦ੍ਰਿਸ਼ਟੀ ਤੇ ਦਰਸ਼ਨ ਨਾਲ ਸੰਪਰਕ ਵਿਚ ਆਏ, ਉਸ ਨੇ ਸਾਡੀਆਂ ਜੀਵਨ ਕੀਮਤਾਂ ਸਾਡੇ ਮਿਆਰ ਤੇ ਜੀਵਨ ਸਬੰਧੀ ਸੋਚ ਵਿਚ ਇਕ ਚੰਗਾ ਥਲਕਾ ਮਚਾਇਆ ਅਤੇ ਇਸ ਨੂੰ ਇਕ ਨਵੀਂ ਸੇਧ ਵਿਚ ਗਤੀਸ਼ੀਲ ਕੀਤਾ।

ਪੰਜਾਬ ਵਿਚ ਪੂਰਨ ਰੂਪ ਵਿਚ ਅੰਗਰੇਜ਼ਾਂ ਦੇ ਪੈਰ ਜਮਦਿਆਂ ਸਾਰ ਹੀ ਇਹੋ ਜਿਹੀ ਉਥਲ ਪੁਥਲ ਪੰਜਾਬੀ ਜੀਵਨ ਅਤੇ ਸਭਿਆਚਾਰ ਵਿਚ ਵੀ ਆਈ ਤੇ ਆਉਣੀ ਸੁਭਾਵਕ ਵੀ ਸੀ, ਪੰਜਾਬੀਆਂ ਦੇ ਆਪਣੇ ਰਾਜ ਤੋਂ ਬਾਦ ਦੀ ਦਸ ਸਾਲਾਂ ਦੀ ਅਰਾਜਕਤਾ ਉਪਰੰਤ ਆਈ ਇਸ ਰਾਜਨੀਤਕ ਤਬਦੀਲੀ ਨੇ ਕਈ ਨਵੀਆਂ ਸਮਸਿਆਵਾਂ ਕਈ ਨਵੇਂ ਸਮਾਜਕ ਸਬੰਧ ਤੇ ਨਵੀਆਂ ਸਥਿਤੀਆਂ ਨੂੰ ਜਨਮ ਦਿਤਾ ਜਿਸ ਦੇ ਨਤੀਜੇ ਵਜੋਂ ਕਲਾ ਅਤੇ ਸਾਹਿਤ ਨੂੰ ਵੀ ਕਈ ਨਵੇਂ ਆਦਰਸ਼ ਤੇ ਨਵੇਂ ਨਿਸ਼ਾਨੇ ਮਿਲੇ। ਭਾਈ ਵੀਰ ਸਿੰਘ ਉੱਨੀਵੀਂ ਸਦੀ ਦੇ ਅਖੀਰਲੇ ਅੱਧ ਤੇ ਵੀਹਵੀਂ ਸਦੀ ਦੇ ਆਰੰਭਲੇ ਦਹਾਕਿਆਂ ਦੇ ਸਮਾਜਕ ਧਾਰਮਕ ਤੇ ਰਾਜਨੀਤਕ ਜੀਵਨ ਵਿਚ ਉਭਰ ਰਹੀਆਂ ਨਵੀਆਂ ਕੀਮਤਾਂ ਦੇ ਪ੍ਰਤੀਕਰਮ ਵਜੋਂ ਸਾਹਿਤ ਵਿਚ ਪ੍ਰਵੇਸ਼ ਕਰਦੇ ਹਨ। ਉਹਨਾਂ ਦੀਆਂ ਵਿਵਧ ਲਿਖਤਾਂ ਉਸ ਸਮੇਂ ਦੀਆਂ ਇਨ੍ਹਾਂ ਹਾਲਤਾਂ ਦੀ ਮੰਗ ਦੇ ਉਤਰ ਵਜੋਂ ਹੋਂਦ ਵਿਚ ਆਈਆਂ ਕਹੀਆਂ ਜਾ ਸਕਦੀਆਂ ਹਨ।

ਇਤਿਹਾਸ ਦਸਦਾ ਹੈ ਕਿ ਸਾਮਰਾਜੀਆਂ ਦੀ ਪਿਰਤ ਉਤੇ ਤੁਰਦਿਆਂ ਅੰਗਰੇਜ਼ਾਂ ਨੇ ਭਾਰਤ ਦੇ ਜਿਸ ਇਲਾਕੇ ਨੂੰ ਵੀ ਰਾਜਨੀਤਕ ਤੌਰ ਉਤੇ ਆਪਣੇ ਰਾਜ ਵਿਚ ਮਿਲਾਇਆ ਉਥੇ ਆਪਣੇ ਪੈਰ ਪੱਕੇ ਕਰਨ ਲਈ ਬਹੁਤ ਛੇਤੀ ਉਥੋਂ ਦੇ ਸਥਾਨਕ ਲੋਕਾਂ ਨੂੰ ਮਾਨਸਕ ਤੌਰ ਉਤੇ ਆਪਣੇ ਵੱਸ ਕਰ ਲਿਆ। ਉਹਨਾਂ ਅੰਦਰ ਹੀਣਤਾ ਭਾਵ ਉਪਜਾ ਕੇ ਉਨ੍ਹਾਂ ਉਤੇ ਆਪਣੀ ਵਡਿਤਣ ਤੇ ਉਚਤਾ ਦਾ ਪ੍ਰਭਾਵ ਪਾ ਲਿਆ। ਇਹ ਕੁਝ ਨਿਰੀ ਅੰਗਰੇਜ਼ਾਂ ਦੀ ਚਾਲ ਹੀ ਨਹੀਂ ਸੀ ਸਗੋਂ ਹਰ ਸਾਮਰਾਜੀ ਸ਼ਕਤੀ ਆਪਣੀਆਂ ਬਸਤੀਆਂ ਉਤੇ ਕਬਜ਼ਾ ਪੱਕਾ ਕਰਨ ਲਈ ਇੰਝ ਕਰਿਆ ਕਰਦੀ ਹੈ। ਪੰਜਾਬ

---

1. ਫ਼ਾਰਸੀ ਦੀ ਲੁਗ਼ਾਤ ਭੂਗੋਲ
2. ਸੁੰਦਰੀ (1898) ਬਿਜੈ ਸਿੰਘ ਅਤੇ ਸਤਵੰਤ ਕੌਰ ਭਾਗ 1

ਉਤੇ ਪੂਰਨ ਰਾਜਨੀਤਕ ਕਬਜ਼ੇ ਤੋਂ ਬਾਦ ਸੁਭਾਵਕ ਹੀ ਸੀ ਕਿ ਇਥੇ ਵੀ ਅੰਗਰੇਜ਼ਾਂ ਵਲੋਂ ਇੰਝ ਕੀਤਾ ਜਾਂਦਾ ।

ਪੰਜਾਬ ਉਤੇ ਅਗਰੇਜ਼ਾਂ ਦੇ ਕਬਜ਼ੇ ਸਮੇਂ ਪੰਜਾਬ ਦੀ ਵਸੋਂ ਨੂੰ ਅਸੀਂ ਮੁੱਖੀ ਤੌਰ ਉਤੇ ਤਿੰਨ ਭਾਗਾਂ ਵਿਚ ਵੰਡ ਸਕਦੇ ਹਾਂ :

1. ਜਾਗੀਰਦਾਰ ਅਤੇ ਫੌਜੀ ਸਰਦਾਰ
2. ਹਲ-ਵਾਹਕ ਕਿਰਤੀ ਅਤੇ
3. ਫੌਜੀ ਸਿਪਾਹੀ

ਪਹਿਲੀ ਸ਼ਰੇਣੀ ਦੇ ਵਿਅਕਤੀ ਦੂਜੀਆਂ ਦੋਹਾਂ ਸ਼ਰੇਣੀਆਂ ਦੀ ਤੁਲਨਾ ਵਿਚ ਬਹੁਤ ਘਟ ਗਿਣਤੀ ਵਿਚ ਸਨ । ਪੰਜਾਬ ਦੀ ਬਹੁਤੀ ਵਸੋਂ ਦੂਜੀ ਤੇ ਤੀਜੀ ਪ੍ਰਕਾਰ ਦੀ ਸ਼ਰੇਣੀਆਂ ਦੀ ਸੀ ।

ਜਾਗੀਰਦਾਰੀ ਸ਼ਰੇਣੀ ਵਿਚ ਬਹੁਤੇ ਵਿਅਕਤੀ ਐਸੇ ਸਨ ਜਿਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਵਲੋਂ ਕਿਸੇ ਨਾ ਕਿਸੇ ਵਿਸ਼ੇਸ਼ ਬਹਾਦਰੀ ਜਾਂ ਪ੍ਰਤਿਸ਼ਟ ਕੰਮ ਕਰਕੇ ਜਾਗੀਰਾਂ ਮਿਲੀਆਂ ਹੋਈਆਂ ਸਨ ਇਸ ਲਈ ਨਿਸਚੇ ਹੀ ਇਹਨਾਂ ਵਿਚੋਂ ਬਹੁਤਿਆਂ ਦੀ ਉਨਸ ਤੇ ਲਗਾਓ ਉਸ ਰਾਜ ਨਾਲ ਕਾਫੀ ਸੀ ਕਿਉਂਕਿ ਉਸ ਰਾਜ ਨੂੰ ਉਹਨਾਂ ਆਪ ਜਾਂ ਉਨ੍ਹ ਤੋਂ ਤੁਰਤ ਪਹਿਲੀ ਪੀੜ੍ਹੀ ਦੇ ਬਜ਼ੁਰਗਾਂ ਨੇ ਆਪਣਾ ਖੂਨ ਦੇ ਕੇ ਸਿੰਜਿਆ ਤੇ ਉਸਾਰਿਆ ਸੀ । ਉਸ ਰਾਜ ਨਾਲ ਉਨ੍ਹਾਂ ਦੀ ਇੰਝ ਇਕ ਅਪਣਤ ਤੇ ਸਾਂਝ ਜਹੀ ਬਣ ਗਈ ਹੋਈ ਸੀ । ਇਸੇ ਸਦਕਾ ਉਹ ਪੁਰਬੀਏ ਜਰਨੈਲਾਂ ਲਾਲ ਸਿੰਘ ਤੇ ਤੇਜਾ ਸਿੰਘ ਦੀਆਂ ਸਾਜਸ਼ਾਂ ਅਤੇ ਰਾਜਾ ਧਿਆਨ ਸਿੰਘ ਤੇ ਗੁਲਾਬ ਸਿੰਘ ਆਦਿ ਡੋਗਰੇ ਸਰਦਾਰਾਂ ਦੇ ਅੰਗਰੇਜ਼ਾਂ ਨਾਲ ਹੋਏ ਗੱਠ-ਜੋੜ ਕਾਰਨ ਪੰਜਾਬੀ ਰਾਜ ਦੇ ਅੰਤ ਅਤੇ ਪੰਜਾਬ ਉਤੇ ਅੰਗਰੇਜ਼ਾਂ ਦੇ ਕਬਜ਼ੇ ਕਰਕੇ ਖੁਸ਼ ਨਹੀਂ ਸਨ । ਅੰਗਰੇਜ਼ਾਂ ਨੂੰ ਵੀ ਆਉਂਦਿਆਂ ਸਾਰ ਹੀ ਇਹਨਾਂ ਵਲੋਂ ਮਿਲਵਰਤਣ ਨਾ ਮਿਲਿਆ । ਅੰਗਰੇਜ਼ ਸਰਕਾਰ ਵੀ ਇਸੇ ਕਰਕੇ ਇਨ੍ਹਾਂ ਜਾਗੀਰਦਾਰਾਂ ਨਾਲ ਖੁਸ਼ ਨਹੀਂ ਸੀ ਤੇ ਦਿਲੋਂ ਤਾਂ ਇਨ੍ਹਾਂ ਨੂੰ ਸਜ਼ਾ ਤਕ ਦੇਣ ਦੀ ਇਛਾ ਸੀ ਅਤੇ ਉਸ ਨੇ ਇੰਝ ਕੀਤਾ ਵੀ, ਪੰਜਾਬ ਉਤੇ ਕਬਜ਼ੇ ਤੋਂ ਛੇਤੀ ਬਾਦ, ਆਪਣੇ ਰਾਜ ਨੂੰ ਇਥੇ ਪੂਰੀ ਤਰਾਂ ਸਥਾਪਤ ਤੇ ਪਕਿਆ ਕਰਨ ਵਿਚ ਇਸ ਜਾਗੀਰਦਾਰ ਸ਼ਰੇਣੀ ਤੋਂ ਮਿਲ ਸਕਦੀ ਕਿਸੇ ਸਹਾਇਤਾ ਅਥਵਾ ਮਿਲਵਰਤਨ ਤੋਂ ਪੂਰੀ ਤਰ੍ਹਾਂ ਬੇਆਸ ਹੋ ਕੇ ਉਨ੍ਹਾਂ ਸਾਰੇ ਯਤਨ ਦੂਜੀ ਤੇ ਤੀਜੀ ਸ਼ਰੇਣੀ ਦਾ ਸਮਰਥਣ ਪ੍ਰਾਪਤ ਕਰਨ ਵਲ ਲਾ ਦਿਤੇ ਅਤੇ ਇਸ ਪਹਿਲੀ ਸ਼ਰੇਣੀ ਵਲੋਂ ਪ੍ਰਤੱਖ ਰੂਪ ਵਿਚ ਬੜੀ ਬੇਪ੍ਰਵਾਹੀ ਜਹੀ ਵਿਖਾਈ ਤੇ ਇਸ ਨੂੰ ਅਣਗੌਲਿਆ ਹੀ ਛੱਡ ਦਿਤਾ ।

ਇਨ੍ਹਾਂ ਦੋਹਾਂ ਸ਼ਰੇਣੀਆਂ ਦੇ ਬਹੁਤੇ ਵਿਅਕਤੀ ਅਣਪੜ੍ਹ ਅਤੇ ਧਾਰਮਕ ਸ਼ਰਧਾ ਵਾਲੇ ਸਨ । ਅਣਪੜ੍ਹ ਹੋਣ ਕਰਕੇ ਉਹ ਭਾਵਕ ਵਧੇਰੇ ਅਤੇ ਬੌਧਿਕ ਘਟ ਸਨ । ਉਹ ਲੰਮੀਆਂ ਚੌੜੀਆਂ ਸਕੀਮਾਂ ਅਤੇ ਸੋਚਾਂ ਦੀ ਤੁਲਨਾ ਉਤੇ ਪ੍ਰਤਖ ਨੂੰ ਵਧੇਰੀ ਚੰਗੀ ਤਰ੍ਹਾਂ ਸਮਝਦੇ ਸਨ । ਪ੍ਰਤੱਖ ਜੀਵਨ ਵਿਚ ਪਏ ਜਾਂ ਪੈ ਸਕਦੇ ਅੰਤਰਾਂ ਨਾਲੋਂ ਵਧ ਜਾਂ ਅੱਗੇ ਉਹ ਆਪਣੇ ਜਾਂ ਪਰਾਏ ਰਾਜ ਦੇ ਬਹੁਤੇ ਫਰਕ ਨੂੰ ਨਹੀਂ ਸਨ ਸਮਝ ਸਕਦੇ । ਉਹਨਾਂ ਦੀ ਭਾਵਕ ਸੂਝ ਲਈ ਕਿਸੇ ਰਾਜ ਨੂੰ ਪਰਖਣ ਦੀ ਸਭ ਤੋਂ ਵੱਡੀ ਕਸਵੱਟੀ ਇਹੋ ਸੀ ਕਿ ਇਸ ਨਾਲ ਉਹਨਾਂ ਦੇ ਨਿਤਾਪ੍ਰਤੀ ਜੀਵਨ ਵਿਚ ਕੀ ਅੰਤਰ ਆਉਂਦਾ ਹੈ ? ਜੇ ਰਾਜ ਵਿਚ ਉਨ੍ਹਾਂ ਦਾ ਜੀਵਨ ਸੁਖਾਲਾ ਤੇ ਸੁਰਖਿਅਤ-ਭਰਪੂਰ ਬਣ ਜਾਵੇ ਤਾਂ ਰਾਜ ਚੰਗਾ ਹੈ, ਨਹੀਂ ਤਾਂ ਮਾੜਾ, ਇਹੋ ਜਿਹੀ ਜਨਤਾ ਦਾ ਮਨ ਕੁਝ ਕੁ ਪ੍ਰਤਖ ਸੁਧਾਰ ਕਰਕੇ ਬਹੁਤ ਜਿਤਿਆ ਜਾ ਸਕਦਾ ਹੈ ਅਤੇ ਅਗਰੇਜ਼ ਪ੍ਰਬੰਧਕਾਂ ਨੇ ਇਹਨਾਂ ਦਾ ਪੂਰਾ ਪੂਰਾ ਮਿਲਵਰਤਨ ਪ੍ਰਾਪਤ ਕਰਨ, ਲਈ ਇਸੇ ਪ੍ਰਤੱਖ ਸੁਧਾਰ ਵਾਲੇ ਤਰੀਕੇ ਨੂੰ ਹੀ ਵਰ-ਤਿਆ । ਉਨ੍ਹਾਂ ਨੇ ਸੁਚੇਤ ਰੂਪ ਵਿਚ ਕਈ ਕਦਮ ਐਸੇ ਚੁਕੇ ਜਿਨ੍ਹਾਂ ਕਰ ਕੇ ਪੰਜਾਬ ਦੇ ਸਿੱਧੇ ਸਾਧੇ, ਭੋਲੇ ਭਾਲੇ ਵਸਨੀਕ ਝੱਟ ਹੀ ਰਾਜਸੱਤਾ ਤੋਂ ਇੰਨਾਂ ਪ੍ਰਭਾਵਤ ਹੋ ਗਏ ਅਤੇ ਉਨ੍ਹਾਂ ਦੀ ਉਚੱਤਾ ਨੂੰ ਮੰਨ ਲਿਆ । ਕਈਆਂ ਨੂੰ ਤਾਂ ਇਨ੍ਹਾਂ ਨੇ ਆਪਨਾ ਸ਼ੈਦਾਈ ਹੀ ਬਣਾ ਲਿਆ । ਇਹਨਾਂ ਕਾਰਨਾਂ ਦਾ ਭਰਪੂਰ ਵੇਰਵਾ ਸ. ਖੁਸ਼ਵੰਤ ਸਿੰਘ ਨੇ ਆਪਣੀ ਇਕ ਪੁਸਤਕ "ਦੀ ਸਿਖਸ" 'The Sikhs' ਵਿਚ ਦਿਤਾ ਹੈ ।[1]

ਲਾਰਡ ਡਲਹੌਜੀ ਵਲੋਂ ਚੁਕੇ ਗਏ ਕਦਮਾਂ ਵਿਚੋਂ ਸਭ ਤੋਂ ਮਹੱਤਵ ਪੂਰਣ ਕਦਮ ਜੀਵਨ ਅਤੇ ਸੰਪਤੀ ਸੁਰਖਿਅਤਾ ਦੇਣ ਦਾ ਸੀ । ਅੰਗਰੇਜ਼ਾਂ ਦੇ ਪੰਜਾਬ ਉਤੇ ਕਬਜ਼ੇ ਤੋਂ ਪਹਿਲਾਂ ਦੇ ਦਸ ਸਾਲ (੧੮੩੮-੧੮੪੯) ਇਕ ਤਰਾਂ ਨਾਲ ਪੂਰੀ ਅਰਾਜਕਤਾ ਦੇ ਦਸ ਸਾਲ ਸਨ । ਇਸ ਸਮੇਂ ਵਿਚ ਪੈਸੇ ਦੇ ਲਾਲਚ ਨਾਲ ਮਹਾਰਾਜਾ ਰਣਜੀਤ ਸਿੰਘ ਦੀਆਂ ਖੜੀਆਂ ਕੀਤੀਆਂ ਫੌਜਾਂ ਨੇ, ਜਿਨ੍ਹਾਂ ਦਾ ਖਾਲਸਾ ਰਾਜ ਅਥਵਾ ਪੰਜਾਬ ਦੇ ਰਾਜ ਨਾਲ ਸਿਵਾਏ ਪੈਸੇ ਦੇ ਹੋਰ ਕੋਈ ਹਿੱਤ ਨਹੀਂ ਸੀ, ਆਪ-ਹੁਦਰੇ ਤੇ ਬੇਲਗਾਮ ਹੋ ਕੇ ਚੰਗੀ ਲੁਟ ਮਚਾਈ ਸੀ, ਇਸ ਸਮੇਂ ਵਿਚ ਜਾਨਮਾਲ ਤੇ ਇਜ਼ਤ ਦੀ ਕਿਸੇ ਪ੍ਰਕਾਰ ਦੀ ਸੁਰੱਖਿਅੰਤਾ ਵੀ ਨਹੀਂ ਸੀ । ਬੇਮੁਹਾਰੀਆਂ ਫੌਜਾਂ ਜਿਧਰ ਜੀ ਕਰਦਾ, ਸੁਆਰਥੀ ਵਿਅਕਤੀਆਂ ਦੇ ਚਾਹੇ ਚੜ੍ਹ, ਟੁਟ ਪੈਂਦੀਆਂ ਤੇ ਰੱਜ ਕੇ ਲੁਟ ਘਸੁਟ ਕਰਦੀਆਂ ਤੇ ਮਾਲਕਾਂ ਤੋਂ ਇਨਾਮ ਤੇ ਕੈਂਠੇ ਵੀ ਪ੍ਰਾਪਤ ਕਰਦੀਆਂ । ਅੰਗਰੇਜ਼ਾਂ ਨੇ ਆਉਂਦਿਆਂ ਸਾਰ ਪੂਰੀ ਸਖਤੀ ਨਾਲ ਅਰਾਜਕਤਾ ਨੂੰ ਖਤਮ ਕਰਕੇ ਜੀਵਨ ਸੰਪਤੀ ਤੇ ਇਜ਼ਤ ਸੁਰਖਿਅਤਾ ਦੇ ਕੇ ਆਮ ਆਦਮੀ ਦਾ ਮਨ ਜਿਤ ਲਿਆ ।

ਅੰਗਰੇਜ਼ ਪ੍ਰਬੰਧਕਾਂ ਵਲੋਂ ਆਮ ਲੋਕਾਂ ਦਾ ਮਨ ਜਿਤਣ ਲਈ ਦੂਜਾ ਕਦਮ ਇਹ ਚੁਕਿਆ ਗਿਆ ਕਿ ਉਹਨਾਂ ਜਾਗੀਰਦਾਰਾਂ ਦੀਆਂ ਜਾਗੀਰਾਂ ਜਿਨ੍ਹਾਂ ਨੇ ਅੰਗਰੇਜ਼ਾਂ ਨਾਲ ਮਿਲਵਰਤਨ ਨਹੀਂ ਸੀ ਦਿੱਤਾ, ਬੜੀ ਬੇਦਰਦੀ ਨਾਲ ਜ਼ਬਤ ਕਰ ਲਈਆਂ । ਪਛਮੀ ਪੰਜਾਬ ਵਿਚ ਤਾਂ ਇੰਝ ਅੰਗ੍ਰੇਜ਼ਾਂ ਨੇ ਜਾਗੀਰਦਾਰੀ ਨੂੰ ਤਕਰੀਬਨ ੨ ਖਤਮ ਹੀ ਕਰ ਦਿੱਤਾ ਅਤੇ ਜ਼ਮੀਨਾਂ ਦੀ ਮਲਕੀਅਤ ਹਲ ਵਾਹੁਣ ਵਾਲਿਆਂ ਨੂੰ ਦੇ ਦਿਤੀ । ਇਸ ਨਾਲ ਵੀ ਅਪ੍ਰੱਖ ਰੂਪ ਵਿਚ ਲੋਕਾਂ ਦੀ ਇਕ ਤਕੜੀ ਗਿਣਤੀ

1. The Sikhs–Khushwant Singh P–82-83

ਸੁਭਾਵਕ ਹੀ ਅੰਗਰੇਜ਼ਾਂ ਦੀ ਸ਼ਰਧਾਲੂ ਬਣ ਗਈ। ਇੰਝ ਕਰਕੇ ਅੰਗਰੇਜ਼ਾਂ ਨੇ ਉਨ੍ਹਾਂ ਜਾਗੀਰਦਾਰਾਂ ਨੂੰ ਸਜ਼ਾ ਵੀ ਦੇ ਛਡੀ ਜਿਨ੍ਹਾਂ ਨੇ ਉਹਨਾਂ ਨਾਲ ਮਿਲਵਰਤਨ ਨਹੀਂ ਸੀ ਦਿਤਾ ਅਤੇ ਜਿਨ੍ਹਾਂ ਤੋਂ ਉਹਨਾਂ ਨੂੰ ਹੁਣ ਵੀ ਬਹੁਤੇ ਮਿਲਵਰਤਨ ਦੀ ਆਸ ਨਹੀਂ ਸੀ।

ਸਿੱਖਾਂ ਨਾਲ ਲੜਾਈ ਸਮੇਂ ਅੰਗਰੇਜ਼ ਫੌਜੀ ਜਰਨੈਲਾਂ ਨੇ ਸਿੱਖਾਂ ਦੀ ਫੌਜੀ ਸਮਰਥਾ, ਸਾਹਸ, ਦਲੇਰੀ ਤੇ ਬਹਾਦਰੀ ਨੂੰ ਤਾਂ ਪ੍ਰਤੱਖ ਰੂਪ ਵਿਚ ਵੇਖ ਹੀ ਲਿਆ ਸੀ। ਪੰਜਾਬ ਉਤੇ ਰਾਜਨੀਤਕ ਕਬਜ਼ਾ ਕਰਦੇ ਸਾਰ ਹੀ, ਫੌਜੀ ਨੀਤੀ ਅਨੁਸਾਰ ਉਨਾਂ ਨੇ ਸਾਰੀਆਂ ਸਿੱਖ ਪਲਟਨਾਂ ਨੂੰ ਤੋੜ ਦਿਤਾ। ਸ਼ਾਇਦ ਇਹ ਇਸ ਲਈ ਵੀ ਜ਼ਰੂਰੀ ਸਮਝਿਆ ਗਿਆ ਹੋਵੇ ਕਿ ਉਹ ਇਹਨਾਂ ਸਿੱਖ ਸਿਪਾਹੀਆਂ ਨੂੰ ਸਿੱਖ ਸਰਦਾਰਾਂ ਤੇ ਫੌਜੀ ਜਰਨੈਲਾਂ ਦੇ ਪ੍ਰਭਾਵ ਹੇਠੋਂ ਕਢਣਾ ਚਾਹੁੰਦੇ ਸਨ ਪਰ ਐਡੀ ਵੱਡੀ ਗਿਣਤੀ ਵਿਚ ਸੁਸਿਖਿਅਤ ਤੇ ਅਰਧ-ਸਿਖਸ਼ਤ ਵਿਅਕਤੀਆਂ ਨੂੰ ਬੇਰੁਜ਼ਗਾਰ ਕਰਕੇ ਤੇ ਵਿਹਲੇ ਛੱਡ ਕੇ ਵੀ ਤਾਂ ਕਿਹੜਾ ਰਾਜ-ਪ੍ਰਬੰਧ ਹੈ ਜੋ ਸੁਖ ਨਾਲ ਸ਼ਾਂਤੀ ਵਿਚ ਦਿਨ ਕਟੀ ਕਰ ਸਕੇ। ਸੋ ਇਹਨਾਂ ਟੁਟੀਆਂ ਫੌਜਾਂ ਦੇ ਸੁਸਿਖਸ਼ਤ ਸਿਪਾ-ਹੀਆਂ ਲਈ ਤਿੰਨ ਫੌਜੀ ਅਦਾਰੇ ਖੋਲ੍ਹੇ ਗਏ। ੧੮੫੭ ਦੇ ਗਦਰ ਅਥਵਾ ਅਜ਼ਾਦੀ ਦੀ ਪਹਿਲੀ ਲੜਾਈ ਪਿਛੋਂ ਤਾਂ ਫੌਜ ਵਿਚ ਸਿੱਖਾਂ ਦੀ ਗਿਣਤੀ ਨੂੰ ਬੇਤਹਾਸ਼ਾ ਵੱਧਾ ਦਿਤਾ ਗਿਆ। ਇਸ ਨਾਲ ਵੀ ਸਮੂਚੀ ਲੋਕਾਈ ਵਿਚ ਬਹੁਤ ਸਾਰੀ ਸੰਤੁਸ਼ਟਤਾ ਦਾ ਆ ਜਾਣਾ ਸੁਭਾਵਕ ਸੀ।

ਇਸ ਪੱਖ ਤੋਂ ਸੋਨੇ ਤੇ ਸੁਹਾਗੇ ਵਾਲੀ ਗੱਲ ਇਹ ਸੀ ਕਿ ਇਨ੍ਹਾਂ ਸਿੱਖ ਫੌਜੀਆਂ ਲਈ ਕੇਸਾਧਾਰੀ ਹੋਣਾ ਅਤੇ ਹੋਰ ਰਹਿਤ ਵਿਚ ਪੂਰਾ ਉਤਰਨਾ ਇਕ ਫੌਜੀ ਕਾਨੂੰਨ ਬਣਾ ਦਿੱਤਾ ਗਿਆ ਅਤੇ ਇਸ ਰੂਪ ਵਿਚ ਅੰਗਰੇਜ਼ਾਂ ਨੇ ਧਾਰਮਿਕ ਵਿਚਾਰਾਂ ਵਾਲੇ ਸਿੱਖਾਂ ਦੇ ਵਿਸ਼ਵਾਸ਼ ਨੂੰ ਜਿੱਤ ਲਿਆ। ਇੰਝ ਉਹ ਸਿੱਖ ਧਰਮ ਦੇ ਰਖਿਅਕ ਜਿਹੇ ਦੇ ਰੂਪ ਵਿਚ ਉਘੜਣ ਲਗ ਪਏ।

ਪੁਰਾਣੀਆਂ ਨਹਿਰਾਂ ਖੋਲ੍ਹ ਦੇਣ ਤੇ ਨਵੀਆਂ ਬੜੀ ਤੇਜ਼ੀ ਨਾਲ ਬਣਵਾਉਣ ਦੀ ਅੰਗਰੇਜ਼ਾਂ ਦੀ ਨੀਤੀ ਨੇ ਵੀ ਪੰਜਾਬ ਦੇ ਮੁੱਖ ਧੰਦੇ ਵਾਹੀ ਵਿਚ ਢੇਰ ਸਹੂਲਤ ਲੈ ਆਂਦੀ। ਸੜਕਾਂ ਦੇ ਬਣਨ ਰੇਲਾਂ ਦੇ ਆ ਜਾਣ ਅਤੇ ਡਾਕ ਤਾਰ ਦਾ ਬਕਾਇਦਾ ਪ੍ਰਬੰਧ ਹੋ ਜਾਣ ਨਾਲ ਪੰਜਾਬ ਵਿਚ ਇਕ ਆਰਥਕ ਅੰਦੋਲਨ ਜਿਹਾ ਆ ਗਿਆ ਜਿਸ ਨੇ ਪੰਜਾਬ ਵਿਚ ਵਸਦੇ ਆਮ ਵਿਅਕਤੀ ਨੂੰ ਤਾਂ ਅੰਗਰੇਜ਼ਾਂ ਦਾ ਚੰਗਾ ਸ਼ਰਧਾਲੂ ਬਣਾ ਦਿੱਤਾ। ਇਸ ਸਮੇਂ ਵਿਚ ਹੀ ਸਿਖਿਆ ਦੀ ਕ੍ਰਮ-ਬੱਧ (graded) ਪ੍ਰਣਾਲੀ ਨੂੰ ਚਲਾ ਕੇ ਅੰਗਰੇਜ਼ਾਂ ਨੇ ਆਮ ਜੰਤਾ ਵਿਚ ਆਪਣੀ ਸਮੁੱਚੀ ਉੱਚਤਾ ਦੇ ਪ੍ਰਭਾਵ ਨੂੰ ਹੋਰ ਵੀ ਵੱਧਾ ਲਿਆ[1]

---

1. ਲਾਰਡ ਡਲਹੌਜ਼ੀ ਦੀ ਇਸ ਸਾਰੀ ਨੀਤੀ ਦੀ ਸਫਲਤਾ ਦਾ ਨਿਚੋੜ ਇਹਨਾਂ ਸ਼ਬਦਾਂ ਵਿਚ ਦਿਤਾ ਹੈ :–

The success of Dalhousi's Punjab Policy can be judged from the fact that with in eight years of his unwarranted aggression against the Sikh State he was so able to convert the masses that only did they refuse to grasp the opportunity of regaining their independence presented by the Mutiny in 1857, they actually went assistants of the British in quelling it" Ibid P. 82

ਅਤੇ ਸਮੁੱਚੇ ਤੌਰ ਉਤੇ ਪੰਜਾਬ ਦੇ ਵਸਨੀਕਾਂ ਵਿਚ ਅੰਗਰੇਜ਼ਾਂ ਦੀ ਤੁਲਨਾ ਉਤੇ ਆਪਣੇ ਪ੍ਰਤੀ ਇਕ ਤਕੜਾ ਸਵੈ-ਹੀਣਤਾ ਦਾ ਭਾਵ ਜਾਗ ਪਿਆ।

ਅੰਗਰੇਜ਼ਾਂ ਦੇ ਨਾਲ ਈਸਾਈ ਧਰਮ ਵੀ ਭਾਰਤ ਵਿਚ ਆਇਆ ਸੀ। ਪੂਰੇ ਪੰਜਾਬ ਉਤੇ ਕਬਜ਼ਾ ਕਰਨ ਤੋਂ ਪਹਿਲਾਂ ਉੱਨੀਵੀਂ ਸਦੀ ਦੇ ਮੁੱਢ ਵਿਚ ਹੀ, ਲੁਧਿਆਣਾ ਇਨ੍ਹਾਂ ਈਸਾਈ ਮਿਸ਼ਨਰੀਆਂ ਦੇ ਪ੍ਰਚਾਰ ਦਾ ਗੜ੍ਹ ਸੀ। ਇੱਥੇ ਉਹਨਾਂ ਨੇ ਇਕ ਵਡਾ ਲਿਥੋ ਪਰੈਸ ਕਾਇਮ ਕੀਤਾ ਸੀ, ਜਿਸ ਵਿਚ ਅਨੇਕਾਂ ਨਿੱਕੇ ਨਿੱਕੇ ਟ੍ਰੈਕਟ ਛਾਪ ਕੇ ਉਹ ਮੇਲਿਆਂ ਜਾਂ ਹੋਰ ਇਕੱਠਾਂ ਉਤੇ ਵੰਡਦੇ ਸਨ।[1] ਪੂਰੇ ਪੰਜਾਬ ਉਤੇ ਕਬਜ਼ਾਂ ਹੋ ਜਾਣ ਤੋਂ ਬਾਦ ਇਹਨਾਂ ਦੇ ਕਈ ਗੜ੍ਹ ਹੋਰ ਵੀ ਬਣ ਗਏ। ਤਰਨਤਾਰਨ ਬਟਾਲਾ, ਪਿਸ਼ਾਵਰ ਆਦਿ ਇਹਨਾਂ ਵਿਚੋਂ ਮੁਖ ਸਨ।

ਅੰਗਰੇਜ਼ਾਂ ਦੇ ਬਕਾਇਦਾ ਕ੍ਰਮ-ਬੱਧ ਵਿਦਿਅਕ ਪ੍ਰਣਾਲੀ ਆਰੰਭ ਕਰਨ ਨਾਲ ਹੀ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਈਸਾਈ ਬਣਾ ਲੈਣ ਉਤੇ ੧੮੫੩ ਵਿਚ ਅੰਮ੍ਰਿਤਸਰ ਵਿਚ ਇਕ ਸਕੂਲ ਖੋਲ੍ਹਿਆ[2], ਇਸ ਅਤੇ ਹੋਰ ਖੋਲ੍ਹੇ ਗਏ ਮਿਸ਼ਨ ਸਕੂਲਾਂ ਵਿਚ ਯਤਨ ਇਹ ਹੁੰਦਾ ਸੀ ਕਿ ਬਚਿਆਂ ਨੂੰ ਮੁੱਢ ਤੋਂ ਹੀ ਈਸਾਈ ਧਰਮ ਵਲ ਰੁਚਿਤ ਕਰ ਲਿਆ ਜਾਵੇ। ਪ੍ਰਤੀਕਰਮ ਵਜੋਂ ਪੰਜਾਬ ਦੇ ਸਮਕਾਲੀਨ ਤਿੰਨਾਂ ਹੀ ਧਰਮਾਂ ਦੇ ਅਨੁਆਈਆਂ ਅਰਥਾਤ ਹਿੰਦੂ, ਮੁਸਲਮਾਨ ਤੇ ਸਿੱਖਾਂ ਵਲੋਂ ਇਸ ਪ੍ਰਚਾਰ ਦਾ

---

1. ਮਿਸ਼ਨਰੀਆਂ ਦੇ ਇਸ ਪਰੈਸ ਵਿਚ ਛਾਪੇ ਗਏ ਪ੍ਰਚਾਰ ਭਰਪੂਰ ਸਾਹਿਤ ਦਾ ਅਨੁਮਾਨ ਹੇਠ ਲਿਖੇ ਕਥਨ ਤੋਂ ਲਾਇਆ ਜਾ ਸਕਦਾ ਹੈ,

"Some idea of the zeal of missionaries may be gained from the fact that as many as 50,000 books and tracts, with portion of scriptures were given away at Hardwar affair in 1844......during the following years 1846–49) 68,000 volumes were published."

Punjab District gazetteers, vol. XV A Ludhiana District and Malerkotla State missionaries to P 93.

2. History of the Sikhs Vol. II
Khushwant Singh, 1966, P. 137

ਮੁਕਾਬਲਾ ਇਕੱਠੇ ਹੋ ਕੇ ਕਰਨ ਦਾ ਨਿਰਣਾ ਹੋਇਆ[1]। ਪਰ ਅੰਗਰੇਜ਼ ਪੰਜਾਬ ਵਿਚ ਇਸ ਧਾਰਮਕ ਤੇ ਸਭਿਆਚਾਰਕ ਸੰਗਠਨ ਨੂੰ ਕਦ ਵੇਖ ਤੇ ਸਹਾਰ ਸਕਦੇ ਸਨ । ਉਹਨਾਂ ਨੇ ਆਪਣੀ ਕੁਟਿੱਲ ਨੀਤੀ ਨਾਲ ਇਹਨਾਂ ਸਾਰੇ ਧਰਮਾਂ ਵਿਚ ਪੁਨਰ ਜਾਗ੍ਰਿਤੀ ਦੀਆਂ ਚਲੀਆਂ ਲਹਿਰਾਂ ਅਰਥਾਤ ਆਰੀਆ ਸਮਾਜ, ਅੰਜਮਨੇ ਅਸਲਾਮੀਆ ਤੇ ਸਿੰਘ ਸਭਾ ਵਿਚ ਪਰਸਪਰ ਫੁੱਟ ਪੁਆ ਕੇ ਹਰ ਇਕ ਦੇ ਤਿੰਨ ਤਿੰਨ ਵਿਰੋਧੀ ਬਣਾ ਦਿਤੇ। ਕਈ ਸੰਕੇਤ ਮਿਲਦੇ ਹਨ ਕਿ ਉਹਨਾਂ ਨੇ ਇਹਨਾਂ ਵਿਚੋਂ ਕੁਝ ਕੁ ਲਹਿਰਾਂ ਦੇ ਆਗੂਆਂ ਨੂੰ ਖਰੀਦ ਲਿਆ ਅਤੇ ਉਹਨਾਂ ਕੋਲੋਂ ਦੂਜੇ ਧਰਮਾਂ ਉਤੇ ਹਮਲੇ ਕਰਵਾ ਦਿੱਤੇ। ਆਰੀਆ ਸਮਾਜ ਵਲੋਂ ਸਿੱਖ ਗੁਰੂ ਸਾਹਿਬਾਂ ਅਤੇ ਮੁਸਲਮਾਨ ਆਗੂਆਂ ਉਤੇ ਕਈ ਦੋਸ਼ ਲਾਏ ਗਏ ਜਿਨ੍ਹਾਂ ਸਦਕਾ ਇਹਨਾਂ ਤਿੰਨਾਂ ਹੀ ਧਰਮਾਂ ਦੇ ਮੰਨਣ ਵਾਲਿਆਂ ਵਿਚ ਪਰਸਪਰ ਫੁੱਟ ਪੈ ਗਈ[2]। ਉਹੀ ਸਿਖ ਵਿਦਵਾਨ ਜਿਹੜੇ ਪਹਿਲਾਂ ਮੂਲ ਰੂਪ ਵਿਚ ਆਰੀਆ ਸਮਾਜੀ ਸਨ ਅਤੇ ਆਰੀਆ ਸਮਾਜ ਵਲੋਂ ਚਲਾਈ ਗਈ ਸ਼ੁੱਧੀ ਦੀ ਲਹਿਰ ਦੇ ਸਮਰਥਕ ਤੇ ਵੱਡੇ ਪ੍ਰਚਾਰਕਾਂ ਵਿਚੋਂ ਇਕ ਸਨ। ਇਹਨਾਂ ਦੇ

---

1. ਇਸ ਸਬੰਧ ਵਿਚ 'ਗੁਰਮੁਖੀ' ਅਖਬਾਰ ਦੇ 6 ਮਈ, 1864 ਦੇ ਅੰਕ ਵਿਚ ਛਪੀ ਹੇਠ ਲਿਖੀ ਖਬਰ ਕਾਫੀ ਸੰਕੇਤ ਕਰਦੀ ਹੈ :–

"ਲਾਹੌਰ ਵਿਖੇ ਪਾਦਰੀਆਂ ਦੇ ਵਿਰੁਧ ਜਲਸਾ ੨੯ ਅਪਰੈਲ ਨੂੰ ੬ ਵਜੇ ਸ਼ਾਮ ਵੇਲੇ ਬਾਉਲੀ ਸਾਹਿਬ ਏਸ ਵਾਸਤੇ ਹੋਇਆ ਕਿ ਉਹਨਾਂ ਹਿੰਦੂ ਮੁੰਡਿਆਂ ਦਾ ਹਾਲ ਵੇਖ ਕੇ ਜੋ ਈਸਾਈ ਹੋਣ ਵਾਸਤੇ ਪਾਦਰੀਆਂ ਦੇ ਕਾਬੂ ਵਿਚ ਫਸ ਗਏ ਨੇ, ਅਗੋ ਵਾਸਤੇ ਅਜਿਹੀ ਤਜ਼ਵੀਜ ਸੋਚੀ ਜਾਵੇ ਕਿ ਅਗਾਹਾਂ ਹਿੰਦੂਆਂ ਦੇ ਪੁਤਰ ਈਸਾਈਆਂ ਕੋਲ ਪੜ੍ਹਿਆ ਹੀ ਨਾਂ ਕਰਨ।

ਲਾਲਾ ਗੋਬਿੰਦ ਰਾਮ ਸਾਹਿਬ ਵਕੀਲ ਅਤੇ ਮਿਉਂਸਪਲ ਕਮਿਸ਼ਨਰ ਏਸ ਜਲਸੇ ਦੇ ਪਰੇਜ਼ੀਡੈਂਟ ਚੁਣੇ ਗਏ ਸੇ। ਤਿੰਨ ਆਦਮੀਆਂ ਨੇ ਤਕਰੀਰਾਂ ਕੀਤੀਆਂ ਦੋ ਰੇਜ਼ੂਲੇਸ਼ਨ ਪਾਸ ਹੋਏ। ਪਹਿਲਾ ਇਹ ਕਿ ਹਿੰਦੂਆਂ ਨੂੰ ਚਾਹੀਏ ਕਿ ਪਾਦਰੀਆਂ ਦੇ ਕਾਲਜ ਮਦਰਸੇ ਵਿਚ ਦਾਖਲ ਨਾ ਹੋਵਨ । ਦੂਜਾ ਇਹ ਕਿ ਲਾਵਾਰਸ ਅਤੇ ਗਰੀਬ ਲੋਕ ਉਹਨਾਂ ਦੇ ਹਥਾਂ ਵਿਚ ਪੜ੍ਹਦੇ ਹਨ, ਉਹਨਾਂ ਵਾਸਤੇ ਇਕ ਫੰਡ ਖੋਲਿਆ ਜਾਵੇ। ਏਧ ਜਲਸੇ ਦੀ ਕਾਰਵਾਈ ਛਾਪ ਕੇ ਸਾਰੇ ਦੇਸ਼ ਵਿਚ ਵੰਡੀ ਜਾਵੇ।

ਜੀਵਨ ਭਾਈ ਮੋਹਨ ਸਿੰਘ ਵੈਦ, ਮੁਨਸ਼ਾ ਸਿੰਘ ਦੁਖੀ ਪੰਨਾ ੧੨ ਅਤੇ 'ਪੰਜਾਬ ਦੀਆਂ ਲਹਿਰਾਂ' ਸ਼ਮਸ਼ੇਰ ਸਿੰਘ ਅਸ਼ੋਕ ੧੯੫੪ ਪੰਨਾ ੧੪੨-੧੬੩ ।

2. ਸਿੱਖਾਂ ਦੇ ਖਿਲਾਫ਼ ਕੀਤੇ ਗਏ ਇਸ ਪ੍ਰਚਾਰ ਦਾ ਇਕ ਉਦਾਹਰਣ ਡਾਕਟਰ ਗੰਡਾ ਸਿੰਘ ਨੇ A History of Khalsa college (1949) ਵਿਚ ਪੰਨਾ 7 ਉਤੇ ਆਰੀਆ ਸਮਾਜ ਦੇ ਪਤਰ ਵਿਚ ਛੱਪੀਆਂ ਇਹਨਾਂ ਸਤਰਾਂ ਦਾ ਦਿਤਾ ਹੈ :

"ਨਾਨਕ ਸ਼ਾਹ ਫਕੀਰ ਨੇ ਨਿਆ ਚਲਾਇਆ ਪੰਥ
ਇਧਰ ਉਧਰ ਸੇ ਜੋੜ ਕੇ ਲਿਖ ਮਾਰਾ ਇਕ ਗਰੰਥ
ਪਹਿਲੇ ਚੇਲੇ ਕਰ ਲੀਏ ਪੀਛੇ ਬਦਲਾ ਭੇਸ
ਸਿਰ ਪਰ ਸਾਫਾ ਬਾਂਧ ਕੇ ਰਖ ਲੀਨੇ ਸਭ ਕੇਸ ।"

(ਪੰਨਾ 7)

As quoted by Khushwant Singh in his book the history of the Sikhs Vol. II, 1966, P. 139

ਕੁਬੋਲਾਂ ਦੇ ਕਾਰਨ ਵੱਖ ਹੋ ਗਏ[2]। ਸੁਆਮੀ ਦਇਆ ਨੰਦ ਜੀ ਬਾਰੇ ਤਾਂ ਆਮ ਸਨਾਤਨੀ ਲੋਕਾਂ ਵਿਚ ਇਹ ਪ੍ਰਸਿੱਧ ਵੀ ਹੋ ਗਿਆ ਸੀ ਕਿ ਉਹ "ਕ੍ਰਿਸਤਾਨੀ ਜਾਸੂਸ" ਸਨ।[3] ਨਤੀਜਾ ਇਹ ਨਿਕਲਿਆ ਕਿ ਸਿੱਖਾਂ ਦੇ ਆਰੀਆਂ ਸਮਾਜ ਤੋਂ ਵੱਖ ਹੋ ਜਾਣ ਨਾਲ ਸੰਸਕ੍ਰਿਤ ਦੇ ਗਿਆਤਾ (ਜਿਵੇਂ ਇਹਨਾਂ ਆਰੀਆ ਸਮਾਜੀ ਆਗੂਆਂ ਨੂੰ ਆਮ ਜਨਤਾ ਵਲੋਂ ਸਮਝਿਆ ਜਾਂਦਾ ਸੀ ਅਤੇ ਇਹ ਸਨ ਵੀ) ਪੰਡਤਾਂ ਨੇ ਸਿਖ ਗੁਰੂ ਸਾਹਿਬਾਂ ਦੇ ਨਾਲ ਨਾਲ ਹੀ ਸਿੱਖ ਦਰਸ਼ਨ ਸਿੱਖ ਰਹਿਤ ਤੇ ਜੀਵਨ ਨੂੰ ਵੀ ਨਿੰਦਣਾਂ ਸ਼ੁਰੂ ਕਰ ਦਿਤਾ ਅਤੇ ਇਸ ਨਾਲ ਸਿੱਖਾਂ ਵਿਚ ਸਵੈ-ਹੀਣਤਾ ਦੀ ਭਾਵਨਾ ਬਾਕੀ ਪੰਜਾਬੀਆਂ ਨਾਲੋਂ ਹੋਰ ਵੀ ਵਧੇਰੇ ਵਧ ਗਈ[4]। ਬਾਹਰੋਂ ਆਏ ਈਸਾਈ ਮਤ

---

1. ਗੁਰੂ ਨਾਨਕ ਸਾਹਿਬ ਬਾਰੇ ਕਹੇ ਗਏ ਕੁਬੋਲਾਂ ਦੇ ਵਿਸਤਾਰ ਲਈ ਵੇਖੋ ਕੁਝ ਹੋਰ ਧਾਰਮਕ ਲੇਖ (ਗੁਰਬਾਣੀ ਤੇ ਇਤਿਹਾਸ ਬਾਰੇ) ਪ੍ਰੋ. ਸਾਹਿਬ ਸਿੰਘ (1946 ਪੰਨਾ 47-48)

2. "To my school days are related two more incidents of historic interest. One was thoughtless attack on the Sikh Gurus by Arya Samajist firebrands at an annual meeting of the Arya Samaj in their Mandir In Wachhowali which lead to the session from the Samaj of Bhai Jawahir Singh, its Vice President and of his friends Bhai Dit Singh Gyani who was a forceful writer, and Bhai Mana Singh who was both the eloqunet speaker and writer of marked ability. Not a word was said in protest at the large gathering by any responsible person. On the contrary there was a loud cheering. This exasperated these Sikh workers in the Samaj, who had been lulled into the belief that the mission of Swami Daya Nanda was identieally the same as that of Sikh Gurus. Bhai Gurmukh Singh Gyani, The great Sikh leader welcomed these three men of dynamic personality, Jawahar Singh, Dit Singh and Mana Singh, with open arms. The result was a tremendous gain to the Sikh Community... ..."

—Bhagat Lakshman Singh—Autobiography—
Edited & Annotated by Ganda Singh P—58.

3. Ibid—P—23

4. ਭਾਈ ਵੀਰ ਸਿੰਘ ਜੀ ਦੇ ਨਾਵਲਾਂ ਦਾ ਇਤਿਹਾਸਕ ਸੰਦਰਭ ਵਿਚ ਮੁਲੰਕਣ ਕਰਦਿਆਂ ਸ੍ਰ. ਖੁਸ਼ਵੰਤ ਸਿੰਘ ਨੇ ਉਂਨੀਵੀਂ ਸਦੀ ਦੇ ਅਖੀਰ ਤੇ ਵੀਹਵੀਂ ਸਦੀ ਦੇ ਅਰੰਭਲੇ ਸਮੇਂ ਦੇ ਵਾਤਾਵਰਣ ਦਾ ਜ਼ਿਕਰ ਇਉਂ ਕੀਤਾ ਹੈ :—

"English historians harped on the crude and corrupt Sikh rule, which they had replaced by an enlightened one. Sanskrit Scholars belittled the religion of the Sikhs as a poor imitation of the Hindu and ridiculed it in forms and symbols as barbrous. —The Sikhs-P-167

ਵਾਲੇ ਤਾਂ ਇਸ ਧਰਮ ਦੇ ਟਾਕਰੇ ਉਤੇ ਆਪਣੇ ਧਰਮ ਨੂੰ ਅੱਗੇ ਹੀ ਅਜਲੀ ਉੱਚਾ ਤੇ ਸੁੱਚਾ ਧਰਮ ਕਹਿੰਦੇ ਸਨ ਜਦ ਆਪਣਿਆਂ ਨੇ ਵੀ ਇਸ ਦੀ ਨਿੰਦਿਆ ਤੇ ਭੰਡੀ ਕਰਨੀ ਆਰੰਭ ਦਿਤੀ ਫਿਰ ਭਲਾ ਘੋਰ ਨਿਰਾਸਤਾ ਲਈ ਹੋਰ ਕਿਹੜਾ ਘਾਟ ਰਹਿ ਗਈ।"

ਇਹਨਾਂ ਵਿਚ ਸਭ ਤੋਂ ਆਵਸ਼ਕ ਲੋੜ ਸੀ ਕਿ ਇਹਨਾਂ ਸਵੈ-ਹੀਣਤਾ ਗ੍ਰਸਤ ਲੋਕਾਂ ਵਿਚ ਸਵੈਮਾਨ ਬਰਕਰਾਰ ਕੀਤਾ ਜਾਵੇ। ਆਪਣੇ ਪੁਰਾਣੇ ਇਤਿਹਾਸ, ਆਪਣੇ ਧਾਰਮਕ ਆਗੂਆਂ, ਸਦਾਚਾਰਕ ਤੇ ਸਭਿਆਚਾਰਕ ਪਰੰਪਰਾਵਾਂ ਪ੍ਰਤੀ ਗੌਰਵ ਪੈਦਾ ਕੀਤਾ ਜਾਵੇ।

ਵਿਰੋਧੀ ਧਰਮਾਂ ਵਲੋਂ ਕੀਤੇ ਗਏ ਗਿਲਾਨੀ ਭਰੇ ਪ੍ਰਚਾਰ ਤੋਂ ਸਭ ਤੋਂ ਵੱਧ ਦੋ ਸ਼ਰੇਣੀਆਂ ਪ੍ਰਭਾਵਤ ਸਨ। ਇਕ ਉਹ ਹੇਠਲੀ ਸ਼ਰੇਣੀ ਸੀ ਜਿਸ ਦੀ ਸਮਾਜਕ ਪੱਧਰ ਬਹੁਤ ਨੀਵੀਂ ਸੀ ਅਤੇ ਦੂਜੀ ਸੀ ਨਵੀਂ ਪੜ੍ਹੀ ਲਿਖੀ ਸ਼ਰੇਣੀ ਜਿਸ ਨੇ ਅੰਗਰੇਜ਼ਾਂ ਵਲੋਂ ਚਲਾਈ ਗਈ ਨਵੀਂ ਸਿਖਿਆ ਪ੍ਰਣਾਲੀ ਰਾਹੀਂ ਓਪਰਾ ਗਿਆਨ ਪ੍ਰਾਪਤ ਕਰਕੇ ਵਧੇਰੇ ਰੂਪ ਵਿਚ ਕੇਵਲ ਸਤੱਹੀ ਬੌਧਿਕ ਸੂਝ ਹੀ ਗ੍ਰਹਿਣ ਕੀਤੀ ਸੀ। ਨਿੱਤ ਦੇ ਹੁੰਦੇ ਹੱਲੇ ਬਹੁਤਿਆਂ ਦੇ ਧਾਰਮਿਕ ਵਿਸ਼ਵਾਸ਼ ਨੂੰ ਹਿਲਾ ਚੁਕੇ ਸਨ ਤੇ ਉਹ ਮਾਨਸਿਕ ਤੌਰ ਤੇ ਉਖੜੇ ਉਖੜੇ ਤੇ ਡੋਲੇ ਡੋਲੇ ਫਿਰਦੇ ਸਨ।

ਇਹਨਾਂ ਸਾਰਿਆਂ ਵਿਚ ਹੀ ਇਸ ਡੋਲੇ ਹੋਏ ਵਿਸ਼ਵਾਸ ਨੂੰ ਪੁਨਰ ਸਥਾਪਤ ਕਰਨ ਲਈ ਇਕ ਪ੍ਰਮੁਖ ਸਾਧਨ ਗੁਰ-ਇਤਿਹਾਸ ਦੀ ਪੁਨਰ ਸਿਰਜਣਾ ਸੀ ਅਥਵਾ ਆਪਣੀਆਂ ਪਰੰਪਰਾਵਾਂ ਰਵਾਇਤਾਂ ਰਹੁਰੀਤਾਂ ਨੂੰ ਨਵੇਂ ਰੂਪ ਵਿਚ ਪੇਸ਼ ਕਰਨਾ ਸੀ. ਐਸੇ ਰੂਪ ਵਿਚ ਕਿ ਸਾਡੀ ਨਵੀਂ ਉਭਰ ਰਹੀ ਸੂਝ ਦੇ ਉਹ ਮੇਚ ਬੈਠੇ।

ਡਾਕਟਰ ਭਾਈ ਵੀਰ ਸਿੰਘ ਜੀ ਇਸ ਸਾਧਨ ਦੀ ਵਰਤੋਂ ਕਰਨ ਵਾਲੇ ਮੁਖੀ ਪੰਜਾਬੀ ਲੇਖਕਾਂ ਵਿਚੋਂ ਇਕ ਸਨ। ਚਮਤਕਾਰਾਂ ਦੇ ਰੂਪ ਵਿਚ ਗੁਰੂ ਸਾਹਿਬਾਂ ਦੀਆਂ ਜੀਵਨੀਆਂ ਲਿਖਣ ਤੋਂ ਇਲਾਵਾ ਆਪ ਨੇ ਅਠਾਰਵੀਂ ਸਦੀ ਦੇ ਸੰਘਰਸ਼ ਭਰੇ ਸਿੱਖ ਇਤਿਹਾਸ ਨੂੰ ਗਲਪ-ਮਈ ਰੂਪ ਦੇ ਕੇ ਵਿਆਖਿਆਇਆ ਉਹਨਾਂ ਦੀਆਂ ਇਹਨਾਂ ਮੁੱਢਲੀਆਂ ਰਚਨਾਵਾਂ ਵਿਚ ਵਿਚਾਰ ਆਪਣੇ ਸਨ, ਦ੍ਰਿਸ਼ਟੀ ਵੀ ਵੀ ਆਪਣੀ ਸੀ, ਵਸਤੂ ਵੀ ਆਪਣੇ ਪਿਛੋਕੜ ਦੀ ਹੀ ਸੀ, ਸਿਰਫ ਰੂਪ ਪੱਛਮੀ ਸਾਹਿਤ ਵਾਲਾ ਨਵਾਂ ਸੀ। ਗੱਲ ਨੂੰ ਕਹਿਣ ਦੇ ਇਸ ਨਵੀਨ ਢੰਗ ਕਰਕੇ ਹੀ ਕਈ ਆਪ ਦੀਆਂ ਇਹਨਾਂ ਰਚਨਾਵਾਂ ਨੂੰ ਪੜ੍ਹਦੇ ਅਤੇ ਸੁਚੇਤ ਅਥਵਾ ਅਚੇਤ ਪੱਧਰ ਉਤੇ ਉਹਨਾਂ ਦੀ ਕਹੀ ਗੱਲ ਦੇ ਪਰਭਾਵ ਨੂੰ ਕਬੂਲ ਲੈਂਦੇ।

ਭਾਈ ਸਾਹਿਬ ਦੇ ਨਾਵਲ ਇੰਝ ਆਪਣੇ ਵੇਲੇ ਦੀ ਇਕ ਸਦਾਚਾਰਕ ਤੇ ਸਭਿਆਚਾਰਕ ਮੰਗ ਦੀ ਪੂਰਤੀ ਕਰਦੇ ਸਨ। ਇਹ ਸਵੈ-ਹੀਣਤਾ ਗ੍ਰਸਤ ਪੰਜਾਬੀਆਂ ਵਿਚ ਗੁਆਚੇ ਸਵੈਮਾਨ ਨੂੰ ਕਾਇਮ ਕਰਨ ਦਾ ਇਕ ਉਪਰਾਲਾ ਸਨ, ਆਪਣੇ ਧਰਮ ਅਥਵਾ ਆਪਣੇ ਸਭਿਆਚਾਰ ਤੇ ਸ਼ਿਸ਼ਟਾਚਾਰ ਪ੍ਰਤੀ ਗੌਰਵ ਉਪਜਾਣ ਦਾ ਯਤਨ ਸਨ। ਭਾਵਕ ਪੱਧਰ ਉਤੇ ਇੰਝ ਕਰਨ ਵਿਚ ਇਹ ਸਫਲ ਵੀ ਹੋਏ।

ਇਹਨਾ ਦੀ ਲੋਕ-ਪ੍ਰਿਯਤਾ ਦਾ ਅਨੁਮਾਨ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਭਾਈ ਸਾਹਿਬ ਦੀ ਇਸੇ ਗਲਪ ਪਰੰਪਰਾ ਨੂੰ ਆਪ ਤੋਂ ਬਾਦ ਸ. ਚਰਨ ਸਿੰਘ ਸ਼ਹੀਦ[1] ਤੇ ਭਾਈ ਮੋਹਨ ਸਿੰਘ ਵੈਦ[2] ਨੇ ਵੀ ਅਪਣਾਇਆ। ਵਿਸ਼ੇ ਵਸਤੂ ਤੇ ਰੂਪ ਦੀ ਦ੍ਰਿਸ਼ਟੀ ਤੋਂ ਹਰ ਪਰਕਾਰ ਤੋਂ ਇਸ ਲੀਹ ਉਤੇ ਤੁਰਦੇ ਇਹਨਾਂ ਪਿਛਲੇਰੇ ਗਲਪਕਾਰਾਂ ਵਿਚ ਭਾਈ ਸਾਹਿਬ ਦੀਆਂ ਰਚਨਾਵਾਂ ਨਾਲ ਸਮਾਨਤਾ ਸੀ।

ਇਹ ਗੱਲ ਵਖਰੀ ਹੈ ਕਿ ਕਿਉਂਕਿ ਭਾਈ ਸਾਹਿਬ ਆਪ ਉਸ ਸੰਪਰਦਾਇਕ ਪੁਨਰ ਜਾਗ੍ਰਤੀ ਵਾਲੀ ਲਹਿਰ ਦਾ ਅੰਗ ਸਨ ਜਿਹੜੀ ਰਾਜਨੀਤਿਕ ਖੇਤਰ ਵਿਚ ਸਾਮਰਾਜ ਦੀ ਸਮਰਥਕ ਸੀ ਅਤੇ ਜਿਸ ਦੇ ਮਨੋਰਥਾਂ ਵਿਚੋਂ ਇਕ ਮਨੋਰਥ ਹੀ ਇਹ ਸੀ ਕਿ ਰਾਜ-ਨੀਤੀ ਅਥਵਾ ਪ੍ਰਬੰਧਕ ਮਾਮਲਿਆਂ ਵਿਚ ਅੰਗਰੇਜ਼ ਸਰਕਾਰ ਦੀ ਹੀ ਹਾਮੀ ਭਰਨੀ ਹੈ, ਇਸ ਲਈ ਜਦ ਉਹ ਆਪਣੀਆਂ ਇਹਨਾਂ ਗਲਪ ਰਚਨਾਵਾਂ ਰਾਹੀਂ ਉਘਾੜੇ ਆਪਣੇ ਨਾਇਕ ਤੇ ਨਾਇਕਾਵਾਂ ਨੂੰ ਉਹਨਾਂ ਦੇ ਸਮਕਾਲੀ ਸਾਮਰਾਜ ਨਾਲ ਟੱਕਰ ਲੈਂਦੇ ਅਤੇ ਕਿਸੇ ਵੀ ਕੀਮਤ ਉਤੇ ਉਸ ਦੇ ਜ਼ੁਲਮ ਨਾਲ ਸਮਝੌਤਾ ਨਾ ਕਰਦੇ ਵਿਖਾਉਂਦੇ ਹਨ, ਤਾਂ ਉਸ ਵਿਚ ਬੌਧਿਕ ਵਿਅਕਤੀ ਲਈ ਬਹੁਤਾ ਪ੍ਰਭਾਵ ਨਹੀਂ ਰਹਿੰਦਾ। ਵਿਅਕਤੀ ਦਾ ਜੋ ਆਦਰਸ਼ ਰੂਪ ਉਹ ਆਪਣੀਆਂ ਇਹਨਾਂ ਗਲਪ-ਰਚਨਾਵਾਂ ਰਾਹੀਂ ਉਘਾੜਦੇ ਹਨ ਉਹ ਉਹਨਾਂ ਦੇ ਆਪਣੇ ਜੀਵਨ ਵਿਚ ਅਪਣਾਏ ਆਦਰਸ਼ ਨਾਲੋਂ ਬਿਲ-ਕੁਲ ਵਖਰਾ ਅਥਵਾ ਕਈ ਪੱਖਾਂ ਤੋਂ ਵਿਰੋਧੀ ਤਕ ਵੀ ਹੁੰਦਾ ਹੈ। ਜਿਥੇ ਉਹ ਆਪ ਰਾਜਨੀਤਕ ਗੁਲਾਮੀ ਨੂੰ ਸਵੀਕਾਰ ਕਰ ਵਿਅਕਤੀ ਦਾ ਆਦਰਸ਼ਕ ਜੀਵਨ ਕੇਵਲ ਧਾਰਮਿਕ ਖੇਤਰ ਦੇ ਨਾਮ ਬਾਣੀ ਸਿਮਰਨ ਤੇ ਲੋਕ ਸੇਵਾ ਵਿਚ ਲਗੇ ਹੋਏ ਮਨੁਖ ਦਾ ਵੇਖਦੇ ਹਨ[3]। ਇਹਨਾਂ ਮੁੱਢਲੀਆਂ ਗਲਪ-ਰਚਨਾਵਾਂ ਵਾਲਾ ਆਦਰਸ਼ ਇਸ ਨਾਮ ਬਾਣੀ ਤੇ ਸਿਮਰਨ ਅਥਵਾ ਲੋਕ ਭਲਾਈ ਤੇ ਪੰਥ ਸੇਵਾ ਦੇ ਨਾਲ ਨਾਲ ਜ਼ੁਲਮ ਤੇ ਬੇਨਿਆਈ ਵਿਰੁਧ ਡੱਟ ਕੇ ਲੜਣ ਲਈ ਵੀ ਪ੍ਰੇਰਦਾ ਹੈ। ਇੰਝ ਭੀ ਕਿਹਾ ਜਾ ਸਕਦਾ ਹੈ ਕਿ ਨਾਵਲਾਂ ਰਾਹੀਂ ਜੀਵਨ ਨੂੰ ਆਦਰਸ਼ਕ ਰੂਪ ਦੇਣ ਦਾ ਪ੍ਰਯਾਸ ਹੈ ਉਹ ਤਾਂ ਸੰਘਰਸ਼ਮਈ ਜੀਵਨ ਹੈ ਅਰਥਾਤ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ਕ ਵਿਅਕਤੀ "ਸੰਤ ਸਿਪਾਹੀ' ਵਾਲਾ ਜੀਵਨ ਹੈ ਜਿਹੜਾ ਕਿਸੇ ਸਥਿਤੀ ਅਥਵਾ ਹਾਲਤ ਵਿਚ ਵੀ ਬੁਰਾਈ ਜਾਂ ਧੱਕੇ ਨਾਲ ਸਮਝੌਤਾ ਕਰਨ ਲਈ ਤਿਆਰ ਨਹੀ ਅਤੇ ਜਿਹੜਾ "ਸ਼ੁਭ ਕਰਮਣ ਤੇ ਕਬਹੂੰ ਨਾ ਟਰੋਂ" ਦੇ ਆਦਰਸ਼ ਨੂੰ ਲੈ ਕੇ "ਜਬ ਆਵਕੀ ਅਉਧ ਨਿਧਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ" ਤਕ ਦੇ ਟੀਚੇ ਤਕ ਵੀ ਪੁਜਣ ਵਾਲਾ ਹੈ

---

1. ਚੰਚਲ ਮੂਰਤੀ, ਦਲੇਰ ਕੌਰ, ਰਣਜੀਤ ਕੌਰ ਆਦਿ।
2. ਸੁਭਾਗ ਕੌਰ, ਕੁਲਵੰਤ ਕੌਰ ਆਦਿ।
3. ਜਿਵੇਂ 'ਸੁਭਾਗ ਜੀ ਦਾ ਸੁਧਾਰ ਹਥੀਂ ਬਾਬਾ ਨੌਧ ਸਿੰਘ' ਵਿਚ 'ਬਾਬਾ ਨੌਧ ਸਿੰਘ' ਅਥਵਾ ਉਸ ਦੇ ਮਿਤਰ 'ਡਾਕਟਰ' ਦਾ ਪਾਤਰ।

ਪਰ ਇਸ ਦੇ ਉੱਲਟ "ਬਾਬਾ ਨੌਧ ਸਿੰਘ" ਵਿਚ ਬਾਬਾ ਨੌਧ ਸਿੰਘ ਦੇ ਰੂਪ ਵਿਚ ਆਪ ਇਕ ਅਕਰਮਕ (Passive) ਜਿਹਾ ਨਾਇਕ ਅਥਵਾ ਆਦਰਸ਼ਕ ਵਿਅਕਤੀ ਪੇਸ਼ ਕਰਦੇ ਹਨ ਜਿਹੜਾ ਨਾਮ ਬਾਣੀ ਸਿਮਰਨ ਅਤੇ ਸਭਿਆਚਾਰਕ ਸਦਾਚਾਰਕ ਅਤੇ ਧਾਰਮਕ ਖੇਤਰਾਂ ਵਿਚ ਤਾਂ ਬੜਾ ਕਾਰਜਸ਼ੀਲ ਹੈ ਪਰ ਵੇਲੇ ਦੀ ਸਰਕਾਰ ਤੇ ਪ੍ਰਬੰਧਕ ਢਾਂਚੇ ਵਿਚਲੇ ਭ੍ਰਿਸ਼ਟਾਚਾਰ ਆਦਿ ਅਥਵਾ ਰਾਜਨੀਤਕ ਗੁਲਾਮੀ ਵਾਲੇ ਪੱਖ ਤੋਂ ਬਹੁਤਾ ਸੁਚੇਤ ਨਹੀਂ, ਜਿਹੜਾ ਆਦਰਸ਼ਕ ਸੰਤ ਤਾਂ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਵਾਲੇ ਸਕੰਲਪ ਨਾਲ ਹੀ ਆਦਰਸ਼ਕ ਸਿਪਾਹੀ ਬਿਲਕੁਲ ਨਹੀਂ। ਭਾਈ ਸਾਹਿਬ ਦੀਆਂ ਇਹਨਾਂ ਮੁੱਢਲੀਆਂ ਗਲਪ ਰਚਨਾਵਾਂ ਵਿਚ ਅਠਾਰਵੀਂ ਸਦੀ ਦੇ ਆਦਰਸ਼ਕ ਚਰਿਤਰ ਚਿਤਰਣ ਵਿਚ ਦਸੇ ਗਏ ਬਹੁਤੇ ਘਾਟਿਆਂ ਦਾ ਕਾਰਣ ਇਹੋ ਦੁਵੰਦ ਹੈ।

"ਬਿਜੈ ਸਿੰਘ" ਵਿਚ ਨਾਵਲ ਦਾ ਨਾਇਕ ਬਿਜੈ ਸਿੰਘ ਦਾ ਨਵੇਂ ਨਵੇਂ ਹਿੰਦੂ ਤੋਂ ਸਿੱਖ ਬਣਨ ਸਮੇਂ ਮਾਂ ਦੇ ਸਮਝਾਉਣ ਉੱਤੇ, ਇਹ ਕਹਿਣਾ :

> ਮਾਂ ਜੀ ! ਤੁਹਾਡੀ ਖਾਤਰ ਮੈਂ ਇਹਨਾ ਕਰ ਸਕਦਾ ਹਾਂ ਕਿ ਇਸ ਘਰ ਵਿਚ ਚੁਬਾਰਾ ਮੈਨੂੰ ਦੇ ਛੱਡੋ, ਮੈਂ ਜੀਵਨ ਦੇ ਦਿਨ ਉੱਥੇ ਕੱਟ ਲਵਾਂਗਾ। ਬਾਹਰ ਨਿਕਲਣਾ, ਕਿਸੇ ਦੇ ਮੱਥੇ ਲੱਗਣਾ ਸਭ ਤਿਆਗ ਦਿਆਂਗਾ, ਨਾ ਕਿਸੇ ਨੂੰ ਪਤਾ ਲੱਗੇ ਨਾ ਆਪ ਨੂੰ ਔਖ ਹੋਵੇ, ਪਰ ਮੈਂ ਇਹ ਨਹੀਂ ਕਰ ਸਕਦਾ ਕਿ ਥੋੜੇ ਦਿਨਾਂ ਦੇ ਜੀਵਨ ਖਾਤਰ, ਸਦਾ ਅੰਗ ਸੰਗ ਰਹਿਣ ਵਾਲੇ ਧਰਮ ਦਾ ਤਿਆਗ ਕਰ ਦਿਆਂ।[1]

ਅਤੇ ਕਾਰਜਸ਼ੀਲ ਜੀਵਨ ਦਾ ਤਿਆਗ ਕਰਕੇ ਕਿਨਾਰਾਕਸ਼ੀ ਵਾਲਾ ਤਿਆਗਮਈ ਜੀਵਨ ਬਤੀਤ ਕਰਨ ਲਈ ਰਾਜ਼ੀ ਹੋ ਜਾਣਾ ਅਤੇ ਇਕੱਲ ਤੇ ਇਕਾਂਤ ਨਾਲ ਇਹ ਕੇ ਸਮਝੌਤਾ ਕਰ ਲੈਣਾ।

> "ਨਹੀਂ ਮਾਂ ਜੀ ! ਮੈਨੂੰ ਇਕਾਂਤ ਸੁੱਖਦਾਈ ਹੈ। ਮੇਰੇ ਸਤਿ-ਗੁਰ ਹਰ ਵੇਲੇ ਅੰਗ ਸੰਗ ਹਨ।"[2]

ਅਥਵਾ ਮੀਰ ਮੰਨੂੰ ਦੀ ਬੇਗਮ ਦੇ ਮਹਿਲਾਂ ਦੀ ਕੈਦ ਵਿਚ ਬਿਜੈ ਸਿੰਘ ਦਾ ਉਸ ਦਾ ਸਹਾਈ ਹੋਣਾ; ਭਾਈ ਸਾਹਿਬ ਦੇ ਸਮਕਾਲੀ ਆਦਰਸ਼ ਦਾ ਅਠਾਰਵੀਂ ਸਦੀ ਦੇ ਆਦਰਸ਼ਕ ਸਿੱਖੀ ਪਾਤਰ ਉਤੇ ਪਿਆ ਪਰਛਾਵਾਂ ਹੀ ਹੈ। ਭਾਈ ਸਾਹਿਬ ਦ੍ਰਿਸ਼ਟਾਂਤ "ਸੰਤ ਸਿਪਾਹੀ" ਦੇ ਆਚਰਣ ਦਾ ਦਿੰਦੇ ਹਨ ਪਰ ਕਿਉਂਕਿ ਪ੍ਰਭਾਵ ਸਿਰਫ 'ਸੰਤ' ਵਾਲੇ ਆਦਰਸ਼ ਦਾ ਹੀ ਉਘਾੜਨਾ ਚਾਹੁੰਦੇ ਹਨ, ਇਸ ਲਈ ਇਸ ਤਰ੍ਹਾਂ ਦੀਆਂ ਵਿਰੋਧਾਤਮਕ ਤੇ ਆਪਣੇ ਇਤਿਹਾਸਕ ਸਦੰਰਭ ਨਾਲ ਅਸੰਗਤ ਗੱਲਾਂ ਤੇ ਸਥਿਤੀਆਂ ਦੀ ਉੱਪਜ ਹੋ ਪੈਂਦੀ ਹੈ।

ਇਹਨਾਂ ਨਾਵਲਾਂ ਦੇ ਲਿਖਣ ਦਾ ਮਨੋਰਥ ਨਿਰੋਲ ਪ੍ਰਚਾਰ ਸੀ। ਨਿੱਘਰੇ ਹੋਏ ਸਮਕਾਲੀ ਸਿੱਖੀ ਆਚਰਣ ਨੂੰ ਉਤਾਂਹ ਚੁੱਕਣ ਲਈ ਆਦਰਸ਼ਕ ਸਿੱਖੀ ਨੂੰ ਨਮੂਨੇ ਦੇ ਰੂਪ ਵਿਚ ਪੇਸ਼ ਕਰਨਾ। "ਸੁੰਦਰੀ" ਦੇ ਅੰਤ ਉਤੇ ਸ. ਮਾਨ ਸਿੰਘ ਐਡਵੋਕੇਟ ਦੀ ੧੯੩੩ ਵਿਚ ਲਿਖੀ ਅੰਤਕਾ ਅਤੇ "ਬਿਜੈ ਸਿੰਘ" ਦੀ ਕਰਤਾ ਵਲੋਂ ਲਿਖੀ ਗਈ ਭੂਮਿਕਾ ਭਾਈ ਸਾਹਿਬ ਦੀ ਇਹਨਾਂ ਉਦੇਸ਼ਾਂ ਦੀ ਬੜੇ ਸਪਸ਼ਟ ਸ਼ਬਦਾਂ ਵਿਚ ਵਿਆਖਿਆ ਕਰਦੇ ਹਨ। ਇਸ ਸਬੰਧ ਵਿਚ ਹੇਠ ਲਿਖੇ ਕਥਨ ਮਹਤਵ ਪੂਰਨ ਹਨ :

> "ਇਸ ਪੁਸਤਕ (ਸੁੰਦਰੀ) ਦੇ ਲਿਖਣ ਤੋਂ ਸਾਡਾ ਤਾਤਪਰਜ ਇਹ ਹੈ ਕਿ ਪੁਰਾਣੇ ਸਮਾਚਾਰ ਪੜ੍ਹ ਸੁਣ ਕੇ ਸਿੱਖ ਆਪਣੇ ਧਰਮ ਵਿਚ ਪੱਕੇ ਹੋਣ, ਪ੍ਰਮੇਸ਼ਰ ਦੀ ਭਗਤੀ ਤੇ ਜਗਤ ਦੇ ਵਿਹਾਰ ਦੋਹਾਂ ਨੂੰ ਨਿਭਾਉਣ, ਕੁਰੀਤੀਆਂ ਦਾ ਤਿਆਗ ਹੋਵੇ, ਧਰਮ ਦਾ ਵਾਧਾ ਹੋਵੇ ਅਰ ਸਿੱਖਾਂ ਨੂੰ ਆਪਣੇ ਉਚਤਮ ਅਸੂਲ ਪਿਆਰੇ ਲੱਗਣ, ਆਪਣੇ ਵਿਚ ਜੱਥੇਬੰਦ ਹੋ ਕੇ ਸਿੰਘ ਦੂਜੀਆਂ ਕੌਮਾਂ ਨੂੰ ਇਕ-ਰਸ ਜਾਣ ਕੇ ਕਿਸੇ ਨਾਲ ਅਤਿ ਵੈਰ ਤੇ ਕਿਸੇ ਨਾਲ ਅਤਿ ਮੋਹ ਨਾ ਕਰਨ ਸਗੋਂ "ਮਾਨਸ ਕੀ ਜਾਤਿ ਸਭੈ ਏਕੇ ਪਹਿਚਾਨਬੋ" ਵਾਲੀ ਗੁਰੂ ਸਿਖਿਆ ਪੁਰ ਟੁਰ ਕ ਅਟੱਲ ਰਹਿਣ।[1]

ਇਸੇ ਪੁਸਤਕ ਦੇ ਲਿਖੇ ਜਾਣ ਦਾ ਮਨੋਰਥ ਸ. ਮਾਨ ਸਿੰਘ ਐਡਵੋਕੇਟ ਦੇ ਸ਼ਬਦਾਂ ਵਿਚ "ਸਾਹਿਤਯਕ" ਅਥਵਾ "ਪਾਠਕਾਂ ਨੂੰ ਘੜੀ ਦੋ ਘੜੀ ਦੇ ਬਹਿਲਾਵੇ ਦਾ ਕੰਮ" ਦੇਣ ਦਾ ਨਹੀਂ ਸਗੋਂ "ਉਦੋਂ ਦੇ ਹਾਕਮਾਂ ਦੇ ਜ਼ੁਲਮ, ਪਰਜਾ ਦੀ ਦੁਖੀ ਦਸ਼ਾ, ਸਿੱਖਾਂ ਦੇ ਕਾਰਨਾਮੇਂ ਤੇ ਸਿੱਖਾਂ ਦੀਆਂ ਆਪਾ ਵਾਰ ਕੁਰਬਾਨੀਆਂ......... ਓਦੋਂ ਦੇ ਸਿੱਖ ਕਰੈਕਟਰ ਤੇ ਖਾਲਸੇ ਦੇ ਪੰਥਕ ਜੀਵਨ" ਨੂੰ ਪੇਸ਼ ਕਰਨ ਦਾ ਹੈ ਤਾਂ ਜੋ "ਇਸ ਦੇ ਅਸਰ ਨਾਲ ਸਿੱਖ ਮਰਦ ਇਸਤਰੀਆਂ ਵਿਚ ਕੌਮ ਦੇ ਜੀਵਨ ਦੀ ਮੱਧਮ ਪੈ ਗਈ ਰੌ ਮੁੜ ਰੁਮਕ ਉੱਠੇ।"

ਬਿਜੈ ਸਿੰਘ ਦੀ ਭੂਮਿਕਾ ਵਿਚ ਇਸ ਉਦੇਸ਼ ਨੂੰ ਕਰਤਾ ਨੇ ਇਉਂ ਬਿਆਨਿਆ ਹੈ :

> "ਇਸ ਪੋਥੀ ਵਿਚ ਕਿਸੇ ਇਕ ਸਮੇਂ ਦੇ ਕੁੱਛ ਹਾਲਾਤ ਸ਼ਿਲੇ ਚੁਗਣ ਵਾਂਗੂ ਕੱਠੇ ਕੀਤੇ ਹਨ। ਕੌਮ ਦੀ ਹਾਲਤ ਬੜੀ ਗਿਰਾਵਟ ਵਿਚ ਹੈ ਤੇ ਇਹ ਇਕ ਤਰਲਾ ਹੈ ਕਿਵੇਂ ਪੁਰਾਤਨ ਹਾਲਾਤ ਵਾਚਕੇ ਕੌਮ ਵਿਚ ਉਤਸ਼ਾਹ ਭਰੇ ਤੇ ਇਸ ਵਿਚ ਜੀਵਨ ਦੀ ਰੌ ਰੁਮਕ ਪਵੇ।
> ਪੁਸਤਕ ਲਿਖਣੇ ਦਾ ਪ੍ਰਯੋਜਨ ਕੋਈ ਸੁਆਰਥ ਨਹੀਂ, ਨਾ ਕੋਈ ਵਿਦਿਯਕ ਦਿਖਾਵਾ ਹੈ। ਪੰਥਕ ਢੱਠੀ ਪਈ ਇਮਾਰਤ ਦੀ ਉਸਾਰੀ ਵਿਚ ਰਾਮ ਚੰਦਰ ਜੀ ਦੇ ਪੁਲ ਪੁਰ ਗਾਲ੍ਹੜਾਂ ਦੇ ਮਿੱਟੀ ਪਾਉਣ ਦੇ ਜਤਨ ਵਾਂਗੂ ਸੇਵਾ ਵਿਚ ਇਕ ਨਿਕਾ ਜਿਹਾ ਫਰਜ਼ ਅਦਾ ਕਰਨ ਦਾ ਤਰਲਾ ਹੈ।[2]"

---

1. (ਸੋਲ੍ਹਵਾਂ ਸੰਸਕਰਣ)-ਪੰਨਾਂ ੧੬ "ਬਿਜੈ ਸਿੰਘ"—ਦਸੰਬਰ ੧੯੪੭
2. ਉਹੀ ਪੰਨਾ ੧੬

1. ਭਾਈ ਵੀਰ ਸਿੰਘ–'ਸੁੰਦਰੀ'– ਮਈ ੧੯੭੦ ਪੰਨਾ ੧੨੮
2. ਬਿਜੈ ਸਿੰਘ - (ਦਸੰਬਰ ੧੯੪੭) - ਪੰਨਾ ੲ।

ਇਹ ਲਿਖਤਾਂ ਵਿਸ਼ੇਸ਼ ਕਰਕੇ ਇਸਤ੍ਰੀਆਂ ਨੂੰ ਹੀ ਸੰਬੋਧਤ ਸਨ ਕਿਉਂ ਕਿ ਇਹ ਮੰਨਿਆ ਜਾਂਦਾ ਸੀ ਕਿ ਸਿੱਖਾਂ ਵਿਚ ਆ ਰਹੇ ਅਨਮਤੀ ਭ੍ਰਿਸ਼ਟਾਚਾਰ ਦਾ ਕਾਰਨ ਇਹ ਹੀ ਹਨ। "ਬਿਜੈ ਸਿੰਘ" ਦੇ ਯਾਰਵੇਂ ਸੰਸਕਰਣ ਦੀ ਭੂਮਿਕਾ ਲਿਖਦੇ ਭਾਈ ਵੀਰ ਸਿੰਘ ਜੀ ਇਸ ਸਬੰਧੀ ਇਉਂ ਲਿਖਦੇ ਹਨ :

"ਸਿੱਖ ਆਪਣਾ ਆਪ ਭੁੱਲੀ ਬੈਠੇ ਸਨ, ਗੁਰਪੁਰਬ, ਗੁਰ ਮਰਯਾਦਾ ਜੱਥੇਬੰਦੀ ਉੱਕੀ ਹੀ ਨਹੀਂ ਸੀ। ਸਗੋਂ ਰਸਮੋਂ ਰਿਵਾਜ ਸਾਰੇ ਅਨਯੁਕਤੀ ਹੋ ਗਏ ਸਨ। ਸਿੱਖ ਇਸਤਰੀਆਂ ਵਿਚ ਕੋਈ ਅਹਿਸਾਸ ਸਿੱਖੀ ਦਾ ਨਹੀਂ ਸੀ। ਸਗੋਂ ਸੁਧਾਰ ਦੀ ਰੁਕਾਵਟ ਏਹ ਸਨ। ਬੇਮਲੂਮੇ ਕੌਮ ਆਪਣੀ ਨਿਰੋਲਤਾ ਛੋੜਕੇ ਮਿਲਗੋਭੇ ਵਿਚ ਪੈ ਰਹੀ ਸੀ। ਸਿੱਖ ਕਲਗੀਆਂ ਵਾਲੇ ਦਾ ਆਦਰਸ਼ ਭੁਲ ਰਹੇ ਸਨ। ਚਫ਼ੇਰਿਉਂ ਐਸੇ ਸਾਮਾਨ ਬਣਾਏ ਗਏ ਸਨ ਕਿ ਸਿੱਖਾਂ ਦੀ ਹਸਤੀ ਗੁੰਮ ਹੋ ਜਾਏ...... ਉਦੋਂ ਜੋ ਯਤਨ ਬਚਾਓ ਦੇ ਵਾਸਤੇ ਹੋ ਰਹੇ ਸਨ, ਉਹਨਾਂ ਵਿਚ ਮੁੱਖ ਇਹ ਸਮਝਿਆ ਗਿਆ ਸੀ ਕਿ ਪਿਛਲੇ ਆਦਰਸ਼, ਕਰਨੀਆਂ ਤੇ ਉਤਸ਼ਾਹ ਅਰ ਸਿਖਯਾਜਨਕ ਜੀਵਨ ਸਿੱਖ ਮੱਨਾਂ ਦੇ ਸਾਹਮਣੇ ਲਿਆਂਦੇ ਜਾਣ।...— ਇਹ ਕੰਮ ਇਤਿਹਾਸ ਹੀ ਪੂਰਾ ਕਰ ਸਕਦਾ ਸੀ ਪਰ ਛਾਣਿਆਂ ਪੁਣਿਆਂ ਇਤਿਹਾਸ ਪ੍ਰਾਪਤ ਘੱਟ ਸੀ।

ਇਸ ਕਰਕੇ ਜਲਦੀ ਨਾਲ ਇਤਿਹਾਸ, ਸਰਵ ਪ੍ਰਿਯ ਇਤਿਹਾਸ ਅਤੇ ਇਤਿਹਾਸਕ ਰਵਾਇਤਾਂ ਇਕੱਤਰ ਕਰਕੇ ਐਸੀ ਬੋਲੀ ਵਿਚ ਵਰਣਨ ਕਰਨ ਦੀ ਸੋਚੀ ਗਈ, ਜੋ ਆਮ ਸਿਖ ਵੀ ਸਮਝ ਸਕਣ।[1]

ਇਹਨਾਂ ਉਪਰੋਕਤ ਸਾਰੀਆਂ ਟੂਕਾਂ ਤੋਂ ਸਪਸ਼ਟ ਹੈ ਕਿ ਇਹ ਰਚਨਾਵਾਂ ਸਾਹਿੱਤਕ ਅਥਵਾ ਕਲਾ ਦੀ ਦ੍ਰਿਸ਼ਟੀ ਤੋਂ ਨਹੀਂ ਲਿਖੀਆਂ ਸਗੋਂ ਨਿਰੋਲ ਧਰਮ ਪ੍ਰਚਾਰ ਦੇ ਨਜ਼ਰੀਏ ਨਾਲ ਲਿਖੀਆਂ ਗਈਆਂ ਹਨ[2]। ਅਤੇ ਇਸ ਪੱਖ ਤੋਂ ਇਹ ਪੂਰੀ ਤਰ੍ਹਾਂ ਸਫਲ ਵੀ ਰਹੀਆਂ।[3] ਇਸੇ ਪਰਚਾਰ ਵਾਲੇ ਉਦੇਸ਼ ਸਦਕਾ ਇਹਨਾਂ ਰਚਨਾਵਾਂ ਵਿਚ ਥਾਂ ਪਰ ਥਾਂ ਕਹਾਣੀ ਨੂੰ ਇਕ ਪਾਸੇ ਰੱਖ ਕੇ ਸਿੱਖੀ ਦੀ ਮਹਾਨਤਾ ਅਥਵਾ ਸਿਖੀ ਦੇ ਕਿਸੇ ਨਾ ਕਿਸੇ ਪੱਖ ਨੂੰ ਲੈ ਕੇ ਉਘਾੜਿਆ ਗਿਆ ਹੁੰਦਾ ਹੈ।[4]

ਕਈ ਥਾਵਾਂ ਉਤੇ ਭਾਈ ਸਾਹਿਬ ਆਪਣੇ ਸਮਕਾਲੀਆਂ ਨੂੰ ਸੰਬੋਧਨ ਕਰਕੇ, ਪੁਰਾਣੀਆਂ ਤੇ ਅਸਲੀ ਰਵਾਇਤਾਂ ਨੂੰ ਭੁਲਣ ਤੋਂ ਸੁਚੇਤ ਕਰਦੇ ਸਿੱਧੀ ਸਿਖਿਆ ਦੇਣੀ ਆਰੰਭ ਦਿੰਦੇ ਹਨ। ਇਹ ਸੰਬੋਧਨ ਆਮ ਕਰਕੇ ਰਚਨਾ ਦੇ ਨਾਇਕ ਅਥਵਾ ਨਾਇਕਾ ਦੇ ਕਿਸੇ ਅਦੁੱਤੀ ਕਾਰਨਾਮੇ ਉਤੇ ਟਿਪਣੀ ਕਰਦਿਆਂ, ਕਰਦੇ ਹਨ। ਇਹਨਾਂ ਸੰਬੋਧਨਾਂ ਵਿਚ ਸਿਖਾਂ ਦੀ ਵਰਤਮਾਨ ਹਾਲਤ ਨਾਲ ਟਾਕਰਾ ਕਰਕੇ ਉਹਨਾਂ ਨੂੰ ਨੀਂਦ ਅਥਵਾ ਸਵੈ-ਗਿਲਾਨੀ ਦੀ ਖੱਡ ਵਿਚੋਂ ਖਿੱਚਣ ਦਾ ਉਪਰਾਲਾ ਕੀਤਾ ਜਾਂਦਾ ਹੈ। ਪਿਆਰ ਨਾਲ, ਸਿਸਕਾਰ ਨਾਲ, ਧਿਰਕਾਰ ਨਾਲ, ਉਹਨਾਂ ਨੂੰ ਹਿਲੂਣਿਆਂ ਜਾਂਦਾ ਹੈ। ਬਿਜੈ ਸਿੰਘ ਵਿਚੋਂ ਹੀ ਇਕ ਦੋ ਉਦਾਹਰਣ ਵੇਖੋ :—

"ਖਾਲਸਾ ਜੀ' ਆਪਦੇ ਹਿਰਦੇ ਵਿਚ ਆਪਣੇ ਵੱਡਿਆਂ ਦੀ ਇਕ ਨਿਡਰ ਬਹਾਦਰੀ ਅਰ ਨਿਸਚ ਵੱਲ ਦੇਖਕੇ ਕੁੱਝ ਪ੍ਰੇਮ ਨਹੀਂ ਪੈਂਦਾ ਹੁੰਦਾ ? ਕਿਆ ਬੇ ਪਰਵਾਹੀ ਰੂਪੀ ਜਿਊਣ ਨਾਲ ਦੱਬੇ ਹੋਏ ਹੰਝੂਆਂ ਦੇ ਖੂਹ ਦਾ ਕੜ ਪਾਟ ਕੇ ਅਖਾਂ ਥੀਂ ਪ੍ਰਵਾਹ ਨਹੀਂ ਚਲਦਾ ? ......ਧੰਨ ਸਨ ਇਹ ਸਿੰਘ ਬਹਾਦਰ, ਸਤਾਏ ਜਾਂਦੇ ਪਰ ਹੋਰ ਕਰੜੇ ਹੁੰਦੇ ਸਨ, ਵੱਢੀਂਦੇ ਸਨ ਅਰ ਹੋਰ ਵਧਦੇ ਸਨ, ਮੁਕਾਏ ਜਾਂਦੇ ਸਨ ਅਰ ਅਮੁੱਕ ਹੁੰਦੇ ਸਨ।

(ਪੰਨਾ 82)

ਇਸੇ ਪ੍ਰਕਾਰ ਦੇ ਉਦਾਹਰਣ ਇਸ ਨਾਵਲ ਦੇ ਕਈ ਹੋਰ ਥਾਵਾਂ ਜਿਵੇਂ ੧੪੯, ੧੧੯. ੧੨੧ ੧੫੫ ਆਦਿ ਤੇ ਵੀ ਵੇਖੇ ਜਾ ਸਕਦੇ ਹਨ। ਲੇਖਕ ਇਸਤਰੀਆਂ ਨੂੰ ਵੀ ਸੰਬੋਧਨ ਕਰਦਾ ਹੋਇਆ ਉਹਨਾਂ ਨੂੰ ਵੀ ਝੰਜੋੜਦਾ ਹੈ।

"ਪਿਆਰੀ ਸਿੰਘਣੀਓ ! ਅਰ ਦੁਖੀ ਵਿਧਵਾ ਸਿੰਘ ਇਸਤ੍ਰੀਓ ! ਅਰ ਡਾਢੇ ਪਤੀਆਂ ਦੀਓ ਵਹੁਟੀਓ ! ਇਸ ਸੰਸਾਰ ਵਿਚ (ਜੋ ਛਲਾਂ ਅਰ ਦਗਿਆ ਨਾਲ ਪੂਰਤ ਹੈ) ਤੁਹਾਨੂੰ ਬੜਾ ਸੰਭਲਕੇ ਚਲਣਾ ਚਾਹੀਦਾ ਹੈ। ਸੁੰਦਰੀ ਅਰ ਹੋਰ ਪਸਤਕ ਪੜ੍ਹ ਕੇ ਤੁਸੀਂ ਕਸ਼ਟ ਵਿਚ ਧਰਮ ਬਚਾਉਣ ਦਾ ਹੌਸਲਾ ਕਰਨਾ ਤਾਂ ਸਿਖਸੋ, ਪਰ ਮਿਠੀਆਂ ਛੁਰੀਆਂ ਤੋਂ ਬਚਣਾ ਬੀ ਸਿਖ ਲੈਣਾ ਚਾਹੀਦਾ ਹੈ .........ਹੇ ਨਰਮ ਚਿਤ ਵਾਲੀਓ ਬੀਬੀਓ ਠੱਗ ਪੁਰਸ਼ ਸੁਹਣੀਆਂ ਸੂਰਤਾਂ ਬਣਾ ਕੇ ਕਈ ਪ੍ਰਕਾਰ ਦੇ ਦਾਓ ਪੇਚ ਖੇਡਦੇ ਹਨ,.........।[1]

(ਪੰਨਾ ੯੬-੯੭)

ਕਿਤੇ ਕਿਤੇ ਇਹ ਸੰਬੋਧਨ ਮਿਠੇ ਮਿੱਠੇ ਸੂਖਮ ਵਿਅੰਗ ਭਰੇ ਵੀ ਹੋ ਜਾਂਦੇ ਹਨ। ਜਿਵੇਂ ਮੁਗਲਾਂ ਦੀ ਕੈਦ ਵਿਚ ਪਈਆਂ ਆਪਣੇ ਸਿਦਕ ਵਿਚ ਪੂਰੀਆਂ ਸਿੱਖ ਇਸਤਰੀਆਂ ਦੇ ਵਰਣਨ ਸਮੇਂ

---

1. ਉਹੀ ਪੰਨਾ ਹ—ਕ

2. ਪ੍ਰੋ. ਸੁਰਿੰਦਰ ਸਿੰਘ ਨਰੂਲਾ ਇਸੇ ਲਈ ਇਨ੍ਹਾਂ ਨੂੰ ਨਾਵਲਾਂ ਰੂਪ ਵਿਚ ਪਰਖਣਾ ਅਸੰਗਤ ਸਮਝਦੇ ਹਨ। ਵੇਖੋ 'ਭਾਈ ਵੀਰ ਸਿੰਘ ਇਕ ਸਾਹਿਤਕ ਅਧਿਐਨ' (ਲਾਹੌਰ ਬੁਕ ਸ਼ਾਪ, ਲੁਧਿਆਣਾ)।

3. ਵੇਖੋ 'ਸੁੰਦਰੀ'—ਅੰਤਕਾ ੧—ਸ. ਮਾਨ ਸਿੰਘ ਐਡਵੋਕੇਟ ਵਲੋਂ ਪੰਨਾ ੧੪੨–੪੩ ਉਤੇ ਦਿਤੀ ਵਾਰਤਾ।

4. ਉਦਾਹਰਣ ਲਈ ਵੇਖੋ 'ਸਤਵੰਤ ਕੌਰ' ਵਿਚ ੧੫ਵੇਂ ਕਾਂਡ ਵਿਚ ਗੁਰਮੁਖ ਦੇ ਸਿਦਕ ਵਾਲੇ ਬੰਦਿਆਂ ਦੀ ਅਵਸਥਾ ਦਾ ਉਲੇਖ ਹੈ, ਕਾਂਡ ੨੩ ਵਿਚ ਗੁਰਮਤਿ ਦੇ ਮਹੱਤਵ ਨੂੰ ਉਲੀਕਿਆ ਹੈ। ਕਾਂਡ ੨੧,੨੨ ਆਦਿ ਵਿਚ ਲੇਖਕ ਕਹਾਣੀ ਤੋਂ ਲਾਂਭੇ ਦੀਆਂ ਗੱਲਾਂ ਹੀ ਬਿਆਨਦਾ ਹੈ।

1. ਭਾਈ ਸਾਹਿਬ ਇਥੇ ਸਿੱਖ ਇਸਤਰੀ ਨੂੰ ਅਨਯ ਧਰਮਾਂ ਵਿਸ਼ੇਸ਼ ਕਰਕੇ ਈਸਾਈ ਧਰਮ ਵਲੋਂ ਪੈ ਰਹੀ ਵੰਗਾਰ ਵਲ ਸੰਕੇਤ ਕਰ ਕੇ ਸੁਚੇਤ ਕਰ ਰਹੇ ਹਨ। ਸੰਸਾਰਕ ਸੁਖ ਨਾਲੋਂ ਪ੍ਰਲੌਕਿਕ ਸੁਖ ਦੀ ਉੱਚਤਾ ਦ੍ਰਿੜ ਕਰਵਾ ਰਹੇ ਹਨ।

" ਇਹ ਤ੍ਰੀਮਤਾਂ ਪਿੱਲੀਆਂ ਭੂਕ ਵਹਿਮਣਾਂ, ਭਰਮਣਾਂ, ਡਰ ਦੀਆਂ ਪੁਤਲੀਆਂ, ਅਨਮਤਣਾਂ ਤੇ ਗੁਰੂ ਤੋਂ ਬੇਖਬਰੀਆਂ ਨਹੀਂ ਸਨ।.........ਏਹ ਸੰਸਾਰਕ ਸੁਖਾਂ ਦੀ ਖਾਤਰ ਧਰਮ ਤੋਂ ਮੂੰਹ ਮੋੜਨ ਦਾ ਸੁਪਨੇ ਵਿਚ ਵੀ ਧਿਆਨ ਨਹੀਂ ਕਰਦੀਆਂ ਸਨ। ਏਹ ਉਹ ਮਾਵਾਂ ਨਹੀਂ ਸਨ ਜੋ ਪੁਤਰ ਲੈਣ ਪਿੱਛੇ ਮੜ੍ਹੀਆਂ ਮਸਾਣਾਂ ਜਾਦੂਆਂ ਦੇ ਮਗਰ ਫ਼ਿਰਨ.........ਏਹ ਵਹੁਟੀਆਂ ਨਹੀਂ ਸਨ ਜੋ ਫੈਸ਼ਨਾਂ ਦੇ ਮਗਰ ਲੱਗ ਕੇ ਆਪਣੇ ਆਪ ਨੂੰ ਸ਼ਿੰਗਾਰਾਂ ਵਿਚ ਸੱਟ ਕੇ ਖਿਡਾਉਣਿਆਂ ਵਰਗੀ ਫਬਨ ਨੂੰ ਆਪਣਾ ਜੀਵਨ ਬਣਾ ਲੈਣ .........।"[1]

(ਪੰਨਾ ੮੬)

ਇਸ ਪ੍ਰਚਾਰ ਤੇ ਸੰਬੋਧਨ ਨੂੰ ਇਹਨਾਂ ਰਚਨਾਵਾਂ ਦੇ ਸਮੇਂ ਵਿਚ ਤਾਂ ਇਹਨਾਂ ਨੂੰ ਸ਼ਰਧਾ ਅਧੀਨ ਜ਼ਰੂਰ ਮੰਨਿਆ ਜਾਂਦਾ ਹੋਵੇਗਾ ਪਰ ਆਧੁਨਿਕ ਸੁਚੇਤ ਮਨ ਨੂੰ ਇਹ ਸਿੱਧਾ ਪ੍ਰਚਾਰ ਤੇ ਵਿਹਾਰਕ ਪੰਡਤਾਨਾ ਸੰਬੋਧਨ ਕਾਫੀ ਚੁਭਵਾਂ ਤੇ ਕਲਾ ਰਹਿਤ ਲਗਦਾ ਹੈ ਅਤੇ ਸੁਹਜ ਸੁਆਦ ਉੱਤੇ ਭਾਰੂ ਬਣ ਜਾਂਦਾ ਹੈ। ਸੰਬੋਧਨ ਰਾਹੀਂ ਅਥਵਾ ਹੋਰ ਰੂਪ ਵਿਚ ਕੀਤੇ ਇਸ ਸਿੱਧੇ ਪ੍ਰਚਾਰ ਵਿਚ ਮਸਤ ਭਾਈ ਸਾਹਿਬ ਕਈ ਵਾਰੀ ਨਾਵਲ ਦੀ ਮੂਲ ਘਟਨਾ ਤੋਂ ਐਨੇ ਲਾਂਭੇ ਚਲੇ ਜਾਂਦੇ ਹਨ ਕਿ ਉਹਨਾਂ ਨੂੰ ਇਹੋ ਜਿਹੇ ਵਾਕਾਂ ਨਾਲ ਘਟਨਾ ਦੀ ਲੜੀ ਨੂੰ ਜੋੜਨਾ ਪੈਂਦਾ ਹੈ :

"ਅਸੀ ਤਾਂ ਹੋਰ ਹੀ ਪਾਸੇ ਚਲੇ ਗਏ, ਆਓ ਆਪਣੀ ਵਿਥਿਆ ਦੀ ਲੜੀ ਨੂੰ ਫੇਰ ਫੜੀਏ ॥"

(ਬਿਜੈ ਸਿੰਘ ਪੰਨਾ—੧੨੧)

ਬਿਆਨ ਦੇ ਪੱਖ ਤੋਂ ਭਾਈ ਸਾਹਿਬ ਦੀਆਂ ਇਹਨਾਂ ਰਚਨਾਵਾਂ ਵਿਚ ਵਿਵਧਤਾ ਹੈ, ਕਿਤੇ ਕਿਤੇ ਤਾਂ ਉਹ ਨਾਵਲ ਦੀ ਵਾਰਤਾ ਦੇ ਇਤਿਹਾਸਕ ਢੰਗ ਵਾਲੇ ਬਿਆਨ ਨੂੰ ਛੱਡ ਕੇ ਉਸ ਨੂੰ ਇਉਂ ਬਿਆਨ ਕਰਨ ਲਗ ਪੈਂਦੇ ਹਨ ਜਿਵੇਂ ਅੱਖਾਂ ਸਾਹਮਣੇ ਵਾਪਰ ਰਹੀ ਕਿਸੇ ਘਟਨਾ ਦੀ ਚਲੰਤ ਟਿਪਣੀ ਕੀਤੀ ਜਾ ਰਹੀ ਹਵ। ਇਹੋ ਜਿਹੀਆਂ ਥਾਵਾਂ ਉੱਤੇ ਉਸ ਦਾ ਬਿਆਨ ਵਰਤਮਾਨ ਰੂਪ ਵਿਚ ਸ਼ੁਰੂ ਹੋ ਜਾਂਦਾ ਹੈ। "ਬਿਜੈ ਸਿੰਘ" ਵਿਚੋਂ ਇਕ ਉਦਾਹਰਣ ਵੇਖੋ :

"ਭੁਜੰਗੀ ਵਲ ਦੇਖੋ, ਹਿਲਦੇ ਜਲ ਵਿਚ ਚੰਦ ਦੀ ਮੂਰਤ ਵਾਂਗ ਥਰ ਥਰ ਕੰਬ ਰਿਹਾ ਹੈ, ਅੱਖਾਂ ਵਿਚੋਂ ਹੰਝੂਆਂ ਦਾ ਹੜ੍ਹ ਜਾਰੀ ਹੈ, ਅਰ 'ਹੇ ਗੁਰੂ, ਪਿਤਾ ਦੀ ਰੱਖਿਆ ਕਰੋ : ਦਾ ਦਰਦਨਾਕ ਸ਼ਬਦ ਐਸਾ ਕਲੇਜਾ ਪਾੜ ਕੇ ਨਿਕਲਦਾ ਹੈ ਕਿ ਵਿਚਾਰੇ ਦੀ ਘਿਘੀ ਬੱਝ ਗਈ ਹੈ।..."

(ਪੰਨਾ ੬੭)

ਇਸੇ ਨਾਵਲ ਦੇ ਪੰਨਾ ੭੭ ਤੇ ੮੩ ਉੱਤੇ ਇਸੇ ਤਰਾਂ ਦੇ ਬਿਆਨ ਦੇ ਹੋਰ ਉਦਾਹਰਣ ਵੀ ਵੇਖੇ ਜਾ ਸਕਦੇ ਹਨ।

1. ਹੋਰ ਉਦਾਹਰਣ ਲਈ ਵੇਖੋ ਪੰਨਾ ੧੧੦–੧੫੫

ਭਾਈ ਸਾਹਿਬ ਨੇ ਇਹਨਾਂ ਕਾਲਪਨਿਕ ਵਾਰਤਾਵਾਂ ਨੂੰ ਇਤਿਹਾਸਕ ਮਹੱਤਵ ਪ੍ਰਦਾਨ ਕਰਨ ਲਈ ਇਹਨਾਂ ਵਿਚਲੀਆਂ ਘਟਨਾਵਾਂ ਦੀ ਇਤਿਹਾਸਕ ਪੁਸ਼ਟੀ ਕਰਵਾਣੀ ਚਾਹੀ ਹੈ ਤੇ ਫੁੱਟ ਨੋਟਾਂ ਦੇ ਰੂਪ ਵਿਚ ਦੇਸੀ ਤੇ ਬਦੇਸੀ ਇਤਿਹਾਸਕਾਰਾਂ ਤੋਂ ਆਪਣੀ ਟਿਪਣੀ ਤੇ ਵਿਵਰਣ ਦੇ ਅਧਾਰ ਉੱਤੇ ਕੱਢੇ ਸਿੱਟਿਆਂ ਤੋਂ ਨਤੀਜਿਆਂ ਦੀ ਪੁਸ਼ਟੀ ਕਾਰਵਾਈ ਹੈ।[1] ਭਾਵੇਂ ਇਹ ਸਮਰਥਨਾਤਮਕ ਫੁਟ ਨੋਟ ਪਿੱਛੋਂ ਦਿੱਤੇ ਗਏ ਹਨ[2] ਅਤੇ ਵਿਦਿਅਕ ਪਰਸਾਰ ਨਾਲ ਬੌਧਿਕ ਵਿਕਾਸ ਨਾਲ ਉਪਜੀ ਅਕਾਂਖਿਆ ਨੂੰ ਤ੍ਰਿਪਤ ਕਰਨ ਲਈ ਵਧਾਏ ਕਹੇ ਜਾ ਸਕਦੇ ਹਨ।

ਇਹਨਾਂ ਵਾਰਤਾਵਾਂ ਨੂੰ ਇਤਿਹਾਸਕ ਪੁੱਠ ਦੇਣ ਲਈ ਭਾਈ ਸਾਹਿਬ ਵਲੋਂ ਵਰਤਿਆ ਗਿਆ ਦੂਜਾ ਸਾਧਨ ਇਤਿਹਾਸਕ ਪਾਤਰਾਂ ਦਾ ਇਹਨਾਂ ਵਿਚ ਲੈ ਆਉਣਾ ਹੈ। ਇਹਨਾਂ ਵਿਚ ਵਰਤੇ ਗਏ ਪ੍ਰਸਿੱਧ ਇਤਿਹਾਸਕ ਪਾਤਰ ਹਨ :

ਮੁਅਈਯਨੁਲ ਮੁਲਕ (ਮੀਰ ਮੰਨੂੰ), ਅਹਿਮਦਸ਼ਾਹ ਅਬਦਾਲੀ, ਅਦੀਨਾ ਬੇਗ, ਦੀਵਾਨ ਕੌੜਾ ਮਲ, ਦੀਵਾਨ ਲਖਪਤ ਰਾਏ, ਜੱਸਾ ਸਿੰਘ, ਕਪੂਰ ਸਿੰਘ ਆਦਿ।

ਇਹਨਾਂ ਸਾਰੇ ਪਾਤਰਾਂ ਨੂੰ ਵਧੇਰੇ ਕਰਕੇ ਆਪਣੇ ਇਤਿਹਾਸਕ ਰੂਪ ਵਿਚ ਉਘਾੜਿਆ ਗਿਆ ਹੈ।

ਭਾਈ ਵੀਰ ਸਿੰਘ ਦੀਆਂ ਇਹਨਾਂ ਰਚਨਾਵਾਂ ਦੀ ਸਫਲਤਾ ਇਸ ਵਿਚ ਹੈ ਕਿ ਇਹਨਾਂ ਰਚਨਾਵਾਂ ਦੇ ਕਲਪਤ ਪਾਤਰ ਵੀ ਇਤਿਹਾਸਕ ਹੋਣ ਦਾ ਭੁਲੇਖਾ ਪਾਂਦੇ ਹਨ। ਖਾਸ ਕਰਕੇ ਸਤਵੰਤ ਸੁੰਦਰੀ, ਬਿਜੈ ਸਿੰਘ, ਫਾਤਮਾ, ਸ਼ੀਲ ਕੌਰ, ਬਾਬਾ ਨੌਧ ਸਿੰਘ ਆਦਿ।

ਪ੍ਰਿੰ: ਸੰਤ ਸਿੰਘ ਸੇਖੋਂ ਠੀਕ ਹੀ 'ਸਿੱਖ ਪੰਥ' ਨੂੰ ਭਾਈ ਸਾਹਿਬ ਦੇ ਇਹਨਾਂ ਨਾਵਲਾਂ ਦਾ ਨਾਇਕ ਕਹਿੰਦਾ ਹੈ। ਕਿਉਂਕਿ ਇਹਨਾਂ ਨਾਵਲਾਂ ਵਿਚ ਸਾਰੇ ਨਾਇਕ ਤੇ ਨਾਇਕਾਵਾਂ ਦੇ ਆਚਰਣ ਇਕੋ ਜਿਹੇ ਬਣ ਕੇ ਹੀ ਉੱਘੜਦੇ ਹਨ। ਉਹ ਸਾਰੇ ਹੀ ਨੇਕ, ਧਰਮੀ, ਪਰਉਪਕਾਰੀ, ਦੁੱਖ ਤੋਂ ਨਾ ਘਬਰਾਣ ਵਾਲੇ, ਸਾਹਸੀ, ਦਲੇਰ, ਬਹਾਦਰ, ਪਰਮਾਤਮਾਂ ਉਤੇ ਅਥਾਹ ਭਰੋਸਾ ਰਖਣ ਵਾਲੇ, ਭਜਨੀਕ, ਕਿਰਤੀ ਤੇ ਸਵੈਮਾਨ ਵਾਲੇ ਹੁੰਦੇ ਹਨ। ਸਿਰਫ ਉਹਨਾਂ ਨਾਲ ਵਾਪਰਦੀਆਂ ਘਟਨਾਵਾਂ ਹੀ ਵਖ ਵਖ ਹੁੰਦੀਆਂ ਹਨ।[3]

1. ਇਨ੍ਹਾਂ ਵਿਚੋਂ ਪ੍ਰਮੁਖ ਇਤਿਹਾਸਕਾਰ ਅਥਵਾ ਇਤਿਹਾਸਕ ਰਚਨਾਵਾਂ ਹਨ :

ਪ੍ਰਾਚੀਨ ਪੰਥ ਪ੍ਰਕਾਸ਼, ਤਵਾਰੀਖ ਗੁਰੂ ਖਾਲਸਾ, ਬੰਦਾ ਬਹਾਦਰ, ਜੰਗਨਾਮਾ ਕਾਜ਼ੀ ਨੂਰ ਮੁਹੰਮਦ, ਟਰਾਂਸਫਾਰਮੇਸ਼ਨ ਆਫ ਸਿਖਿਜ਼ਮ ਗੋਕਲ ਚੰਦ ਨਾਰੰਗ, ਮੁਹੰਦ ਲਤੀਫ, ਗੁਰਦੁਆਰਾ ਸ਼ਹੀਦ ਗੰਜ (ਗੰਡਾ ਸਿੰਘ), ਕਨ੍ਹਈਆ ਲਾਲ, ਕੈਪਟਨ ਕਨਿੰਘਮ, ਗ੍ਰਿਫਨ, ਐਲਫਿਨਸਟਨ, ਕਰਮ ਸਿੰਘ ਇਤਿਹਾਸਕਾਰ ਆਦਿ।

2. 'ਭਾਈ ਵੀਰ ਸਿੰਘ--(ਇਕ ਸਾਹਿਤਕ ਅਧਿਐਨ)—ਪੰਨਾ ੧੭

3. 'ਭਾਈ ਵੀਰ ਸਿੰਘ ਤੇ ਉਹਨਾਂ ਦਾ ਯੁਗ' (ਲਾਹੌਰ ਬੁਕ ਸ਼ਾਪ, ਲੁਧਿਆਣਾ ੧੯੬੨)—ਪੰਨਾ ੬੦

ਇਹਨਾਂ ਨਾਵਲਾਂ ਦੀ ਗੋਂਦ ਵਿੱਚਲਾ ਜਾਸੂਸੀ ਰਗ, ਇਹਨਾਂ ਦੀ ਰੌਚਕਤਾ ਨੂੰ ਵਧਾ ਦਿੰਦਾ ਹੈ. ਜਦੋਂ ਨਾਇਕ ਜਾਂ ਨਾਇਕਾ ਕਿਸੇ ਘੋਰ ਮੁਸੀਬਤ ਵਿਚ ਫਸਿਆ ਜਾਂ ਦਾਸੀ ਹੋਵੇ, ਐਨ ਉਸੇ ਸਮੇਂ ਕੋਈ ਨਾ ਕੋਈ ਢੋ ਬਣਾ ਕੇ ਲੇਖਕ ਉਨ੍ਹਾਂ ਦੀ ਬਹੁੜੀ ਕਰਵਾ ਦਿੰਦਾ ਹੈ ਅਤੇ ਨਾਵਲ ਦੀ ਵਾਰਤਾ ਆਪਣਾ ਨਵਾਂ ਰੁੱਖ ਗ੍ਰਹਿਣ ਕਰ ਲੈਂਦੀ ਹੈ। 'ਸੁੰਦਰੀ' ਤੇ 'ਬਿਜੈ ਸਿੰਘ' ਵਿਚ ਇਹ ਮੌਕਾ ਮੇਲ ਬਹੁਤ ਹੈ। 'ਸੁੰਦਰੀ' ਨੂੰ ਐਨ ਮੌਕੇ ਉਤੇ ਦੋ ਤਿਨ ਵਾਰੀ ਮੁਗ਼ਲਾਂ ਦੀ ਪਕੜ ਵਿਚੋਂ ਬਚਾ ਲੈਣਾ ਅਥਵਾ ਬਿਜੈ ਸਿੰਘ ਨੂੰ ਬਚਾਉਣ ਲਈ ਸਿੰਘ ਫੌਜਾਂ ਦਾ ਐਨ ਉਸ ਵੇਲੇ ਪੁਜਣਾ ਜਦੋਂ ਉਸ ਨੂੰ ਜ਼ਬਰਦਸਤੀ ਪਤਿਤ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ, ਇਸ ਤਰ੍ਹਾਂ ਦੇ ਮੌਕਾ ਮੇਲਾਂ ਦੇ ਕੁਝ ਕੁ ਉਦਾਹਰਣ ਹਨ। 'ਸਤਵੰਤ ਕੌਰ' ਵਿਚ ਸਤਵੰਤ ਦਾ ਦਾ ਅਬਦਾਲੀ ਦੀ ਕੈਦ ਵਿਚੋਂ ਫ਼ਾਤਮਾਂ ਦੇ ਪਤੀ ਅਸਮਤਉਲਾ ਨੂੰ ਡੋਲੀ ਰਾਹੀਂ ਬਾਹਰ ਕੱਢਣਾ ਅਤੇ ਆਪ ਅਬਦਾਲੀ ਦੇ ਮਹਿਲਾਂ ਨੂੰ ਨੂੰ ਅੱਗ ਲਾ ਕੇ ਬਚ ਨਿਕਲਣਾ, ਫਾਤਮਾ ਦੇ ਭੋਰਿਆਂ ਵਿਚ ਦਿਨ ਕੱਟੀ ਕਰਨੀ, ਸੁਰੰਗ ਤੋਂ ਬਾਹਰ ਜੰਗਲ ਵਿਚ ਨਿਕਲ ਜਾਣਾ ਅਤੇ ਇਕ ਦਿਨ ਫਾਤਮਾਂ ਉਤੇ ਆਉਣ ਵਾਲੀ ਮੁਸੀਬਤ ਦਾ ਪਤਾ ਨਹੀਂ ਕਿਵੇਂ ਪਤਾ ਲਗਣ ਉਤੇ, ਉਸਦੀ ਰਾਖੀ ਲਈ ਵਾਪਸ ਆ ਜਾਣਾ, ਕਾਬਲ ਤੋਂ ਪੰਜਾਬ ਤਕ ਦੇ ਲੰਮੇ ਸਫਰ ਵਿਚ ਆਪਣੇ ਆਪੇ ਨੂੰ ਲੁਕਾਈ ਰਖਣਾ, ਸਭ ਇਸ ਨਾਵਲ ਵਿਚਲੇ ਜਾਸੂਸੀ ਗੋਂਦ ਦੇ ਕੁਝ ਕੁ ਉਦਾਹਰਣ ਕਹੇ ਜਾ ਸਕਦੇ ਹਨ ਅਤੇ ਇਹਨਾਂ ਸਦਕਾ ਇਸ ਨਾਵਲ ਵਿਚ ਅਸਚਰਜਤਾ ਤੇ ਰੌਚਿਕਤਾ ਦਾ ਢੇਰ ਵਾਧਾ ਹੋ ਜਾਂਦਾ ਹੈ।

ਪਰਾਸਰੀਰਕ ਸ਼ਕਤੀਆਂ ਦਾ ਨਾਵਲ ਦੇ ਨਾਇਕ ਤੇ ਨਾਇਕਾਵਾਂ ਦੀ ਸਹਾਇਤਾ ਉਤੇ ਆਉਣਾ, ਨਾਵਲਾਂ ਵਿਚ ਇਸ ਜਾਸੂਸੀ ਰੰਗਤ ਵਿਚ ਹੋਰ ਵੀ ਵਾਧਾ ਕਰਦੇ ਹਨ, 'ਬਿਜੈ ਸਿੰਘ' ਵਿਚ ਲੇਖਕ ਨੇ 'ਸ਼ੀਲ ਕੌਰ' ਦੇ ਸਤ ਦੀ ਰਖਿਆ ਲਈ ਇਨ੍ਹਾਂ ਅਲੌਕਿਕ ਸ਼ਕਤੀਆਂ ਦੇ ਦਖਲ ਦਾ ਜ਼ਿਕਰ ਕੀਤਾ ਹੈ। (ਵੇਖੋ ਪੰਨਾ ੭੫—੭੬) ਇਹੋ ਜਿਹੀਆਂ ਥਾਵਾਂ ਉੱਤੇ ਲੇਖਕ ਦਾ ਇਹ ਯਤਨ ਜ਼ਰੂਰ ਹੁੰਦਾ ਹੈ ਕਿ ਕਿ ਉਹ ਇਹੋ ਜਿਹੀਆਂ ਸਥਿੱਤੀਆਂ ਨੂੰ ਨਿਆਇ ਯੁਕਤ ਕਰੇ, ਜਿਵੇਂ ਇਥੇ ਵੀ ਪੰਨਾ ੭੭ ਉਤੇ ਸ਼ੀਲ ਕੌਰ ਦੇ ਸਤ ਨੂੰ ਭੰਗ ਕਰਨ ਆਏ ਮੁਸਲਮਾਨ ਫੌਜੀ ਸਰਦਾਰ ਦਾ ਨੱਠ ਜਾਣ ਨੂੰ ਮਨੋਵਿਗਿਆਨਕ ਸਤਹ ਉਤੇ ਸੁਭਾਵਕ ਦਸਣ ਦਾ ਯਤਨ ਕੀਤਾ ਹੈ।

ਭਾਈ ਸਾਹਿਬ ਦਾ ਬਿਆਨ ਢੰਗ ਵੀ ਅਲੰਕ੍ਰਿਤ ਹੈ, ਕਈ ਥਾਵਾਂ ਉਤੇ ਘਟਨਾ ਦੇ ਪਿਛੋਕੜ ਅਥਵਾ ਸਮੇਂ ਦੀ ਪ੍ਰਕ੍ਰਿਤੀ ਦਾ ਬਹੁਤ ਸੋਹਣਾ ਸ਼ਾਬਦਿਕ ਚਿਤਰ ਖਿਚਦੇ ਹਨ ਭਾਵੇਂ ਸੰਖੇਪ ਤੇ ਸੰਜਮਮਈ ਹੀ ਹੁੰਦੇ ਹਨ। 'ਸੁੰਦਰੀ' ਵਿਚ ਪਹਿਲੇ ਤੇ ਤੀਜੇ ਕਾਂਡ ਦਾ ਆਰੰਭ ਹੀ ਹਰੇ ਭਰੇ ਲਹਿਲਹਾਂਦੇ ਖੇਤਾਂ ਦੇ ਵਰਣਨ ਨਾਲ ਕਰਦੇ ਹਨ :

ਬਿਜੈ ਸਿੰਘ ਵਿਚ ਸਤਵੇਂ ਕਾਂਡ ਦਾ ਆਰੰਭ (ਪੰਨਾ ੪੧), ਪੰਨਾ ੪੨ ਉਤੇ ਜੰਗਲ ਵਿਚ ਡੁਬਦੇ ਸੂਰਜ ਦਾ ਰਹੱਸਮਈ ਰੋਮਾਂਚਿਤ ਚਿਤਰ, ਇਹਨਾਂ ਸ਼ਾਬਦਿਕ ਚਿਤਰਾਂ ਦੇ ਕੁਝ ਕੁ ਹੋਰ ਉਦਾਹਰਣ ਹਨ, ਸਤਵੰਤ ਕੌਰ ਦਾ ਆਰੰਭ ਹੀ ਕਰੁਣਾਮਈ ਦ੍ਰਿਸ਼ ਤੋਂ ਹੈ ਅਤੇ ਭਾਈ ਸਾਹਿਬ ਦੀ ਬਿਆਨ ਸ਼ਕਤੀ ਦਾ ਸੋਹਣਾ ਨਮੂਨਾ ਹੈ। ਆਪਣੇ ਬਿਆਨ ਵਿਚ ਸੁਹਜ ਸੁਆਦ ਭਰਨ ਵਿਚ ਭਾਈ ਸਾਹਿਬ ਸੁਚੇਤ ਜਤਨ ਕਰਦੇ ਹਨ ਅਤੇ ਇਸ ਪਿੱਛੇ ਕੰਮ ਕਰ ਰਹੀ ਭਾਵਨਾ ਉਹਨਾਂ ਦੇ ਆਪਣੇ ਹੀ ਸ਼ਬਦਾਂ ਵਿਚ ਇਉਂ ਹੈ :

> "ਕਿਤੇ ਕਿਤੇ ਕਾਵ੍ਯ ਦੇ ਅਲੰਕਾਰ ਇਸ ਕਰਕੇ ਦਿਖਾਏ ਹਨ ਕਿ ਬਹੁਤ ਲੋਕ ਪੰਜਾਬੀ ਨੂੰ ਜਟਕੀ ਬੋਲੀ ਕਹਿ ਕੇ ਉਲ੍ਹਾਮਾਂ ਦੇਂਦੇ ਹਨ ਕਿ ਰਚਨਾ ਦੇ ਭੂਸ਼ਨ ਇਸ ਬੋਲੀ ਵਿਚ ਨਹੀਂ ਪਹਿਰਾਏ ਜਾ ਸਕਦੇ। ਦੂਸਰੇ ਇਹ ਕਿ ਪੰਜਾਬੀ ਦੀ ਤਰੱਕੀ ਬੀ ਦੇਸ਼ ਤੇ ਪੰਥ ਦੀ ਤਰੱਕੀ ਦਾ ਇਕ ਅੰਗ ਹੈ[1]।

ਇਸ ਅਲੰਕ੍ਰਿਤ ਬਿਆਨ ਦਾ ਇਕ ਸੁੰਦਰ ਨਮੂਨਾ 'ਬਿਜੈ ਸਿੰਘ' ਵਿਚੋਂ ਵੇਖੋ :

> "ਸਿੰਘ ਜੀ ਸੋਚ ਦੀ ਬਾਉਲੀ ਵਿਚ ਸਹਿਜੇ ਸਹਿਜੇ ਉਤਰਦੇ ਚਿੰਤਾ ਦੇ ਜਲ ਵਿਚ ਡੁਬ ਗਏ, ਇਹ ਨਿਰਨੇ ਕਰਨਾ ਕਿ ਰਾਤ ਕਿੱਥੇ ਕਟੀਏ ਤਾਂ ਕਿਤੇ ਰਿਹਾ, ਸਿੰਘ ਜੀ ਨੂੰ ਇਹ ਭੀ ਭੁੱਲ ਗਿਆ ਕਿ ਮੈਂ ਸੋਚਣ ਕੀ ਲਗਾ ਸਾਂ ? ਜਿੱਕੁਰ ਕਿਸੇ ਪੋਥੀ ਨੂੰ ਪੜ੍ਹਦਿਆਂ ਨੇੜੇ ਕਰਦਿਆਂ ਕਰਦਿਆਂ ਅੱਖਾਂ ਦੇ ਨਾਲ ਹੀ ਲਾ ਦੇਈਏ ਤਾਂ ਉੱਕਾ ਕੁਝ ਨਹੀਂ ਦਿਸਦਾ, ਜਿਵੇਂ ਧਰਤੀ ਦੀ ਡਾਢੀ ਤਿੱਖੀ ਚਾਲ ਅੱਖਾਂ ਨੂੰ ਨਹੀਂ ਦਿਸਦੀ ਤੇ ਖੜੋਤੀ ਭਾਸਦੀ ਹੈ, ਕੁਝ ਚਿਰ ਸਿੰਘ ਜੀ ਦੀ ਸੋਚ ਇਸ ਪਰਕਾਰ ਦੀ ਸੁੰਨ ਦਸ਼ਾ ਵਿਚ ਪਹੁੰਚੀ ਹੋਈ ਇਉਂ ਫੇਰ ਆਪਣੇ ਆਪ ਵਿਚ ਆਈ, ਜਿਕੁਰ ਪਾਣੀ ਵਿਚ ਡਿੱਗਾ ਪੁਰਖ ਪਹਿਲੇ ਤਾਂ ਥੱਲੇ ਨੂੰ ਜਾਂਦਾ ਹੈ, ਪਰ ਪਾਣੀ ਦਾ ਸੁਭਾਅ ਫੇਰ ਉਸਨੂੰ ਉਤੇ ਲੈ ਆਉਂਦਾ ਹੈ, ਫੇਰ ਥੱਲੇ ਜਾਂਦਾ ਹੈ ਤੇ ਤੇ ਫੇਰ ਉਪਰ ਆਉਂਦਾ ਹੈ, ਇੱਕੁਰ ਹੀ ਹਿਚ ਪਿਚ ਵਿਚੋਂ ਤਾਰੂ ਤਾਂ ਤਰ ਨਿਕਲਦਾ ਹੈ, ਪਰ ਅਣਜਾਣ ਦਸ ਯਾਰਾਂ ਗੋਤੇ ਖਾ ਕੇ ਜਲ ਵਿਚ ਹੀ ਸਮਾਧ ਬਣਾ ਲੈਂਦਾ ਹੈ।...... ਪਰ ਐਸ ਵੇਲੇ ਤਾਂ ਸਿੰਘ ਜੀ ਨੂੰ ਇਹ ਸ਼ਕਤੀ ਐਸੀ ਗੁਣ-ਦਾਇਕ ਹੋ ਗਈ ਜਿੱਕਰ ਸਿਆਲ ਦਾ ਮੀਂਹ ਖਲਕਤ ਨੂੰ ਪਾਲੇ ਦਾ ਦੁੱਖ ਤਾਂ ਦਿੰਦਾ ਹੈ, ਪਰ ਖੇਤੀ ਲਈ ਗੁਣਕਾਰੀ ਹੁੰਦਾ ਹੈ।
>
> ਹੁਣ ਸਿੰਘ ਜੀ ਹੋਸ਼ ਵਿਚ ਆਏ, ਚਾਰ ਚੁਫੇਰੇ ਨਜ਼ਰ ਦੇ ਦੂਤ ਦੁੜਾਉਣ ਲੱਗੇ.........ਜਿਵੇਂ ਸੂਰਜ ਦੇ ਸਿਰ ਲੁਕਾਉਂਦੇ ਹੀ ਰਾਤ ਆ ਪਹੁੰਚਦੀ ਹੈ ਤਿਵੇਂ ਸਿੰਘ ਜੀ ਦੇ ਉਹਲੇ ਹੁੰਦੇ ਹੀ ਪਿਛੇ ਉਹਨਾਂ ਦੇ ਸ੍ਰੀ ਪ੍ਰੋਹਿਤ ਜੀ ਮਹਾਰਾਜ ਕਿਸੇ ਰੁੱਖ

---

1. "ਬਿਜੈ ਸਿੰਘ" (ਪਹਿਲੇ ਸੰਸਕਰਣ ਦੀ ਭੂਮਿਕਾ)—ਪੰਨਾ ਸ

ਹੇਠੋਂ ਇੱਕੁਰ ਨਿਕਲ ਪਏ, ਜਿਵੇਂ ਪੱਤਿਆਂ ਦੇ ਢੇਰ ਹੇਠੋਂ ਫਨੀਅਰ ਨਿਕਲ ਆਵੇ ।.........।"

ਇਸੇ ਨਾਵਲ ਦੇ ਨੌਵੇਂ ਕਾਂਡ ਦੇ ਆਰੰਭ ਉਤੇ ਵੀ ਲੇਖਕ ਨੇ ਬਹੁਤ ਸੁੰਦਰ ਰੂਪਕ ਬੰਨ੍ਹਿਆ ਹੈ । (ਪੰਨਾ ੫੭-੫੯)

ਇਸ ਸੁਹਜਮਈ ਵਾਰਤਕ ਨੂੰ ਹੀ ਅਸੀਂ ਗੁਰਬਖਸ਼ ਸਿੰਘ ਦੀ ਵਾਰਤਕ ਦੀ ਨੀਂਹ ਅਰਥਾਤ ਅਧਾਰਸ਼ਿਲਾ ਕਹਿ ਸਕਦੇ ਹਾਂ ।

ਇਹ ਅਲੰਕ੍ਰਿਤ ਬਿਆਨ ਭਾਈ ਸਾਹਿਬ ਦੇ ਬੋਲੀ ਉਤੇ ਪੂਰਨ ਅਧਿਕਾਰ ਦਾ ਲਖਾਇਕ ਹੈ ਅਤੇ ਇਹਨਾਂ ਦੇ ਬੇਅੰਤ ਉਦਾਹਰਣ ਆਪ ਦੀਆਂ ਇਹਨਾਂ ਗਲਪ ਰਚਨਾਵਾਂ ਵਿਚੋਂ ਮਿਲ ਜਾਂਦੇ ਹਨ ।

ਕਈ ਥਾਵਾਂ ਉਤੇ ਤਾਂ ਭਾਈ ਸਾਹਿਬ ਪ੍ਰਕ੍ਰਿਤੀ ਦਾ ਬਹੁਤ ਸੁੰਦਰ ਉਦੀਪਣ ਚਿਤਰ ਦੇਂਦੇ ਹਨ ਅਤੇ ਇਹੋ ਜਿਹੀਆਂ ਥਾਵਾਂ ਉਤੇ ਅਸੀਂ ਭਾਈ ਸਾਹਿਬ ਦੀ ਪੁੰਗਰਦੀ ਕਾਵਿ-ਪ੍ਰਤਿਭਾ ਦੀ ਝਲਕ ਵੇਖ ਸਕਦੇ ਹਾਂ । 'ਬਿਜੈ ਸਿੰਘ' ਵਿਚੋਂ ਹੀ ਇਕ ਉਦਾਹਰਣ ਵੇਖੋ :

"ਐਸੇ ਐਸੇ ਮਹਾਤਮਾ ਦੇ ਨਾਲ ਐਸੇ ਉਪਦਰ ਹੁੰਦੇ ਦੇਖਕੇ ਮਾਨੋ ਰਾਤ ਦਾ ਕਲੇਜਾ ਹੀ ਪਾਟ ਗਿਆ । ਰਾਤ ਦੇ ਉਹਲੇ ਵਿਚ ਹੋਏ ਪਾਪਾਂ ਨੂੰ ਦੇਖਣ ਲਈ ਸੂਰਜ ਦਿਉਤਾ ਨਿਕਲ ਆਯਾ, ਪਰ ਸ਼ਰਮ ਦੀ ਮਾਰੀ ਰਾਤ ਪੂਰਬ ਦੀ ਦਿਸ਼ਾ ਵਿਚ ਐਸੀ ਧੁੰਧ ਛੱਡ ਗਈ ਕਿ ਜਿਸ ਕਰਕੇ ਸੂਰਜ ਵੀ ਕੁਝ ਚਿਰ ਲਹੂ ਰੰਗੇ ਬਦਲਾਂ ਵਿਚੋਂ ਜਤਨਾਂ ਨਾਲ ਸਿਰ ਕੱਢਦਾ ਦਿਸਦਾ ਸੀ ।"

(ਪੰਨਾ ੬੨-੬੩)

ਇਹੋ ਜਿਹੇ ਬਿਆਨਾਂ ਨਾਲ ਵੀ ਇਨ੍ਹਾਂ ਨਾਵਲਾਂ ਦੇ ਸੁਹਜਾਤਮਕ ਤੱਤ ਵਿਚ ਵਾਧਾ ਹੋਇਆ ਹੈ ।

ਇਹ ਰਚਨਾਵਾਂ ਪੰਜਾਬੀ ਸਾਹਿਤ ਵਿਚ ਨਾਵਲ ਦੇ ਖੇਤਰ ਦੀਆਂ ਮੁੱਢਲੀਆਂ ਰਚਨਾਵਾਂ ਹਨ । ਇਹਨਾਂ ਨਾਲ ਹੀ ਪੰਜਾਬੀ ਨਾਵਲ ਦਾ ਮੁੱਢ ਬੱਝਦਾ ਹੈ ਅਤੇ ਆਰੰਭ ਵਿਚ ਹੀ ਇਹ ਗਲਪ ਸਾਹਿਤ ਪੰਜਾਬ ਦੇ ਇਤਿਹਾਸ ਦੇ ਖੇਤਰ ਵਿਚ ਵਿਚਰਦਾ ਹੈ ਜੋ ਅਸਲ ਵਿਚ ਗੁਰੂ ਸਾਹਿਬ ਤੋਂ ਬਾਦ ਸਿੱਖਾਂ ਦਾ ਇਤਿਹਾਸ ਹੀ ਤਾਂ ਹੈ ਸੁ ਇਹਨਾਂ ਰਚਨਾਵਾਂ ਦੀ ਆਧੁਨਿਕ ਸਾਹਿਤ ਵਿਚ ਇਤਿਹਾਸਕ ਮਹਤਤਾ ਬਹੁਤ ਹੈ । ਪ੍ਰਿੰ: ਸੰਤ ਸਿੰਘ ਸੇਖੋਂ ਨੇ ਇਸੇ ਪੱਖ ਤੋਂ 'ਸੁੰਦਰੀ' ਨੂੰ ਪੰਜਾਬੀ ਸਾਹਿਤ ਵਿਚ 'ਇਕ ਵੱਡੀ ਮਹਤਤਾ ਵਾਲਾ ਮੀਲ-ਪਥਰ[1]' ਹੀ ਕਿਹਾ ਹੈ ।

ਇਹਨਾ ਤਿੰਨਾਂ ਹੀ ਇਤਿਹਾਸਕ ਨਾਵਲਾਂ ਵਿਚ ਭਾਈ ਸਾਹਿਬ ਦੀ ਸ਼ੈਲੀ ਵਿਕਸਤ ਹੋਈ ਹੈ । "ਸੁੰਦਰੀ" ਨਾਲੋਂ, ਜੋ ਇਨ੍ਹਾਂ ਤਿੰਨਾਂ ਵਿਚੋਂ ਸਭ ਤੋਂ ਪਹਿਲੀ ਰਚਨਾ ਹੈ, "ਬਿਜੈ ਸਿੰਘ" ਵਿਚ (ਜਿਸ ਨੂੰ ਪ੍ਰਿੰਸੀਪਲ ਸੇਖੋਂ ਤਾਂ 'ਸੁੰਦਰੀ' ਦਾ ਹੀ 'ਪ੍ਰਤੀਭਾਗ, ਕਹਿੰਦਾ ਹੈ) ਭਾਈ ਸਾਹਿਬ ਦੀ ਕਲਾ ਵਧੇਰੀ ਨਿਖਰਵੀਂ ਤੇ ਸੁਲਝੀ ਹੋਈ ਹੈ । ਇਸ ਵਿਕਾਸ ਦਾ ਉਲੇਖ ਕਰਦਿਆਂ ਹੀ ਪ੍ਰੋ: ਸੁਰਿੰਦਰ ਸਿੰਘ 'ਨਰੂਲਾ' ਦਾ ਕੱਢਿਆ ਨਿਰਣਾ ਇਸ ਪ੍ਰਕਾਰ ਹੈ :

"ਭਾਈ ਵੀਰ ਸਿੰਘ ਇਕ ਕਥਾਵਾਚਕ ਤੋਂ ਸਾਹਿਤਕਾਰ ਬਣ ਰਿਹਾ ਹੈ ਤੇ ਹੁਣ ਉਹ ਆਪਣੇ ਚੱਕ ਨੂੰ ਘੁਮਾਂਦਾ ਹੋਇਆ ਨਾਂ ਤਾਂ ਮਿੱਟੀ ਉਡਾਂਦਾ ਹੈ ਤੇ ਨਾ ਹੀ ਭਾਂਡਿਆਂ ਦਾ ਕਲਬੂਤ ਬੇਢੱਬਾ ਰਹਿਣ ਦਿੰਦਾ ਹੈ ।[1]"

ਭਾਵੇਂ ਇਸ ਨਿਰਣੇ ਵਿਚ ਗਲਪਕਾਰ ਨਰੂਲੇ ਵਾਲੀ ਅਤਿਕਥਨੀ ਤਾਂ ਹੈ, ਕਿਉਂਕਿ 'ਬਿਜੈ ਸਿੰਘ' ਤਕ ਪੁਜ ਕੇ ਭਾਈ ਸਾਹਿਬ ਦੀ ਨਾਵਲ-ਕਲਾ ਵਿਚ ਐਨਾ ਸੰਜਮ ਨਹੀਂ ਆਇਆ ਫਿਰ ਵੀ ਇਹ ਕਥਨ, ਆ ਰਹੇ ਵਿਕਾਸ ਦਾ ਲਖਾਇਕ ਜ਼ਰੂਰ ਹੈ ।

ਸਤਵੰਤ ਕੌਰ ਵਿਚ ਪਹਿਲੇ ਦੋਹਾਂ ਨਾਵਲਾਂ ਨਾਲੋਂ ਵਖਰੀ ਵਸਤੂ ਹੈ । ਜਿਥੇ ਪਹਿਲਿਆਂ ਨਾਵਲਾਂ ਵਿਚ ਇਤਿਹਾਸਕ ਘਟਨਾਵਾਂ ਨੂੰ ਹੀ ਲੜੀ ਬੱਧ ਕਰਨ ਦਾ ਯਤਨ ਹੈ, ਇਸ ਨਾਵਲ ਦੀ ਘਟਨਾ ਮਨੋਕਲਪਤ ਹੈ । ਸ਼ਾਇਦ ਇਸੇ ਲਈ ਹੀ ਇਸ ਨਾਵਲ ਦੀ ਗੋਂਦ ਵਧੇਰੀ ਕਲਾਮਈ ਤੇ ਸਿਆਣਪ ਭਰੀ ਹੈ । ਅਕਾਰ ਵਜੋਂ ਵੀ ਇਹ ਪਹਿਲੀਆਂ ਦੋਹਾਂ ਰਚਨਾਵਾਂ ਨਾਲੋਂ ਵੱਡੀ ਹੈ ਅਤੇ ਭਾਈ ਵੀਰ ਸਿੰਘ ਜੀ ਦੀ ਪਕ ਰਹੀ ਕਲਾ ਦਾ ਪ੍ਰਮਾਣ ਹੈ । ਇਸ ਨਾਵਲ ਦੀ ਪਾਤਰ ਉਸਾਰੀ ਵੀ ਪਹਿਲੀਆਂ ਦੋਹਾਂ ਕ੍ਰਿਤਾਂ ਨਾਲੋਂ ਚੰਗੀ ਹੈ ।

ਇਨ੍ਹਾਂ ਨਾਵਲਾਂ ਵਿਚ ਭਾਈ ਸਾਹਿਬ ਦੀ ਪਾਤਰ ਉਸਾਰੀ ਉਤੇ ਕੀਤਾ ਜਾਂਦਾ ਮੁੱਖ ਕਿੰਤੂ ਇਹ ਹੈ ਕਿ ਭਾਈ ਸਾਹਿਬ ਦੇ ਪਾਤਰ ਵਿਅਕਤੀਗਤ ਪਾਤਰ ਨਾ ਰਹਿ ਕੇ ਸ਼ਰੇਣੀ-ਪਾਤਰ ਬਣ ਗਏ ਹਨ । ਭਾਈ ਸਾਹਿਬ ਦੇ ਸਾਰੇ ਸਿਖ ਹੀ ਨੇਕ, ਬਹਾਦਰ, ਸੰਜਮੀ, ਅਣਖੀ, ਪਰਉਪਕਾਰੀ ਤੇ ਪਰਮੁਆਰਥੀ ਹਨ । ਸਚ ਉਤੇ ਡੱਟ ਕੇ ਆਪਾ ਤਕ ਕੁਰਬਾਨ ਕਰ ਦੇਣਾ ਇਹਨਾਂ ਦਾ ਨਿਤ ਕਰਮ ਹੈ । ਇਹ ਆਪਣੇ ਆਤਮ ਬਲ ਤੇ ਸਾਹਸ ਕਰਕੇ ਹੀ ਗਿਣਤੀ ਵਿਚ ਆਪਣੇ ਤੋਂ ਕਿਤੇ ਵੱਧ ਵਿਰੋਧੀਆਂ ਉਤੇ ਭਾਰੂ ਹੁੰਦੇ ਹਨ । ਇਹ ਸਾਰਾ ਸਾਹਸ ਦਲੇਰੀ ਅਥਵਾ ਅਣਖ ਉਹਨਾਂ ਵਿਚ ਨਾਮ ਬਾਣੀ ਦੇ ਸਿਮਰਨ ਸਦਕਾ ਆਈ ਹੈ । ਉਨ੍ਹਾਂ ਨੂੰ ਗੁਰੂ ਉਤੇ ਅਥਾਹ ਭਰੋਸਾ ਤੇ ਵਿਸ਼ਵਾਸ ਹੈ । ਅਤੇ ਵੱਡੇ ਤੋਂ ਵੱਡੇ ਸੰਕਟ ਵਿਚ ਵੀ ਡੋਲਦੇ ਨਹੀਂ ਨਾ ਹੀ ਨਾਮ ਬਾਣੀ ਦੇ ਸਿਮਰਨ ਵਾਲੇ ਆਪਣੇ ਕਰਤਵ ਤੋਂ ਅਵੇਸਲੇ ਹੁੰਦੇ ਹਨ । ਦਇਆਵਾਨ ਤੇ ਪ੍ਰਾਕਰਮੀ ਹਨ । ਜ਼ੁਲਮ ਨਾਲ ਕਿਸੇ ਵੀ ਪੱਧਰ ਉਤੇ ਅਥਵਾ ਸਥਿਤੀ ਵਿਚ ਸਮਝੌਤਾ ਕਰਨ ਲਈ ਤਿਆਰ ਨਹੀਂ । ਅਠਾਰਵੀਂ ਸਦੀ ਦੇ ਆਦਰਸ਼ਕ ਸਿੱਖ ਦਾ ਇਹ ਬਹੁਤ ਸੁੰਦਰ ਤੇ ਯਥਾਰਥਕ ਚਿਤਰ ਹੈ । ਕਿਉਂਕਿ ਉਸ ਸੰਕਟ ਦੇ ਸਮੇਂ ਵਿਚ ਸਿੱਖ ਰਵਾਜ ਅਥਵਾ ਫੈਸ਼ਨ ਕਰਕੇ ਨਹੀਂ ਸੀ ਬਣਿਆ ਜਾਂਦਾ ਸਗੋਂ ਇਕ

1. "ਭਾਈ ਵੀਰ ਸਿੰਘ ਤੇ ਉਹਨਾਂ ਦਾ ਯੁਗ"—ਪੰਨਾ ੩੧

1. "ਭਾਈ ਵੀਰ ਸਿੰਘ ਇਕ ਸਾਹਿਤਕ ਅਧਯਨ"—ਪੰਨਾ ੨੪

ਆਦਰਸ਼ ਦੀ ਖਿਚ ਕਰਕੇ ਹੀ ਜੀਵਨ ਦੇ ਇਸ ਮਾਰਗ ਨੂੰ ਅਪਣਾਇਆ ਜਾਂਦਾ ਸੀ ਉਸ ਵੇਲੇ ਸਿੱਖ ਬਣਨ ਦਾ ਅਰਥ ਹੀ ਇਹ ਹੁੰਦਾ ਸੀ ਕਿ ਘਰਬਾਰ ਦੇ ਸੁਖਾਂ ਨੂੰ ਤਿਆਗ ਕੇ ਜੰਗਲ ਦੇ ਦੁੱਖਾਂ ਨੂੰ ਸਵੀਕਾਰ ਕਰਨਾ। ਇਸ ਲਈ ਸਿੱਖ ਬਣਦਾ ਹੀ ਉਹ ਸੀ ਜਿਹੜਾ ਸਚਮੁਚ ਹੀ ਅਣਖੀਲਾ, ਸਾਹਸੀ ਤੇ ਬਲਵਾਨ ਹੁੰਦਾ ਸੀ, ਜਿਸ ਨੂੰ ਇਹ ਜੀਵਨ ਪਰਵਾਨ ਨਹੀਂ ਸੀ ਹੁੰਦਾ ਉਹ ਹਿੰਦੂ ਬਣ ਕੇ ਅਮਨ ਸ਼ਾਂਤੀ ਵਾਲਾ ਜੀਵਨ ਬਿਤਾਉਂਦਾ ਸੀ ਜਾਂ ਸਹਿਜਧਾਰੀ ਬਣ ਕੇ ਵਿਚੋਂ ਵਿਚੋਂ ਸਿੱਖੀ ਨਾਲ ਪਿਆਰ ਕਰਦਾ ਸਿੱਖਾਂ ਦੀ ਸਹਾਇਤਾ ਕਰਦਾ ਸੀ ਜਿਵੇਂ ਕੌੜਾ ਮਲ ਅਥਵਾ ਬਿਜੈ ਸਿੰਘ ਵਿਚਲਾ ਲਾਲਾ ਲੀਲਾ ਰਾਮ। ਬਾਕੀ ਦੀ ਹਿੰਦੂ ਜਨਤਾ ਨਿਸਚਿਤ ਹੀ ਡਰਾਕਲ, ਕਾਇਰ ਤੇ ਬੇ ਅਣਖੇ ਹੁੰਦੇ ਹਨ। ਮੁਸਲਮਾਨ ਹਾਕਮਾਂ ਦੇ ਜ਼ੁਲਮ, ਧੱਕੇ ਤੇ ਵਧੀਕੀ ਨੂੰ ਬਰਦਾਸ਼ਤ ਕਰਨ ਵਾਲੇ। ਧੀਆਂ ਭੈਣਾਂ ਦੀ ਬੇਪਤੀ ਹੋ ਜਾਣ ਉਤੇ ਵੀ ਚੀਕ ਪੁਕਾਰ ਤੋਂ ਵੱਧ ਕੁਝ ਨਾ ਕਰ ਸਕਣ ਵਾਲੇ।

ਉਸ ਵੇਲੇ ਦੀ ਮੁਸਲਮਾਨ ਲੋਕਾਈ ਨੂੰ ਦੋ ਪ੍ਰਮੁੱਖ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਕ ਹਾਕਮ ਸ਼ਰੇਣੀ ਨਾਲ ਸਬੰਧਤ ਮੁਸਲਮਾਨ ਅਥਵਾ ਉਹ ਮੁਸਲਮਾਨ ਜਿਹੜੇ ਰਾਜ ਪ੍ਰਬੰਧ ਨਾਲ ਕਿਸੇ ਨਾ ਕਿਸੇ ਰੂਪ ਵਿਚ ਜੁੜੇ ਹੋਏ ਸਨ। ਰਾਜ ਦੀ ਨੀਤੀ ਪਾਲਣਾ ਕਰਦੇ ਇਹ ਆਮ ਕਰਕੇ ਹਿੰਦੂ ਸਿੱਖ ਜਨਤਾ ਪ੍ਰਤੀ ਬੜੇ ਜ਼ਾਲਮ ਤੇ ਵਧੀਕੀਆਂ ਕਰਨ ਵਾਲੇ ਕਠੋਰ ਚਿਤ ਹੁੰਦੇ ਕਿਉਂਕਿ ਅਨਯ—ਧਰਮ ਤੇ ਅਨੁਯਾਈਆਂ ਨਾਲ ਸਖਤੀ ਵਾਲਾ ਵਰਤਾਉ ਕਰਨਾ ਉਨ੍ਹਾਂ ਦੀ ਲੁੱਟ ਮਾਰ ਕਰਨੀ, ਉਨ੍ਹਾਂ ਨੂੰ ਪੁੰਨ ਅਥਵਾ ਸੁਆਬ ਦਾ ਕਰਮ ਦਸਿਆ ਜਾਂਦਾ ਸੀ। ਮੁਸਲਮਾਨਾਂ ਦੀ ਦੂਜੀ ਸ਼ਰੇਣੀ ਸੂਫ਼ੀ ਫ਼ਕੀਰਾਂ ਅਥਵਾ ਪੀਰਾਂ ਦੀ ਸੀ। ਧਾਰਮਕ ਰੁਚੀ ਵਾਲੇ ਵਿਅਕਤੀ ਹੋਣ ਦੇ ਨਾਤੇ ਇਹ ਫ਼ਕੀਰ ਵਧੇਰੇ ਮਾਨਵਵਾਦੀ ਹੁੰਦੇ ਅਤੇ ਵਸ ਲਗਦੇ ਮਜ਼ਲੂਮਾਂ ਦੀ ਸਹਾਇਤਾ ਕਰਦੇ ਜਿਵੇਂ ਬਿਜੈ ਸਿੰਘ ਵਿਚ ਇਹੋ ਜਿਹਾ ਇਕ ਪਾਤਰ ਸਾਂਈ ਸਾਬਰ ਸ਼ਾਹ ਹੈ ਜੋ ਵਕਤ ਸਿਰ ਪਤਾ ਲਗਣ ਉਤੇ ਮੁਸਲਮਾਨ ਫ਼ੌਜੀ ਸਰਦਾਰ ਦੀ ਪਕੜ ਵਿਚੋਂ ਬਿਜੈ ਸਿੰਘ ਨੂੰ ਤਾਂ ਛੁਡਾ ਲੈਂਦਾ ਹੈ ਪਰ ਸ਼ੀਲ ਕੌਰ ਉਸ ਦੇ ਪੁਜਣ ਤੋਂ ਪਹਿਲਾਂ ਹੀ ਚਾਲਾਕੀ ਨਾਲ ਫ਼ੌਜੀ ਸਰਦਾਰ ਵਲੋਂ ਕੈਂਪ ਵਿਚੋਂ ਖਿਸਕਾ ਕੇ ਲਾਹੌਰ ਭੇਜ ਦਿਤੀ ਜਾਂਦੀ ਹੈ। ਇਹੋ ਜਹੇ ਫ਼ਕੀਰ ਤੇ ਸਾਈਂ ਦਇਆ-ਵਾਨ ਤੇ ਮਾਨਵ ਰੁਚੀ ਦੇ ਧਾਰਨੀ ਮੰਨੇ ਜਾਂਦੇ ਹਨ। ਮੁਸਲਮਾਨ ਹਾਕਮਾਂ ਦੀਆਂ ਉਹ ਇਸਤਰੀਆਂ ਵੀ ਜੋ ਆਪ ਆਪਣੇ ਹਾਕਮ ਪਤੀ ਵਲੋਂ ਦੁਖੀ ਅਥਵਾ ਤੰਗ ਕੀਤੀਆਂ ਹੋਈਆਂ ਹੋਣ ਜਾਂ ਉਹਨਾਂ ਦੀ ਬੇਰੁਖੀ ਤੇ ਵਧੀਕੀਆਂ ਦੀਆਂ ਪਾਤਰ ਹੋਣ, ਦਇਆਵਾਨ ਤੇ ਖੁਦਾ ਤਰਸ ਹੁੰਦੀਆਂ ਹਨ। ਸਤਵੰਤ ਕੌਰ ਵਿਚ ਇਹੋ ਜਿਹਾ ਪਾਤਰ ਕਾਬਲ ਦੇ ਸਰਦਾਰ ਅਸਮਤਉਲਾ ਦੀ ਇਸਤਰੀ ਫ਼ਾਤਮਾ ਹੈ।

ਭਾਈ ਸਾਹਿਬ ਦੇ ਨਾਵਲਾਂ ਵਿਚ ਦੂਜੀ ਸ਼ਰੇਣੀ ਦੀ ਤੁਲਨਾ ਉਤੇ ਪਹਿਲੀ ਸ਼ਰੇਣੀ ਦੇ ਪਾਤਰ ਵਧੇਰੇ ਹਨ। ਅਸਲ ਵਿਚ ਭਾਈ ਵੀਰ ਸਿੰਘ ਜਿਸ ਉਦੇਸ਼ ਨੂੰ ਲੈ ਕੇ ਆਪਣੇ ਨਾਵਲ ਦੀ ਰਚਨਾ ਕਰ ਰਹੇ ਸਨ ਉਸ ਲਈ ਲੋੜ ਵੀ ਵਧੇਰੀ ਪਹਿਲੀ ਸ਼ਰੇਣੀ ਦੇ ਪਾਤਰਾਂ ਦੀ ਸੀ ਕਿਉਂਕਿ ਉਹਨਾਂ ਸਦਕਾ ਹੀ ਵਿਰੋਧ ਉਪਜ ਸਕਦਾ ਸੀ ਅਤੇ ਸਿੱਖੀ ਆਚਰਣ ਦੇ ਜਿਸ ਪੱਖ ਨੂੰ ਉਹ ਉਘਾੜਨਾ ਚਾਹੁੰਦੇ ਸਨ ਉਹ ਉਘੜ ਸਕਦਾ ਸੀ।

ਸੋ ਉਪਰੋਕਤ ਸਾਰੀ ਵਿਚਾਰ ਦੇ ਆਧਾਰ ਉਤੇ ਇਹ ਨਿਸ਼-ਚਿਤ ਹੀ ਕਿਹਾ ਜਾ ਸਕਦਾ ਹੈ ਕਿ ਭਾਈ ਸਾਹਿਬ ਦੇ ਨਾਵਲਾਂ ਦੇ ਚਿਤਰ ਚਿਤਰਣ ਵਿਚ ਬੁਨਿਆਦੀ ਰੂਪ ਵਿਚ ਕੋਈ ਨੁਕਸ ਨਹੀਂ। ਉਹਨਾਂ ਦੇ ਨਾਵਲਾਂ ਦੇ ਪਾਤਰ ਉਸ ਵੇਲੇ ਦੇ ਜੀਉਂਦੇ ਜਾਗਦੇ ਪਾਤਰ ਹਨ ਜਿਸ ਵੇਲੇ ਨੂੰ ਇਨ੍ਹਾਂ ਰਚਨਾਵਾਂ ਦਾ ਪਿਛੋਕੜ ਬਣਾਇਆ ਗਿਆ ਹੈ। ਇਸ ਨਿਰਣੇ ਨਾਲ ਅਸੀਂ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਨਾਲ ਸਹਿਮਤ ਹਾਂ ਕਿ ਭਾਈ ਸਾਹਿਬ ਦੀਆਂ ਇਨ੍ਹਾਂ ਇਤਿਹਾਸਕ ਗਲਪ ਰਚਨਾਵਾਂ ਵਿਚ "ਜੇ ਅਜਿਹੇ ਦੂਜੀ ਸ਼ਰੇਣੀ ਦੇ ਕਈ ਹੋਰ ਪਾਤਰ ਆ ਜਾਂਦੇ ਤਾਂ ਇਨ੍ਹਾਂ ਦੀ ਕਹਾਣੀ ਵਧੇਰੇ ਭਰਪੂਰ ਤੇ ਰਸਮਈ ਬਣ ਜਾਂਦੀ ਅਤੇ ਸਿੱਖ, ਮੁਸਲਮਾਨ ਤੇ ਹਿੰਦੂ ਪਾਤਰਾਂ ਵਿਚ ਸਮਤੋਲ ਬਣ ਜਾਂਦਾ"[1]। ਇਹ ਠੀਕ ਹੈ ਕਿ "ਭਾਈ ਵੀਰ ਸਿੰਘ ਦੀ ਕਲਾ ਲਈ ਬਹੁਤਾ ਚੰਗਾ ਹੁੰਦਾ ਜੇ ਉਹ ਇਹਨਾਂ ਨਾਵਲਾਂ ਵਿਚ ਸਾਬਰ ਸ਼ਾਹ ਵਰਗੇ ਫ਼ਕੀਰਾਂ ਤੇ ਫ਼ਾਤਮਾਂ ਵਰਗੀਆਂ ਇਸਤਰੀਆਂ ਨੂੰ ਵਧੇਰੇ ਗਿਣਤੀ ਵਿਚ ਪ੍ਰਵੇਸ਼ ਕਰਵਾਂਦਾ ਅਤੇ ਕੁਝ ਹੋਰ ਵੀ ਨੇਕ ਸੁਭਾਅ ਵਾਲੇ ਮੁਸਲਮਾਨ ਪਾਤਰਾਂ ਦੀ ਸਿਰਜਣਾ ਕਰਦਾ[2]"। ਪਰ ਜੇ ਇੰਝ ਨਹੀਂ ਕੀਤਾ ਤਾਂ ਸਿਰਜੇ ਹੋਏ ਪਾਤਰਾਂ ਵਿਚ ਕੋਈ ਨੁਕਸ ਨਹੀਂ, ਉਹ ਜਿਸ ਸ਼ਰੇਣੀ ਦੇ ਹਨ ਉਸ ਅਨੁਸਾਰ ਉਹਨਾਂ ਦਾ ਸੁਭਾਅ ਬਿਲਕੁਲ ਠੀਕ ਹੈ। ਜੇ ਬਹੁਤ ਅਕ੍ਰਿਤਘਣ ਤੇ ਗੁਣਾਂ ਦੀ ਕਦਰ ਨਾ ਕਰਨ ਵਾਲੇ ਹਨ ਤਾਂ 'ਸਤਵੰਤ ਕੌਰ' ਵਿਚ ਅਸਮਤਉਲਾ ਅਤੇ ਕਾਬਲ ਦੇ ਬਾਦਸ਼ਾਹ ਦੇ ਰੂਪ ਵਿਚ ਕੀਤੀ ਨੂੰ ਜਾਨਣ ਵਾਲੇ ਅਥਵਾ ਗੁਣਾਂ ਦੀ ਕਦਰ ਕਰਨ ਵਾਲੇ ਪਾਤਰ ਵੀ ਹਨ। ਅਸਮਤ-ਉਲਾ ਨੂੰ ਸ਼ਾਹੀ ਕੈਦ ਵਿਚੋਂ ਬਚਾਣ ਤੋਂ ਬਾਦ ਜਦ ਰਾਜ ਮਹਿਲ ਨੂੰ ਅੱਗ ਲਾ ਕੇ ਸਤਵੰਤ ਨਿਕਲ ਜਾਂਦੀ ਹੈ ਤੇ ਕਾਫ਼ੀ ਚਿਰ ਬਾਦ ਉਸ ਵਰਗੀ ਕਿਸੇ ਹੋਰ ਕੁੜੀ ਨੂੰ ਫੜ ਲਿਆ ਜਾਂਦਾ ਹੈ ਤਾਂ 'ਅਸਮਤਉਲਾ ਮਨ ਵਿਚ ਧਾਰਦਾ ਹੈ ਅਤੇ ਆਪਣੀ ਪਤਨੀ ਨੂੰ ਕਹਿੰਦਾ ਵੀ ਹੈ ਜੇ ਉਹ ਸਚੀ ਮੁੱਚੀ 'ਸਤਵੰਤ' ਹੀ ਹੋਵੇ ਤਾਂ ਉਸ ਨੂੰ ਬਚਾ ਕੇ ਉਹਦੇ ਅਹਿਸਾਨ ਦਾ ਬਦਲਾ ਚੁਕਾਣਾ ਚਾਹੀਦਾ ਹੈ। ਇਹ ਗਲ ਵਖਰੀ ਹੈ ਕਿ ਉਹ ਸਤਵੰਤ ਨਿਕਲੀ ਹੀ ਨਾ। ਹਾਂ ਇੰਝ ਹੀ ਕਾਬਲ ਦਾ ਸ਼ਹਿਨ-ਸ਼ਾਹ ਸਤਵੰਤ ਦੀ ਸਿਆਣਪ ਤੇ ਸਾਹਸ ਦੀ ਕਦਰ ਕਰਦਾ ਹੈ। ਇਸੇ ਲਈ ਉਸ ਨੂੰ ਅਸਮਤਉਲਾ ਨੂੰ ਕੈਦ ਵਿਚੋਂ ਚੋਰੀ ਕਢਣ ਦੇ ਗੁਨਾਹ ਤੋਂ ਮੁਕਤ ਕਰਦਾ ਸਗੋਂ ਉਸ ਦੀ ਪ੍ਰਸੰਸਾ ਵਜੋਂ ਉਸ ਨੂੰ ਆਪਣੀ ਮਲਕਾ ਦੇ ਰੂਪ ਵਿਚ ਅਪਣਾਉਣ ਲਈ ਤਿਆਰ ਹੈ।

ਭਾਈ ਸਾਹਿਬ ਦੇ ਇਹਨਾਂ ਨਾਵਲਾਂ ਵਿਚ ਪਕੜੇ ਜਾਣ ਉਤੇ

---

1. ਭਾਈ ਵੀਰ ਸਿੰਘ ਤੇ ਉਨ੍ਹਾਂ ਦਾ ਯੁਗ—ਪੰਨਾ ੬੫
2. ਉਹੀ ਪੰਨਾ ੬੪

ਅਕਿਹ ਤਸੀਹੇ ਦੇਣ ਦੇ ਬਾਵਜੂਦ ਵੀ ਕੋਈ ਸਿਖ ਪਾਤਰ ਆਪਣੇ ਧਰਮ ਅਥਵਾ ਅਸੂਲਾਂ ਤੋਂ ਨਹੀਂ ਡਿਗਦਾ ਨਾ ਹੀ ਕੋਈ ਸਿਖ ਇਸਤਰੀ ਆਪਣੀ ਪਵਿਤਰਤਾ ਉਤੇ ਕੋਈ ਧੱਬਾ ਲਗਣ ਦਿੰਦੀ ਹੈ। ਉਹ ਸਤਵੰਤ ਦੇ ਰੂਪ ਵਿਚ ਕਈ ਸਾਲ ਘਰ ਤੋਂ ਦੂਰ ਉਹਨਾਂ ਦੇ ਦੇਸ਼ ਵਿਚ ਕੱਟ ਆਉਂਦੀ ਹੈ। ਉਹਨਾਂ ਦੇ ਘਰਾਂ ਵਿਚ ਰਹਿ ਆਉਂਦੀ ਹੈ ਪਰ ਕਿਤੇ ਵੀ ਆਪਣੀ ਅਣਖ ਅਥਵਾ ਆਪਣੇ ਉਚੇ ਆਚਰਣ ਉਤੇ ਕੋਈ ਵਟਾ ਨਹੀਂ ਲਗਣ ਦਿੰਦੀ। ਲੇਖਕ "ਸੁੰਦਰੀ" ਤੇ "ਬਿਜੈ ਸਿੰਘ" ਨਾਵਲਾਂ ਵਿਚ ਇਹ ਵੀ ਦਸਦਾ ਹੈ ਕਿ ਜੇ ਸਿੱਖ ਨਾਇਕ ਅਥਵਾ ਨਾਇਕਾਵਾਂ ਜ਼ਾਲਮਾਂ ਦੇ ਪੰਜੇ ਵਿਚ ਆਉਂਦੀਆਂ ਉਹਨਾਂ ਦੇ ਜ਼ੁਲਮ ਅਥਵਾ ਵਧੀਕੀਆਂ ਦਾ ਪਾਤਰ ਬਣਨ ਵੀ ਲਗਣ ਤਾਂ ਵੀ ਗੈਬੀ ਸ਼ਕਤੀ ਵਲੋਂ ਜਿਵੇਂ ਬਿਜੈ ਸਿੰਘ ਵਿਚ ਸ਼ੀਲ ਕੌਰ ਦੇ ਸਬੰਧ ਵਿਚ ਹੁੰਦਾ ਹੈ ਜਾਂ ਸਿਖ ਫੌਜਾਂ ਦੀ ਅਚਨਚੇਤ ਬਹੁੜੀ ਸਦਕਾ ਜਿਵੇਂ "ਸੁੰਦਰੀ" ਵਿਚ ਸੁੰਦਰੀ ਅਥਵਾ "ਬਿਜੈ ਸਿੰਘ" ਵਿਚ ਬਿਜੈ ਸਿੰਘ ਸਬੰਧੀ ਹੁੰਦਾ ਹੈ, ਉਹਨਾਂ ਨੂੰ ਬਚਾ ਲਿਆ ਜਾਂਦਾ ਹੈ। ਇਸੇ ਤਰਾਂ ਭਾਈ ਸਾਹਿਬ ਸੁਚੇਤ ਜਾਂ ਜ਼ਬਰਦਸਤੀ ਕਿਸੇ ਰੂਪ ਵਿਚ ਵੀ ਆਪਣੀਆਂ ਰਚਨਾਵਾਂ ਦੇ ਸਿਖ ਪਾਤਰਾਂ ਨੂੰ ਡਿਗਦਿਆਂ, ਡੋਲਦਿਆਂ, ਅਥਵਾ ਪਤਿਤ ਹੁੰਦਿਆਂ ਨਾ ਹੀ ਕਲਪਤ ਕਰਦੇ ਹਨ ਤੇ ਨਾ ਹੀ ਵਖਾਉਂਦੇ ਹਨ। ਇਹ ਗਲ ਅਠਾਰਵੀਂ ਸਦੀ ਦੇ ਇਤਿਹਾਸਕ ਤਥ ਦੇ ਅਨੁਕੂਲ ਤੇ ਢੁਕਵੀਂ ਨਹੀਂ। ਇਸ ਸਮੇਂ ਜਬਰ ਤੇ ਧੱਕੇ ਨਾਲ ਕਈ ਸਿਖਾਂ ਨੂੰ ਪਤਿਤ ਕੀਤਾ ਜਾਂਦਾ ਸੀ ਅਤੇ ਸਤਵੰਤੀ ਸਿਖ ਇਸਤਰੀਆਂ ਦੇ ਸਤ ਨੂੰ ਭੰਗ ਕਰਕੇ ਉਹਨਾਂ ਦੀ ਅਸਮਤ ਨੂੰ ਲੁੱਟਿਆ ਜਾਂਦਾ ਸੀ। ਪਾਤਰਾਂ ਦਾ ਇਹ ਰੂਪ ਲੋੜ ਤੋਂ ਵਧ ਆਦਰਸ਼ਕਤਾ ਅਧੀਨ ਆ ਗਿਆ ਹੈ ਤੇ ਕਲਾ ਦੇ ਪੱਖ ਤੋਂ ਇਹਨਾਂ ਰਚਨਾਵਾਂ ਦਾ ਇਕ ਵਡਾ ਘਾਟਾ ਬਣ ਗਿਆ ਹੈ।

ਭਾਈ ਸਾਹਿਬ ਦੇ ਇਨ੍ਹਾਂ ਤਿੰਨ ਇਤਿਹਾਸਕ ਨਾਵਲਾਂ ਦਾ ਸਮੁੱਚਾ ਮੁਲਅੰਕਣ ਇਹ ਕਹਿਕੇ ਕੀਤਾ ਜਾ ਸਕਦਾ ਹੈ ਕਿ ਇਹ ਰਚਨਾਵਾਂ ਪੰਜਾਬੀ ਨਾਵਲ ਦੀਆਂ ਮੁਢਲੀਆਂ ਰਚਨਾਵਾਂ ਹੋਣ ਕਰਕੇ ਇਸ ਖੇਤਰ ਵਿਚ ਮਹਤਵਪੂਰਨ ਮੀਲ ਪੱਥਰ ਹਨ। ਇਨ੍ਹਾਂ ਨਾਲ ਹੀ ਪੰਜਾਬੀ ਵਿਚ ਦੁਹਾਂ ਪ੍ਰਕਾਰ ਦੇ ਇਤਿਹਾਸਕ ਨਾਵਲਾਂ ਦਾ ਮੁੱਢ ਬਝਦਾ ਹੈ—ਇਕ ਨਾਵਲ ਵਿਚਲੀਆਂ ਘਟਨਾਵਾਂ ਇਤਿਹਾਸਕ ਰੰਗ ਦੀਆਂ ਹੋਣ ਪਰ ਪਾਤਰ ਕਲਪਤ ਹੋਣ ਜਿਵੇਂ ਸੁੰਦਰੀ ਅਤੇ ਬਿਜੈ ਸਿੰਘ ਅਤੇ ਉਹ ਨਾਵਲ ਵੀ ਜਿਨ੍ਹਾਂ ਵਿਚਲੀਆਂ ਘਟਨਾਵਾਂ ਅਤੇ ਪਾਤਰ ਦੋਵੇਂ ਹੀ ਕਲਪਤ ਹੋਣ ਅਤੇ ਇਤਿਹਾਸਕ ਅੰਸ਼ ਕੇਵਲ ਉਨ੍ਹਾਂ ਵਿਚਲੇ ਵਾਤਾਵਰਣ ਦਾ ਹੀ ਹੋਵੇ ਧਾਰਮਕ ਉਦੇਸ਼ ਦੀ ਸਿਧੀ ਲਈ ਲਿਖੀਆਂ ਗਈਆਂ ਇਨ੍ਹਾਂ ਮੁਢਲੀਆਂ ਰਚਨਾਵਾਂ ਵਿਚ ਉਹੋ ਜਿਹੇ ਦੋਸ਼ ਹੋਣ ਦੇ ਬਾਵਜੂਦ ਵੀ ਜਿਹੜੇ ਹਰ ਸਾਹਿਤ ਦੀਆਂ ਮੁਢਲੀਆਂ ਰਚਨਾਵਾਂ ਵਿਚ ਹੁੰਦੇ ਹਨ। ਇਨ੍ਹਾਂ ਦਾ ਸਾਹਿਤਕ ਮਹਤਵ ਹੈ ਅਤੇ ਇਹ ਕਈ ਪਖਾਂ ਤੋਂ ਬੜੀਆਂ ਪਕੀਆਂ ਨੀਹਾਂ ਹਨ ਜਿਨ੍ਹਾਂ ਦੇ ਆਧਾਰ ਉਤੇ ਪਿਛੋਂ ਨਾਨਕ ਸਿੰਘ ਅਥਵਾ ਉਸ ਦੀ ਪੀੜ੍ਹੀ ਦੇ ਹੋਰ ਨਾਵਲਕਾਰਾਂ ਨੇ ਇਸ ਮਹਲ ਦੀ ਉਸਾਰੀ ਕੀਤੀ ਅਤੇ ਜਿਸ ਦਾ ਇਕ ਉਭਰਦਾ ਬੁਰਜ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਦਾ ਨਾਵਲ "ਲਹੂ ਮਿੱਟੀ" ਹੈ।

ਭਾਈ ਵੀਰ ਸਿੰਘ ਜੀ ਦੇ ਚੌਥੇ ਨਾਵਲ "ਸੁਭਾਗ ਜੀ ਦਾ ਸੁਧਾਰ ਹਥੀਂ ਬਾਬਾ ਨੌਧ ਸਿੰਘ" ਜਿਹੜਾ ਕਿ ਪਹਿਲੇ ਤਿੰਨ ਨਾਵਲਾਂ ਤੋਂ ੨੬ ਕੁ ਸਾਲ ਬਾਦ ਲਿਖਿਆ ਗਿਆ, ਬਹੁਤ ਸਾਰੇ ਪੱਖਾਂ ਤੋਂ ਇਨ੍ਹਾਂ ਨਾਲੋਂ ਵਖਰੀ ਭਾਂਤ ਦੀ ਰਚਨਾ ਹੈ, ਅਕਾਰ ਵਜੋਂ ਇਹ ਪਹਿਲੇ ਤਿੰਨਾਂ ਨੂੰ ਇਕੱਠਾ ਕਰਕੇ ਇਕ ਬਣਾਈ ਰਚਨਾ ਨਾਲੋਂ ਵੀ ਵੱਡਾ ਹੈ। ਇਸ ਦਾ ਪਿਛੋਕੜ ਵੀ ਭਾਈ ਸਾਹਿਬ ਦਾ ਸਮਕਾਲੀ ਜੀਵਨ ਹੈ, ਸਿੱਖੀ ਜੀਵਨ ਜਾਚ ਦਾ ਪ੍ਰਚਾਰ ਬਾਕੀ ਤਿੰਨਾਂ ਰਚਨਾਵਾਂ ਨਾਲੋਂ ਹੀ ਇਸ ਵਿਚ ਵਧੇਰੇ ਹੈ। ਇਸ ਨਾਵਲ ਦਾ ਦੂਜਾ ਭਾਗ ਥੋੜੀ ਜਿਹੀ ਭੂਮਿਕਾ ਉਪਰੰਤ ਸਾਰੇ ਦਾ ਸਾਰਾ ਸਾਈਂ ਦਾਸ ਜੀ ਦੀ ਕਥਾ ਦਾ ਹੈ ਤੇ ਇਸ ਤਰ੍ਹਾਂ ਸਿੱਧਾ ਸਿਖੀ ਆਦਰਸ਼ ਦਾ ਨੰਗਾ ਪ੍ਰਚਾਰ ਬਣ ਜਾਂਦਾ ਹੈ।

ਭਾਈ ਸਾਹਿਬ ਨੇ ਇਸ ਨਾਵਲ ਵਿਚ ਮੁਖ ਰੂਪ ਵਿਚ ਉਸ ਵਾਤਾਵਰਣ ਦੀ ਸਿਰਜਣਾ ਕੀਤੀ ਹੈ ਜਿਹੜਾ ਅੰਗਰੇਜ਼ਾਂ ਦੀ 'ਪਾੜੋ ਤੇ ਰਾਜ ਕਰੋ' ਦੀ ਕੁਟਿਲ ਨੀਤੀ ਅਨੁਸਾਰ ਪੰਜਾਬੀ ਦੇ ਧਾਰਮਕ, ਸਭਿਆਚਾਰਕ ਤੇ ਸਮਾਜਕ ਖੇਤਰ ਵਿਚ ਉਭਰਿਆ ਸੀ। ਅੰਗਰੇਜ਼ਾਂ ਨੇ ਪੰਜਾਬ ਦੇ ਵਸਨੀਕਾਂ ਵਿਚ ਸੰਪਰਦਾਇਕ ਵੰਡੀਆਂ ਪਾ ਦਿਤੀਆਂ ਸਨ ਜਿਸ ਦੇ ਪ੍ਰਭਾਵ ਹੇਠ ਇਕੋ ਧਰਤੀ ਦੇ ਵਸਨੀਕ ਹੁੰਦਿਆਂ ਹੋਇਆਂ, ਇਕੋ ਜਿਹਾ ਖਾਂਦੇ ਪੀਂਦੇ, ਪਾਂਦੇ ਸਾਂਝ ਸਭਿਆਚਾਰ ਤੇ ਸ਼ਰਿਸ਼ਟਾਚਾਰ ਵਾਲੇ ਪੰਜਾਬੀਆਂ ਨੇ ਆਪਣੇ ਦੁਆਲੇ ਧਰਮਾਂ ਤੇ ਬੋਲੀਆਂ ਦੀਆਂ ਵਲਗਣਾਂ ਵਲ ਕੇ ਆਪਸ ਵਿਚ ਲੜਨਾ ਸ਼ੁਰੂ ਕਰ ਦਿਤਾ ਸੀ। ਸਾਰੇ ਹੀ ਆਪਣੇ ਧਰਮ ਨੂੰ ਸਭ ਤੋਂ ਵਧੀਆ, ਉਸਾਰੂ ਤੇ ਵਧੇਰੇ ਵਿਗਿਆਨਕ ਤੇ ਕਲਿਆਣਕਾਰੀ ਮੰਨਦੇ ਸਨ। ਇਕ ਦੂਜੇ ਧਰਮ ਨੂੰ ਨੀਵਾਂ ਦਸਣ ਲਈ ਵਾਦ ਵਿਵਾਦ ਹੁੰਦੇ, ਜਿਹਨਾਂ ਦਾ ਅੰਤ ਆਮ ਕਰਕੇ ਹਿੰਸਕ ਹੋ ਜਾਂਦਾ। ਇਕ ਦੂਜੇ ਧਰਮ ਦੇ ਬੇਓਟ ਵਿਅਕਤੀਆਂ ਨੂੰ ਗੁਮਰਾਹ ਕਰਕੇ ਆਪਣੇ ਧਰਮ ਵਿਚ ਲਿਆਉਣ ਦਾ ਯਤਨ ਕੀਤਾ ਜਾਂਦਾ ਅਤੇ ਉਸ ਦੀ ਵਿਅਕਤੀਗਤ ਸੁਤੰਤਰਤਾ ਨੂੰ ਭੰਗ ਕਰਨ ਦੇ ਉਪਰਾਲੇ ਹੁੰਦੇ। ਭਾਈ ਸਾਹਿਬ ਨੇ ਆਪਣੀ ਇਸ ਰਚਨਾ ਵਿਚ ਸ਼ੁਰੂ ਉਤੇ ਇਕ ਹਿੰਦੂ ਅਬਲਾ ਵਿਧਵਾ ਦੀ ਵਾਰਤਾ ਰਾਹੀਂ ਇਹੀ ਦੱਸਿਆ ਹੈ ਕਿ ਈਸਾਈ, ਮੁਸਲਮਾਨੀ ਅਥਵਾ ਆਰੀਆ ਸਮਾਜ ਆਦਿ ਜੀਵਨ ਦੇ ਸਾਰੇ ਮਾਰਗਾਂ ਵਿਚ ਹੀ ਮੁਕਤੀ ਦੁਆਣ ਅਥਵਾ ਰਖਿਆ ਕਰਨ ਦੇ ਪਰਦੇ ਹੇਠਾਂ ਕੇਵਲ ਉਸ ਨੂੰ ਲੁਟਣ ਜਾਂ ਸਵਾਰਥ ਸਿੱਧੀ ਦੇ ਸਾਧਨ ਦੇ ਰੂਪ ਵਿਚ ਹੀ ਵਰਤਿਆ ਜਾਂਦਾ ਹੈ। ਉਸ ਦੇ ਵਿਅਕਤਿਤਵ ਨੂੰ ਮੌਲਣ ਲਈ ਸੁਤੰਤਰ ਵਾਯੂਮੰਡਲ ਨਹੀਂ ਮਿਲ ਸਕਦਾ। ਇਹ ਸੁਯੋਗ ਤੇ ਉਪਯੁਕਤ ਮਾਹੌਲ ਭਾਈ ਸਾਹਿਬ ਅਨੁਸਾਰ ਕੇਵਲ ਸਿੱਖੀ ਦੇ ਸਾਹਰਾ ਵਿਚ ਹੀ ਪਲਦਾ ਹੈ। ਬਾਬਾ ਨੌਧ ਸਿੰਘ ਦੇ ਰੂਪ ਵਿਚ ਲੇਖਕ ਨੇ ਸਿੱਖੀ ਦੇ ਸ਼ਰਿਸ਼ਟਾਚਾਰ ਦਾ ਪ੍ਰਤੱਖ ਰੂਪ ਵਿਖਾਇਆ ਹੈ। ਆਰੀਆ ਸਾਮਜੀ,

ਮੁਸਲਮਲੀਗੀ ਤੇ ਈਸਾਈ ਪ੍ਰਚਾਰਕ ਸਭ ਨਾਲ ਸਿਧਾਂਤਕ ਬਹਿਸ ਕਰਕੇ ਸਿੱਖੀ ਵਾਲੇ ਮਾਰਗ ਨੂੰ ਉਚੱਤਮ ਦੱਸਿਆ ਹੈ। ਵਿਛੋੜੇ ਦੇ ਦੁੱਖ ਨੂੰ ਕਿਵੇਂ ਬਰਦਾਸ਼ਤ ਕਰਨਾ ਹੈ ਅਥਵਾ ਬਾਕੀ ਧਰਮਵਾਲਿਆਂ ਨਾਲ ਵੀ ਕਿਵੇਂ ਮਨੁੱਖਤਾ ਨੂੰ ਪ੍ਰਮੁੱਖ ਰਖਣਾ ਹੈ, ਲੇਖਕ ਨੇ ਸਪਸ਼ਟ ਰੂਪ ਵਿਚ ਬਿਆਨਿਆ ਹੈ ਭਾਰਤ ਦੇ ਅਧਿਆਤਮਵਾਦੀ-ਸਭਿਆ-ਚਾਰ ਨੂੰ ਵੀਹਵੀਂ ਸਦੀ ਦੇ ਅਰੰਭ ਵਿਚ ਸਭ ਤੋਂ ਵੱਡੀ ਵੰਗਾਰ ਪੱਛਮ ਦੇ ਪਦਾਰਥਵਾਦੀ ਸਭਿਆਚਾਰ ਦੀ ਸੀ। ਭਾਈ ਸਾਹਿਬ ਨੇ ਬੈਰਿਸਟਰ ਨੂੰ ਪੱਛਮੀ ਸਭਿਆਚਾਰ ਦਾ ਪ੍ਰਤਿਨਿੱਧ ਬਣਾ ਕੇ ਬਾਬੇ ਨਾਲ ਵਿਚਾਰ ਵਟਾਂਦਰਾ ਕਰਵਾ ਕੇ ਦਲੀਲ ਦੀ ਪੱਧਰ ਉਤੇ ਹੀ ਉਸ ਨੂੰ ਆਪਣੇ ਸਭਿਆਚਾਰ ਦੀ ਉੱਚਤਾ ਤੋਂ ਪੂਰੀ ਤਰਾਂ ਪ੍ਰਭਾਵਤ ਕਰਵਾਇਆ ਹੈ। ਇਸ ਰਚਨਾ ਵਿਚ ਜੋ ਕੋਈ ਵੀ ਬਾਬੇ ਦੇ ਸੰਪਰਕ ਵਿਚ ਆਉਂਦਾ ਹੈ, ਉਸ ਦੇ ਪ੍ਰਭਾਵ ਤੋਂ ਬਚ ਕੇ ਨਹੀਂ ਰਹਿ ਸਕਦਾ। ਚਾਹੇ ਉਹ ਕੋਈ ਸਾਧਾਰਨ ਵਿਅਕਤੀ ਹੋਵੇ, ਕੋਈ ਪੜ੍ਹਿਆ ਲਿਖਿਆ ਹੋਵੇ ਜਾਂ ਕੋਈ ਧਾਰਮਕ ਪ੍ਰਚਾਰਕ ਹੋਵੇ ਜਾਂ ਸਰਕਾਰੀ ਅਫਸਰ, ਬਾਬਾ ਆਪਣੀ ਸੁਹਿਰਦਤਾ ਨਾਲ ਉਸਨੂੰ ਆਪਣੇ ਵਲ ਕਰ ਹੀ ਲੈਂਦਾ ਹੈ।

ਇਸ ਨਾਵਲ ਦੇ ਕਥਾਨਕ ਨੂੰ episodic plot (ਵਾਰਤਾਵੀ ਵਾਲਾ ਕਥਾਨਕ) ਕਿਹਾ ਜਾ ਸਕਦਾ ਹੈ, ਸਾਰੀਆਂ ਵਾਰਤਾਵਾਂ ਬਾਬਾ ਨੌਧ ਸਿੰਘ ਨਾਲ ਮੁੱਖੀ ਰੂਪ ਵਿਚ ਤੇ ਸੁਭਾਗ ਨਾਲ ਅਧੀਨ ਰੂਪ ਵਿਚ ਸੰਬੰਧਤ ਹੁੰਦੀਆਂ ਹਨ। ਹਰ ਵਾਰਤਾ ਦਾ ਸੁਤੰਤਰ ਆਰੰਭ ਉਸਾਰੀ ਅਥਵਾ ਸਿਖਰ ਤੇ ਅੰਤ ਹੁੰਦਾ ਹੈ। ਭਾਈ ਸਾਹਿਬ ਦੇ ਇਸ ਨਾਵਲ ਵਿਚ ਬਣਤਰ ਦੇ ਪੱਖ ਤੋਂ ਜਿਹੜੀ ਇਕ ਗੱਲ ਵੇਖੀ ਜਾ ਸਕਦੀ ਹੈ ਉਹ ਹਰ ਕਾਂਡ ਦੇ ਸਿੱਖਰ ਉਤੇ ਉਸ ਕਾਂਡ ਦੇ ਭਾਵ ਨੂੰ ਸੰਕੇਤ ਕਰਦੀ ਗੁਰਬਾਣੀ ਦੀ ਤੁਕ ਦਾ ਦੇਣਾ, ਸੂਝਵਾਨ ਪਾਠਕ ਇਸ ਸਿਰਲੇਖ ਤੋਂ ਹੀ ਵਾਰਤਾ ਦੇ ਰੁਖ ਅਥਵਾ ਕਹਾਣੀ ਦੀ ਸੇਧ ਦਾ ਅਨੁਮਾਨ ਲਾ ਲੈਂਦਾ ਹੈ। ਕਿਉਂਕਿ ਘਟਨਾ ਦੀ ਗਤੀ ਇਕਸਾਰ ਨਹੀਂ ਹੁੰਦੀ ਸਗੋਂ ਹਰ ਵਾਰਤਾ ਦਾ ਆਪਣਾ ਨਵੇਕਲਾ ਸਰੂਪ ਅਥਵਾ ਨਵੇਕਲੀ ਉਸਾਰੀ ਹੁੰਦੀ ਹੈ, ਇਸ ਲਈ ਨਾਵਲ ਦੇ ਵੱਖ ਵੱਖ ਹਿੱਸਿਆਂ ਵਿਚ ਰੋਚਕਤਾ ਦਾ ਤੱਤ ਵੱਖ ਵੱਖ ਹੁੰਦਾ ਹੈ, ਆਰੰਭਲੇ ਕਾਂਡਾਂ ਵਿਚ ਅਰਥਾਤ ਸੁਭਾਗ ਜੀ ਦੀ ਵਾਰਤਾ ਵਿਚ ਜਾਸੂਸੀ ਰੰਗਤ ਦੀ ਅਧਿਕਤਾ ਅਤੇ ਘਟਨਾ ਦੀ ਤੇਜ਼ ਚਾਲ ਸਦਕਾ ਕਹਾਣੀ ਰਸ ਬਹੁਤ ਵਧੇਰਾ ਹੈ। ਪਰ ਜਦੋਂ ਸਿੱਧੀ ਸਿਧਾਂਤਕ ਚਰਚਾ ਅਰੰਭ ਹੋ ਜਾਂਦੀ ਹੈ ਤੇ ਘਟਨਾ ਖਲੋ ਜਾਂਦੀ ਹੈ ਤਾਂ ਇਹੋ ਜਿਹੀਆਂ ਥਾਵਾਂ ਉਤੇ ਕੇਵਲ ਸ਼ਰਧਾਵਾਨ ਪਾਠਕ ਹੀ ਉਸ ਨੂੰ ਪੜ੍ਹ ਸਕਦਾ ਹੈ। ਬੁੱਧ ਜੀਵੀ ਵਿਅਕਤੀ ਲਈ ਉਸ ਵਿਚ ਇਸ ਲਈ ਬਹੁਤੀ ਖਿੱਚ ਨਹੀਂ ਰਹਿੰਦੀ ਕਿਉਂ ਕਿ ਤਰਕ ਦੀ ਪੱਧਰ ਵਧੇਰੀ ਵਿਆਖਿਆ ਕਰਕੇ ਬਹੁਤੀ ਉਚੀ ਨਹੀਂ ਰਹਿੰਦੀ। ਬਾਬਾ ਜੀ ਬਹੁਤ ਸਹਿਜ ਰੂਪ ਵਿਚ ਆਪਣੀ ਦਲੀਲ ਨੂੰ ਵਿਅਕਤ ਕਰਦੇ ਹਨ ਅਤੇ ਵਧੇਰੇ ਸੂਝਵਾਨ ਵਿਅਕਤੀ ਕਾਹਲਾ ਪੈ ਕੇ ਸਫੇ ਥੁਲ੍ਹ ਜਾਂਦਾ ਹੈ।

ਬਾਕੀ ਨਾਵਲਾਂ ਦੀ ਤੁਲਣਾ ਤੇ ਇਸ ਨਾਵਲ ਦੇ ਪਾਤਰ ਵਧੇਰੇ ਯਥਾਰਥਵਾਦੀ ਹਨ ਜਿਨ੍ਹਾਂ ਵਿਚ ਵਿਕਾਸ ਵੀ ਆਉਂਦਾ ਹੈ ਅਤੇ ਜਿਹੜੇ ਧਰਮਾਂ ਦੀ ਬਿਨਾ ਉਤੇ ਹੀ ਚੰਗੇ ਮੰਦੇ ਨਹੀਂ ਸਗੋਂ ਜਿਨ੍ਹਾਂ ਦੀ ਬੁਰਾਈ ਜਾਂ ਚੰਗਿਆਈ ਉਹਨਾਂ ਦੇ ਕਰਮਾਂ ਉਤੇ ਆਧਾਰਤ ਕੀਤੀ ਗਈ ਹੈ। ਬਾਬਾ ਨੌਧ ਸਿੰਘ ਤੇ ਉਹਨਾਂ ਦੇ ਮਿਤਰ ਡਾਕਟਰ ਸਾਹਿਬ ਆਦਰਸ਼ਵਾਦੀ ਤਾਂ ਨਿਸਚਿਤ ਹੀ ਹਨ ਪਰ ਮਸ਼ੀਨੀ ਕੱਠ-ਪੁਤਲੀ ਪਾਤਰ ਨਹੀਂ, ਜਿਉਂਦੇ ਜਾਗਦੇ ਪਾਤਰ ਹਨ।

ਇਥੋਂ ਤਕ ਪੁੱਜ ਕੇ ਭਾਈ ਸਾਹਿਬ ਦੀ ਗੁਰਬਾਣੀ ਦੀ ਪਕੜ ਵੀ ਵਧੇਰੀ ਮਜ਼ਬੂਤ ਹੋ ਗਈ ਹੈ ਅਤੇ ਇਸ ਨਾਲ ਵਿਸ਼ ਪੱਖ ਤੋਂ ਉਨ੍ਹਾਂ ਦੀ ਇਸ ਰਚਨਾ ਵਿਚ ਵੀ ਵਧੇਰੀ ਪਕਿਆਈ ਆ ਗਈ ਹੈ। ਇਸ ਤੋਂ ਭਾਈ ਸਾਹਿਬ ਦੇ ਆਪਣੇ ਸਮਕਾਲੀਨ ਧਾਰਮਕ ਸੰਪ੍ਰਦਾਵਾਂ ਦੇ ਤੁਲਣਾਤਮਕ ਅਧਿਐਨ ਦਾ ਪਤਾ ਲਗਦਾ ਹੈ। ਇਸ ਨਾਵਲ ਦੀ ਬੋਲੀ ਤੇ ਸ਼ੈਲੀ ਵੀ ਪਹਿਲੇ ਨਾਵਲਾਂ ਨਾਲੋਂ ਵਧੇਰੀ ਨਿਖਰੀ ਹੋਈ ਹੈ। ਜਿਸ ਸਦਕਾ ਭਾਈ ਸਾਹਿਬ ਨੇ ਸਿੱਧ ਪਰਚਾਰ ਨੂੰ ਵੀ ਕੁੱਝ ਕੁੱਝ ਕਲਾਤਮਕ ਰੰਗ ਚਾੜ੍ਹ ਲਿਆ ਹੈ। ਪਾਠਕਾਂ ਨੂੰ ਸਿੱਧਾ ਸੰਬੋਧਨ ਵੀ ਇਸ ਵਿਚੋਂ ਲੋਪ ਹੋ ਗਿਆ ਹੈ ਤੇ ਇੰਜ ਸੁਹਜ ਦਾ ਤੱਤ ਵੱਧ ਗਿਆ ਹੈ।

ਡਾ. ਗੁਰਚਰਨ ਸਿੰਘ

ਲੁਧਿਆਣਾ

# ਤਤਕਰਾ

ਭਾਈ ਵੀਰ ਸਿੰਘ ਰਚਨਾਵਲੀ
(ਦੂਜੀ ਜਿਲਦ)
ਨਾਵਲ

## ਕਾਂਡ ਪਹਿਲਾ

ਇਕ ਹਰੇ ਭਰੇ ਖੇਤਾਂ ਨਾਲ ਲਹਿਲਹਾਉਂਦੇ ਮੈਦਾਨ ਵਿਚ ਇਕ ਨਿੱਕਾ ਜ਼ਿਹਾ ਪਿੰਡ ਘੁੱਘ ਵਸਦਾ ਸੀ, ਹਿੰਦੂ ਮੁਸਲਮਾਨ ਦੂਹਾਂ ਤਰ੍ਹਾਂ ਦੀ ਵਸੋਂ ਇਸ ਪਿੰਡ ਵਿਚ ਸੀ। ਪਿੰਡ ਥੀਂ ਕੁਝ ਦੂਰ ਇਕ ਸੰਘਣਾ ਬਨ ਅਰ ਵੱਡਾ ਸਾਰਾ ਛੰਭ ਸੀ, ਜਿਸ ਕਰਕੇ ਸ਼ਿਕਾਰ ਖੇਡਣ ਵਾਲੇ ਇਧਰ ਬਹੁਤ ਆਇਆ ਜਾਇਆ ਕਰਦੇ ਸਨ।

ਪਿੰਡ ਦੇ ਚੜ੍ਹਦੇ ਪਾਸੇ ਨੂੰ ਇਕ ਸੜਕ ਸੀ, ਇਸ ਰੁਖ਼ ਨੂੰ ਪਿੰਡ ਦੀ ਬਾਹਰਲੀ ਲਾਂਭ ਵੱਲ ਇਕ ਧਨਾਢ ਹਿੰਦੂ 'ਸ਼ਾਮਾਂ' ਨਾਮੇ ਦਾ ਘਰ ਸੀ, ਜਿਸ ਦੀ ਧੀ ਦਾ ਮੁਕਲਾਵਾ ਹੋਣ ਵਾਲਾ ਸੀ। ਦੁਪਹਿਰ ਢਲ ਗਈ ਅਰ ਨਿੱਕੀ ਨਿੱਕੀ ਪੌਣ ਰੁਮਕਣ ਲੱਗ ਗਈ, ਸ਼ਾਮੇ ਦੇ ਘਰ ਮੁਕਲਾਵੇ ਦੀ ਤਿਆਰੀ ਵਿਚ ਇੱਡਾ ਧੂੰਆਂ ਤੇ ਹੁੰਮਸ ਹੋ ਰਿਹਾ ਸੀ ਕਿ ਅੰਦਰ ਖਲੋਣਾ ਔਖਾ ਹੋ ਗਿਆ ਮੁਕਲਾਈ ਜਾਣ ਵਾਲੀ ਮੁਟਿਆਰ ਕੁੜੀ, ਜਿਸ ਦਾ ਨਾਉਂ ਸੁਰੱਸਤੀ ਸੀ, ਅਰ ਬੜੀ ਸੁੰਦਰ ਸੀ, ਇਸ ਧੂੰਏਂ ਤੋਂ ਨੱਕ ਜਿੰਦ ਆਕੇ ਆਪਣੀਆਂ ਸਹੇਲੀਆਂ ਨਾਲ (ਜੋ ਘਰ ਦੇ ਪਿਛਵਾੜੇ ਸੜਕ ਦੇ ਨੇੜੇ ਪਈਆਂ ਖੇਡਦੀਆਂ ਸਨ) ਚਲੀ ਗਈ। ਇਥੇ ਤਾਂ ਕੁੜੀਆਂ ਦਾ ਤ੍ਰਿੰਞਣ ਲੱਗਾ ਹੋਇਆ ਸੀ, ਸੱਭੇ ਜੁਆਨ ਮੁਟਿਆਰਾਂ ਸਨ, ਕਈ ਵਿਆਹੀਆਂ, ਕਈ ਮੁਕਲਾਈਆਂ ਤੇ ਕਈ ਅਜੇ ਕੁਆਰੀਆਂ ਸਨ। ਸਭਨਾਂ ਦੇ ਚਿਹਰੇ ਕੋਝੇ ਕਹਿਣ ਜੋਗੇ ਨਹੀਂ ਸਨ, ਪਰ ਸੁਰੱਸਤੀ ਦੀ ਸੁੰਦਰਤਾ ਅੱਗੇ ਸੱਭੇ ਇਉਂ ਮਾਤ ਸਨ ਜਿਵੇਂ ਚੰਦ ਚੜ੍ਹੇ ਤਾਰੇ। ਹੱਸਦੀਆਂ ਖੇਡਦੀਆਂ ਕੁੜੀਆਂ ਇਕ ਅਜਚਰਜ ਤਮਾਸ਼ਾ ਹੋ ਰਹੀਆਂ ਸਨ, ਜੋ ਇੰਨੇ ਨੂੰ ਦੋ ਹੋਰ ਮੁਟਿਆਰ ਖਤ੍ਰੇਟੀਆਂ, ਨਿਨਾਣ ਭਾਬੀ, ਥੋੜ੍ਹਾ ਜਿਹਾ ਚੀਣਾ ਤੇ ਮੋਲ੍ਹਾ ਲੈ ਕੇ ਛੜਨ ਵਾਸਤੇ ਆ ਗਈਆਂ, ਕਿਉਂਕਿ ਕੋਲ ਵਾਰ ਹੀ ਇਕ ਪੱਕੀ ਉੱਖਲੀ ਬਣੀ ਹੋਈ ਸੀ ਜਿਥੇ ਨੇੜੇ ਦੇ ਘਰਾਂ ਦੀਆਂ ਤ੍ਰੀਮਤਾਂ ਚੌਲ ਛੜਦੀਆਂ ਹੁੰਦੀਆਂ ਸਨ। ਪਹਿਲਾਂ ਤਾਂ ਕੁੜੀਆਂ ਨੇ ਉਨ੍ਹਾਂ ਨੂੰ ਡਾਢਾ ਠੱਠੇ ਵਿਚ ਉਡਾਇਆ, ਪਰ ਫੇਰ ਵਾਰੋ ਵਾਰੀ ਥੋੜੀਆਂ ਥੋੜੀਆਂ ਸੱਟਾਂ ਲਾ ਕੇ ਉਨ੍ਹਾਂ ਲਈ ਚੀਣਾਂ ਛੜਨ ਲੱਗੀਆਂ। ਜਦ ਸੁਰੱਸਤੀ ਦੀ ਵਾਰੀ ਆਈ ਤਾਂ ਸਾਰੀਆਂ ਰਲ ਕੇ ਇਹ ਗੀਤ ਗਾਉਣ ਲੱਗ ਗਈਆਂ :-

'ਢਲ ਪਰਛਾਵੇਂ ਬੈਠੀਆਂ ਅਸੀਂ ਮਾਵਾਂ ਧੀਵੜੀਆਂ।'

ਸੁਰੱਸਤੀ ਦੇ ਮੋਲ੍ਹੇ ਦੀ ਸੱਟ ਇਸ ਗੀਤ ਦੇ ਤਾਲ ਨਾਲ ਆ ਕੇ ਲੱਗੇ, ਮਾਨੋਂ ਮੋਲ੍ਹਾ ਵੀ ਤਬਲੇ ਦੀ ਥਾਪ ਹੋ ਗਿਆ। ਇਸ ਗੀਤ ਵਿਚ ਸਭ ਐਸੀਆਂ ਮਸਤ ਹੋਈਆਂ ਮਾਨੋਂ ਨਿਰਾ ਪੁਰਾ ਆਪਣਾ ਆਪ ਬੀ ਭੁੱਲ ਗਈਆਂ।

ਜਦ ਗੀਤ ਮੁੱਕਾ ਤਾਂ ਖੋਟਿਆਂ ਕਰਮਾਂ ਨੂੰ ਕੀ ਦੇਖਦੀਆਂ ਹਨ ਜੋ ਇਕ ਬੁਰਛਾ, ਕੜੀ ਵਰਗਾ ਜੁਆਨ ਮੁਗ਼ਲ, ਘੋੜੇ ਉੱਤੇ ਸਵਾਰ ਤ੍ਰਿੰਞਣ ਦੇ ਕੋਲ ਖੜਾ ਘੂਰ ਰਿਹਾ ਹੈ, ਅਰ ਉਸ ਦੀ ਨਿਸ਼ਾਨੇ ਵਾਂਗ ਬੱਧੀ ਹੋਈ ਨਜ਼ਰ ਸੁਰੱਸਤੀ ਦੇ ਚਿਹਰੇ ਪਰ ਪੈ ਰਹੀ ਹੈ, ਜਿਸ ਨੂੰ ਵੇਖ ਕੇ ਸੁਸ਼ੀਲ ਕੰਨਯਾਂ ਮੁੜ੍ਹਕੇ ਨਾਲ ਪਾਣੀ ਪਾਣੀ ਹੋ ਗਈ ਅਰ ਸਭਨਾਂ ਪੁਰ ਅਜਿਹਾ ਸਹਿਮ ਛਾਇਆ ਜੋ ਪੱਥਰ ਵਾਂਙ ਉਥੇ ਹੀ ਜੰਮ ਗਈਆਂ।

ਹਿੰਦੂ ਮਾਪੇ ਧੀਆਂ ਨੂੰ ਇਸ ਹਨੇਰ ਦੇ ਸਮੇਂ ਘਰੋਂ ਬਾਹਰ ਬਹੁਤ ਘੱਟ ਨਿਕਲਣ ਦੇਂਦੇ ਹੁੰਦੇ ਸਨ ਅਰ ਧੀਆਂ ਨੂੰਹਾਂ ਨੂੰ ਨਜ਼ਰ-ਬੰਦ ਕੈਦੀਆਂ ਵਾਂਙ ਲੁਕਾ ਲੁਕਾ ਰੱਖਦੇ ਸਨ, ਕਿਉਂਕਿ ਸੁਹਣੀ ਇਸਤ੍ਰੀ, ਸੁਹਣਾ ਘਰ, ਧਨ ਤੇ ਮਾਲ ਹਿੰਦੂ ਪਾਸ ਔਖਾ ਹੀ ਰਹਿਣਾ ਮਿਲਦਾ ਸੀ। ਕਾਰਨ ਇਹ ਸੀ ਕਿ ਦਿੱਲੀ ਦੇ ਪਾਤਸ਼ਾਹ ਦਾ ਤਪ ਤੇਜ ਘਟ ਚੁਕਾ ਸੀ, ਨਵਾਬੀਆਂ ਖੇਚਲਾਂ ਵਿਚ ਰਹਿੰਦੀਆਂ ਸਨ, ਦੇਸ਼ ਵਿਚ ਆਪੋ ਧਾਪੀ ਛੇਤੀ ਛੇਤੀ ਮਚਦੀ ਸੀ ਤੇ ਛੋਟੇ ਹਾਕਮ ਮਨ-ਮਰਜ਼ੀਆਂ ਕਰਦੇ ਸਨ[1]।

ਮੁਗ਼ਲ ਦੀ ਅਜਿਹੀ ਨਜ਼ਰ ਵੇਖ ਕੇ ਕੁੜੀਆਂ ਡਰ ਗਈਆਂ ਕਿ ਖ਼ਬਰੇ ਇਹ ਕੀ ਕਰੇਗਾ ? ਪਰ ਕੁੜੀਆਂ ਦੀ ਇਹ ਸੋਚ ਬੜੇ ਥੋੜੇ ਚਿਰ ਵਿਚ ਹੀ ਮੁੱਕ ਗਈ, ਜਦ ਉਸ ਨੇ ਦੋ ਕਦਮ ਅੱਗੇ ਹੋ ਕੇ ਧਰਮੀ ਕੰਨਜਾ ਸੁਰੱਸਤੀ ਦੀ ਨਰਮ ਵੀਣੀ ਸ਼ੇਰ ਦੇ ਜੱਫੇ ਵਾਂਙ ਕਾਬੂ ਕਰ ਲਈ ਅਰ ਇਕ ਹੁਜੱਕੇ ਨਾਲ ਘੋੜੇ ਉਤੇ ਆਪਣੇ ਅੱਗੇ ਸੱਟ ਕੇ ਅੱਡੀ ਲਾ ਕੇ 'ਔਹ ਗਿਆ' ਹੋ ਗਿਆ। ਸੁਰੱਸਤੀ ਦੀਆਂ ਚੀਕਾਂ ਤੇ ਕੁੜੀਆਂ ਦੀ ਹਾਲ ਪਾਹਰਿਆ ਨੇ ਸਾਰਾ ਪਿੰਡ ਕੱਠਾ ਕਰ ਦਿੱਤਾ, ਹੱਕੇ ਬੱਕੇ ਹੋ ਸਭ ਕਾਰਣ ਪੁੱਛਣ ਲੱਗੇ!

---

1. ਦੇਖੋ ਬੰਦਾ ਬਹਾਦਰ ਭਾ: ਕਰਮ ਸਿੰਘ ਕ੍ਰਿਤ।

ਆ ਗਿਆ ਪਰ ਪੇਟ ਦਾ ਘਾਉ ਭਾਵੇਂ ਆਂਦਰਾਂ ਨੂੰ ਤਾਂ ਨਹੀਂ ਸੀ ਕੱਟ ਗਿਆ, ਪਰੰਤੂ ਲਹੂ ਇੰਨਾਂ ਜਾਰੀ ਸੀ ਕਿ ਬੰਦ ਨਾ ਹੋਣ ਵਿਚ ਆਵੇ । ਸੁੰਦਰੀ ਹੋਸ਼ ਵਿਚ ਤਾਂ ਸੀ, ਪਰ ਪੀੜ ਕਰ ਕੇ ਨਿਰਬਲ ਸੀ । ਉਸ ਵੇਲੇ ਕੁਝ ਸਿੰਘ ਇਕ ਪਿੰਡ ਵਿਚ ਗਏ ਅਰ ਉਥੋਂ ਦੇ ਇਕ ਸਿਆਣੇ ਜੱਰਾਹ (ਨਾਈ) ਨੂੰ ਬਦੋਬਦੀ ਫੜ ਲਿਆਏ । ਇਸ ਪੁਰਖ ਨੇ ਜ਼ਖਮ ਸੀਤਾ ਤੇ ਬੰਦੋਬਸਤ ਸੁਖ ਦਾ ਕੀਤਾ । ਸੁੰਦਰੀ ਭਾਵੇਂ ਅਤਿ ਦੁਖੀ ਸੀ, ਪਰ ਛੁਟਕਾਰੇ ਦੀ ਖੁਸ਼ੀ ਕਰਕੇ ਅਨੰਦ ਸੀ। ਰਾਤ ਸੁੰਦਰੀ ਨੂੰ ਤਾਪ ਚੜ੍ਹ ਗਿਆ । ਦਿਨੇ ਕੁਝ ਵੱਲ ਹੋ ਗਈ, ਪਰ ਨਿਢਾਲ ਬਹੁਤ । ਸਿਆਣੇ ਹਕੀਮ ਪਾਸ ਨਾ ਹੋਣ ਕਰ ਕੇ ਸੁੰਦਰੀ ਦੇ ਘਾਵਾਂ ਦੀ ਗਹੁ ਨਾ ਹੋ ਸਕੀ, ਉਹਨਾਂ ਵਿਚ ਵਿਹੁ ਉਤਪਤ ਹੋ ਗਈ, ਦਿਨ ਦਿਨ ਤਾਕਤ ਘਟਦੀ ਵੇਖ ਕੇ ਸੁੰਦਰੀ ਜੀ ਵਿਚ ਲਖਣ ਲੱਗੀ ਕਿ ਹੁਣ ਅੰਤ ਨੇੜੇ ਹੋਊ । ਇਸ ਦੀ ਨਤਾਕਤੀ ਵਲੋਂ ਨਿਕਟ-ਵਰਤੀਆਂ ਦੇ ਕਲੇਜੇ ਕੰਬਣ ਲੱਗੇ । ਇਸ ਨਰਾਸਤਾ ਵਿਚ ਬਿਜਲਾ ਸਿੰਘ ਜੀ ਦੀ ਦਨਾਈ ਨਾਲ ਉਹ ਹਕੀਮ ਸਾਹਿਬ ਫੜਕੇ ਲਿਆਂਦੇ ਗਏ ਕਿ ਜਿਨ੍ਹਾਂ ਨਵਾਬ ਦੇ ਮਹਿਲਾਂ ਵਿਚ ਸੁੰਦਰੀ ਦੇ ਘਾਉ ਸੀਤੇ ਸਨ । ਇਨ੍ਹਾਂ ਵਗਾਰੀ ਫੜਿਆਂ ਨੇ ਕੀ ਦਰਦ ਕਰਨਾ ਸੀ, ਪਰ ਫੇਰ ਬੀ ਜਿੰਦ ਦੇ ਡਰ ਪਿਛੇ ਆਪਣੀ ਵਲੋਂ ਬਥੇਰੀ ਵਾਹ ਲਾ ਥੱਕੇ । ਸੁੰਦਰੀ ਦਾ ਚਿਹਰਾ ਇੱਡੇ ਦੁਖ ਵਿਚ ਬੀ ਖੁਸ਼ ਸੀ, ਹਰ ਵੇਲੇ ਖਿੜੀ ਹੋਈ ਜਾਪਦੀ । ਪੀੜ ਹੁੰਦੀ, ਪਰ ਹਾਏ ਨਾ ਕਰਦੀ, ਤਾਪ ਚੜ੍ਹਦਾ ਪਰ ਬਿਸੁਧਰੀ ਨਾ ਹੁੰਦੀ । ਇਸ ਦੇ ਚਿਹਰੇ ਵਿਚ ਗੁਰੂ ਸਾਹਿਬ ਦੇ ਚਰਨਾਂ ਦੀ ਪ੍ਰੀਤਿ ਸੀ, ਉਸ ਪ੍ਰੀਤ ਦੇ ਕਾਰਨ ਉਹ ਜਾਣਦੀ ਸੀ, ਸਗੋਂ ਉਸ ਲਈ ਇਹ ਪ੍ਰਗਟ ਨਿਸ਼ਚਾ ਸੀ ਕਿ ਮੈਂ ਗੁਰੂ ਦੀ ਹਾਂ, ਗੁਰੂ ਅੰਗ ਹਨ ਅਰ ਕਿਸੇ ਵੇਲੇ ਵੱਖ ਨਹੀਂ ! ਜੀਉਣਾ, ਮੌਤ ਦੋ ਦਸ਼ਾ ਹਨ, ਕੋਈ ਦੋ ਵਸਤਾਂ ਨਹੀਂ ਹਨ, ਦੋਹਾਂ ਹਾਲਤਾਂ ਵਿਚ ਜਦ ਪ੍ਰੀਤ ਹੈ ਤਦ ਦੁਖ ਕਿੱਥੇ ? ਸਰੀਰ ਨੂੰ ਸਰੀਰ ਰਹੇ ਤੇ ਨਾਮ ਜਪੇ ਤਾਂ ਹਰਿਮੰਦਰ ਸਮਝਦੀ ਸੀ, ਪਰ ਜਦ ਤਿਆਗਣਾ ਪਵੇ ਤਾਂ ਇਸ ਨੂੰ ਖੱਲੜਾ ਜਾਣਦੀ ਸੀ ਅਰ ਇਸ ਦੇ ਤਿਆਗ ਜਾਂ ਰਹਿਣ ਤੋਂ ਦੁਖੀ ਸੁਖੀ ਨਹੀਂ ਸੀ ਹੁੰਦੀ, ਕਿਉਂਕਿ ਉਸ ਦਾ ਵਿਸ਼ਵਾਸ਼ ਇਹ ਸੀ :

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ[1] ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥

ਸੁੰਦਰੀ ਦੀ ਨਤਾਕਤੀ ਪੈਰੋ-ਪੈਰ ਵਧਦੀ ਗਈ ਅਰ ਉਸ ਦੇ ਹਿਤੈਸ਼ੀਆਂ ਨੂੰ ਨਿਰਾਸਤਾ ਜਿਹੀ ਹੋਣ ਲੱਗ ਪਈ । ਇਕ ਦਿਨ ਬਲਵੰਤ ਸਿੰਘ ਨੇ ਕਿਹਾ :—ਭੈਣ ਜੀ ਕੋਈ ਵਾਸ਼ਨਾ ਹੋਵੇ ਤਾਂ ਦੱਸੋ ?

ਸੁੰਦਰੀ ਬੋਲੀ : ਤੈਥੋਂ ਵਾਰੀ ਮੇਰੇ ਵੀਰ ! ਮੇਰੀ ਵਾਸ਼ਨਾ ਕੋਈ ਬਾਕੀ ਨਹੀਂ, ਕਿਉਂਕਿ ਨਾ ਇਹ ਮਨ ਰਸਾਂ ਕਸਾਂ ਵਿਚ ਪਿਆ ਨਾ ਤ੍ਰਿਸ਼ਨਾ ਦੂਰ ਆਈ, ਜਦ ਤ੍ਰਿਸ਼ਨਾ ਰਹੀ ਤਦ ਵਾਸ਼ਨਾ ਕਿੱਥੇ ? ਅਰ ਵਾਸ਼ਨਾ ਰਹੇ ਬੀ ਕਿਸਦੀ ? ਗ੍ਰਿਹਸਤ ਦੀ ਖੁੱਭਣ ਤੋਂ ਗੁਰੂ ਨੇ ਬਚਾਈ ਰੱਖਿਆ ਹੈ, ਧਨ ਤੋਂ ਜੀਉ ਉਪ੍ਰਾਮ ਹੈ, ਬਿਨਾਂ ਗੁਰੂ ਦੇ ਕਿਸੇ ਨਾਲ ਮੋਹ ਨਹੀਂ ਫੁਰਦਾ ਤੇ ਉਹ ਅਨੰਦ ਦਾਤਾ ਅੰਦਰ ਬੈਠਾ ਹੈ, ਮਨ ਉਸ ਦੇ ਚਰਨਾਂ ਦੀ ਧੂੜ ਵਿਚ ਅਜਿਹਾ ਮਸਤ ਹੈ ਕਿ ਉਸ ਰਸ ਨੂੰ ਛਡਦਾ ਨਹੀਂ । ਸੋ ਵੀਰ ਜੀ ! ਜਦ ਆਪਣੀ ਮੁਰਾਦ ਆਪਣੀ ਬੁੱਕਲ ਵਿਚ ਹੋਵੇ ਤਦ ਮਨ ਕਿੱਧਰ ਜਾਵੇ ਤੇ ਵਾਸ਼ਨਾ ਕਾਹਦੀ ਫੁਰੇ ?

ਮਨ ਅਸਵਾਰ ਪਵਨ ਕਾ ਘੋੜਾ, ਅਸਾਂ ਗਗਨ ਤਮਾਸ਼ੇ ਜਾਣਾ ।
ਗਗਨ ਅੰਦਰ ਇਕ ਬਾਗ਼ ਅਜਾਇਬ ਚੁਣ ਅੰਮ੍ਰਿਤ ਫਲ ਖਾਣਾ ।
ਮਿੱਠਾ ਬੋਲਣ ਤੇ ਨਾਮ ਅਰਾਧਣਾ, ਸੀਤਲ ਪਵਨ ਫੁਹਾਰਾ ।
ਮਨ ਦੀਆਂ ਵਾਗਾਂ ਹੱਥ 'ਬਿਹਾਰੀ' ਤਿਨਾਂ ਕੌਣ ਮਿਲੇ ਅਸਵਾਰਾ ।
[ਸਰਬ ਲੋਹ' ਜੰਗਲ ਲੱਖੀ

ਹਾਂ, ਵੀਰ ਜੀ ! ਇਕ ਸੰਕਲਪ ਕਿਸੇ ਵੇਲੇ ਫੁਰਦਾ ਹੈ, ਉਹ ਇਹ ਕਿ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਅਰ ਇਕ-ਰਸ ਸਾਰਾ ਪਾਠ ਸੁਣਾ ਤੇ ਇਸ ਨਿਰਬਲ ਦੇਹੀ ਨਾਲ ਰੱਜ ਕੇ ਮੱਥਾ ਟੇਕਾਂ ਪਰ ਇਹ ਗੱਲ ਔਖੀ ਦਿਸਦੀ ਹੈ, ਇਸ ਕਰਕੇ ਸੰਕਲਪ ਦਾ ਤਿਆਗ ਕੀਤਾ ਹੈ ।

ਬਲਵੰਤ ਸਿੰਘ—ਭੈਣ ਜੀ ! ਆਪ ਫਿਕਰ ਨਾ ਕਰੋ, ਇਹ ਗੱਲ ਔਖੀ ਨਹੀਂ ਹੈ, ਇਸ ਦਾ ਬਾਨ੍ਹਣੂ ਝਬਦੇ ਹੀ ਬੱਝ ਜਾਏਗਾ ।

ਸੁੰਦਰੀ ਬੋਲੀ (ਅੱਖਾਂ ਵਿਚ ਅੱਥਰੂ ਆ ਗਏ)—ਵੀਰ ਜੀ ! ਮੈਂ ਵੱਡੀ ਔਗਣਿਹਾਰੀ ਹਾਂ ਮੇਰੇ ਪਿੱਛੇ ਤੁਹਾਨੂੰ ਅਰ ਸਾਰੇ ਸਿੰਘਾਂ ਨੂੰ ਵਡੇ ਵਡੇ ਕਸ਼ਟ ਝੱਲਣੇ ਪਏ ਹਨ । ਮੇਰੀ ਮੁਰਾਦ ਇਹ ਸੀ ਕਿ ਮੈਂ ਭਰਾਵਾਂ ਨੂੰ ਸੁਖ ਦਿੰਦੀ ਉਲਟਾ ਸਗੋਂ ਮੈਂ ਦੁਖਾਂ ਦਾ ਕਾਰਨ ਹੁੰਦੀ ਰਹੀ ਹਾਂ ! ਮੈਂ ਗੁਰੂ ਗੋਬਿੰਦ ਸਿੰਘ ਜੀ ਅਗੇ ਕੀ ਮੂੰਹ ਦਿਆਂਗੀ ਕਿ ਅੰਮ੍ਰਿਤ ਛੱਕ ਕੇ ਮੈਂ ਕਿੰਨੀ ਕੁ ਪੰਥ ਦੀ ਸੇਵਾ ਕੀਤੀ ਹੈ ? ਕਲਗ਼ੀ ਵਾਲਾ ਸੁੰਦਰ ਚਿਹਰਾ ਜਦ ਪੁਛੇਗਾ 'ਪੁਤ੍ਰੀ ! ਕਿ ਭਲਾ ਕਰ ਕੇ ਆਈ ?'' ਉਸ ਵੇਲੇ ਮੇਰਾ ਸ਼ਰਮਿੰਦਾ ਮਨ ਕੀ ਉਤਰ ਦੇਵੇਗਾ ? ਮਾਤਾ ਸਾਹਿਬ ਦੇਵਾਂ ਜੀ ਦੇ ਪਵਿੱਤ੍ਰ ਗੋਦ ਵਿਚ ਬੈਠਣੋਂ ਇਹ ਮਨ ਲਾਜ ਖਾਏਗਾ, ਜਦ ਮਾਤਾ ਜੀ, ਪ੍ਰੇਮ-ਮਈ ਝਿੜਕ ਨਾਲ 'ਕੁਚੱਜੀ ਧੀ' ਕਰਕੇ ਸੱਦਣਗੇ ।

ਸੁੰਦਰੀ ਦੇ ਇਹ ਦਿਲ ਕੰਬਾ ਦੇਣ ਵਾਲੇ ਨਿਮਰਤਾ ਦੇ ਵਾਕ ਸੁਣਕੇ ਸਭ ਦੇ ਨੇਤ੍ਰ ਪ੍ਰੇਮ-ਮਈ ਜਲ ਨਾਲ ਭਰ ਗਏ । ਸਰਦਾਰ ਸ਼ਾਮ ਸਿੰਘ ਨੇ ਪਿਆਰ ਦੇ ਕੇ ਕਿਹਾ :—ਪੁਤ੍ਰੀ ! ਤੂੰ ਇਸਤ੍ਰੀ ਨਹੀਂ, ਦੇਵੀ ਹੈਂ, ਤੇਰੇ ਵਰਗੀਆਂ ਧਰਮੀ ਇਸਤ੍ਰੀਆਂ ਦੇ ਸਤ ਪਿੱਛੇ ਹੀ ਪੰਥ ਹੈ । ਤੂੰ ਜਿਹਾ ਅੰਮ੍ਰਿਤ ਸਫਲ ਕੀਤਾ ਹੈ ਤਿਹਾ ਹਰੇਕ ਇਸਤ੍ਰੀ ਪੁਰਖ ਕਰੇ । ਤੂੰ ਆਪਣੇ ਪਿਤਾ ਪਾਸ ਬੜੀ ਸੁਰਖ਼ਰੂ ਹੋ ਕੇ ਚੱਲੀ ਹੈ । ਮਾਤਾ ਸਾਹਿਬ ਦੇਵਾਂ ਤੇਰੇ ਵਰਗੀ ਪੁਤ੍ਰੀ ਲਈ ਗਦਗਦ ਹਨ, ਤੂੰ ਧੰਨ ਹੈ ! ਧੰਨ ਤੇਰਾ ਜਨਮ ਹੈ !! ਪੰਥ ਵਿਚ ਤੇਰੀ ਸੇਵਾ ਦੀ ਕਦਰ ਹੈ ਅਰ ਸਾਰੇ ਤੇਰੇ ਲਈ ਖੁਸ਼ੀ ਦੇ ਅਰਦਾਸੇ ਕਰਦੇ ਹਨ ।

ਸੁੰਦਰੀ—ਪਿਤਾ ਜੀ ! ਜੋ ਮੈਨੂੰ ਕਰਨਾ ਯੋਗ ਸੀ, ਸੋ ਮੈਂ ਨਹੀਂ ਕੀਤਾ ।

ਇਹ ਕਹਿ ਕੇ ਫਿਰ ਰੋ ਪਈ ਅਰ ਬੇਹੋਸ਼ ਹੋ ਗਈ । ਪਾਣੀ ਦੇ ਛੱਟੇ ਮਾਰ ਕੇ ਸੁੰਦਰੀ ਨੂੰ ਹੋਸ਼ ਵਿਚ ਲਿਆਂਦਾ ਅਰ ਕੁਝ ਸਿੰਘ

1. ਅਕਾਲ ਪੁਰਖ ਦੇ ਚਰਨਾ ਦੀ ਪ੍ਰੀਤਿ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਸਵਾਰੀ ਲੈਣ ਚਲੇ ਗਏ।

ਸਵੇਰ ਸਾਰ ਹੀ ਗੁਰੂ ਬਾਬਾ ਜੀ ਆ ਗਏ। ਉਸ ਵੇਲੇ ਦੱਸ ਬਾਰਾਂ ਸਿੰਘਾਂ ਨੇ ਕੇਸਾਂ ਸਣੇ ਇਸ਼ਨਾਨ ਕੀਤਾ, ਮਹਾਰਾਜ ਜੀ ਦਾ ਪ੍ਰਕਾਸ਼ ਕਰਕੇ ਅਖੰਡ ਪਾਠ ਆਰੰਭ ਦਿਤਾ। ਸੁੰਦਰੀ ਪਾਸ ਲੇਟੀ ਪਈ ਪਾਠ ਸੁਣਦੀ ਰਹਿੰਦੀ, ਕਿੰਨਾ ਕਿੰਨਾ ਚਿਰ ਆਸਰੇ ਸਿਰ ਬੈਠਦੀ ਥੱਕ ਜਾਂਦੀ, ਤਾਂ ਲੇਟ ਜਾਂਦੀ ਤਬ ਬੀ ਮਨ ਨਾ ਥੱਕਦਾ, ਦਿਲ ਨਾ ਅੱਕਦਾ, ਸਗੋਂ ਇਹ ਦਸ਼ਾ ਹੋ ਰਹੀ ਸੀ ਜੋ ਮੀਂਹ ਵਰਸੇ ਪਰ ਧਰਤੀ ਦੀ ਹੁੰਦੀ ਹੈ। ਸੁੰਦਰੀ ਦਾ ਲੂੰ ਲੂੰ ਨਾਮ ਵਿਚ ਰੱਤ ਹੋਇਆ ਸੀ ਤੇ ਆਨੰਦ ਦੇ ਸਮੁੰਦਰ ਵਿਚ ਇਸ਼ਨਾਨ ਕਰ ਰਹੀ ਸੀ। ਸੋਲਾਂ ਪਹਿਰਾਂ ਮਗਰੋਂ ਪਾਠ ਤਿਆਰ ਹੋਇਆ, ਸਭ ਖਾਲਸੇ ਦਾ ਦੀਵਾਨ ਆ ਲਗਾ, ਪਹਿਲੋ ਸਭ ਨੇ ਰਲ ਕੇ ਸ਼ਬਦ ਗਾਵੇਂ, ਫੇਰ ਭੋਗ ਪਾਇਆ, ਅਨੰਦ ਪੜ੍ਹਿਆਂ, ਆਰਤੀ ਉਚਾਰੀ, ਪ੍ਰਸ਼ਾਦ ਵਰਤਿਆ, ਸੁੰਦਰੀ ਨੇ ਵਡੇ ਪ੍ਰੇਮ ਨਾਲ ਕੁਣਕਾ ਛਕਿਆ ਅਰ ਅਕਾਲ ਪਰਖ ਦਾ ਸ਼ੁਕਰ ਕੀਤਾ ਤੇ ਇਉਂ ਕਹਿਣ ਲੱਗੀ:—

"ਮੇਰਿਓ ਵੀਰੋ! ਮੇਰੀਓ ਭੈਣੋ! ਇਕ ਬੇਨਤੀ ਤੁਹਾਡੀ ਪ੍ਰਾਹੁਣੀ ਭੈਣ ਕਰਦੀ ਹੈ: ਵਿਛੋੜਾ ਭਾਵੇਂ ਦੁਖਦਾਈ ਹੁੰਦਾ ਹੈ, ਪਰ ਮੈਂ ਇਸ ਕਰਕੇ ਦੁਖੀ ਨਹੀਂ, ਕਿਉਂਕਿ ਸਾਡਾ ਆਤਮਾ ਦਾ ਮੇਲ ਕਦੇ ਨਹੀਂ ਟੁੱਟਣ ਲੱਗਾ, ਅਸੀਂ ਸਾਰੇ ਬੈਕੁੰਠੀ ਜੀਵ ਹਾਂ ਅਰ ਬੈਕੁੰਠ ਬੀ ਸਾਧ ਸੰਗਤ ਦਾ ਹੈ, ਪਰ ਮੈਂ ਇਹ ਆਖੇ ਬਿਨਾਂ ਨਹੀਂ ਰਹਿ ਸਕਦੀ ਕਿ ਉਸ ਹਾਕਮ ਦੀ ਮੈਂ ਰਿਣੀ ਹਾਂ ਮੇਰੀ ਮਾਂਦਗੀ ਪਰ ਉਸ ਨੇ ਰੁਪੱਯਾ ਖ਼ਰਚ ਕੀਤਾ ਹੈ, ਤੁਸਾਂ ਕੁਝ ਰੁਪੱਯਾ ਉਸ ਨੂੰ ਪੁਚਾ ਦੇਣਾ, ਜੋ ਮੈਂ ਰਿਣੀ ਨਾ ਰਹਾਂ"। ਸ਼ਾਮ ਸਿੰਘ ਨੇ ਕਿਹਾ "ਬਹੁਤ ਹੱਛਾ! ਕੁਝ ਫਿਕਰ ਨਾ ਕਰੋ। ਸਿਰ ਦੇ ਜ਼ੋਰ ਪੁਚਾਵਾਂਗੇ, ਤੁਸੀਂ ਸੰਕਲਪ ਨਾ ਰੱਖੋ।"

ਸੁੰਦਰੀ—ਪਿਆਰੇ ਵੀਰੋ! ਗੁਰੂ ਤੁਹਾਡਾ ਰਾਖਾ ਹੈ, ਤੁਹਾਨੂੰ ਕਈ ਭੀੜਾਂ ਪੈਣਗੀਆਂ, ਸੰਗ੍ਰਾਮ ਆਉਣਗੇ, ਪਰ ਤੁਸੀਂ ਸਭ ਥੋਂ ਪਾਰ ਹੋ ਕੇ ਰਾਜ ਭੋਗੋਗੇ। ਮੇਰੀ ਪ੍ਰਾਰਥਨਾ ਹੈ ਕਿ ਤੁਸੀਂ ਆਪਣੀਆਂ ਇਸਤ੍ਰੀਆਂ ਨੂੰ ਸਾਥੀ ਜਾਣਿਓ ਤੇ ਨੀਚ ਨਾ ਬਣਾਇਓ। ਜਦ ਉਹਨਾਂ ਨੂੰ ਨੀਚ ਜਾਣੋਗੇ, ਉਹਨਾ ਪਰ ਬੇਤਰਸ ਕਰੜਾਈ ਕਰੋਗੇ, ਅਰ ਜਦ ਪਰ-ਨਾਰੀਆਂ ਨੂੰ ਮੰਦੀ ਦ੍ਰਿਸ਼ਟੀ ਨਾਲ ਦੇਖੋਗੇ ਤਦ ਹੀ ਆਪਣੇ ਤੇਜ ਪ੍ਰਤਾਪ ਦਾ ਗਿਰਾਉ ਜਾਣਿਓ। ਸ਼ਾਸਤ੍ਰਾਂ ਵਿਚ ਇਸਤ੍ਰੀ ਸ਼ੂਦਰ ਲਿਖੀ ਹੈ, ਸਾਡੇ ਦਸਾਂ ਹੀ ਗੁਰਾਂ ਨੇ ਸਲਾਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਉਪਮਾਂ ਲਿਖੀ ਹੈ ਤੇ ਨਾਮ ਬਾਣੀ ਦਾ ਅਧਿਕਾਰ ਇਸਤ੍ਰੀ ਨੂੰ ਪਰਾ ਦਿੱਤਾ ਹੈ। ਤਿਵੇਂ ਦਸਵੇਂ ਗੁਰੂ ਜੀ ਨੇ ਅੰਮ੍ਰਿਤ ਮਾਈਆਂ ਨੂੰ ਵੀ ਬਖ਼ਸ਼ਿਆ ਹੈ ਤੇ ਮਾਤਾ ਸਾਹਿਬ ਜੀ ਦੇ ਪਵਿੱਤਰ ਹੱਥਾ ਨੇ ਅੰਮ੍ਰਿਤ ਵਿਚ ਪਤਾਸੇ ਪਾਏ ਹਨ, ਅਰ ਹੁਣ ਠੀਕ ਤੁਸੀਂ ਅਸਾਂ ਤੇ ਦਇਆ ਕਰਦੇ ਹੋ, ਜਾਨਾਂ ਹੂਲ ਕੇ ਰਾਖੀਆਂ ਕਰਦੇ ਹੋ, ਤੇ ਸਤਿਕਾਰ ਦੇਂਦੇ ਹੋ,ਤਦੇ ਹੀ ਅਸੀਂ ਐਡੇ ਅਪਦਾ ਕਾਲ ਵਿਚ ਅਰ ਵੈਰੀਆ ਦੇ ਸਮੁੰਦਰ ਵਿਚ ਭੀ ਘਿਰੇ ਹੋਏ ਭੀ ਸਹੀ ਸਲਾਮਤ ਗੱਜ ਰਹੇ ਹਾਂ।

(ਧਰਮ ਕੌਰ ਆਦਿ ਵਲ ਤੱਕ ਕੇ) ਹੇ ਭੈਣੋਂ! ਤੁਸੀਂ ਬੀ ਜਦ ਤਕ ਸ਼ੁੱਧ ਸਿੰਘਣੀਆਂ, ਤਦ ਤੀਕ ਪੰਥ ਤਕੜਾ ਹੈ, ਜਦ ਪਤੀ ਸਿੰਘ ਤੇ ਤੁਸੀਂ ਕੁਝ ਹੋਰ ਹੋਈਆਂ, ਤਦੋਂ ਹੀ ਤੁਹਾਡੀ ਗਤੀ ਮਾੜੀ ਹੋ ਜਾਏਗੀ। ਤੀਵੀਂ ਉਲਾਦ ਦੀ ਪਿਆਰੀ ਹੈ, ਉਲਾਦ ਪਿੱਛੇ ਗੁਰੂ ਪੀਰ ਕਿਸੇ ਦੀ ਪਰਵਾਹ ਨਹੀਂ ਕਰਦੀ। ਬੱਸ, ਤੁਸੀਂ ਗੁਰੂ ਗੋਬਿੰਦ ਸਿੰਘ ਜੀ ਤੋਂ ਮੂੰਹ ਮੋੜ ਕੇ ਜਦੋਂ ਹੋਰ ਪੂਜਾ ਤੇ ਨੇਮ ਧਾਰੇ, ਤਦੋਂ ਹੀ ਸ਼ੂਦਰਾਂ ਵਾਂਙੂ ਹੋ ਜਾਓਗੀਆਂ। ਤੁਹਾਡੀ ਸੰਤਾਨ ਬੀ ਗਿੱਦੜ ਹੋ ਜਾਏਗੀ, ਦੁਰਕਾਰ ਤੁਹਾਡੇ ਹਿੱਸੇ ਆਵੇਗੀ ਅਰ ਸਤਿਕਾਰ ਉਡ ਜਾਏਗਾ। ਮਾਯਾ ਦੇ ਚਮਤਕਾਰਾਂ ਵਿਚ ਨਾ ਫਸਣਾ, ਇਹ ਥੋੜੇ ਦਿਨਾਂ ਦੇ ਹਨ। ਸਦਾ ਰਹਿਣ ਵਾਲੇ ਆਪਣੇ ਆਤਮਾ ਦੀ ਭਲਿਆਈ ਵੱਲ ਵਧੇਰੇ ਖਿਆਲ ਰੱਖਣਾ।

ਮੇਰੇ ਵੀਰੋ! ਮੇਰੀ ਬੇਨਤੀ ਨਾ ਭੁਲਣੀ, ਤੀਵੀਂ ਦਾ ਸਤਿਕਾਰ ਤੇ ਪੰਥ ਵਿਚ ਪਵਿੱਤ੍ਰਤਾ ਤੇ ਪਵਿੱਤ੍ਰ ਦ੍ਰਿਸ਼ਟੀ ਅਜਿਹੀ ਰੱਖਣੀ ਕਿ ਜਿਹੀ ਤੁਸਾਂ ਮੇਰੇ ਨਾਲ ਵਰਤਣ ਵਰਤੀ ਹੈ। ਭਰਾਵੋ, ਜਦ ਤੁਸੀਂ ਰਾਜੇ ਸਰਦਾਰ ਹੋਵੋਗੇ, ਕਿਸੇ ਸਿੰਘ ਨੂੰ ਛੋਟਾ ਨਾ ਜਾਣਨਾ, ਸਾਡੇ ਵਿਖੇ ਧਨ ਪ੍ਰਧਾਨ ਨਹੀਂ, ਕਰਨੀ ਪ੍ਰਧਾਨ ਹੈ। ਹੱਛਾ ਥੋੜਾ ਜਲ ਲਿਆਓ, ਮੈਂ ਮੂੰਹ ਹੱਥ ਧੋਂਦੀ ਹਾਂ।

ਇਸ ਵੇਲੇ ਸੁੰਦਰੀ ਦਾ ਚਿਹਰਾ ਚੰਦ ਵਾਂਗ ਚਮਕ ਰਿਹਾ ਸੀ, ਇਕ ਤਰ੍ਹਾਂ ਦਾ ਤੇਜ ਸੂਰਜ ਦੀਆਂ ਕਿਰਨਾਂ ਵਾਂਗੂ ਉਸ ਦੇ ਰੂਪ ਦੇ ਦੁਆਲੇ ਭਾਸਦਾ ਸੀ, ਸੱਭੇ ਹਰਿਆਨ ਸਨ ਕਿ ਇਸ ਕਮਜ਼ੋਰੀ ਵਿਚ ਬਲ ਕਿਥੋਂ ਆ ਗਿਆ? ਹਿਰਦੇ ਵਿਜੋਗ ਸਿਰੇ ਤੇ ਪਹੁੰਚਾ ਵੇਖ ਕੇ ਵਿਚੋਂ ਵਿਚ ਹਿਲਦੇ ਸਨ, ਪਰ ਭਾਣੇ ਵੱਲ ਰੁਖ਼ ਕਰ ਰਹੇ ਸਨ। ਧਰਮ ਕੌਰ ਤਾਂ ਭੈਣ ਦੇ ਵਿਛੋੜੇ ਨੂੰ ਵੇਖ ਕੇ ਅੰਦਰੋਂ-ਅੰਦਰ ਘੋਰੀਆਂ ਖਾ ਰਹੀ ਸੀ। ਦੀਵਾਨ ਵਿਚ ਭੀ ਇਕ ਵੈਰਾਗ ਦਾ ਪ੍ਰਭਾਊ ਛਾ ਰਿਹਾ ਸੀ।

ਜਲ ਆਇਆ, ਸੁੰਦਰੀ ਨੇ ਮੂੰਹ ਹੱਥ ਧੋਤਾ। ਧਰਮ ਕੌਰ ਦੇ ਆਸਰੇ ਢੋ ਲਾ ਕੇ ਵਡੇ ਪ੍ਰੇਮ ਨਾਲ ਜਪੁਜੀ ਦਾ ਪਾਠ ਕੀਤਾ ਅਰ ਭੋਗ ਪਾ ਕੇ ਅਰਦਾਸਾ ਸੋਧਿਆ, ਆਪਣੇ ਪਾਪਾਂ ਦੀ ਭੁੱਲ ਬਖਸ਼ਾਈ ਤੇ ਹਿੰਮਤ ਨਾਲ ਦੋਵੇਂ ਹੱਥ ਜੋੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਅੱਗੇ ਮੱਥਾ ਟੇਕਿਆ ਤੇ ਇਹ ਤੁਕਾਂ ਪੜ੍ਹੀਆਂ:—

ਮੇਲਿ ਲੇਹ ਦਇਆਲ ਢਹਿ ਪਏ ਦੁਆਰਿਆ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ॥

[ਜੈਤਸਰੀ ਵਾਰ ਮ: ੫

ਸੁਦਰੀ ਦਾ ਮੱਥਾ ਧਰਤੀ ਤੋਂ ਨਾ ਚੁਕਿਆ ਗਿਆ, ਕਿੰਨਾ ਚਿਰ ਲੰਘ ਗਿਆ। ਜਦ ਘਬਰਾ ਕੇ ਬਲਵੰਤ ਸਿੰਘ ਨੇ ਸਿਰ ਚੁਕਿਆ ਤਾਂ ਕੀ ਡਿੱਠਾ, ਸੁਦਰੀ ਤੁਰ ਗਈ, ਸੁੰਦਰੀ ਪਿਤਾ ਪਾਸ ਚਲੀ ਗਈ, ਹਾਂ! ਸਤਵੰਤੀ ਦਾ ਖਾਲੀ ਪਿੰਜਰ ਪਿਆ ਹੈ।

ਉਸ ਵੇਲੇ ਸ਼ਬਦ ਗਾਉਂਦੇ ਤੇ ਭਜਨ ਕਰਦੇ ਖ਼ਾਲਸੇ ਨੇ ਮਾਤਾ ਸਾਹਿਬ ਦੇਵਾਂ ਦੀ ਪਿਆਰੀ ਸੁੰਦਰ ਕੌਰ ਦਾ ਸ਼ਰੀਰ ਅਗਨੀ ਦੇ ਹਵਾਲੇ ਕੀਤਾ ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਕੇ ਦਸਵੇਂ ਦਿਨ ਭੋਗ ਪਾਇਆ।

ਇਸ ਦੇ ਚਲਾਣੇ ਦਾ ਵੈਰਾਗ ਸਾਰੇ ਪੰਥ ਵਿਖੇ ਹੋਇਆ, ਪਰ ਧਰਮ ਕੌਰ ਆਪਣੀ ਪਿਆਰੀ ਰੱਖਯਕ ਦਾ ਵਿਛੋੜਾ ਨਾ ਸਹਾਰ ਸਕੀ, ਦਿਨੋ ਦਿਨ ਲਿੱਸੀ ਹੁੰਦੀ ਗਈ ਤੇ ਕੋਈ ਯਾਰੀਂ ਦਿਨੀਂ ਪੂਰੇ ਸਿਦਕ ਵਿਚ ਚਲਾਣਾ ਕਰ ਗਈ। ਬਲਵੰਤ ਸਿੰਘ ਭਾਵੇਂ ਵੈਰਾਗ ਵਿਚ ਨਿਬ੍ਰਿਤ ਹੋ ਕੇ ਏਕਾਂਤ ਭਜਨ ਕਰਨਾ ਚਾਹੁੰਦਾ ਸੀ, ਪਰ ਸਿੰਘਾਂ ਨੇ ਉਸ ਨੂੰ ਨਾ ਜਾਣ ਦਿੱਤਾ ਕਿ ਵਿਹਾਰ ਪਰਮਾਰਥ ਦੋਵੇਂ ਨਿਬਾਹੁਣੇ ਚਾਹੀਦੇ ਹਨ, ਅੰਦਰ ਦਾ ਤਿਆਗ ਕਰਨਾ ਹੈ, ਨਾਮ ਨਾਲ ਲਿਵ ਰਖਣੀ ਹੈ, ਕ੍ਰਿਯਾ ਵਿਚ ਵਸਦਿਆਂ ਤੇ ਕੰਮ ਕਰਦਿਆਂ ਨਿਰਲੇਪ ਰਹਿਣਾ ਹੈ। ਉਧਰੋਂ ਦੁਰਾਨੀ ਦੇ ਫੇਰ ਚੜ੍ਹ ਆਉਣ ਦੀਆਂ ਸੂਹਾਂ ਮਿਲ ਰਹੀਆਂ ਸਨ, ਇਸ ਕਰ ਕੇ ਬਲਵੰਤ ਸਿੰਘ "ਕਰਮ ਕਰਤ ਹੋਵੇ ਨਿਹਕਰਮ" ਦੇ ਹੁਕਮ ਮੂਜਬ ਪੰਥ ਸੇਵਾ ਪਰ ਤਤਪਰ ਹੀ ਰਿਹਾ।

ਇਤੀ

# ਅੰਤਿਕਾ—1

ਜੋ ਪੁਸਤਕ ਆਪ ਦੇ ਇਸ ਵੇਲੇ ਹੱਥ ਵਿਚ ਹੈ, ਇਹ ਪਹਿਲੋਂ ਪਹਿਲ ਸੰਮਤ ੪੨੯ ਗੁ: ਨਾ: ਸਾ: ਭਾਦਰੋਂ, ੧੮੯੮ ਈ: ਵਿਚ ਛਪੀ ਸੀ, ਲਿਖੀ ਤਾਂ ਇਸ ਤੋਂ ਪਹਿਲਾਂ ਗਈ ਹੋਵੇਗੀ । ਇਸ ਦੇ ਲਿਖੇ ਜਾਣ ਦਾ ਆਧਾਰ ਇਹ ਗੀਤ ਹੈ ਜੋ ਤਦੋਂ ਬੀ ਇਸ ਵਿਚ ਛਪਿਆ ਸੀ । ਇਹ ਗੀਤ ਪੁਰਾਤਨ ਹੈ ਤੇ ਪੁਰਾਤਨ ਮਾਈਆਂ ਗਾਇਆ ਤੇ ਇਸ ਵਿਚ ਦਾ ਹਾਲ ਸੁੰਦਰੀ ਵਾਲਾ ਸੁਣਾਇਆ ਕਰਦੀਆਂ ਸਨ । ਉਹ ਗੀਤ ਇਹ ਹੈ—

ਗੀਤ

ਨਣਦ ਭਰਜਾਈ ਚੀਣਾ ਛੜਦੀਆਂ, ਫ਼ੌਜ ਮੁਗ਼ਲਾਂ ਦੀ ਚੜ੍ਹ ਆ !
ਹਾਏ ਵੇ ਸਿਪਾਹੀ ਜਾਂਦਿਆ ।
ਘਰ ਨਹੀਂ ਸੀ ਰਾਂਝਾ, ਆਪਣੀ ਗੋਰੀ ਨੂੰ ਕੌਣ ਛੁਡਾ। ਹਾਏ ਵੇ :
ਉਡੀਂ ਉਡੀਂ ਵੇ ਕਾਗ ਸੁਲੱਖਣੇ !
ਕਹਿ ਮੇਰੇ ਬਾਪ ਨੂੰ ਧੀ ਪਕੜੀ ਵੀ ਜਾ । ਹਾਏ ਵੇ :
ਮੁਹਰਾਂ ਦਿਆਂ ਡੇਢ ਲੱਖ ਰੁਪਏ ਦਿਆਂ ਲੱਖ ਚਾਰ,
ਮਿੰਨਤ ਮੁਥਾਜੀ ਕਰ ਕੇ ਧੀ ਲਊਂਗਾ ਛੁਡਾ ! ਹਾਏ ਵ :
ਅੱਗ ਲਾਵਾਂ ਤੇਰੇ ਲੱਖਾਂ ਨੂੰ ਮੋਹਰਾਂ ਜਲ ਜਾ ;
ਐਸੀ ਸੁੰਦਰ ਸੋਹਣੀ ਸਾਥੋਂ ਛਡੀਆ ਨਾ ਜਾ । ਹਾਏ ਵੇ :
ਉਡੀਂ ਉਡੀਂ ਵੇ ਕਾਗ ਸੁਲੱਖਣੇ ! ਮੇਰੇ ਵੀਰ ਕੋਲ ਜਾ ।
ਜਾ ਕਹੀ ਮੇਰੇ ਵੀਰ ਨੂੰ ਭੈਣ ਪਕੜੀ ਵੀ ਜਾ । ਹਾਏ ਵੇ :
ਮੋਤੀ ਦਿਆਂਗਾ ਡੇਢ ਸੌ ਮੁਹਰਾਂ ਦਿਆਂ ਲਖ ਚਾਰ ।
ਹੱਥ ਜੋੜ ਕਰ ਬੇਨਤੀ ਭੈਣ ਲਵਾਂਗਾ ਛੁਡਾ । ਹਾਏ ਵੇ :
ਅੱਗ ਲਾਵਾਂ ਤੇਰੇ ਮੋਤੀਆ ਮੋਹਰਾਂ ਜਲ ਜਾ,
ਐਸੀ ਸੰਦਰ ਸੋਹਣੀ ਸਾਥੋਂ ਛਡੀਆ ਨਾ ਜਾ। ਹਾਏ ਵੇ :
ਉਡੀਂ ਉਡੀਂ ਵੇ ਕਾਗ ਸੁਲੱਖਣੇ ! ਮੇਰੇ ਕੰਤ ਕੋਲ ਜਾ,
ਆਖੀਂ ਮੇਰੇ ਕੰਤ ਨੂੰ ਨਾਰ ਪਕੜੀ ਵੀ ਜਾ । ਹਾਏ ਵੇ :
ਹੀਰੇ ਦਿਆਂ ਇਕ ਲਖ ਲਾਲ ਲਖ ਚਾਰ,
ਦੋ ਘੜੀਆਂ ਦੀ ਬੇਨਤੀ ਸੋਹਣੀ ਲਊਂ ਜਾ ਛੁਡਾ । ਹਾਏ ਵੇ :
ਅੱਗ ਲਾਵਾਂ ਤੇਰੇ ਹੀਰਿਆਂ ਲਾਲਾਂ ਜਲ ਜਾ,
ਐਸੀ ਸੁੰਦਰ ਸੋਹਣੀ ਸਾਥੋਂ ਛਡੀਆ ਨਾ ਜਾ । ਹਾਏ ਵੇ :
ਜਾਹ ਬਾਪ ਘਰ ਆਪਣੇ ਰੱਖਾਂ ਤੇਰੜੀ ਲਾਜ,
ਮੁਗ਼ਲਾਂ ਦਾ ਖਾਣਾ ਨਾ ਖਾਵਾਂ, ਮੈਂ ਖੜੀ ਜਲ ਜਾਂ । ਹਾਏ ਵੇ :
ਜਾਹ ਵੀਰ ਘਰ ਆਪਣੇ ਰੱਖਾਂ ਤੇਰੜੀ ਲਾਜ,
ਮੁਗ਼ਲਾਂ ਦਾ ਪਾਣੀ ਨਾ ਪੀਵਾਂ ਮੈਂ ਖੜੀ ਜਲ ਜਾਂ । ਹਾਏ ਵੇ :
ਜਾਹ ਕੰਤ ਘਰ ਆਪਣੇ ਰੱਖਾਂ ਤੇਰੜੀ ਲਾਜ,
ਮੁਗ਼ਲਾਂ ਦੀ ਸੇਜੇ ਨਾ ਚੜ੍ਹਾਂ ਮੈਂ ਖੜੀ ਜਲ ਜਾਂ । ਹਾਏ ਵੇ :
ਬਾਪ ਹਮਾਰਾ ਡਿੱਗ ਪਿਆ ਵੀਰ ਪਿਆ ਗ਼ਸ਼ ਖਾ,
ਕੰਤ ਹਮਾਰਾ ਹੱਸ ਪਿਆ ਕਰਸਾਂ ਹੋਰ ਵਿਆਹ । ਹਾਏ ਵੇ :
ਮੁਗ਼ਲ ਗਿਆ ਸੀ ਪਾਣੀਏ ਪਿੱਛੋਂ ਗੋਰੀ ਚਿਖਾ ਬਨਾ,
ਜਲਣ ਲੱਗੀ ਸੀ ਭੈਣੜੀ ਉਤੋਂ ਵੀ ਵੀਰ ਗਯਾ ਆ । ਹਾਏ ਵੇ...

ਸੁੰਦਰੀ ਕਿਵੇਂ ਤੇ ਕਿਉਂ ਲਿਖੀ ਗਈ ? ਇਹ ਅਸੀ ਸੁੰਦਰੀ ਕਰਤਾ ਜੀ ਦੇ ਆਪਣੇ ਲਿਖੇ ਵਾਕਾਂ ਵਿਚ ਹੀ ਦੱਸਦੇ ਹਾਂ :

"ਸੁੰਦਰੀ ਦੇ ਸਮਾਚਾਰ ਅਰ ਖਾਲਸੇ ਦੇ ਹੋਰ ਹਾਲਾਤ ਜੋ ਇਸ ਪੁਸਤਕ ਵਿਚ ਲਿਖੇ ਹਨ ਅਸਾਂ ਪੰਥ ਪ੍ਰਕਾਸ਼, ਖਾਲਸਾ ਤਾਰੀਖ ਤੇ ਹੋਰ ਕਈ ਇਤਿਹਾਸਾ ਅਰ ਬਿਰਧ ਤੀਵੀਆਂ ਪੁਰਖਾਂ ਤੋਂ ਸੁਣ ਕੇ ਕੱਠੇ ਕਰ ਕੇ ਇਕ ਸ਼੍ਰੇਣੀ ਵਿਚ ਗੁੰਦ ਕੇ ਅਰ ਟੁੱਟੇ ਸਿਲਸਲਿਆਂ ਨੂੰ ਮਿਲਾ ਕੇ ਲਿਖੇ ਹਨ : ਇਸ ਪੁਸਤਕ ਦੇ ਲਿਖਣ ਤੋਂ ਸਾਡਾ ਤੱਤਪਰਜ ਇਹ ਹੈ ਕਿ ਪੁਰਾਣੇ ਸਮਾਚਾਰ ਪੜ੍ਹ ਸੁਣ ਕੇ ਸਿੱਖ ਲੋਕ ਆਪਣੇ ਧਰਮ ਵਿਚ ਪੱਕੇ ਹੋਣ, ਪਰਮੇਸ਼ੁਰ ਦੀ ਭਗਤੀ ਤੇ ਜਗਤ ਦੇ ਵਿਹਾਰ ਦੋਹਾਂ ਨੂੰ ਨਿਬਾਹੁਣ, ਕੁਰੀਤੀਆਂ ਦਾ ਤਿਆਗ ਹੋਵੇ, ਧਰਮ ਦਾ ਵਾਧਾ ਹੋਵੇ ਅਰ ਸਿੱਖਾਂ ਨੂੰ ਆਪਣੇ ਉੱਤਮ ਅਸੂਲ ਪਿਆਰੇ ਲੱਗਣ, ਆਪਣੇ ਵਿਚ ਜਥੇਬੰਦ ਹੋ ਕੇ ਸਿੰਘ ਦੂਜੀਆਂ ਕੌਮਾਂ ਨੂੰ ਇਕ-ਰਸ ਜਾਣ ਕੇ ਕਿਸੇ ਨਾਲ ਅਤਿ ਵੈਰ ਤੇ ਕਸ ਨਾਲ ਅਤਿ ਮੋਹ ਨਾ ਕਰਨ ਸਗੋਂ 'ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ' ਵਾਲੀ ਗੁਰੂ ਸਿਖਯਾ ਪੁਰ ਟੁਰ ਕੇ ਅਟੱਲ ਰਹਿਣ ।"

ਸੁੰਦਰੀ ਛਪੀ ਨੂੰ ਅੱਜ (੧੯੩੩ ਈ:) ਵਿਚ ੩੫ ਕੁ ਬਰਸ ਹੋ ਗਏ ਹਨ, ਉਸ ਸਮੇਂ ਦੇ ਹਾਲ, ਜਦੋਂ ਲਿਖੀ ਗਈ ਸੀ, ਇਸ ਵੇਲੇ ਸਾਡੀਆਂ ਅੱਖਾਂ ਅੱਗੇ ਨਹੀਂ ਹਨ ਤੇ ਉਸ ਤੋਂ ਬੀ ਪੰਝੀ ਕੁ ਵਰ੍ਹੇ ਪਹਿਲਾਂ ਸਿੱਖਾਂ ਦੀ ਹਾਲਤ ਬਹੁਤ ਦਰਦਨਾਕ ਸੀ, ਜਿਸ ਨੂੰ ਵੇਖ ਕੇ ਸਿੰਘ ਸਭਾ ਮੂਵਮੈਂਟ ਟੁਰੀ ਸੀ। ਇਸ ਸਮੇਂ ਪਰ ਇਕ ਸਰਸਰੀ ਨਜ਼ਰ ਪਾਇਆਂ ਸਾਨੂੰ ਪਤਾ ਲਗੇਗਾ ਕਿ ਇਹ ਪੋਥੀ ਕਿਸ ਸਮੇਂ ਲਿਖੀ ਗਈ ਤੇ ਇਸ ਦਾ ਕੀ ਫਲ ਹੋਇਆ ।

ਅਚਾਨਕ ਰਾਜ ਗੁਆਚਣ ਦੀ ਸੱਟ ਖਾ ਕੇ ਸਿੱਖ ਅਸਚਰਜ ਦਸ਼ਾ ਵਿਚ ਜਾ ਪਏ । ਤੇਜ ਘਟ ਗਿਆ ਸੀ, ਤੇ ਅਨਮਤੀ ਪ੍ਰਭਾਵ ਪੂਰਾ ਛਾ ਗਿਆ ਸੀ, ਗੁਰਪੁਰਬ ਮਾਨੋਂ ਨਾ ਹੋਇਆਂ ਤੁੱਲ ਸਨ, ਗੁਰ ਮਰਿਯਾਦਾ ਮਾਨੋ ਲੋਪ ਸੀ, ਜਥੇਬੰਦੀ ਅਣਹੋਂਦ ਵਰਗੀ ਢਿੱਲੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਮਗਰਲ ਸਮੇਂ ਦਰਬਾਰ ਵਿਚ

ਅਨਮਤੀ ਜ਼ੋਰ ਵਧ ਜਾਣ ਕਰਕੇ ਸਿੱਖੀ ਵਿਚ ਰਲੇ ਪੈ ਗਏ ਸਨ। ਰਾਜ ਜਾਣ ਦੇ ਮਗਰੋਂ ਇਹ ਹਾਲ ਸੀ ਕਿ ਸਾਡੇ ਮੰਦਰਾਂ ਵਿਚ ਬੁੱਤਪ੍ਰਸਤੀ ਤੇ ਘਰਾਂ ਵਿਚ ਅਨਮਤਿ ਪ੍ਰਵਸ਼ ਕਰ ਗਈ ਸੀ। ਸਿੱਖ ਮਾਵਾਂ ਵਿਚ ਆਦਰਸ਼ ਮਿਲਗੋਭਾ ਜਿਹਾ ਹੋ ਗਿਆ ਸੀ। ਸਿੱਖ ਧੀਆਂ ਦੂਜੇ ਅਵਤਾਰਾਂ ਦੇ ਗੀਤ ਗਾਉਂਦੀਆਂ ਤੇ ਆਰਤੀਆਂ ਉਤਾਰਦੀਆਂ ਸਨ। ਗਿਆਨੀਆਂ ਨੂੰ ਪੁਰਾਣਕ ਤੇ ਸੂਫ਼ੀਆਂ ਦੇ ਰੰਗ ਚੜ੍ਹ ਗਏ ਸਨ, ਗੁਰਦੁਆਰੀਏ ਆਪ ਸਿੱਖਾਂ ਵਿਰੁਧ ਰਸਮਾਂ ਸ਼ਾਮਲ ਕਰ ਬੈਠੇ ਸਨ। ਇਸ ਦਸ਼ਾ ਨੂੰ ਦੇਖ ਕੇ ਕੁਝ ਪੰਥ ਦਰਦੀਆਂ ਨੇ ਸ੍ਰੀ ਅੰਮ੍ਰਿਤਸਰ ਜੀ ਵਿਚ ਤੇ ਫੇਰ ਲਾਹੌਰ ਵਿਚ ਸਿੰਘ ਸਭਾਵਾਂ ਕਾਇਮ ਕੀਤੀਆਂ ਤੇ ਫੇਰ ਹੋਰ ਥਾਵਾਂ ਤੇ ਕਾਇਮ ਹੋਈਆਂ। ਫੇਰ ਖਾਲਸਾ ਦੀਵਾਨ ਅੰਮ੍ਰਿਤਸਰ ਤੇ ਮਗਰੋਂ ਲਾਹੌਰ ਦੀਵਾਨ ਬਣੀਆ ਸਿੰਘ ਸਭਾਵਾਂ ਦਾ ਮੰਤੱਵਯ ਕੰਮ ਵਿਚੋਂ ਅਨਮਤੀ ਖਿਆਲਾਤ ਤੇ ਅਨਮਤਿ ਰੀਤਾਂ ਰਸਮਾਂ ਕੱਢ ਕੇ ਨਿਰੋਲ ਗੁਰਮਤਿ ਦੇ ਖਿਆਲਾਤ ਤੇ ਸਿੱਖ ਰਸਮਾ ਦਾ ਪ੍ਰਚਾਰ ਕਰਨਾ ਤੇ ਪੰਥ ਨੂੰ ਜਥੇਬੰਦ ਕਰਨਾ ਸੀ।

ਪ੍ਰੰਤੂ ਮੁੱਢ ਵਿਚ ਸਿੰਘ ਸਭਾ ਤਹਿਰੀਕ ਦਾ ਬਾਹਰਲਾ ਜ਼ੋਰ ਅਨਮਤੀ ਰੀਤਾਂ ਕੱਢਣ, ਭਾਈਚਾਰਕ ਸੁਧਾਰ ਤੇ ਵਿਦਯਕ ਕੌਮਾਂ ਵੱਲ ਹੀ ਰਿਹਾ ਤੇ ਅਭਾਗਤਾ ਨਾਲ ਸਿੰਘ ਸਭਾ ਆਰੰਭ ਹੋਣ ਤੋਂ ਕੁਛ ਸਮੇਂ ਮਗਰੋਂ ਦੋ ਧੜੇ ਬਣ ਗਏ, ਜਿਸ ਕਰਕੇ ਜਥੇਬੰਦੀ ਦੇ ਕੰਮ ਨੂੰ ਭਾਰੀ ਸੱਟ ਵਜੀ।

ਇਹ ਸਮਾਂ ਸੀ ਜਦੋਂ ਪੰਥ ਵਿਚ ਕੌਮੀ ਜੀਵਨ, ਜਥੇਬੰਦੀ, ਧਰਮ ਭਾਵ, ਬਾਣੀ ਤੇ ਨਾਮ ਅਤੇ ਸਤਿਗੁਰੂ ਦੇ ਚਰਨਾਂ ਦੇ ਪਿਆਰ ਦੀ ਰੌ ਪੈਦਾ ਕਰਨ ਦੀ ਭਾਰੀ ਲੋੜ ਸੀ ਤੇ ਜ਼ਰੂਰੀ ਸੀ ਕਿ ਪੁਰਾਤਨ ਸਿੱਖ ਇਤਿਹਾਸ ਖਾਲਸੇ ਦਾ ਅਸਲੀ ਪੰਥਕ ਜੀਵਨ ਤੇ ਕਾਰਨਾਮੇ ਕੌਮ ਦੇ ਅੱਗੇ ਰੱਖੇ ਜਾਣ।

ਇਸ ਵੇਲੇ, ਅਰਥਤ ੧੮੯੩ ਈ: ਦੇ ਲਗ ਪਗ, ਇਸ ਪੁਸਤਕ ਦੇ ਕਰਤਾ ਜੀ ਦੇ ਦਿਮਾਗ ਵਿਚ, ਜੋ ਅਜੇ ਛੋਟੀ ਉਮਰ ਵਿਚ ਸੇ, 'ਧਰਮ ਭਾਵ' ਦਾ ਫੈਲਣਾ ਇਕ ਦਾਰੂ ਦਿੱਸ ਰਿਹਾ ਸੀ ਕਿ ਜਿਸ ਨਾਲ ਪੰਥ ਵਿਚ ਕੁਰਬਾਨੀ ਦਾ ਮਾਦਾ ਪੈਦਾ ਹੋ ਕੇ ਮੈਤ੍ਰੀ ਤੇ ਜਥੇਬੰਦੀ ਦੀ ਆਸ ਹੋ ਸਕਦੀ ਸੀ।

ਇਸ ਆਸ ਨਾਲ ੧੮੯੩-੧੮੯੪ ਈ: ਵਿਚ ਖਾਲਸਾ ਟਰੈਕਟ ਸੁਸਾਇਟੀ ਦੀ ਨੀਂਹ ਧਰੀ ਗਈ, ਜਿਸ ਦੇ ਪ੍ਰਬੰਧ ਕਰਤਾ ਬਾਨੀ ਭਾਈ ਕੌਰ ਸਿੰਘ ਜੀ ਹੋਏ। ਦੋ ਚਾਰ ਸੱਜਣ ਹੋਰ ਨਾਲ ਰਲੇ ਤੇ ਸਾਹਿਤਯ ਲਿਖਣ ਦਾ ਕੰਮ ਏਸ ਲੇਖਣੀ ਨੇ ਆਪਣੇ ਧਰ ਲਿਆ। 'ਪ੍ਰਾਰਥਨਾਂ' 'ਪ੍ਰੇਮ ਬਾਣ' ਆਦਿਕ ਧਰਮ ਸਿਖਯਾ ਦੇ ਟਰੈਕਟ ਲਿਖੇ ਗਏ, ਛਪੇ ਤੇ ਇਹ ਕੰਮ ਜ਼ਾਹਰੀ ਭੜਕ ਤੋਂ ਬਿਨਾਂ ਟੁਰ ਪਿਆ। ਅਪਰੈਲ ੧੮੯੫ ਵਿਚ ਭਾਈ ਕੌਰ ਸਿੰਘ ਜੀ ਪ੍ਰਲੋਕ ਗਮਨ ਕਰ ਗਏ। ਉਸ ਵੇਲੇ ਤਕ ਪੰਜ ਟਰੈਕਟ ਨਿਕਲੇ ਸੇ, ਛੇਵਾਂ ਉਨ੍ਹਾਂ ਦੇ ਚਲਾਣੇ ਦਾ ਸ਼ੋਕ ਪਤ੍ਰ ਨਿਕਲਿਆ। ਉਹਨਾਂ ਦੇ ਚਲਾਣੇ ਬਾਦ ਸੁਸਾਇਟੀ ਵਿਚ ਸਰਦਾਰ ਤ੍ਰਿਲੋਚਨ ਸਿੰਘ ਜੀ ਵਰਗੇ ਹੋਣਹਾਰ ਨੌਜਵਾਨ ਤੇ ਸੱਜਣ ਪੁਰਖ ਨੇ ਆ ਕੇ ਨਵੀਂ ਜਾਨ ਪਾ ਦਿੱਤੀ। ਸੁਸਾਇਟੀ ਦਾ ਪੱਕਾ ਫੰਡ ਬਣ ਗਿਆ, ਰਜਿਸਟਰੀ ਕਰਾਈ ਗਈ ਤੇ ਬਾਕਾਇਦਾ ਟਰੈਕਟ ਨਿਕਲਣ ਲੱਗ ਪਏ। ਇਸ ਸੁਸਾਇਟੀ ਦੇ ਕੰਮ ਨੇ ਬੜਾ ਠਿੱਗਰ ਅਸਰ ਪਾਉਣਾ ਸ਼ੁਰੂ ਕੀਤਾ। ਪੰਥ ਵਿਚ ਧਰਮ ਭਾਵਨਾ ਵਧਣ ਲੱਗੀ। ਖ਼ਾਨਾ ਜੰਗੀ ਤੋਂ ਨਫ਼ਰਤ ਪੈਦਾ ਹੋਣ ਲੱਗ ਪਈ, ਧਾਰਮਿਕ ਸਜਣ ਲੱਗ ਪਏ। ਠਿੱਗਰ ਉਸਾਰੀ ਦੇ ਕੰਮ ਵੱਲ ਰੁਜੂਅ ਵਧਣ ਲੱਗਾ।

ਪੰਥ ਵਿਚ ਇਸ ਧਰਮ ਭਾਵ ਦੀ ਤੇ ਪੰਥਕ ਪਯਾਰ ਦੀ ਰੌ ਵਧਾਉਣ ਲਈ ੧੮੯੮ ਈ: ਦੇ ਭਾਦਰੋਂ ਵਿਚ ਇਹ ਪੋਥੀ ਕਰਤਾ ਜੀ ਨੇ ਛਪਵਾਈ। ਪੰਥ ਵਿਚ ਧਾਰਮਿਕ ਤੇ ਪੰਥਕ ਜੀਵਨ ਤੇ ਪਿਆਰ ਨੂੰ ਹੋਰ ਦੂਮਰਦਾ ਲਾਉਣ ਲਈ ਅਗਲੇ ਸਾਲ ਦੇ ਕੱਤਕ ਵਿਚ ਆਪ ਜੀ ਨੇ ਅਖਬਾਰ 'ਖਾਲਸਾ ਸਮਾਚਾਰ' ਜਾਰੀ ਕਰ ਦਿਤਾ, ਇਸ ਲਈ ਕਿ ਟਰੈਕਟ ਤੇ ਸੁੰਦਰੀ ਵਰਗੇ ਪੁਸਤਕਾਂ ਦਾ ਲਾਭ ਤਾਂ ਹੀ ਵਧਦਾ ਹੈ ਜੇ ਅੱਠਵੇਂ ਦਿਨ ਧਰਮ ਭਾਵ ਵਾਲਾ ਅਖ਼ਬਾਰ ਥੀ ਸਿੱਖਾਂ ਦੇ ਹੱਥਾਂ ਵਿਚ ਜਾਵੇ। ਇਸ ਤੋਂ ਥੋੜੇ ਚਿਰ ਬਾਦ ਪ੍ਰਸਿੱਧ ਲੇਖਕ ਤੇ ਪੰਥ ਸੇਵਕ ਭਾਈ ਦਿੱਤ ਸਿੰਘ ਜੀ ਗਿਆਨੀ ਪਰਲੋਕ ਚੱਲ ਬਸੇ[1] ਤੇ ਕੌਮ ਵਿਚ ਜੀਵਨ ਭਰਨ ਦਾ ਵਿਸ਼ੇਸ਼ ਕੰਮ ਸੁਤੇ ਹੀ 'ਖਾਲਸਾ ਸਮਾਚਾਰ' ਦੇ ਸਿਰ ਪਿਆ।

ਮਾਲੂਮ ਹੁੰਦਾ ਹੈ ਕਿ ਸੁੰਦਰੀ ਲਿਖਣ ਦਾ ਪ੍ਰਯਜਨ ਕੋਈ ਸਾਹਿਤਯਕ ਨੁਕਤੇ ਤੋਂ ਦਿਲਚਸਪੀ ਲਈ ਇਕ ਨਾਵਲ ਲਿਖਣ ਦਾ ਨਹੀਂ ਸੀ, ਜੋ ਪਾਠਕਾਂ ਨੂੰ ਘੜੀ ਦੋ ਘੜੀ ਦੇ ਬਹਿਲਾਵੇ ਦਾ ਕੰਮ ਦੇਵੇ ਤੇ ਨਾ ਛਾਣ ਪੁਣ ਕੇ ਨਿਰਾ ਇਤਿਹਾਸ ਲਿਖਣ ਦਾ ਸੀ। ਇਤਹਾਸਕ ਨੁਕਤੇ ਤੋਂ ਇਤਿਹਾਸ ਦਾ ਖਾਕਾ (ਆਊਟ ਲਾਈਨ) ਜਿਹਾ ਖਿੱਚ ਕੇ ਜੋ ਉਸ ਵੇਲੇ ਦੀਆਂ ਆਸਾਨੀ ਨਾਲ ਦਸਤਯਾਬ ਚੀਜ਼ਾਂ ਤੋਂ ਲਿਆ ਜਾਵੇ ਤੇ ਸੀਨੇ-ਬਸੀਨੇ ਆਇਆਂ ਰਵਾਯਤਾਂ ਤੇ ਉਪਰਲੇ ਗੀਤ ਵਾਲੀ ਕਥਾ ਨਾਲ ਮਿਲਾਕੇ ਇਕ ਸ਼ੈ ਬਣੇ, ਜਿਸ ਨਾਲ ਜਿਸ ਸਮੇਂ ਸਿੱਖਾਂ ਨੇ ਕਿ ਦਿਲ ਹਿਲਾ ਦੇਣ ਵਾਲੀਆਂ ਕੁਰਬਾਨੀਆਂ ਕੀਤੀਆਂ ਹਨ ਓਹ ਸਮੇਂ ਅੱਖਾਂ ਅੱਗੇ ਆ ਜਾਣ, ਓਦੋਂ ਦੇ ਹਾਕਮਾ ਦੇ ਜ਼ੁਲਮ; ਪਰਜਾ ਦੀ ਦੁਖੀ ਦਸ਼ਾ, ਸਿੱਖਾਂ ਦੇ ਕਾਰਨਾਮੇ ਤੇ ਸਿੱਖਾ ਦੀਆਂ ਆਪਾ ਵਾਰ ਕੁਰਬਾਨੀਆਂ ਦਿੱਸ ਪੈਣ ਤੇ ਓਦੋਂ ਸਿੱਖ ਕੈਰੈਕਟਰ ਤੇ ਖਾਲਸੇ ਦੇ ਪੰਥਕ ਜੀਵਨ ਦਾ ਫੋਟੋ ਸਾਹਮਣੇ ਖਿੱਚਿਆ ਜਾਵੇ ਤੇ ਇਸ ਦੇ ਅਸਰ ਨਾਲ ਸਿੱਖ ਮਰਦ ਇਸਤ੍ਰੀਆਂ ਵਿਚ ਕੌਮ ਦੇ ਜੀਵਨ ਦੀ ਮੱਧਮ ਪੈ ਗਈ ਰੌ ਮੁੜ ਰੁਨਕ ਉਠੇ ਜਥੇਬੰਦੀ, ਜਿਸ ਦੀ ਨੀਂਹ ਸਿੰਘ ਸਭਾ ਦੇ ਮੇਲ ਵਿਚ ਰੱਖੀ ਗਈ ਸੀ, ਸਿਰੇ ਚੜ੍ਹੇ। ਗੁਰਪੁਰਬ, ਜੋ ਕੌਮ ਦੀ ਇਕ ਜਾਨ ਹਨ, ਕੌਮ ਵਿਚ ਮੁੜ ਆ ਜਾਨ, ਗੁਰ ਮਰਿਯਾਦਾ ਸਿੱਖਾਂ ਦਾ ਅਮਲ ਹੋ ਜਾਵੇ ਤੇ ਪੰਥਕ ਦਿਲਧਾਪ ਸੁਰਜੀਤ ਹੋ ਕੇ ਅਰੋਗ ਵੱਜਣ ਲੱਗ ਪਵੇ।

ਸੋ, ਸੁੰਦਰੀ ਉਸ ਸਮੇਂ ਲਿਖੀ ਗਈ ਜਦੋਂ ਕਿ ਪੰਥ ਆਪਣੀ ਅਵੇਸਲੀ ਨੀਂਦ ਤੋਂ ਜਗਾਇਆ ਜਾ ਰਿਹਾ ਸੀ, ਇਸ ਜਾਗ ਰਿਹਾ ਸੀ ਤੇ ਇਸ ਜਾਗ ਰਹੇ ਸ਼ੇਰ ਵਿਚ ਇਸ ਦੇ ਪੁਰਾਤਨ ਬਾਹੂ-ਬਲ, ਪ੍ਰਾਕ੍ਰਮ, ਧਰਮ ਪਵਿੱਤ੍ਰਤਾ ਤੇ ਉਚੇ ਆਦਰਸ਼ ਨੂੰ ਸੁਰਜੀਤ

1. ਸਤੰਬਰ ੧੯੦੧ ਈ:।

ਕਰਨ ਦੀ ਲੋੜ ਸੀ, ਤਾਂ ਕਿ ਖਾਲਸਾ, ਜੋ ਇਕ ਆਦਰਸ਼ਕ ਇਨਸਾਨ ਸਤਿਗੁਰ ਨੇ ਬਣਾਇਆ ਸੀ, ਆਪਣੀ ਅਟੱਲਤਾ ਵਿਚ ਕਾਇਮ ਰਹੇ ਤੇ ਇਸ ਦੀ ਸੇਵਾ ਨਾਲ ਜਗਤ ਸੁਖੀ ਹੋਵੇ।

ਸੁੰਦਰੀ ਵਿਚ ਆਏ ਹਾਲਾਤ ਦੱਸ ਚੁਕੇ ਹਾਂ ਕਿ ਕਿਵੇਂ ਸੰਕਲਤ ਹੋਏ ਹਨ। ਸੁੰਦਰੀ ਅਜੇ ਛਪੀ ਨਹੀਂ ਸੀ ਕਿ ਭਾਈ ਸਾਹਿਬ ਤਖਤ ਸਿੰਘ ਜੀ ਨੇ (ਕਰਤਾ ਜੀ ਤੋਂ ਖਰੜਾ ਲਿਜਾ ਕੇ) ਸਰਦਾਰ ਚੰਦਾ ਸਿੰਘ ਜੀ ਵਕੀਲ ਫੀਰੋਜ਼ਪੁਰ ਨੂੰ ਸੁਣਾਈ, ਉਹਨਾਂ ਦੇ ਘਰ ਕੋਈ ਟਹਿਲਣ ਸੁਣ ਰਹੀ ਸੀ। ਤ੍ਰਬਕ ਕੇ ਬੋਲੀ : ਸਰਦਾਰ ਜੀ ਜੋ ਕਥਾ ਤੁਸੀਂ ਪੜ੍ਹ ਰਹੇ ਹੋ ਏਸ ਦਾ ਤਾਂ ਇਕ ਪੁਰਾਣਾ ਗੀਤ ਮੇਰੇ ਯਾਦ ਹੈ। ਉਹ ਗੀਤ ਸਰਦਾਰ ਜੀ ਦੇ ਕਹਿਣ ਤੇ ਉਸ ਨੇ ਸੁਣਾਇਆ, ਜੋ ਪਿੱਛੇ ਦਿੱਤਾ ਗੀਤ ਹੀ ਸੀ। ਹੋਰ ਹਾਲਾਤ, ਜੋ ਲਿਖਤੀ ਇਤਿਹਾਸਾਂ ਵਿਚੋਂ ਹਨ, ਉਹਨਾਂ ਦੇ ਥਹੁ ਪਤੇ ਜਿੰਨੇ ਕੁ ਹੋ ਸਕੇ ਕਰਤਾ ਜੀ ਨੇ ਇਸ ਵੇਰੀ ਲਾ ਦਿੱਤੇ ਹਨ।

੧. ਐਸੇ ਹਾਲਾਤ ਕਿ ਜਿਨ੍ਹਾਂ ਨੂੰ ਪੜ੍ਹ ਕੇ ਲੋਕੀਂ ਅਚਰਜ ਹੋ ਜਾਂਦੇ ਹਨ ਕਿ 'ਹੈਂ'! ਦਿਨ ਦਿਹਾੜੇ ਹਾਕਮ ਜ਼ਨਾਨੀਆਂ ਖੋਸ ਲੈਂਦੇ ਸਨ ਤੇ ਖਾਲਸਾ ਕਿਵੇਂ ਬਹੁੜ ਸਕਦਾ ਸੀ',ਸ਼ੱਕ ਦੀ ਨਜ਼ਰ ਨਾਲ ਦੇਖੇ ਜਾ ਸਕਦੇ ਹਨ, ਪਰ ਐਸੀਆਂ ਘਟਨਾਵਾਂ ਬਹੁਤ ਹੋ ਵਰਤੀਆਂ ਹਨ ਜੋ ਸੀਨੇ-ਬਸੀਨੇ ਰਹਿ ਕੇ ਰੁਲ ਗਈਆਂ, ਯਾ ਗੀਤਾਂ ਦੇ ਬੁਢੇ ਹੋ ਜਾਣ ਨਾਲ ਵਿਸਰ ਗਈਆਂ, ਪਰ ਲਿਖਤੀ ਇਤਿਹਾਸ ਵਿਚ ਵੀ ਘੱਟ ਤੋਂ ਘੱਟ ਪੰਜ ਸੱਤ ਇਸ ਤਰ੍ਹਾਂ ਦੇ ਵਾਕੇ ਆਏ ਹੋਏ ਹਨ।

ਯਥਾ—(ੳ) ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਇਕ ਬ੍ਰਾਹਮਣ ਦੀ ਪੁਕਾਰ ਤੇ ਆਪਣੇ ਸਾਹਿਬਜ਼ਾਦੇ ਅਜੀਤ ਸਿੰਘ ਦੇ ਮਾਤਹਿਤ ੧੦੦ ਜੁਆਨ ਦੇ ਕੇ ਹੁਸ਼ਿਆਰ ਪੁਰ ਦੇ ਲਾਗੇ ਬੱਸੀ ਦੇ ਹਾਕਮ ਤੋਂ ਲੜਕੀ ਛੁਡਾਉਣ ਲਈ ਘੱਲਿਆ ਜੋ ਜਾ ਕੇ ਬ੍ਰਾਹਮਣੀ ਛੁਡਾ ਕੇ ਲੈ ਆਏ ਤੇ ਗੁਰੂ ਜੀ ਨੇ ਬ੍ਰਾਹਮਣ ਨੂੰ ਬ੍ਰਾਹਮਣੀ ਦੇ ਕੇ ਠੰਢ ਵਰਤਾਈ। [ਗੁ: ਪ੍ਰ: ਸੂਰਜ ਰੁਤ ਪੰਜ ਅੱਸੂ ੩੩-੩੪

(ਅ) ਖੁਡਾਲੇ (ਸਰਸੇ) ਦੇ ਹਾਕਮ ਦੀ ਕੈਦ ਵਿਚੋਂ ਇਕ ਲੜਕੀ ਦੇ ਬਾਪ ਨੂੰ ਦਸਵੇਂ ਗੁਰੂ ਜੀ ਨੇ ਆਪ ਛੁਡਾਇਆ, ਜਿਸ ਨੂੰ ਹਾਕਮ ਨੇ ਲੜਕੀ ਨਾ ਦੇਣ ਪਿੱਛੇ ਕੈਦ ਪਾ ਛਡਿਆ ਸੀ ਤੇ ਲੜਕੀ ਸੰਗਤ ਨੇ ਲੁਕਾ ਰੱਖੀ ਸੀ। (ੲ) ਲੁਹਾਰੀ, ਜਲਾਲਬਾਦ (ਜੋ ਦਿੱਲੀ ਲਾਗੇ ਹੈ) ਵਿਚ ਪੰਥ ਦੇ (ਬਾਬਾ ਬਘੇਲ ਸਿੰਘ ਦੇ ਸਮੇਂ) ਪੰਜਾਬ ਤੋਂ ਆ ਕੇ ਇਕ ਬ੍ਰਾਹਮਣ ਦੀ ਲੜਕੀ, ਜੋ ਹਾਕਮ ਮੱਲੋ-ਮੱਲੀ ਖੋਹ ਕੇ ਲੈ ਗਿਆ ਸੀ, ਭਾਰੀ ਜੰਗ ਕਰਕੇ ਛੁਡਾਈ। ਜਦੋਂ ਲੜਕੀ ਦੇ ਸਹੁਰਿਆਂ ਨੂੰ ਕਿਹਾ ਗਿਆ ਕਿ ਕਾਕੀ ਨੂੰ ਲੈ ਜਾਓ ਤਾ ਉਨ੍ਹਾਂ ਨੇ ਨਾਂਹ ਕੀਤੀ ਕਿ ਇਹ ਧਰਮਹੀਨ ਹੋ ਗਈ ਹੈ, ਅਸੀਂ ਨਹੀਂ ਇਸ ਨਾਲ ਵਰਤ ਸਕਦੇ ਤਦ ਖਾਲਸੇ ਨੇ ਕਿਹਾ ਕਿ ਇਹ ਹੁਣ ਪੰਥ ਦੀ ਲੜਕੀ ਹੈ, ਜੋ ਇਸ ਨਾਲ ਵਰਤਣੋਂ ਨਾਂਹ ਕਰੇਗਾ ਉਸ ਨੂੰ ਦੰਡ ਦਿੱਤਾ ਜਾਏਗਾ। ਤਦੋਂ ਕਾਕੀ ਨੇ ਪ੍ਰਸ਼ਾਦਿ ਪਕਾਇਆ ਤੇ ਸਾਰੇ ਸਾਕਾਂ ਤੇ ਬਿਰਾਦਰੀ ਨੇ ਖਾਧਾ। ਉਸ ਵੇਲੇ ਖਾਲਸੇ ਦੇ ਜਥੇ ਵਿਚੋਂ ਹਰ ਸਿੰਘ ਨੇ ਯਥਾਸ਼ਕਤ ਮਾਇਆ ਬੀਬੀ ਨੂੰ ਦਾਜ ਵਜੋਂ ਦਾਨ ਦਿੱਤੀ ਤੇ ਸੱਚ ਮੁਚ ਧੀ ਬਣਾ ਕੇ ਸਹੁਰੇ ਟੋਰਿਆ। [ਸ: ਕਰਮ ਸਿੰਘ ਜੀ ਹਿਸਟੋਰੀਅਨ

(ਸ) ਕਸੂਰ ਇੱਡਾ ਬਲੀ ਟਿਕਾਣਾ ਸੀ ਕਿ ਨਾਦਰ ਨੇ ਦਿੱਲੀ ਲੁਟੀ, ਦਿਲੀ ਤੱਕ ਦੇਸ਼ ਵੈਰਾਨ ਕੀਤਾ, ਪਰ ਕਸੂਰ ਤੇ ਹੱਲਾ ਕਰਨ ਦਾ ਹੌਂਸਲਾ ਨਹੀਂ ਪਿਆ। ਅਬਦਾਲੀ ਮਥਰਾ ਤਕ ਤਲਵਾਰ ਮਾਰਦਾ ਤੇ ਲੁੱਟਦਾ ਗਿਆ, ਪਰ ਕਸੂਰ ਵੱਨੇ ਉਸ ਨੇ ਬੀ ਨਹੀਂ ਸੀ ਤਕਿਆ। ਉਸ ਕਸੂਰ ਦੇ ਇਕ ਹਾਕਮ ਨੇ ਹਿੰਦੂ ਲੜਕੀ ਜਬਰੀ ਖੋਹ ਲਈ ਤੇ ਉਹ ਹਿੰਦੂ ਅਕਾਲ ਬੁੰਗੇ ਪੰਥ ਅਗੇ ਪਿਟਿਆ ਕਿ ਮੇਰੀ ਮਦਦ ਕਰੋ, ਨਹੀਂ ਤਾਂ ਮੈਂ ਮਰਦਾ ਹਾਂ। ਸਰਦਾਰ ਹਰੀ ਸਿੰਘ, ਭੰਗੀ ਮਿਸਲ ਦਾ ਵੱਡਾ ਅਣਖ ਖਾ ਕੇ ਪੰਜ ਹਜ਼ਾਰ ਜੁਆਨ ਨਾਲ ਮਰਨਾ ਮਾਰਨਾ ਬਿਦ ਕੇ ਅਰਦਾਸਾ ਸੋਧ ਕੇ ਟੁਰ ਪਿਆ। ਪੰਥ ਹੈਰਾਨ ਸੀ ਕਿ ਕਸੂਰ ਕਿਵੇਂ ਪੰਜ ਹਜ਼ਾਰ ਨਾਲ ਫਤੇ ਹੋ ਜਾਸੀ, ਪਰ ਪੰਥ ਪਿਆਰੇ ਇਹ ਕਦ ਝੱਲ ਸਕਦੇ ਸਨ ਕਿ ਇਕ ਭਰਾ ਜਾਕੇ ਸ਼ਹੀਦ ਹੋ ਜਾਵੇ ਤੇ ਬਾਕੀ ਦੇ ਤੱਕਦੇ ਰਹਿਣ। ਸਾਰੇ ਖਾਲਸੇ ਦੇ ਦਲ ਖ਼ਬਰ ਸੁਣ ਕੇ ਭਰਾ ਦੇ ਮਗਰ ਟੁਰ ਪਏ; ਕਸੂਰ ਅੱਪੜਦੇ ਤਾਈਂ ਚਾਲੀ ਹਜ਼ਾਰ ਖਾਲਸਾ ਹੋ ਗਿਆ। ਦੇਖੋ, ਇਤਿਹਾਸ ਲਿਖਦਾ ਹੈ ਕਿ ਇਕ ਬ੍ਰਾਹਮਣ ਲੜਕੀ ਛੁਡਾਉਣ ਵਾਸਤੇ ਚਾਲੀ ਹਜ਼ਾਰ ਸਿੰਘ ਪੰਜਾਬ ਦੇ ਮਜ਼ਬੂਤ ਤੋਂ ਮਜ਼ਬੂਤ ਸ਼ਹਿਰ ਤੇ ਜਾ ਪਿਆ। ਜਾਨ ਤੋੜ ਲੜਾਈ ਕਰਕੇ ਲੜਕੀ ਛੁਡਾਈ ਤੇ ਬ੍ਰਾਹਮਣ ਦੇ ਹਵਾਲੇ ਕੀਤੀ। [ਪੰਥ ਪ੍ਰਕਾਸ਼

(ਹ) ਗੋਕਲ ਚੰਦ ਨਾਰੰਗ ਜੀ ਆਪਣੇ 'ਸਿੱਖੋਂ ਕਾ ਪ੍ਰੀਵਰਤਨ' ਵਿਚ ਲਿਖਦੇ ਹਨ-ਉਸ (ਜੱਸਾ ਸਿੰਘ ਰਾਮਗੜ੍ਹੀਏ) ਨੇ ਹਿਸਾਰ ਕੋ ਲੂਟਾ ਔਰ ਵਹਾਂ ਸੇ ਵੁਹ ਦੋ ਲੜਕੀਉਂ ਕੋ ਬਚਾ ਲਿਆਇਆ, ਜਿਨ ਕੋ ਕਿ ਵਹਾਂ ਕਾ ਹਾਕਮ ਜ਼ਬਰਦਸਤੀ ਭਗਾ ਲੇ ਗਿਆ ਥਾ।

[ਪੰਨਾ ੧੫੬

ਅਹਿਮਦ ਸ਼ਾਹ ਅਬਦਾਲੀ ਜਦ ਹਿੰਦ ਨੂੰ ਲੁਟ ਕੇ ਮੁੜਿਆ ਹਿੰਦੂ ਇਸਤ੍ਰੀਆਂ ਤੇ ਮਰਦ ਗ਼ੁਲਾਮ ਕਰਕੇ ਲੈ ਗਿਆ। ਇਕ ਤੋਂ ਵਧੀਕ ਵਾਰੀਆਂ ਐਸੀਆਂ ਹਨ ਕਿ ਖਾਲਸਾ ਮਗਰੋ-ਮਗਰ ਗਿਆ ਅਰ ਦਾਉ ਪਾ ਕੇ ਹਿੰਦੂ ਇਸਤ੍ਰੀਆਂ ਛੁਡਾ ਲਿਆਉਂਦਾ ਰਿਹਾ। ਪੰਥ ਦੇ ਜਥੇ ਦਾਰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਜੋ ਕਪੂਰਥਲਾ ਰਿਆਸਤ ਦੇ ਮੁੱਢ ਕਰਤਾ ਹੋਏ ਹਨ, ਉਹਨਾਂ ਦੀ ਇਕ ਇਸ ਤਰ੍ਹਾਂ ਦੀ ਮਰਦਾਨਗੀ ਗੋਕਲ ਚੰਦ ਨਾਰੰਗ ਜੀ ਨੇ ਆਪਣੇ ਸਿੱਖੋਂ ਕੇ ਪ੍ਰੀਵਰਤਨ ਵਿਚ ਲਿਖੀ ਹੈ ਤੇ ਦੱਸਿਆ ਹੈ ਕਿ ਸਰਦਾਰ ਜੀ ਨੇ ਅਹਿਮਦ ਸ਼ਾਹ ਪਾਸੋਂ ਹਿੰਦੂ ਇਸਤ੍ਰੀਆਂ ਛੁਡਾ ਕੇ ਆਂਦੀਆਂ ਤੇ ਪਾਸੋਂ ਖਰਚ ਦੇ ਕੇ ਆਪੋ ਆਪਣੇ ਘਰੀਂ ਪੁਚਾਈਆਂ

[ਸਿੱਖੋਂ ਕਾ ਪ੍ਰੀਵਰਤਨ ਪੰਨਾ ੨੫੩

ਇਸੇ ਤਰ੍ਹਾਂ ਹਾਕਮ ਪਰਜਾ ਦੀ ਕੀ ਦੁਰਦਸ਼ਾ ਕਰ ਰਹੇ ਸਨ, ਜਿਸ ਦੀ ਤਸਵੀਰ ਸੁੰਦਰੀ ਵਿਚ ਹੈ; ਜੇ ਲਿਖਤੀ ਇਤਿਹਾਸਾਂ ਵਿਚ ਲੱਭੀਏ ਤਾਂ ਐਉਂ ਦੇ ਹਾਲ ਲਭਦੇ ਹਨ :—

(ੳ) ਕਪੂਰੀ ਦਾ ਕੁਦਮੁੱਦੀਨ ਖਾਂ ਆਪਣੇ ਸ਼ਹਿਰ ਤੇ ਇਲਾਕੇ ਦੀ ਕਿਸੇ ਸੁੰਦਰ ਇਸਤ੍ਰੀ ਦਾ ਸਤ ਭੰਗ ਕੀਤੇ ਬਿਨਾਂ ਨਹੀਂ ਸੀ ਰਹਿੰਦਾ, ਜਿਸ ਪਰ ਬੰਦੇ ਨੇ ਬਨੂੜ ਜਿੱਤਣ ਵੇਲੇ ਹੱਲਾ ਬੋਲਿਆ ਸੀ ਇਹ ਦੁਸ਼ਟ ਆਪਣਾ ਇਲਾਕਾ ਛੱਡ ਕੇ, ਲਿਖਦੇ ਹਨ ਕਿ ਅੰਮ੍ਰਿਤਸਰ ਆ ਕੇ ਇਕ ਇਸਤ੍ਰੀ ਚੁੱਕ ਲੈ ਗਿਆ ਸੀ।

[ਪੰਨਾ ੧੬੧

ਭਾਈ ਕਰਮ ਸਿੰਘ ਜੀ ਕਈ ਵਰ੍ਹੇ ਇਤਿਹਾਸ ਖੋਜ ਕੇ ਉਸ ਸਮੇਂ ਦੇ ਹਾਕਮ ਬਾਬਤ ਲਿਖਦੇ ਹਨ :—

(ਅ) 'ਉਨ੍ਹੀਂ ਦਿਨੀਂ ਸ਼ਾਹੀ ਦਾ ਪ੍ਰਬੰਧ ਐਸਾ ਢਿੱਲਾਂ ਸੀ ਕਿ ਨਿੱਕੇ ਮੋਟੇ ਪਿੰਡਾਂ ਨੂੰ ਜ਼ਰਾਵਰਾਂ ਦੀਆਂ ਵਾਹਰਾਂ ਸਦਾ ਹੀ ਲੁਟ ਲਿਆ ਕਰਦੀਆਂ ਸਨ । [ਬੰਦਾ ਬਹਾਦਰ, ਸਫ਼ਾ ੩੨

(ੲ) 'ਉਨ੍ਹੀਂ ਦਿਨੀਂ ਬਾਹਰ ਦੇ ਪਿੰਡਾਂ ਵਿਚ ਸਦਾ ਨੰਗ ਭੁੱਖ ਵਰਤੀ ਰਹਿੰਦੀ ਸੀ, ਕਿਉਂਕਿ ਆਏ ਦਿਨ ਦੀਆ ਧਾੜਾਂ, ਕਾਨੂੰਗੋ ਤੇ ਆਮਲਾਂ ਦੀਆਂ ਸਖ਼ਤੀਆਂ ਗ਼ਰੀਬ ਜ਼ਿਮੀਦਾਰਾਂ ਪਾਸ ਕੁਛ ਨਹੀਂ ਸਨ ਰਹਿਣ ਦੇਂਦੀਆਂ ।

(ਸ) ਤੁਰਕਾ ਦੇ ਜ਼ੁਲਮ : ਜੋ ਹਾਕਮ ਵੀ ਨਹੀਂ ਸਨ, ਐਉਂ ਦੱਸਦੇ ਹਨ : 'ਆਸ ਪਾਸ ਦੇ ਪਿੰਡਾ ਦੇ ਲੋਕੀਂ ਕਾਜ਼ੀਆ, ਸੱਯਦਾ ਤੇ ਸ਼ੇਖਾਂ ਦੇ ਜ਼ੁਲਮਾਂ ਤੋਂ ਅੱਕੇ ਹੋਏ ਸਨ ।' ਸਫਾ [੫੭

(ਹ) ਵੱਡਾ ਆਦਮੀ ਭਾਵੇਂ ਬੰਦੇ ਨਾਲ ਕੋਈ ਨਾ ਰਲਿਆ, ਪਰ ਜ਼ਾਲਮ ਹਾਕਮਾਂ ਤੋਂ ਦੁਖੀ ਹੋਈ ਪਰਜਾ ਸਭ ਇਸ ਦੇ ਨਾਲ ਸੀ। ਉਸ ਸਮੇਂ ਦੇ ਹਾਕਮ ਦੇਤਾਂ ਦਾ ਅਵਤਾਰ ਸਨ, ਸਭ ਤੋਂ ਵੱਡੇ ਲੁਟੇਰੇ, ਪਰਲੇ ਦਰਜੇ ਦੇ ਬਰਹਿਮ, ਲੋਕਾਂ ਦੇ ਘਰ ਲੁੱਟ ਕੇ ਆਪਣੀਆਂ ਮਾੜੀਆਂ ਭਰਦੇ, ਜ਼ਿਮੀਦਾਰਾਂ ਨੂੰ ਨਿਚੋੜ ਕੇ ਵੇਸ਼ਵਾਵਾਂ ਦੇ ਘਰ ਪਰਦੇ ਇਕ ਇਕ ਘਰ ਸੌ ਸੌ ਦੇ ਕਰੀਬ ਬੇਗਮ, ਤੇ ਇਸ ਤੋਂ ਪੰਜ ਪੰਜ ਗੁਣਾਂ ਲੌਂਡੀਆਂ,......ਉਨ੍ਹਾਂ ਦੇ ਦਿਲਾਂ ਵਿਚ ਜ਼ੁਲਮ ਦਾ ਨਿਵਾਸ ਹੁੰਦਾ......ਆਪਣੇ ਸਪੁਰਦ ਕੀਤੀ ਗਈ ਪਰਜਾ ਦੇ ਦਿਲ ਦੁਖਾਉਂਦੇ, ਉਹਨਾਂ ਦੀਆਂ ਨੂੰਹਾਂ ਧੀਆਂ......ਫੜ ਕੇ ਬਦੋਬਦੀ ਮੁਸਲਮਾਨ ਕਰਦੇ ।

2. ਦੂਜੀ ਗੱਲ ਇਹ ਹੈ ਕਿ ਕੀਹ ਸਿੰਘ ਐਸੇ ਤਾਕਤਵਰ ਤੇ ਕੁਰਬਾਨੀਆਂ ਕਰਨ ਵਾਲੇ ਸਨ ਕਿ ਨਹੀਂ : ਕਿ ਮਰਦੇ ਸਨ, ਹੋ ਮਿਟਦੇ ਸਨ, ਖਯਾਲ ਪੰਜਾਬ ਭਰ ਵਿਚ ਹੋ ਜਾਂਦਾ ਸੀ ਕਿ ਸਿੱਖ ਮੁਕ ਗਏ ਹਨ, ਪਰ ਫੇਰ ਉਗਮ ਪੈਂਦੇ ਸਨ । ਕਤਲਾਮਾਂ ਸਿੱਖਾਂ ਦੀਆਂ ਬੰਦੇ ਦੇ ਸਮੇਂ ਤੋਂ ਮਗਰੋਂ ਖਾਨ ਵਹਾਦਰ ਦੇ ਹੱਥੀਂ, ਸ਼ਾਹਨਵਾਜ਼ ਤੇ ਯਹਯਾ ਖਾਂ ਦੇ ਸਮੇਂ ਤੇ ਮੀਰ ਮੰਨੂੰ ਵੇਲੇ ਐਸੀਆਂ ਦਰਦਨਾਕ ਹੋਈਆਂ ਹਨ ਕਿ ਪੜ੍ਹਕੇ ਕਲੇਜੇ ਪਕੜੇ ਜਾਂਦੇ ਹਨ। ਹਾਂ, ਕਤਲਾਮਾਂ ਲੜਨ ਵਾਲੇ ਸਿੱਖਾਂ ਦੀਆਂ ਹੀ ਨਹੀਂ ਸਗੋਂ ਸ਼ਹਿਰ, ਗਿਰਾਂ ਵਾਸੀ ਨਾ-ਲੜਨ ਹਾਰੇ ਟੱਬਰਦਾਰਾਂ ਦੀਆਂ ਬੀ। ਲਖਪਤ ਨੇ ਪਹਿਲੇ ਦਿਨ ਤੇ ਮੱਸਿਆ ਵਾਲੇ ਦਿਨ ਜਦ ਕਤਲਾਮ ਸ਼ੁਰੂ ਕੀਤਾ ਤਾਂ ਪਹਿਲੇ ਆਪਣੇ ਘਰ ਦੇ ਬੇਗੁਨਾਹ ਸਿੱਖ ਨੌਕਰ ਹੀ ਕਤਲ ਕੀਤੇ ਅਤੇ ਸ਼ਹਿਰ ਦੇ ਵਡਕਿਆਂ ਅਤੇ ਆਪਣੇ ਵਰਗੇ ਸਰਕਾਰੀ ਅਹੁਦੇਦਾਰਾਂ, ਜੈਸੇ ਦੀਵਾਨ ਸੂਰਤ ਸਿੰਘ ਤੇ ਦੀਵਾਨ ਕੌੜਾ ਮੱਲ, ਦੇ ਮਨ੍ਹਾਂ ਕਰਦਿਆਂ ਕਤਲ ਕਰ ਦਿੱਤੇ ਸਨ[1]। ਲਿਖਿਆ ਹੈ ਕਿ ਲਾਹੌਰ ਵਿਚ ਸੈਂਕੜੇ ਸਿੱਖ ਰੋਜ਼ ਕਤਲ ਕੀਤੇ ਜਾਂਦੇ, ਖੂਹ ਭਰੇ ਜਾਂਦੇ ਤੇ ਬੁਰਜ ਉਸਾਰੇ ਜਾਂਦੇ । ਏਹ ਗੱਲਾਂ ਹਿੰਦੂ ਇਤਿਹਾਸ-ਕਾਰ ਤੇ ਮੁਸਲਮਾਨ ਆਪ ਲਿਖਦੇ ਹਨ । ਪਹਾੜਾਂ ਵਿਚ ਲੁਕੇ ਸਿੱਖਾਂ ਨੂੰ ਰਾਜੇ ਫੜ ਫੜ ਕੇ ਮੰਨੂੰ ਪਾਸ ਘੱਲਦੇ ਤੇ ਉਹ ਨਖਾਸ ਵਿਚ ਕਤਲਾਮਾ ਕਰਵਾਉਂਦਾ ।[1] ਏਥੇ ਹੀ ਬਸ ਨਹੀਂ, ਝੱਲਾਂ ਵਿਚ ਜਾ ਲੁਕੇ ਸਿੱਖਾਂ ਦੇ ਟੱਬਰ ਕਬੀਲੇ ਪਕੜ ਕੇ ਲਾਹੌਰ ਤਸੀਹੇ ਦੇ ਦੇ ਕੇ ਬੁਰੇ ਹਾਲ ਕੀਤੇ, ਪਰ ਕਿਸੇ ਸਿੰਘਣੀ ਨੇ ਧਰਮ ਨਹੀਂ ਹਾਰਿਆ[2] ।

3. ਸਿੱਖ ਜਦ ਪਕੜੇ ਜਾਂਦੇ, ਉਹਨਾਂ ਨੂੰ ਲਾਲਚ ਮਿਲਦੇ ਮੁਸਲਮਾਨ ਹੋਣ ਪਰ ਮਾਫੀਆਂ ਤੇ ਹੋਰ ਸੁਖ ਦੇ ਸਾਮਾਨ ਪੇਸ਼ ਕੀਤੇ ਜਾਂਦੇ, ਪਰ ਉਹ ਖੁਸ਼ੀ ਨਾਲ ਮੌਤ ਕਬੂਲਦੇ, ਤੇ ਧਰਮ ਨਾ ਹਾਰਦੇ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਹੁੰਦੇ । ਬੰਦੇ ਦੇ ਨਾਲ ਫੜੇ ਗਏ ਇਕ ਨੌਜਵਾਨ ਸਿੱਖ ਦੀ ਮਾਂ ਫੱਰੁਖ਼ਸੀਅਰ ਪਾਤਸ਼ਾਹ ਤੋਂ ਪੁੱਤ ਵਾਸਤੇ ਮਾਫ਼ੀ ਲੈ ਆਈ ਕਿ ਮੇਰਾ ਪੁੱਤ ਸਿੱਖ ਨਹੀਂ, ਪਾਤਸ਼ਾਹ ਨੇ ਮਾਫ ਕਰ ਦਿੱਤਾ ਹੈ । ਪਰ ਉਸ ਬੱਚੇ ਨੇ ਮਾਂ ਦੀ ਗੱਲ ਨਾ ਮੰਨੀ, ਸਿੱਖੀ ਤੇ ਕੈਮ ਰਿਹਾ ਤੇ ਹੱਸ ਹੱਸ ਕੇ ਦਿੱਲੀ ਕਤਲ ਹੋਇਆ । ਇਹ ਗੱਲ ਖਫ਼ੀ ਖਾਂ ਮੁਸਲਮਾਨ ਮੁਅੱਰਖ ਆਪਣੀ ਅੱਖੀਂ ਡਿੱਠੀ ਗੱਲ ਲਿਖਦਾ ਹੈ । ਬੰਦੇ ਦੇ ਕਤਲ ਵੇਲੇ ਅੱਠ ਸੌ ਦੇ ਕਰੀਬ ਕਤਲ ਹੋਣ ਵਾਲਿਆਂ ਵਿਚੋਂ ਕਿਸੇ ਨੇ ਧਰਮ ਨਹੀਂ ਹਾਰਿਆ, ਸਗੋਂ ਅੱਗੇ ਵਧ ਵਧ ਕੇ ਸ਼ਹੀਦ ਹੋਏ । [ਸੈਰੁਲ ਮੁਤਾਖ਼ਰੀਨ

4. ਚੌਥੀ ਗੱਲ ਹੈ ਸਿੱਖਾਂ ਦਾ ਆਚਰਨ, ਬਾਹੂਬਲ, ਸੁਜਾਅਤ ਤੇ ਸੂਰਬੀਰਤਾ ਤੇ ਅਸੂਲਾਂ ਦੀ ਸੋਝੀ ਤੇ ਪਾਲਣਾ, ਇਹ ਗੱਲਾਂ ਹੈ ਸਨ ਕਿ ਨਹੀਂ, ਇਸ ਲਈ ਲਿਖਤੀ ਸਬੂਤ ਅਸੀਂ ਮੁਸਲਮਾਨ ਮੁਅੱਰਖਾ ਦੀ ਕਲਮ ਦੇ ਹੀ ਨਮੂਨੇ ਮਾਤ੍ਰ ਦੇਂਦੇ ਹਾਂ :—

ਗ਼ੁਲਾਮ ਅਲੀ ਖਾਂ ਆਪਣੇ ਇਤਿਹਾਸ 'ਅਮਾਦੁੱ-ਸਆਦਤ ਵਿਚ ਲਿਖਦਾ ਹੈ:—

"ਦੁੱਰਾਨੀ ਦੀ ਫ਼ੌਜ ਤੋਂ ਬਿਨਾਂ ਕਿਸੇ ਦੀ ਫ਼ੌਜ ਸਿੱਖਾਂ ਦਾ ਟਾਕਰਾ ਨਹੀਂ ਕਰ ਸਕਦੀ । ਇਸ ਫਿਰਕੇ ਵਿਚ ਅਜੇਹੇ ਰਿਸ਼ਟ ਪੁਸ਼ਟ ਸ਼ੇਰ ਵਰਗੇ ਜਵਾਨ ਹਨ ਜੇ ਉਹ ਵਲਾਇਤੀ 'ਭਾਵ ਕਾਬਲੀ' ਘੋੜੇ ਨੂੰ ਲੱਤ ਮਾਰਨ ਤਾਂ ਨਿਸ਼ਚਾ ਹੈ ਕਿ ਘੋੜਾ ਉਸੇ ਵੇਲੇ ਮਰ ਜਾਏ । ਇਨ੍ਹਾਂ ਦੀ ਬੰਦੂਕ ਨੌਂ ਸੌ ਕਦਮਾਂ ਤਕ ਆਦਮੀ ਤੇ ਮਾਰ ਕਰਦੀ ਹੈ ਤੇ ਹਰ ਇਕ ਸਿੱਖ ਘੋੜੇ ਤੇ ਸਵਾਰ ਹੋ ਕੇ ਦੋ ਸੌ ਕੋਹਾਂ ਤੱਕ ਦਾ ਪੈਂਡਾ ਕਰ ਸਕਦਾ ਹੈ ।"

"ਪ੍ਰਗਟ ਹੈ ਕਿ ਜੇ ਅਜਿਹਾ ਨਾ ਹੁੰਦਾ ਤਾਂ ਇਹ ਦੁੱਰਾਨੀ ਸਿਪਾਹੀ ਦਾ ਟਾਕਰਾ ਕਿਵੇਂ ਕਰਦੇ । ਅੰਤ ਨੂੰ ਦੁਰਾਨੀ ਸਿਪਾਹੀ ਨੇ ਵੀ ਸਿੱਖਾਂ ਦੀ ਤਲਵਾਰ ਨੂੰ ਮੰਨ ਲਿਆ ।" ਸਿੱਖਾਂ ਦੀ ਸੂਰਬੀਰਤਾ ਦੇ ਨਮੂਨੇ ਖਾਲਸਾ ਸਮਾਚਾਰ ਵਿਚ ਬੀਰ ਦਰਸ਼ਨ ਹੇਠ ਛਪਦੇ ਰਹੇ ਹਨ, ਜਿਨ੍ਹਾਂ ਤੋਂ ਖਾਲਸਾਈ ਬਹਾਦਰੀ ਦਾ ਪਤਾ ਲੱਗਦਾ ਹੈ ।

ਸਿੱਖਾਂ ਦਾ ਆਚਰਨ ਅਤਿ ਉਚਾ ਸੀ । ਝੂਠ ਇਨ੍ਹਾਂ ਵਿਚ ਹੈ ਨਹੀਂ ਸੀ ਵਿਭਚਾਰ ਦਾ ਨਾਮ ਤੱਕ ਹੀ ਨਹੀਂ ਸਾਂ । ਇਨ੍ਹਾਂ ਇਖ਼ਲਾਕੀ ਖੂਬੀਆਂ ਦੀ ਉਗਾਹੀ ਲਈ ਦੇਖੋ ਕਾਜ਼ੀ ਨੂਰ ਮੁਹੰਮਦ ਬਲੋਚ ਲੇਖਕ ਆਪਣੀ ਅੱਖੀਂ ਡਿੱਠੇ ਹਾਲਾਤ ਆਪਣੇ ਜੰਗ ਨਾਮੇ

1. ਪੰਥ ਪ੍ਰਕਾਸ਼ ਰਤਨ ਸਿੰਘ ਜੀ ।

1. ਸਿੱਖੋਂ ਕਾ ਪ੍ਰੀਵਰਨ ।
2. ਪੰਥ ਪ੍ਰਕਾਸ਼ ਰਤਨ ਸਿੰਘ ਜੀ ।

ਵਿਚ ਇਉਂ ਦੇਂਦਾ ਹੈ :—

ਜ਼ਨਾਹ ਹਮ ਨ ਬਾਸ਼ਦ ਮਿਆਨੇ ਸਗਾਂ ।
ਨ ਦੁਜ਼ਦੀ ਬਵਦ ਕਾਰੇ ਆਂ ਬਦਰਕਾਂ ।
... ... ... ...
ਕਿ ਜ਼ਾਨੀ ਓ ਸਾਰਕ ਨਾ ਦਾਰੰਦ ਦੋਸਤ ।

ਅਰਥਾਤ-ਸਗਾਂ (ਲੇਖਕ ਨੇ ਇਹ ਸ਼ਬਦ ਸਿੱਖਾਂ ਲਈ ਗੁਸੇ ਵਿਚ ਵਰਤਿਆ ਹੈ) ਵਿਚ ਵਿਭਚਾਰ ਨਹੀਂ ਹੁੰਦਾ ਤੇ ਨਾਂ ਹੀ ਚੋਰੀ ਇਨ੍ਹਾਂ ਚੰਦਰਿਆਂ ਦਾ ਕੰਮ ਹੈ......ਵਿਭਚਾਰੀ ਤੇ ਚੋਰ ਨੂੰ ਇਹ ਮਿੱਤਰ ਹੀ ਨਹੀਂ ਬਣਾਉਂਦੇ ।

ਸਿੱਖਾਂ ਵਿਚ ਉਸ ਸਮੇਂ ਦੇ ਜਤ ਸਤ ਦੇ ਨਜ਼ਾਰੇ ਦਾ ਸ੍ਰੀ ਰਾਮ ਕਿਸ਼ਨ ਸਿੰਘ ਜੀ ਹਿਸਟੋਰੀਅਨ ਨੇ ਇਕ ਵਾਕਿਆ ਦਿੱਤਾ ਹੈ :-

ਕਿ ਇਕੇਰਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਜੁਆਈ ਤੇ ਵਿਭਚਾਰੀ ਹੋਣ ਦਾ ਦੋਸ਼ ਲਾਇਆ ਗਿਆ ਤਾਂ ਸਿੱਧ ਹੋਣ ਉਪਰ ਪੰਥ ਨੇ ਉਸ ਨੂੰ ਮਾਰੇ ਜਾਣ ਦਾ ਹੁਕਮ ਦਿੱਤਾ ਤੇ ਇਹੋ ਸਜ਼ਾ ਉਸ ਨੂੰ ਦਿੱਤੀ ਗਈ । ਜਿਸ ਤੋਂ ਸਿੱਧ ਹੁੰਦਾ ਹੈ ਕਿ ਓਦੋਂ ਖਾਲਸੇ ਵਿਚ ਵਿਭਚਾਰ ਬਿਲਕੁਲ ਨਹੀਂ ਸੀ ਹੁੰਦਾ ਤੇ ਇਸ ਨੂੰ ਐਨਾ ਭਾਰਾ ਦੋਸ਼ ਗਿਣਿਆ ਜਾਂਦਾ ਸੀ ਕਿ ਇਸ ਦੀ ਸਜ਼ਾ ਦੇਣ ਵੇਲੇ ਪੰਥ ਦੇ ਬਜ਼ੁਰਗ ਜਥੇਦਾਰ ਆਪਣੇ ਜੁਆਈ ਦੀ ਭੀ ਰਈ ਨਹੀਂ ਸਨ ਕਰਦੇ । [ਸਿਖ ਇਸਤ੍ਰੀਆਂ ਦੇ ਪ੍ਰਸੰਗ

ਜੇ ਖਿਆਲ ਕਰੋ ਕਿ ਸਿੱਖ ਇਕ ਵਿਕੇਲਿੱਤ੍ਰੀ ਧਾੜ ਹੁੰਦੀ ਸੀ ਤਾਂ ਬੀ ਗ਼ਲਤ ਹੈ, ਸਿੱਖ ਇਕ ਆਪਣੇ ਤਰੀਕੇ ਦੀ ਆਪਣੇ ਆਪ ਵਿਚ ਜਥੇਬੰਦ ਕੌਮ ਸੀ । ਫ਼ੌਜੀ ਜਥੇਬੰਦੀ ਬੀ ਸੀ ਤੇ ਕੌਮੀ ਪ੍ਰਬੰਧ ਬੀ । ਜੰਗਾਂ ਤੋਂ ਪਤਾ ਲੱਗਦਾ ਹੈ ਕਿ ਸਿੱਖ ਲੜਦੇ ਪਿੱਛੇ ਹੱਟਦੇ ਸਨ ਤਾਂ ਅਬਦਾਲੀ ਵਰਗੇ ਜ਼ੋਰਾਵਰ ਨੂੰ ਉਹਨਾਂ ਦਾ ਕਾਹਲੀ ਨਾਲ ਪਿੱਛਾ ਕਰਨ ਦਾ ਹੌਂਸਲਾ ਨਹੀਂ ਸੀ ਪੈਂਦਾ, ਕਿਉਂਕਿ ਸਿੱਖ ਨੱਸੇ ਹੋਏ ਤਰਤੀਬ ਤੇ ਤਰੀਕੇ ਵਿਚ ਪਿੱਛੇ ਹੱਟਦੇ ਸਨ । ਜਦ ਦੁਸ਼ਮਨ ਪਿੱਛਾ ਕਰੇ ਤਾਂ ਅੱਗੋ ਡਟ ਕੇ ਐਸਾ ਜੰਗ ਕਰਦੇ ਕਿ ਕਈ ਵੇਰ ਫਤਹ ਪਾਉਂਦੇ । ਕੁਪਰਹੀੜੇ ਦੇ ਜੰਗ ਵਿਚ ਜੋ ਅਬਦਾਲੀ ਦਾ ਕੇਵਲ ਸਿੱਖਾਂ ਨਾਲ ਜਹਾਦ ਸੀ, ਅਬਦਾਲੀ ਅੱਗੇ ਵਧਿਆ ਤੇ ਸਿੱਖ ਪਿੱਛੇ ਹਟੇ । ੧੨ ਕੋਹ ਪਿੱਛੇ ਹਟਦੇ ਗਏ, ਪਰ ਕਿਸੇ ਤਰਤੀਬ ਤੇ ਖੂਬੀ ਨਾਲ ਅਰ ਆਪੋ ਵਿਚ ਕਿਸੇ ਐਸੇ ਜਥੇਬੰਦ ਤ੍ਰੀਕੇ ਨਾਲ ਕਿ ਅਬਦਾਲੀ ਕੋਲੋਂ ਉਹਨਾਂ ਦੀਆਂ ਸਫਾਂ ਤੇ ਪਰ੍ਹੇ ਟੁਟ ਨਹੀਂ ਸੀ ਸਕੇ । ਸਿੱਖ ਪਿੱਛੇ ਹਟਦੇ ਸਨ, ਲੜਦੇ ਸਨ, ਮਾਰਦੇ ਸਨ, ਮਰਦੇ ਸਨ, ਕਤਲ ਹੁੰਦੇ ਸਨ, ਪਰ ਵਾਰ ਕਰਦੇ ਸਨ ਤੇ ਆਪੋ ਵਿਚ ਹਲਚਲੀ ਪੈਣ ਦੀ ਹਾਲਤ ਵਿਚ ਮੂਲੋਂ ਨਹੀਂ ਸਨ ਜਾਂਦੇ । ਇਸ ਅਬਦਾਲੀ ਨੇ ਸਾਲ ਕੁ ਪਹਿਲਾਂ ਮਰਹੱਟਿਆਂ ਨੂੰ ਪਾਣੀਪਤ ਦੇ ਮੈਦਾਨ ਵਿਚ ਉਖੇੜ ਕੇ ਹਲਚਲੀ ਮਚਾ ਕੇ ਭੰਨ ਦਿੱਤਾ ਸੀ, ਪਰ ਸਿੱਖਾਂ ਦੇ ਪੈਂਤੜੇ ਨੂੰ ਨਹੀਂ ਸੀ ਉਖੇੜ ਸਕਿਆ । ਇਹ ਮਾਮੂਲੀ ਜੰਗ ਨਹੀਂ ਸੀ, ਇਸ ਵਿਚ ੨੦ ਯਾ ੨੫ ਹਜ਼ਾਰ ਸਿੰਘ ਸ਼ਹੀਦ ਹੋਏ ਤੇ ਇਸ ਤੋਂ ਵੱਧ ਪਠਾਣ ਲੜਦੇ ਹੋਏ ਮਰੇ ਸਨ । ਐਸੇ ਭਿਆਨਕ ਜੰਗ ਵਿਚ ਪਿੱਛੇ ਹਟਣਾ, ਪਰ ਸੰਗਠਿਤ ਰਹਿਣਾ ਉਹਨਾਂ ਦੀ ਫ਼ੌਜੀ ਜਥੇਬੰਦੀ ਦੀ ਅਦੁਤੀ ਮਿਸਾਲ ਹੈ ।

ਫਿਰ ਜਿਸ ਦਿਨ ਇਤਨਾ ਘੱਲੂਘਾਰਾ ਵਰਤਿਆ, ਇਕ ਨਿਹੰਗ ਸਿੰਘ ਸ਼ਾਮਾਂ ਵੇਲੇ ਮੁਰਦਿਆਂ ਨਾਲ ਮੀਲਾਂ ਵਿਚ ਭਰੇ ਮੈਦਾਨ ਵਿਚ ਖੜਾ ਕਹਿ ਰਿਹਾ ਸੀ—ਖਾਲਸੇ ਵਿਚ ਜੋ ਖੋਟ ਸੀ ਉਹ ਜਾਂਦੀ ਰਹੀ ਹੈ, ਹੁਣ ਤੱਤ ਖਾਲਸਾ ਰਹਿ ਗਿਆ ਹੈ ।

ਇਹ ਹੈਸੀ ਚੜ੍ਹਦੀਆਂ ਕਲਾਂ ਦਾ ਅੰਦਾਜ਼ਾ, ਸਿੱਖਾਂ ਦਾ ਐਤਨੇ ਕਰੜੇ ਨੁਕਸਾਨ ਝੱਲਣ ਵੇਲੇ ।

ਹੁਣ ਵੇਖੋ ਪ੍ਰਬੰਧਕ ਜਥੇਬਦੀ ਵੱਲ :—

ਜਦੋਂ ਪ੍ਰਬੰਧ ਦੇ ਸਮੇਂ ਹੁੰਦੇ ਤਾਂ ਅਕਾਲ ਬੁੰਗੇ ਇਕੱਠੇ ਹੁੰਦੇ ਉਹਨਾਂ ਦੇ ਸਮਾਗਮ ਦਾ ਨਾਮ 'ਗੁਰਮਤਾ' ਹੁੰਦਾ ਸੀ । ਉਸ ਦਾ ਹਾਲ ਮੈਲਕਮ[1] ਨੇ ਐਉਂ ਦਿਤਾ ਹੈ :—

'ਜਿਸ ਵੇਲੇ ਸਰਦਾਰ ਇਸ ਗੰਭੀਰ ਕੰਮ ਲਈ ਇਕੱਠੇ ਹੁੰਦੇ ਸਨ ਤਾਂ ਸਮਝਿਆ ਜਾਂਦਾ ਸੀ ਕਿ ਸਾਰੇ ਨਿਜ ਦੇ ਤੇ ਸ਼ਖਸੀ ਝਗੜਿਆਂ ਦਾ ਅੰਤ ਹੋ ਗਿਆ ਹੈ ਤੇ ਸਾਰੇ ਆਦਮੀਆਂ ਨੇ ਆਪਣੇ ਜ਼ਾਤੀ ਤੇ ਸ਼ਖਸੀ ਭਾਵਾਂ ਨੂੰ ਪੰਥਕ ਭਲਿਆਈ ਦੀ ਯਗਵੇਦੀ ਤੋਂ ਕੁਰਬਾਨ ਕਰ ਦਿੱਤਾ ਹੈ ਤੇ ਸ਼ੁੱਧ ਦੇਸ਼ ਭਗਤੀ ਦੇ ਭਾਵਾਂ ਤੋਂ ਪ੍ਰੇਰਤ ਹੋ, ਆਪਣੇ ਧਰਮ ਤੇ ਰਾਜਯ ਲਈ ਇਕੱਠੇ ਹੋ, ਇਹ ਕਿਸੇ ਹੋਰ ਗੱਲ ਨੂੰ ਧਯਾਨ ਵਿਚ ਨਹੀਂ ਲਿਆਉਂਦੇ । ਜਦ ਸਰਦਾਰ ਲੋਕ ਤਥਾ ਆਗੂ ਬੈਠ ਜਾਂਦੇ ਹਨ, ਤਦ ਆਦਿ ਗ੍ਰੰਥ ਉਹਨਾਂ ਦੇ ਸਾਹਮਣੇ ਰੱਖੇ ਜਾਂਦੇ ਹਨ, ਪਵਿੱਤ੍ਰ ਗ੍ਰੰਥ ਦੇ ਸਾਹਮਣੇ ਸਾਰੇ ਮੱਥਾ ਟੇਕਦੇ ਹਨ ਤੇ 'ਵਾਹਿਗੁਰੂ ਜੀ ਕਾ ਖਾਲਸਾ' ਆਦਿਕ ਵਾਕ ਉਚਾਰਦੇ ਹਨ । ਇਸ ਤੋਂ ਪਿੱਛੋਂ ਸਾਰੇ ਸੱਜਣ ਖੜੇ ਹੋ ਜਾਂਦੇ ਹਨ, ਜਦ ਕਿ ਅਕਾਲੀ ਉੱਚੀ ਅਵਾਜ਼ ਨਾਲ ਅਰਦਾਸਾ ਕਰਦੇ ਹਨ । ਅਰਦਾਸੇ ਪਿੱਛੋਂ ਪ੍ਰਤਿਨਿਧ ਆਪੋ ਆਪਣੀ ਥਾਂ ਤੇ ਬੈਠ ਜਾਂਦੇ ਹਨ ਤੇ ਕੜਾਹ ਪ੍ਰਸ਼ਾਦ ਵੰਡੇ ਜਾਣ ਤੇ ਛਕ ਲੈਂਦੇ ਹਨ, ਜਿਸ ਦਾ ਅਰਥ ਇਹ ਹੁੰਦਾ ਹੈ ਕਿ ਉਹਨਾਂ ਸਾਰਿਆ ਵਿਚ ਇਕ ਮਹਾਨ ਕੰਮ ਲਈ ਪੂਰਨ ਏਕਾ ਹੈ । ਫਿਰ ਅਕਾਲੀ ਉੱਚੀ ਅਵਾਜ਼ ਨਾਲ ਕਿਹੰਦੇ ਹਨ ਕਿ ਸਰਦਾਰੋ ! ਇਹ ਗੁਰਮਤਾ ਹੈ, ਫਿਰ ਸਰਦਾਰ ਆਪੋ ਵਿਚ ਨੇੜੇ ਨੇੜੇ ਹੋ ਕੇ ਕਹਿੰਦੇ ਹਨ ਕਿ—ਪਵਿੱਤ੍ਰ (ਗੁਰੂ) ਗ੍ਰੰਥ ਸਾਹਿਬ ਜੀ ਦੀ ਅਸੀਂ ਹਜ਼ੂਰੀ ਵਿਚ ਹਾਂ, ਆਓ ਅਸੀਂ ਆਪਣੇ ਇਸ ਧਰਮ ਗ੍ਰੰਥ ਦੀ ਸਪਥ ਲਈਏ ਕਿ ਅਸੀਂ ਆਪੋ ਵਿਚ ਸਾਰੇ ਝਗੜਿਆਂ ਨੂੰ ਭੁੱਲ ਕੇ ਇਕ ਮਤ ਹੋ ਕੰਮ ਕਰਾਂਗੇ । ਸਾਰੇ ਦ੍ਵੈਸ਼ਾਂ ਨੂੰ ਭੁੱਲਣ ਵਿਚ ਧਾਰਮਕ ਭਾਵ ਜਾਂ ਉੱਗਰ ਦੇਸ਼ ਭਗਤੀ ਦੇ ਇਸ ਸਮੇਂ ਤੋਂ ਲਾਭ ਉਠਾਇਆ ਜਾਂਦਾ ਹੈ, ਫਿਰ ਉਹ ਆਪੋ ਆਪਣੇ ਟਿਕਾਣੇ ਤੇ ਵਿਚਾਰ ਕਰਦੇ ਹਨ, ਫਿਰ ਉਸ ਨੂੰ ਦੂਰ ਕਰਨ ਦੇ ਸਰਵੋਤਮ ਉਪਾਉ ਸੋਚਦੇ ਹਨ ।'

ਇਸ ਤੋਂ ਦਿੱਸ ਰਿਹਾ ਹੈ ਕਿ ਸਿੱਖ ਜਥੇਬੰਦ ਸਨ, ਜਥੇਬੰਦੀ ਉਹਨਾਂ ਦੀ ਪੱਛਮੀ ਢੰਗ ਦੀ ਨਹੀਂ ਸੀ, ਪਰ ਆਪਣੇ ਢੰਗ ਦੀ ਸੀ, ਪਰ ਕੌਮ ਸੀ ਪੂਰੀ ਜਥੇਬੰਦੀ ਵਿਚ । ਓਹ ਕੌਮੀ ਲੋੜ ਮੁੱਖ ਰੱਖਦੇ ਸਨ, ਆਪ ਭੁੱਲਦੇ ਸਨ ਤੇ ਆਪਾ ਵਾਰਦੇ ਸਨ । ਗੁਰਮਤੇ ਵੇਲੇ ਈਰਖਾ, ਦ੍ਵੈਖ ਤੇ ਵਿਰੋਧ ਕੋਈ ਨਹੀਂ ਸਨ ਆਉਣ ਦੇਂਦੇ । ਏਸੇ ਕਰਕੇ ਮੁੱਕ ਮੁੱਕ ਕੇ ਫੇਰ ਅਮੁੱਕ ਹੋ ਜਾਂਦੇ ਸਨ ।

1. ਮੈਲਕਮ Sketch of the Sikhs Page 120 to 132.

ਜਦੋਂ ਖਾਲਸੇ ਨੇ ਮੱਲਾਂ ਮਾਰੀਆਂ ਤਾਂ ਇਕ ਦੂਜੇ ਦਾ ਸਤਿਕਾਰ ਮੁੱਖ ਰੱਖਦੇ ਸਨ, ਸਰਹੰਦ ਦੀ ਲੜਾਈ ਬਾਬਤ ਕਨਿੰਘਮ ਸਾਹਿਬ ਲਿਖਦੇ ਹਨ :—

ਉਸ ਸਮੇਂ ਦੀਆਂ ਕਹਾਣੀਆ ਸੁਣ ਕੇ ਹੁਣ ਬੀ ਉਹ ਸਮਾਂ ਅੱਖਾਂ ਅੱਗੇ ਆ ਜਾਂਦਾ ਹੈ ਕਿ ਇਸ ਜਿੱਤ ਦੇ ਮਗਰੋਂ ਸਿੱਖ ਕਿਸ ਤਰ੍ਹਾਂ ਇਲਾਕੇ ਵਿਚ ਝਟਪਟ ਫੈਲ ਗਏ ਤੇ ਕਿਸ ਤਰ੍ਹਾਂ ਹਰ ਇਕ ਸਵਾਰ ਰਾਤ-ਦਿਨ ਘੋੜਾ ਦੌੜਾਉਂਦਾ ਪਿੰਡ ਪਿੰਡ ਫਿਰਿਆ ਤੇ ਇਹ ਨਿਸ਼ਾਨ ਦੇਣ ਲਈ ਕਿ ਏਹ ਥਾਂਵਾਂ ਉਸ ਦੀ ਮਲਕੀਅਤ ਹੋ ਗਈਆਂ ਹਨ, ਕਿਸੇ ਵਿਚ ਆਪਣੀ ਪੇਟੀ, ਤਲਵਾਰ ਦਾ ਮਿਆਨ, ਕਿਸੇ ਵਿਚ ਆਪਣੇ ਸਰੀਰ ਦੇ ਕਪੜੇ ਤੇ ਲੜਾਈ ਦੇ ਹਥਯਾਰ ਸੁੱਟਦਾ ਗਿਆ, ਐਥੋਂ ਤੱਕ ਕਿ ਨੰਗਾ ਹੋ ਗਿਆ ਤੇ ਉਹਦੇ ਕੋਲ ਅਗਲੇ ਪਿੰਡ ਨਿਸ਼ਾਨੀ ਵਜੋਂ ਰੱਖਣ ਲਈ ਕੁਛ ਬੀ ਬਾਕੀ ਨਾ ਰਿਹਾ।

ਇਸੇ ਗੱਲ ਨੂੰ ਮੁਫਤੀ ਅਲਾਉਦੀਨ ਨੇ ਵੀ ਲਿਖਿਆ ਹੈ ਤੇ ਇਸੇ ਤਰ੍ਹਾਂ ਵੰਡ ਵਿਚ ਆਏ ਕੁਛ ਪਿੰਡਾਂ ਦੇ ਨਾਮ ਪਤੇ ਵੀ ਦਿੱਤੇ ਹਨ। ਮੈਨਦਾਬ ਦੇ ਇਲਾਕੇ ਵਿਚ ਜੋ ਸਰਦਾਰੀਆਂ ਕਮ ਹੋਈਆਂ ਤੇ ਇਲਾਕਿਆਂ ਦੀ ਵੰਡ ਹੋਈ ਉਹ ਇਸੇ ਤਰ੍ਹਾਂ ਸੀ।

ਇਸ ਤਰ੍ਹਾਂ ਲਿਖਿਆ ਹੈ ਕਿ ਸਰਦਾਰ ਜੱਸਾ ਸਿੰਘ ਜੀ ਆਪਣੇ ਪਾਸ ਹੀ ਦਫ਼ਤਰ ਰੱਖਦੇ ਹੁੰਦੇ ਸਨ ਤੇ ਜੇ ਕੋਈ ਗਿਰਾਂ, ਜਗ੍ਹਾ, ਟਿਕਾਣਾ, ਕੋਈ ਜਥੇਦਾਰ ਫ਼ਤਹ ਕਰਦਾ ਆਪ ਪਾਸ ਆ ਕੇ ਲਿਖਾ ਦੇਂਦਾ ਤੇ ਉਹ ਉਸ ਦਾ ਮਾਲਕ ਹੋ ਜਾਂਦਾ। ਆਪੋਂ ਵਿਚ ਕੋਈ ਵਿਖਾਂਧ ਨਾ ਉਠਦਾ। [ਤਾਰੀਖ ਬਾਰਾਂ ਮਿਸਲ

ਇਤਿਹਾਸਕ ਵੀਚਾਰ ਤੋਂ ਵੱਖਰੇ ਜੇ ਆਰਟ (ਹੁਨਰ) ਦੇ ਨੁਕਤੇ ਤੋਂ ਇਸ ਪੋਥੀ ਬਾਬਤ ਵੀਚਾਰੀਏ ਤਾਂ ਇਹ Realistic (ਅਸਲ ਸਮਾਚਾਰ ਦੱਸਣ ਵਾਲੀ) ਤੇ Idealistic (ਆਦਰਸ਼ ਦੱਸਣ ਵਾਲੀ) ਚੀਜ਼ ਹੈ, ਜਿਸ ਵਿਚ ਉਸ ਵੇਲੇ ਦੇ ਅਮਲੀ ਪੰਥਕ ਜੀਵਨ ਦਾ ਅਤੇ ਇਤਿਹਾਸਕ ਨੁਕਤੇ ਤੋਂ ਉਸ ਵੇਲੇ ਦੇ ਸਮਿਆਂ ਦਾ ਦਰੁਸਤ ਅਸਲੀ ਨਕਸ਼ਾ ਅੰਕਿਤ ਹੈ। ਫੇਰ ਸਿੱਖ ਆਦਰਸ਼ ਇਸ ਵਿਚ ਠੀਕ ਤਰ੍ਹਾਂ ਵਰਣਨ ਕੀਤਾ ਹੈ। ਦਰ-ਅਸਲ ਉਸ ਸਮੇਂ ਦਾ ਪੰਥਕ ਜੀਵਨ ਸੀ ਹੀ ਆਦਰਸ਼ਕ ਤੇ ਕਲਗੀਧਰ ਜੀ ਨੇ ਜੋ ਆਦਰਸ਼ ਦਸਿਆ ਸੀ ਉਹ ਅਸਲੀਅਤ ਹੋ ਕੇ ਪੰਥ ਵਿਚ ਵਰਤਣ ਵਿਚ ਆ ਰਿਹਾ ਸੀ। ਇਨ੍ਹਾਂ ਸਾਰੇ ਸਮਾਚਾਰਾਂ ਤੋਂ ਪਤਾ ਲੱਗਦਾ ਹੈ ਕਿ ਕਰਤਾ ਜੀ ਨੇ ਸੁੰਦਰੀ ਵਿਚ ਕਿਸ ਤਰ੍ਹਾਂ ਪੁਰਾਤਨ ਸਿੱਖ ਜੀਵਨ, ਉਸ ਸਮੇਂ ਦੇ ਰਾਜ ਪ੍ਰਬੰਧ ਦੇ ਅਤਯਾਚਾਰ, ਸਿੱਖਾਂ ਤੇ ਹੋਤੇ ਅਕਹਿ ਤੇ ਕਰੜੇ ਜ਼ੁਲਮ ਤੇ ਸਿੱਖਾਂ ਦੀ ਸੂਰਬੀਰਤਾ ਦਾ ਹੂਬਹੂ ਤੇ ਬਿਲਕੁਲ ਦਰੁਸਤ ਨਕਸ਼ਾ ਖਿੱਚਿਆ ਹੈ। ਸੁੰਦਰੀ ਇਤਿਹਾਸਕ ਵਾਰਤਾ ਦੇ ਕੈਮਰੇ ਦੁਆਰਾ ਉਸ ਸਮੇਂ ਦੇ ਦੇਸ਼ ਵਿਚ ਵਰਤ ਰਹੇ ਸਮਾਚਾਰਾਂ ਤੇ ਸਿੱਖ ਜੀਵਨ ਦਾ ਇਕ ਫੋਟੋ ਹੈ ਤੇ ਲੇਖਕ ਜੀ ਨੇ ਇਸ ਵਿਚ ਉਸ ਸਮੇਂ ਦਾ ਸਿਖ ਕੈਰੈਕਟਰ ਤੇ ਖਾਲਸਾ ਕੌਮ ਦੀ ਸਮੁੱਚੇ ਤੌਰ ਤੇ ਮਾਨੋਂ ਇਕ ਜੀਉਂਦੀ ਜਾਗਦੀ ਮੂਰਤ ਚਿਤ੍ਰਿਤ ਕਰ ਦਿੱਤੀ ਹੈ। ਪੰਥ ਤਦੋਂ ਵਿਸ਼ੇਸ਼ ਕਰਕੇ 'ਖਾਲਸਾ ਆਦਰਸ਼' ਵਾਲਾ ਪੰਥਕ ਜੀਵਨ ਬਿਤੀਤ ਕਰ ਰਿਹਾ ਸੀ—ਹਾਂ, ਲੇਖਕ ਜੀ ਦਾ ਵਿਸ਼ਾਲ ਤੇ ਸਿੱਖੀ ਜੀਵਨ ਤੇ ਖਾਲਸਾ ਆਦਰਸ਼ ਨੂੰ ਜਾਣਨ ਵਾਲਾ ਅਨੁਭਵ ਹੀ ਇਸ ਵਿਚ 'ਵਰਤ ਰਿਹਾ' ਤੇ 'ਆਦਰਸ਼ਕ' ਹਾਲ ਗੋਂਦਵਾਂ ਤੇ ਪ੍ਰਭਾਵਾਂ ਵਾਲਾ ਲਿਖ ਸਕਦਾ ਸੀ।

ਸੁੰਦਰੀ ਜਦੋਂ ਛਪੀ ਹੈ ਤਦੋਂ ਕੀ ਅਸਰ ਪਿਆ ? ਇਸ ਦਾ ਅੰਦਾਜ਼ਾ ਕਰ ਸਕਣਾ ਕਠਨ ਹੈ, ਪਰ ਕੁਛ ਵਾਕੇ ਥੋੜੇ ਹੀ ਦਿਨਾਂ ਵਿਚ ਜਗ੍ਹਾ ਜਗ੍ਹਾ ਹੋਏ ਸਨ ਕਿ ਅਨਅੰਮ੍ਰਿਤੀਏ ਸਿੰਘਾਂ ਨੇ ਅੰਮ੍ਰਿਤ ਛਕੇ ਤੇ ਸਹਿਜਧਾਰੀ ਸਿੰਘ ਬਣੇ। ਸ੍ਰੀ ਮਾਨ ਸਰਦਾਰ ਆਇਆ ਸਿੰਘ ਜੀ ਤਦੋਂ ਹਿਸਾਰ ਵਾਲੇ ਪਾਸੇ ਈ. ਏ. ਸਨ। ਆਪ ਦੱਸਦੇ ਹੁੰਦੇ ਸੇ ਕਿ ਅਸੀਂ ਇਕ ਦਿਨ ਦੌਰੇ ਗਏ ਤੇ ਬੰਦੋਬਸਤ ਦੇ ਇਕ ਸਿੰਘ ਅਫ਼ਸਰ ਦੇ ਡੇਰੇ ਪਹੁੰਚੇ ਕਿ ਇਹ ਸਿੱਖ ਹੈ ਇਸ ਪਾਸ ਰਹਾਂਗੇ। ਪਰ ਜਦ ਅਸੀਂ ਮਿਲੇ ਤਾਂ ਉਸ ਨੇ ਤਹਿਮਤ ਬੱਧੀ ਹੋਈ, ਕੇਸ ਖਿਲਰੇ ਹੋਏ ਤੇ ਸਾਨੂੰ ਮਿਲਦਿਆਂ ਗਿਲਾ ਕਰਨ ਲੱਗਾ ਕਿ ਕਿਸ ਕੌਮ ਵਿਚ ਅਸੀਂ ਜੰਮ ਪਏ,ਨਾ ਅੱਗਾ ਨਾ ਪਿੱਛਾ, ਵਹੂਸ਼ ਦੇ ਵਹੂਸ਼। ਸਰਦਾਰ ਜੀ ਦੱਸਦੇ ਹੁੰਦੇ ਸੀ ਕਿ ਅਸੀਂ ਉਦਾਸ ਹੋ ਕੇ ਉਠ ਆਏ ਤੇ ਉਸ ਪਾਸ ਠਹਿਰਨਾਂ ਮੁਨਾਸਬ ਨਾ ਸਮਝਿਆ। ਛੇ ਕੁ ਮਹੀਨੇ ਬਾਅਦ ਆਪ ਦੱਸਦੇ ਸਨ ਕਿ ਅਸੀਂ ਫੇਰ ਦੌਰੇ ਗਏ ਤਾਂ ਉਸ ਨੂੰ ਮਿਲਣ ਦਾ ਇਤਫ਼ਾਕ ਹੋਇਆ। ਦੂਹਰੀ ਦਸਤਾਰ ਤੇ ਹੱਥ ਵਿਚ ਕੜਾ ਵੇਖ ਕੇ ਅਸੀਂ ਅਸਚਰਜ ਹੋ ਕੇ ਪੁੱਛਿਆ ਕਿ ਆਪ ਤਿਆਰ ਬਰ ਤਿਆਰ ਹੋ ਗਏ ਹੋ, ਸਰਦਾਰ ਜੀ! ਇਹ ਕੀ ਕਾਰਨ ਵਰਤਿਆ ਹੈ ? ਤਾਂ ਆਖਣ ਲੱਗਾ : ਸਰਦਾਰ ਜੀਓ! ਮੈਂ ਤਾਂ ਭੁਲਾ ਹੀ ਰਿਹਾ, ਸਾਡੀ ਕੌਮ ਦਾ ਪਿੱਛਾ ਤਾਂ ਬੜਾ ਬਜ਼ੁਰਗ ਹੈ। ਸਾਡਾ ਇਤਿਹਾਸ ਤਾਂ ਸਾਡੇ ਫ਼ਖ਼ਰਾਂ ਦਾ ਪਰਬਤ ਹੈ। ਜਿਨ੍ਹਾਂ ਦਾ ਪਿੱਛਾ ਐਡਾ ਸ਼ਾਨਦਾਰ ਹੈ ਉਨ੍ਹਾਂ ਦਾ ਅੱਗਾ ਬੜਾ ਸ਼ਾਨਦਾਰ ਹੋਏਗਾ। ਅਸਾਂ ਪੁਛਿਆ, ਛੇ ਮਹੀਨੇ ਹੋਏ ਤਾਂ ਆਪ ਦੇ ਖਿਆਲ ਹੋਰਵੇਂ ਸਨ, ਇਹ ਪ੍ਰੀਵਰਤਨ ਕੀਕੂੰ ਹੋਇਆ ? ਤਾਂ ਆਪ ਉਠ ਕੇ ਅੰਦਰੋਂ ਜਾ ਕੇ 'ਸੁੰਦਰੀ' ਦੀ ਪੋਥੀ ਚੁੱਕ ਲਿਆਏ ਤੇ ਆਖਣ ਲੱਗੇ, ਆਹ ਪੜ੍ਹੋ, ਮੈਨੂੰ ਤਾਂ ਇਹ ਪੜ੍ਹ ਕੇ ਜਾਗ੍ਰਤ ਆਈ ਹੈ ਕਿ ਅਸੀਂ ਇਕ ਨਿਹਾਇਤ ਹੀ ਬਜ਼ੁਰਗ ਕੌਮ ਦੇ ਬੱਚੇ ਹਾਂ। ਸਰਦਾਰ ਆਇਆ ਸਿੰਘ ਜੀ ਦੱਸਦੇ ਹਨ ਕਿ ਅਸਾਂ 'ਸੁੰਦਰੀ' ਪੜ੍ਹੀ ਹੋਈ ਸੀ, ਅਸੀਂ ਬੜੇ ਪ੍ਰਸੰਨ ਹੋਏ ਤੇ ਉਹਨਾਂ ਨੂੰ ਵਧਾਈ ਦਿੱਤੀ ਤੇ ਆਖਿਆ : ਸਰਦਾਰ ਜੀ, ਇਤਿਹਾਸ ਹੀ ਕੌਮ ਦੀ ਜਾਨ ਹੈ। ਇਸ ਪੋਥੀ ਵਿਚ ਤਾਂ ਸਾਡੇ ਇਤਿਹਾਸ ਦੀ ਵੰਨਗੀ ਮਾਤ੍ਰ ਹੈ, ਸਾਰੇ ਨੂੰ ਖੋਜੋ ਤੇ ਵਿਚਾਰੋ ਤਾਂ ਦੰਗ ਰਹਿ ਜਾਓਗੇ!' ਉਹਨਾਂ ਦਿਨਾਂ ਵਿਚ ਜੰਮੂ ਤੇ ਬੈਲਪਟ (ਬਲੋਚਿਸਤਾਨ) ਤਕ ਤੋਂ ਪੱਤ੍ਰ ਇਸ ਪ੍ਰਕਾਰ ਦੇ ਅਸਰਾਂ ਦੇ ਆਉਂਦੇ ਸਨ। ਸੈਂਕੜੇ ਸਿੱਖ ਨੌਜਵਾਨ, ਮਾਈ ਭਾਈ ਅਜੇ ਮਿਲਦੇ ਹਨ ਕਿ ਜਿਨ੍ਹਾਂ ਦੇ ਮਨ ਵਿਚ ਸੁੰਦਰੀ ਪੜ੍ਹਕੇ ਪੰਥ ਦੀ ਸ਼ਾਨ ਬਹੁਤ ਵਧ ਗਈ ਤੇ ਉਹਨਾਂ ਵਿਚ ਪੰਥਕ ਜੀਵਨ, ਕੌਮੀ ਪਿਆਰ ਤੇ ਸਿੱਖੀ ਦਾ ਮਾਨ ਪੈਦਾ ਹੋ ਗਿਆ। ਇਸ ਸਿਲਸਲੇ ਵਿਚ ਇਕ ਗੱਲ ਹੋਰ ਦੇਖਣ ਵਾਲੀ ਹੈ ਕਿ ਇਸ ਅਰਸੇ ਵਿਚ ਸੁੰਦਰੀ 20 ਵਾਰ ਛਪ ਚੁਕੀ ਹੈ ਤੇ ਲਗ ਪਗ 80 ਕੁ ਹਜ਼ਾਰ ਕਾਪੀ ਇਸ ਦੀ ਨਿਕਲ ਚੁਕੀ ਹੈ[1]।

---

1. ਹੁਣ ਇਹ ਤੇਤ੍ਹੀਵੀਂ ਵਾਰ ਛਪੀ ਹੈ; ਤੇ ਹੁਣ ਤਕ ਛਪ ਚੁਕੀ ਦੀ ਗਿਣਤੀ ਇਕ ਲੱਖ ਤੋਂ ਉਪਰ ਹੋ ਚੁਕੀ ਹੈ।

ਇਸ ਨਿੱਕੀ ਜ਼ਿਹੀ ਪੋਥੀ ਨੇ ਕੌਮੀ ਜੀਵਨ ਦਾ ਪਿਆਰ, ਸਿੱਖੀ ਦਾ ਚਾਉ ਤੇ ਧਰਮ ਭਾਵ ਕੌਮ ਵਿਚ ਬਹੁਤ ਪੈਦਾ ਕੀਤਾ ਹੈ ਤੇ ਪੰਥ ਦੀ ਜਾਗ੍ਰਤ ਵਿਚ ਇਸ ਦਾ ਬਹੁਤ ਸਾਰਾ ਹਿੱਸਾ ਹੈ। ਥੋੜੇ ਸਮੇਂ ਵਿਚ ਹੀ ਤਕਰੀਬਨ ਸਾਰੇ ਸਿੱਖ ਆਸ਼੍ਰਮਾਂ ਵਿਚ ਪੜ੍ਹਾਈ ਜਾਣ ਲੱਗ ਪਈ ਤੇ ਇਮਤਿਹਾਨ ਦਾ ਕੋਰਸ ਬਣ ਗਈ। ਦੂਜੇ ਪਾਸੇ ਓਸ ਸਮੇਂ ਦੇ ਕੁਝ ਖਾਸਕਰ ਤੇ ਹੁਣ ਵੀ ਬਹੁਤ ਸਾਰੇ ਉਪਦੇਸ਼ਕ ਤੇ ਪ੍ਰਚਾਰਕ ਸੁੰਦਰੀ ਵਿਚੋਂ ਪੜ੍ਹ ਸਮਾਚਾਰ ਸੁਣਾਉਂਦੇ ਹੁੰਦੇ ਸਨ ਤੇ ਹਨ। ਐਤੂੰ ਇਸ ਨਿੱਕੀ ਜਿਹੀ ਪੋਥੀ ਨੇ, ਕੀ ਪੜ੍ਹੇ ਹੋਏ ਤੇ ਕੀ ਅਨਪੜ੍ਹ ਅਨੰਤ ਸਿੱਖਾਂ ਵਿਚ ਧਰਮ ਦੀ ਰੌ ਚਲਾਈ ਸੀ।

ਜੂਨ ੧੯੩੩

ਮਾਨ ਸਿੰਘ ਬੀ.ਏ., ਐਲ-ਐਲ.ਬੀ,
ਐਡਵੋਕੇਟ, ਹਾਈ ਕੋਰਟ, ਲਾਹੌਰ।

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਿਹ ॥

# ਬਿਜੈ ਸਿੰਘ

## ਕਾਂਡ ਪਹਿਲਾ

ਲਾਹੌਰ ਸ਼ਹਿਰ ਜੁੱਗਾਂ ਦਾ ਇਕ ਭਾਰੀ ਪਿੜ ਰਹਿ ਚੁਕਾ ਹੈ, ਜਿਨ੍ਹਾਂ ਦਾ ਪੂਰਾ ਵੇਰਵਾ ਲਿਖਣੇ ਲਈ ਬਹੁਤ ਸਮਾਂ ਤੇ ਵਡੇਰੀ ਪੁਸਤਕ ਚਾਹੀਏ। ਅਸੀਂ ਏਥੇ ਸੰਮਤ ੧੮੦੮ ਤੇ ੧੮੦੯ ਬਿਕ੍ਰਮੀ ਦੇ ਲਗ ਭਗ ਦੇ ਕੁਝ ਭੇਰਾ ਕੁ ਸਮਾਚਾਰ ਦੱਸਦੇ ਹਾਂ।

ਮੀਰ ਮੰਨੂੰ[1] ਨੇ ਕਾਬਲ ਦੇ ਪਾਤਸ਼ਾਹ ਅਹਿਮਦ ਸ਼ਾਹ ਦੁੱਰਾਨੀ ਪਾਸੋਂ ਹਾਰ ਖਾ ਕੇ ਸੁਲਹ ਦੀ ਬੇਨਤੀ ਕੀਤੀ, ਜੋ ੫੦ ਲੱਖ ਰੁਪੱਯਾ ਤੇ ਹੋਰ ਮਾਲ ਮਤਾ ਕੇ ਪ੍ਰਵਾਨ ਹੋਈ ਅਰ ਫੇਰ ਮੀਰ ਮੰਨੂੰ ਲਾਹੌਰ ਦਾ ਹਾਕਮ ਪਿਛੇ ਵਾਂਗੂੰ ਦ੍ਰਿੜ੍ਹ ਰਿਹਾ[2]। ਮਹਾਂਰਾਜਾ ਕੌੜਾ ਮੱਲ, ਖਾਲਸੇ ਦਾ ਸੱਚਾ ਮਿੱਤਰ, ਅਰ ਦੀਵਾਨ ਲਖਪਤ ਪੱਕਾ ਵੈਰੀ, ਦੋਵੇਂ ਇਸ ਸੰਸਾਰ ਦੀ ਖੇਡ ਵਿਚੋਂ ਆਪੋ ਆਪਣਾ ਹੱਸਾ ਖੇਡ ਕੇ, ਅਕਾਲ ਪੁਰਖ ਦੇ ਹਜ਼ੂਰ ਵਡਿਆਈ ਤੇ ਅਨਾਦਰ ਦੇ ਸੁਆਦ ਚੱਖ ਰਹੇ ਸਨ। ਖਾਲਸੇ ਦਾ ਸਰਕਾਰ ਵਿਚ ਕੋਈ ਮਿੱਤਰ ਨਹੀਂ ਸੀ। ਮੀਰ ਮੰਨੂੰ ਭਾਵੇਂ ਸਿੱਖਾਂ ਤੋਂ ਕਈ ਵੇਰ ਮਦਦ ਲੈ ਚੁਕਾ ਸੀ, ਪਰ ਉਹ 'ਗੌਂ ਭੁਨਾਵੇ ਜੌਂ' ਵਾਲੀ ਗੱਲ ਸੀ। ਉਸ ਦੇ ਕੁਟਿਲ ਹਿਰਦੇ ਵਿਚ ਵੈਰ ਵਿਰੋਧ ਨੇ ਸੱਪ ਦੇ ਜ਼ਹਿਰ ਦੀਆਂ ਕੁਚਲੀਆਂ ਵਾਂਗ ਡੂੰਘੇ ਥੈਲੇ ਰੱਖੇ ਸਨ, ਸੋ ਹੁਣ ਫਿਰ ਹਾਕਮ ਬਣ ਕੇ ਅਰ ਸਿਰ ਪਈ ਬਲਾ ਦੇ ਮੂੰਹੋਂ ਸੁੱਕੇ ਬਚ ਜਾਣ ਕਰਕੇ ਉਹ ਅਜੇਹਾ ਨਿਡਰ ਹੋ ਗਿਆ ਕਿ ਅੱਗੇ ਤੋਂ ਵਧ ਕੇ ਜ਼ੁਲਮ ਕਰਨ ਲੱਗਾ।

ਇਸ ਸਮੇਂ ਲਾਹੌਰ ਵਿਚ ਇਕ ਚੂਹੜ ਮੱਲ ਨਾਮੀ ਵੱਡਾ ਸ਼ਾਹੂਕਾਰ ਅਰ ਸਰਕਾਰੀ ਹੁੱਦੇਦਾਰ, ਵੱਢੀਆਂ ਦਾ ਘਾਊ ਘੱਪ ਭੰਡਾਰ, ਜ਼ੁਲਮ ਤੇ ਤਅੱਦੀ ਦਾ ਅਵਤਾਰ ਵੱਸਦਾ ਸੀ। ਇਸ ਦਾ ਪੁੱਤ ਰਾਮ ਲਾਲ ਅੰਮ੍ਰਿਤਸਰ ਦੇ ਇਲਾਕੇ ਵਿਚ ਕਿਸੇ ਅਸਾਮੀ ਤੇ ਸਰਕਾਰੀ ਨੌਕਰ ਸੀ।

ਇਕ ਦਿਨ ਦੀ ਗੱਲ ਹੈ ਕਿ ਸੰਝ ਕੁ ਵੇਲੇ ਦੀਵਾਨ ਸਾਹਿਬ ਦੇ ਘਰ ਜ਼ਨਾਨਖਾਨੇ ਵਿਚ ਬੜੀ ਗਹਿਮਾ ਗਹਿਮ ਹੋ ਰਹੀ ਸੀ, ਦੀਵਾਨ ਸਾਹਿਬ ਇਕ ਈਰਾਨੀ ਗ਼ਲੀਚੇ ਪੁਰ ਗਾਉਦੁਮ ਤਕੀਏ ਦੀ ਢੋ ਲਾ ਕੇ ਬੈਠੇ ਹੋਏ ਸਨ ਸਾਹਮਣੇ ਪਾਸੇ ਇਨ੍ਹਾਂ ਦੀ ਇਸਤ੍ਰੀ ਢਲਦੀ ਅਵਸਥਾ ਦੀ ਇਕ ਸੁਨਹਿਰੀ ਪੀੜ੍ਹੀ ਪਰ ਬੈਠੀ ਪੋਤਰੇ ਦੀ ਕੁੜਮਾਈ ਦਾ ਸਮਾਚਾਰ ਕਹਿ ਰਹੀ ਸੀ। ਧੀ ਕੋਲ ਬੈਠੀ ਕਸ਼ੀਦਾ ਕੱਢ ਰਹੀ ਸੀ ਅਰ ਨੂੰਹ ਦਲ੍ਹੀਜਾਂ ਦੇ ਨਾਲ ਚੰਬੇਲੀ ਵਾਂਗ ਸਿਰ ਝੁਕਾਈ ਸਰੂ ਬਾਗ ਦੀ ਬੁਕਲ ਵਿਚ ਬਿੱਜੜੇ ਦੇ ਆਲਣੇ ਵਰਗਾ ਘੁੰਡ ਕੱਢੀ ਧਰਤੀ ਨਾਲ ਗੱਲਾ ਕਰ ਰਹੀ ਸੀ ਕਿ ਇਕ ਟਹਿਲਣ ਨੇ ਆ ਕੇ ਖ਼ਬਰ ਦਿੱਤੀ ਜੋ 'ਪ੍ਰੋਹਤ ਹੁਰੀਂ ਆਏ ਹਨ ਅਰ ਆਖਦੇ ਹਨ ਬੜਾ ਜ਼ਰੂਰੀ ਕੰਮ ਹੈ।' ਦੀਵਾਨ ਸਾਹਿਬ ਨੇ ਕਿਹਾ ਕਿ 'ਉਨ੍ਹਾਂ ਨੂੰ ਐਥੇ ਹੀ ਲੈ ਆਓ' ਤੇ ਦੂਜੀ ਗੋਲੀ ਨੂੰ ਇਕ ਸੈਨਤ ਕੀਤੀ, ਜਿਸ ਨੇ ਝਟਪਟ ਇਕ ਚੰਨਣ ਦੀ ਚੌਂਕੀ ਡਾਹ ਕੇ ਉਪਰ ਗਲੀਚਾ ਵਿਛਾ ਕੇ ਤਕੀਆ ਰੱਖ ਦਿੱਤਾ। ਮਿਸਰ ਜੀ ਅੰਦਰ ਆਏ। ਸਰੀਰ ਪਤਲਾ, ਰੰਗ ਪਿੱਲਾ, ਨੁਹਾਰ ਤ੍ਰਿੱਖੀ ਤੇ ਵਿਚ ਵਿਚ ਐਸੇ ਚਿੰਨ੍ਹ ਚਿਹਰੇ ਪੁਰ ਦਿੱਸਦੇ ਸਨ ਜੋ ਦਿਲ ਦੀ ਪੇਚਦਾਰ ਬਨਾਵਟ ਦਾ ਕੁਝ ਕੁਝ ਪਤਾ ਦੇਂਦੇ ਸਨ। ਆਪ ਆਕੇ ਚੌਂਕੀ ਪਰ ਸਜ ਗਏ। ਦੀਵਾਨ ਸਾਹਿਬ ਅਰ ਸਾਰੇ ਪਰਵਾਰ ਨੇ ਮੱਥਾ ਟੇਕਿਆ, ਪੰਡਤ ਜੀ ਨੇ ਅਸ਼ੀਰਬਾਦ ਦਿੱਤੀ ਅਰ ਹੱਥ ਨਾਲ ਸਭ ਨੂੰ ਬੈਠਨ ਦੀ ਸੈਨਤ ਕੀਤੀ, ਫੇਰ ਬੋਲੇ: 'ਦੀਵਾਨ ਸਾਹਿਬ! ਬੜੇ ਅਸਚਰਜ ਦੀ ਗੱਲ ਹੈ। (ਕੰਠ ਰੁਕ ਗਿਆ; ਸਿਰ ਫੇਰ ਕੇ) ਹੇ ਰਾਮ! ਕਲਿਯੁਗ ਆ ਗਿਆ, ਸ਼ਾਸਤ੍ਰ ਵੇਦ ਸੱਚ ਲਿਖ ਗਏ ਹਨ ਕਿ ਕਲਿਯੁਗ ਵਿਚ ਬੜੇ ਅਨਰਥ ਹੋਣਗੇ, ਸੋ ਪ੍ਰਤੱਖ ਦੇਖ ਲਿਆ, ਕਲਿਯੁਗ ਆ ਗਿਆ, ਘੋਰ ਕਲਿਜੁਗ!'

ਦੀਵਾਨ (ਅਸਚਰਜ ਹੋ ਕੇ)—ਪੰਡਤ ਜੀ! ਕੀ ਹੋ ਗਿਆ ਹੈ?

ਮਿਸਰ—ਕੀ ਕਹਾਂ? ਹੋਸ਼ ਟਿਕਾਣੇ ਨਹੀਂ, ਜਿਸ ਵੇਲੇ ਗੱਲ ਸੁਣੀ ਹੱਥਾਂ ਦੇ ਤੋਤੇ ਉਡ ਗਏ ਹਨ। ਬੜਾ ਅਨਰਥ ਹੋਇਆ,

---

1. ਮੀਰ ਮੰਨੂੰ, ਜ਼ਿਸ ਦਾ ਨਾਮ ਮੀਰ ਮੁਅੱਯਨੁਲ ਮੁਲਕ ਸੀ, ਵਜ਼ੀਰ ਕਮਰੁੱਦੀਨ ਦਾ ਪੁੱਤਰ ਅਤੇ ਪੰਜਾਬ ਦਾ ਹਾਕਮ ਸੀ। ਇਸ ਨੇ ਅਬਦਾਲੀ ਦੇ ਪਹਿਲੇ ਹਮਲੇ ਵੇਲੇ ੧੮੦੫ ਬਿ: (੧੭੪੮ ਈ:) ਵਿਚ ਉਸ ਨੂੰ ਹਰਾ ਕੇ ਭਜਾ ਦਿੱਤਾ ਸੀ ਤੇ ਇਸੇ ਬਹਾਦਰੀ ਕਰ ਕੇ ਲਾਹੌਰ ਦਾ ਸੂਬਾ ਬਣਿਆ ਸੀ। ਇਸੇ ਲਈ ਬਰਸਾਤ ਮਗਰੋਂ ਦੁੱਰਾਨੀ ਫੇਰ ਚੜ੍ਹ ਆਇਆ ਤੇ ਮੰਨੂੰ ਨੇ-ਕੁਛ ਪਰਗਣਿਆਂ ਦਾ ਮਾਮਲਾ ਦੇ ਕੇ ਸੁਲਹ ਕਰ ਲਈ ਸੀ। ਇਹ ਤੀਸਰਾ ਹਮਲਾ ਸੀ ਸੰਨ ੧੮੦੮ ਵਾਲਾ, ਜਿਸ ਦਾ ਕੁਝ ਹਾਲ ਸੁੰਦਰੀ ਵਿਚ ਆ ਚੁਕਾ ਹੈ। ਇਸੇ ਵਿਚ ਮਹਾਂਰਾਜਾ ਕੌੜਾ ਮੱਲ ਜੀ ਸ਼ਹੀਦ ਹੋਏ ਸਨ (੧੭੫੧-੫੨ ਈ:)।

2. ਮੁਹੰਮਦ ਲਤੀਫ, ਸਫਾ ੨੨੪।

ਭਗਵਾਨ ! ਭਗਵਾਨ !!

ਦੀਵਾਨ-ਮਿਸਰ ਜੀ ! ਵਾਸਤੇ ਨਰੈਣ ਦੇ ਛੇਤੀ ਦੱਸ ਕਿ ਕੀ ਹੋਇਆ ?

ਪੰਡਤ ਜੀ ਦੀ ਇਸ ਘਬਰਾਹਟ ਦਾ ਅਸਰ ਤ੍ਰੀਮਤਾਂ ਪੁਰ ਐਸਾ ਪਿਆ ਕਿ ਹਥੌੜੀ ਵੱਜੇ ਘੜਿਆਲ ਵਾਂਗੂ ਥਰਥਰ ਕੰਬਣ ਲੱਗ ਗਈਆਂ।

ਮਿਸਰ—ਮਹਾਰਾਜ ! ਕੀ ਕਹਾਂ ? ਹੌਂਸਲਾ ਨਹੀਂ ਪੈਂਦਾ ਕਿ ਐਸੀ ਖ਼ਬਰ ਆਪ ਮੇਰੇ ਮੂੰਹੋਂ ਸੁਣੋਂ; ਪਰ ਕੀ ਕਰਾਂ ਆਪ ਦਾਂ ਬਚਾਉ ਇਸੇ ਵਿਚ ਹੀ ਹੈ।

ਦੀਵਾਨ—ਮਿਸਰ ਜੀ ! ਫਿਰ ਛੇਤੀ ਦੱਸੋ ?

ਮਿਸਰ ਦੀਆਂ ਅੱਖਾਂ ਵਿਚ ਜਲ ਭਰ ਆਇਆ ਅਰ ਰੁਕੀ ਹੋਈ ਅਵਾਜ਼ ਵਿਚ ਬੋਲਿਆ : ਜਜਮਾਨ ਭਗਵਾਨ ! ਰਾਮ ਲਾਲ, ਰਾਮ ਲਾਲ, ਰਾਮ ਲਾ ਆ ਘਘ (ਅਵਾਜ਼ ਰੁਕ ਗਈ) !!

ਦੀਵਾਨ—ਹਾਇ ! ਪਿਆਰੇ ਲਾਲ ਨੂੰ ਕੀ ਹੋਇਆ, ਝਬਦੇ ਦਸੋ ?

ਮਿਸਰ—ਰਾਮ ਲਾਲ ਸਿੱਖ ਹੋ ਗਿਆ !!

ਇਹ ਖ਼ਬਰ ਬਿਜਲੀ ਵਾਂਗ ਪਈ। ਇਕ ਦਮ ਸਾਰੇ ਟੱਬਰ ਦੀਆਂ ਚੀਕਾਂ ਨਿਕਲ ਗਈਆਂ, ਹਾਇ ਹਾਇ ਨਾਲ ਕਮਰਾ ਗੂੰਜ ਉਠਿਆ, ਨੇਤ੍ਰਾਂ ਨੇ ਜਲ ਦਾ ਪ੍ਰਵਾਹ ਬਰਖਾ ਰੁੱਤ ਦੇ ਮੀਂਹ ਵਾਂਗ ਵਹਾਇਆ। ਸਾਰੇ ਘਰ ਵਿਚ ਕਾਵਾਂ ਰੌਲੀ ਪੈ ਗਈ। ਮਾਲਕਾਂ ਨੂੰ ਵੇਖ ਕੇ ਪਾਸ ਖਲੋਤੀਆਂ ਦਾਸੀਆਂ ਬੀ ਨਾ ਰੁਕ ਸਕੀਆਂ, ਉਹ ਬੀ ਰੁਸਾਰਿਆਂ ਵਾਂਗ ਫੁਟ ਫੁਟ ਕੇ ਰੋਈਆਂ।

ਪਹਿਲੇ ਤਾਂ ਮਿਸਰ ਜੀ ਚੁੱਪ ਬੈਠੇ ਰਹੇ, ਫੇਰ ਕੁਝ ਸੋਚ ਕੇ ਉਠੇ ਅਰ ਦੀਵਾਨ ਸਾਹਿਬ ਨੂੰ ਥਾਪੀ ਦੇ ਕੇ ਕਹਿਣ ਲੱਗੇ:- ਦੀਵਾਨ ਸਾਹਿਬ ਜ਼ਰਾ ਹੋਸ਼ ਕਰੋ, ਇਸ ਤਰ੍ਹਾਂ ਬੇਵਸ ਹੋਇਆਂ ਭਾਰੀ ਕਲੇਸ਼ ਨਿਕਲੇਗਾ। ਬਾਹਰ ਰੌਲਾ ਪੈ ਗਿਆ ਤਾਂ ਨਵਾਬ ਸਾਹਿਬ ਨੂੰ ਖ਼ਬਰ ਹੋ ਜਾਊ ਫੇਰ ਤੁਸੀਂ ਜਾਣਦੇ ਹੋ ਕਿ ਘਾਣ ਬਚਾ ਪੀੜਿਆ ਜਾਣ ਦਾ ਡਰ ਹੈ। ਹੁਣ ਤਾਂ ਬਾਨ੍ਹਣੂ ਬੰਨ੍ਹਣ ਦਾ ਵੇਲਾ ਹੈ, ਰੋਣ ਦਾ ਨਹੀਂ ਹੈ। ਇਹ ਸੁਣ ਕੇ ਸਭ ਚੁਪ ਹੋ ਗਏ। ਗੋਲੀਆਂ ਕਿਸੇ ਬਹਾਨੇ ਬਾਹਰ ਘੱਲੀਆਂ ਗਈਆਂ ਤੇ ਸਲਾਹ ਲੱਗੀ ਹੋਣ।

ਦੀਵਾਨ-ਮਿਸਰ ਜੀ ! ਪਹਿਲੇ ਇਹ ਦੱਸੋ ਕਿ ਉਪੱਦਰ ਹੋਇਆ ਕੀਕੂੰ ?

ਮਿਸਰ—ਜੀ ਹੋਣਾਂ ਕਿੱਕੁਰ ਸੀ ? ਸੰਗਤ ਨਾਲ, ਪੱਟਿਆ ਇਸ ਸੰਗਤ ਨੇ। ਤੁਹਾਨੂੰ ਮੈਂ ਅੱਗੇ ਵੀ ਹਟਾਇਆ ਸੀ ਕਿ ਅੰਬਰਸਰ ਲਾਗੇ ਨਾ ਘੱਲੋ, ਮੁੰਡਾ ਵਿਗੜ ਜਾਇਗਾ। ਉਹ ਤਾਂ ਐਥੇ ਹੀ ਸਿੱਖਾਂ ਦਾ ਮੇਲੀ ਸੀ, ਉਥੇ ਜਾ ਕੇ ਕਦ ਬਚਿਆ ! ਪਤਾ ਹੈ ਕਿ ਨਹੀਂ ਕਿ ਪਿਛਲੀ ਕਤਲਾਮ ਵੇਲੇ ਸਿੱਖਾਂ ਪਰ ਕਿਡਾ ਤਰਸ ਕਰਦਾ ਰਿਹਾ ਹੈ ? ਮੈਂ ਤੁਹਾਨੂੰ ਓਦੋਂ ਬੀ ਹੋੜਦਾ ਜੀ, ਪਰ ਤੁਸੀਂ ਕਿਹਾ ਕਿ ਵੱਡਾ ਹੋਕੇ ਆਪੇ ਸਮਝ ਜਾਇਗਾ[1]।

ਦੀਵਾਨ—ਹੁਣ ਕੀ ਕਰੀਏ ਵਖਤ ਵਿਹਾਣੇ ਨੂੰ ? ਹਾਇ ਪੁੱਤ੍ਰ ! ਤੈਂ ਕੀ ਕੀਤਾ ?

ਮਿਸਰ—ਹੁਣ ਉਪਰਾਲਾ ਕਰੋ ਕੁਝ ਪਹਿਲਾਂ ਤਾਂ ਨਵਾਬ ਸਾਹਿਬ ਤਕ ਖ਼ਬਰ ਨਾ ਹੋਵੇ।

ਦੀਵਾਨ—ਮੇਰੀ ਤਾਂ ਹੋਸ਼ ਟਿਕਾਣੇ ਨਹੀਂ, ਤੁਸੀਂ ਹੀ ਕੁਝ ਕਰੋ।

ਦੀਵਾਨਣੀ—ਹਾਂ ਤੁਸੀਂ ਹੀ ਬਹੁੜੋ ਪੰਡਤ ਜੀ ! ਸਾਡੇ ਤਾਂ ਲੇਖ ਸੜ ਗਏ !

ਧੀ—ਮਿਸਰ ਜੀ ! ਕਿਵੇਂ ਮੇਰੇ ਵੀਰ ਦੀ ਜਿੰਦ ਬਚਾਓ !

ਮਿਸਰ—ਫ਼ਿਕਰ ਨਾ ਕਰੋ। ਦੀਵਾਨ ਜੀ ! ਹੁਣੇ ਇਕ ਇਤਬਾਰੀ ਆਦਮੀ ਬੁਲਾਓ ਜੋ ਰਾਮ ਲਾਲ ਨੂੰ ਕੱਲ੍ਹ ਹੀ ਮੋੜ ਕੇ ਐਥੇ ਲੈ ਆਵੇ, ਤੇ ਅੰਦਰ ਵਾੜ ਕੇ ਸਮਝਾ ਬੁਝਾ ਲਓ। ਐਉਂ ਗੱਲ ਬਾਹਰ ਨਾ ਨਿਕਲੇਗੀ। ਅਜੇ ਵੇਲਾ ਹੈ, ਭਲਾ ਜੇ ਸਮਝ ਜਾਏ। ਜੇ ਹੋਰ ਕੁਝ ਚਿਰ ਸਿੱਖਾਂ ਦੀ ਸੰਗਤ ਰਹੀ ਤਾਂ ਫੇਰ ਉਸ ਨੂੰ ਸਮਝਾਏ ਤੋਂ ਵੀ ਅਸਰ ਨਹੀਂ ਹੋਣਾ।

ਦੀਵਾਨ—ਮਿਸਰ ਜੀ ! ਸਭ ਨੌਕਰ ਆਪ ਦੇ ਹਾਜ਼ਰ ਹਨ, ਜੋ ਕੁਝ ਕਰਨਾ ਹੈ ਕਰੋ, ਮੇਰੀ ਹੋਸ਼ ਟਿਕਾਣੇ ਨਹੀਂ।

ਮਿਸਰ ਜੀ ਉਠੇ ਅਰ ਉਸੇ ਵੇਲੇ ਘਰ ਦੇ ਇਤਬਾਰੀ ਆਦਮੀ ਏਹ ਸੁਨੇਹਾ ਦੇ ਕੇ ਤੋਰੇ ਕਿ ਦੀਵਾਨ ਸਾਹਿਬ ਸਖ਼ਤ ਬੀਮਾਰ ਹਨ, ਰਾਮ ਲਾਲ ਨੂੰ ਯਾਦ ਕਰਦੇ ਹਨ, ਬੈਠਾ ਸੁੱਤਾ ਛੇਤੀ ਅੱਪੜੇ।

ਪੰਡਤ ਜੀ ਇਹ ਕੰਮ ਕਰਕੇ ਮੁੜ ਅੰਦਰ ਆਏ। ਦੀਵਾਨਣੀ ਨੇ ਕੁਝ ਮੁਹਰਾਂ ਆਪ ਦੀ ਨਜ਼ਰ ਕੀਤੀਆਂ ਅਰ ਪੈਰਾਂ ਤੇ ਡਿਗਕੇ ਵਾਸਤੇ ਪਾਏ ਕਿ ਕਿਵੇਂ ਮੇਰਾ ਲਾਲ ਮੇਰੇ ਘਰ ਇਕ ਵਾਰੀ ਪਹੁੰਚ ਪਵੇ। ਸਾਰੇ ਟੱਬਰ ਨੂੰ ਪਿਆਰ ਦਿਲਾਸੇ ਦੇ ਕੇ ਪੰਡਤ ਜੀ ਤਾਂ ਘਰ ਨੂੰ ਵਿਦਾ ਹੋਏ ਤੇ ਮਗਰੋਂ ਦੀਵਾਨ ਦੇ ਵੱਡੇ ਪੁਤ੍ਰ ਨੇ ਆ ਕੇ ਹਾਲ ਸੁਣਿਆ, ਉਹ ਬੀ ਉਦਾਸ ਹੋ ਕੇ ਟੁਰ ਗਿਆ। ਮਾਪਿਆਂ ਦੇ ਸਾਹਮਣੇ ਤਾਂ ਰੋਇਆ ਸੀ, ਪਰ ਆਪਣੀ ਵਹੁਟੀ ਦੇ ਪਾਸ ਜਾ ਕੇ ਖਿੜ ਖਿੜ ਹੱਸਿਆ ਕਿ ਹੁਣ ਸਾਰੀ ਜਾਇਦਾਦ ਦੇ ਅਸੀਂ ਵਾਰਸ ਹੋਵਾਂਗੇ। ਇਕ ਭਰਾ ਅੱਗੇ ਹੀ ਨਲੈਕ ਹੈ, ਇਕ ਇਹ ਗਿਆ ਗੁਜ਼ਰਿਆ ਹੋ ਗਿਆ, ਬਸ ਹੁਣ ਚਾਰੇ ਚੱਕ ਜਾਗੀਰ ਸਾਡੀ ਹੈ।

1. ਉਸ ਸਮੇਂ ਆਮ ਹਿੰਦੂ ਜਨਤਾ ਵਿਚ ਸਿੱਖਾਂ ਨਾਲ ਕੋਈ ਉਂਞ ਨਫ਼ਰਤ ਨਹੀਂ ਸੀ। ਸਿੱਖਾਂ ਪਰ ਮੁਗ਼ਲ ਸਰਕਾਰ ਦਾ ਕਹਿਰ ਹੁੰਦਾ ਸੀ ਤੇ ਨਾਲ ਸਾਕਾਂ ਨੂੰ ਖੇਦ ਮਿਲਦਾ ਜੀ, ਇਸ ਕਰਕੇ ਲੋਕੀਂ ਸਿੱਖ ਹੋਣ ਨੂੰ ਆਪਣੇ ਲਈ ਮੁਸੀਬਤਾਂ ਦਾ ਸਿਰ ਆ ਜਾਣਾ ਸਮਝ ਕੇ ਕਸ਼ਟ ਮੰਨਦੇ ਸਨ।

—o—

## ਕਾਂਡ ਦੂਜਾ

ਚਾਰ ਕੁ ਦਿਨ ਮਗਰੋਂ ਦੀ ਗੱਲ ਹੈ ਕਿ ਦੀਵਾਨ ਸਾਹਿਬ ਘਰ ਦੇ ਵਿਹੜੇ ਵਿਚ ਪਰਵਾਰ ਸਮੇਤ ਬੈਠੇ ਹੋਏ ਸਨ, ਆਪ ਇਸ ਵਿਹੜੇ ਵਿਚ ਆਪਣੇ ਪਰਵਾਰ ਦੇ ਗੱਭੇ ਬੈਠੇ ਹੋਏ ਐਸੇ ਭਾਸਦੇ ਸਨ, ਜਿਵੇਂ

ਗੁਹਿਣਿਆਂ ਹੋਇਆ ਚੰਦ੍ਰਮਾ ਬੱਦਲਾਂ ਹੇਠ ਆਏ ਹੋਏ ਤਾਰਾ ਮੰਡਲ ਦੇ ਵਿਚਕਾਰ ਹੋਵੇ । ਸਭਨਾ ਦੇ ਦਿਲ ਰਾਮ ਲਾਲ ਦੇ ਸਿਖ ਹੋ ਜਾਣ ਕਰਕੇ ਅਜੇਹੇ ਕੁਮਲਾ ਗਏ ਸਨ ਜਿਵੇਂ ਕੱਕਰ ਪਏ ਤੇ ਕੌਲ ਫੁਲ। ਤਿੰਨ ਦਿਨ ਕਲੇਜੇ ਮੁੱਠਾਂ ਵਿਚ ਲੀਤਿਆਂ ਸੁੱਖਣਾ ਸੁਖਦਿਆਂ ਬੀਤੇ ਸਨ। ਪਲ ਪਲ ਵਿਚ ਭੈ ਉਠਦਾ ਸੀ ਕਿ ਹੁਣ ਬੀ ਨਵਾਬ ਸਾਹਿਬ ਪਾਸ ਕੋਈ ਚੁਗਲੀ ਨਾ ਵੱਟ ਦੇਵੇ। ਦੀਵਾਨ ਸਾਹਿਬ ਬੀਮਾਰੀ ਦਾ ਬਹਾਨਾ ਬਣਾ ਕੇ ਹੀ ਨਹੀਂ ਸਨ ਨਿਕਲੇ। ਰਾਮ ਲਾਲ ਦੀ ਮਾਂ ਦਾ ਹਿਰਦਾ ਦੀਵਾਨ ਨਾਲੋਂ ਅਧਿਕ ਦੁਖੀ ਸੀ। ਇਕ ਤਾਂ ਰਾਮ ਲਾਲ ਛੋਟਾ ਪੁੱਤਰ ਹੋਣ ਕਰ ਕੇ ਸਭ ਨਾਲੋਂ ਪਿਆਰਾ ਸੀ। ਦੂਸਰੇ ਇਸ ਦੀ ਵਹੁਟੀ, ਜੋ ਇਕ ਜਹਿਜਧਾਰੀ ਸਿਖ ਦੀ ਧੀ ਸੀ ਤੇ ਗੁਰਬਾਣੀ ਦੀ ਪਿਆਰੀ ਸੀ, ਸੱਸ ਦੀ ਬਹੁਤ ਸੇਵਾ ਕਰਦੀ ਹੁੰਦੀ ਸੀ। ਜਿਥੇ ਹੋਰ ਨੂੰਹਾਂ ਸੱਸ ਨਾਲ ਉਪਰਲਾ ਢੰਗ ਨਿਬਾਹੁੰਦੀਆਂ ਸਨ ਉਥੇ ਇਹ ਸੱਸ ਨੂੰ ਮਾਵਾਂ ਨਾਲੋਂ ਵਧੀਕ ਪਿਆਰ ਕਰਦੀ ਸੀ, ਇਨ੍ਹਾਂ ਕਾਰਨਾਂ ਕਰ ਕੇ ਰਾਮ ਲਾਲ ਵਹੁਟੀ ਸਮੇਤ ਮਾਂ ਨੂੰ ਸਾਰੇ ਟੱਬਰ ਨਾਲੋਂ ਵਧੀਕ ਪਿਆਰਾ ਸੀ।

ਇਸ ਵੇਲੇ ਦੀਵਾਨ ਸਾਹਿਬ ਤਾਂ ਬੈਠੇ ਬੈਠੇ ਤਕੀਏ ਤੇ ਸਿਰ ਰੱਖਕੇ ਕੁਝ ਨੀਂਦ ਵਿਚ ਗੁਟ ਹੋ ਗਏ, ਓਧਰੋਂ ਰਾਮ ਲਾਲ ਉਸਦੀ ਵਹੁਟੀ ਤੇ ਪੋਤਰਾ ਆ ਪਹੁੰਚੇ। ਰਾਮ ਲਾਲ ਪਿਤਾ ਨੂੰ ਸੁਸਤੀ ਵਿਚ ਅੱਖਾਂ ਮੀਟ ਕੇ ਲੇਟਿਆ ਹੋਇਆ ਦੇਖ ਕੇ ਅਗੇ ਵਧਿਆ, ਆਹਟ ਪਾ ਕੇ ਦੀਵਾਨ ਦੀਆਂ ਅੱਖਾਂ ਖੁਲ੍ਹ ਗਈਆਂ। ਪੁਤ੍ਰ ਦਾ ਰੂਪ ਰੰਗ ਵੇਖ ਕੇ ਕਾਲਜੇ ਨੂੰ ਅੱਗ ਲੱਗ ਗਈ। ਕਿਥੇ ਉਹ ਪਤਲਾ ਸੁਕੜੀ ਰਾਮ ਲਾਲ, ਕਿਥੇ ਇਹ ਬਲੀ ਸ਼ੇਰ ਰੂਪ ਸਿੰਘ ਬਹਾਦਰ; ਸੱਚ ਮੁਚ ਕਾਯਾ ਪਲਟ ਹੋ ਗਈ, ਸਰੀਰ ਦੀ ਮੁਟਾਈ ਤੇ ਚਿਹਰੇ ਦੇ ਪ੍ਰਤਾਪ ਕਰਕੇ ਤਾਂ ਪਛਾਤਾ ਨਾ ਗਿਆ ਪਰ ਉਸਦੀਆਂ ਗਰੀਬੀ ਨਾਲ ਪੂਰਤ ਅੱਖਾਂ ਨੇ ਦੀਵਾਨ ਨੂੰ ਪਤਾ ਦੇ ਦਿੱਤਾ ਕਿ ਇਹੋ ਨਲੈਕ ਪੁੱਤਰ ਹੈ, ਜਿਸ ਨੇ ਸਿਖ ਬਣਕੇ ਸਾਰੇ ਟੱਬਰ ਨੂੰ ਖ਼ਤਰੇ ਵਿਚ ਪਾਯਾ ਹੈ। ਮੋਹ ਦਾ ਜੋਸ਼ ਉਠਣ ਦੀ ਥਾਂ ਕ੍ਰੋਧ ਨੇ ਦੀਵਾਨ ਜੀ ਦੇ ਸਿਰ ਚੜ੍ਹ ਕੇ ਇਉ ਬੁਲਾਇਆ :— 'ਦੁਸ਼ਟਾ ! ਨਿੱਜ ਜੰਮਦੋਂ, ਔਂਤ ਮਰ ਜਾਂਦੀ ਤੇਰੀ ਮਾਂ, ਜਾਂ ਤੇਰੇ ਹੋਣ ਤੋਂ ਪਹਿਲੋਂ ਮਰ ਜਾਂਦਾ ਮੈਂ ਐਸ ਉਮਰਾ ਵਿਚ ਮੈਨੂੰ ਇਹ ਸੱਲ ਦਿਖਾਇਆ ਹੋਏ ਤੇਰਾ ਸਤਯਾਨਾਸ।'

ਦੀਵਾਨ ਜੀ ਨੇ ਅਜੇ ਖ਼ਬਰ ਨਹੀਂ ਕਿੰਨਾ ਕੁ ਜ਼ਹਿਰ ਉਗਲਣਾ ਸੀ ਕਿ ਅਚਾਨਕ ਨਵਾਬ ਸਾਹਿਬ ਦਾ ਸੱਦਾ ਆ ਗਿਆ। ਬੜੀ ਛੇਤੀ ਉਠੇ; ਦੀਵਾਨ ਖ਼ਾਨੇ ਵਿਚ ਜਾਕੇ ਕਪੜੇ ਪਹਿਨਕੇ ਨਵਾਬ ਸਾਹਿਬ ਵਲ ਗਏ ! ਏਧਰ ਮਮਤਾ ਦੀ ਮਾਰੀ ਮਾਂ ਨੇ ਉਠਕੇ ਪੁਤਰ ਨੂੰ ਗਲ ਲਾਇਆ ਅਰ ਛਾਤੀ ਨਾਲ ਸਿਰ ਲਾਕੇ ਬਹਿ ਗਈ ਤੇ ਫੁੱਟ ਫੁੱਟ ਕੇ ਰੋਈ। ਭੈਣਾਂ ਬੀ ਆ ਚੰਬੜੀਆਂ ਤੇ ਰੋਣ ਲਗ ਪਈਆਂ। ਸਿੰਘ ਹੁਰਾਂ ਦੇ ਹਿਰਦੇ ਵਿਚ ਜਿਥੇ ਪਿਉ ਦੇ ਗੁੱਸੇ ਦਾ ਕੋਈ ਅਸਰ ਨਾ ਸੀ ਹੋਇਆ ਉਥੇ ਮਾਤਾ ਤੇ ਭੈਣ ਭਰਾਵਾਂ ਦਾ ਪਿਆਰ ਪੂਰੇ ਜ਼ੋਰ ਨਾਲ ਅਸਰ ਕਰਦਾ ਸੀ, ਪਰ ਸਚੇ ਧਰਮ ਨਾਲ ਪੂਰਤ ਹਿਰਦੇ ਵਿਚ ਇਸ ਮੋਹ ਦੇ ਜਾਦੂ ਨੇ ਠੱਗ ਲੈਣ ਵਾਲਾ ਅਸਰ ਨਾ ਪੈਦਾ ਕੀਤਾ। ਕੁਛ ਚਿਰ ਮਗਰੋਂ ਪੁੱਛਣ ਲਗੇ : ਮਾਂ ਜੀ ! ਤੁਸੀਂ ਕਿਉਂ ਵਿਰਲਾਪ ਕਰਦੇ ਹੋ ?'

ਮਾਂ—ਬੱਚਾ ! ਤੇਰੇ ਸਿੱਖ ਹੋ ਜਾਣ ਕਰ ਕੇ।

ਪੁੱਤ੍ਰ—ਕੀ ਸਿੱਖ ਹੋਣਾ ਪਾਪ ਹੈ ?

ਮਾਂ—ਨਹੀਂ ਕਾਕਾ ਪਾਪ ਕਾਹਦਾ ਹੈ, ਸਗੋਂ ਭਲੀ ਗੱਲ ਹੈ।

ਪੁੱਤ੍ਰ—ਹੋਰ ਕੁਛ ਐਬ ਹੈ ?

ਮਾਂ—ਨਹੀਂ ਕਾਕਾ ! ਉਤਮ ਗੱਲ ਹੈ, ਜੋ ਗੁਣ ਤੇਰੇ ਵਿਚ ਗੁਰੂ ਮਹਾਰਾਜ ਦੀ ਬਾਣੀ ਪੜ੍ਹਕੇ ਪੈ ਗਏ ਹਨ, ਉਹ ਸਾਰੇ ਟੱਬਰ ਵਿਚੋਂ ਕਿਸੇ ਵਿਚ ਭੀ ਨਹੀਂ ਹਨ। ਤੂੰ ਜਦ ਪਾਠ ਕਰਦਾ ਹੁੰਦਾ ਸੈਂ ਤਾਂ ਮੇਰੇ ਮਨ ਨੂੰ ਬੜਾ ਪਿਆਰਾ ਲੱਗਦਾ ਸੈਂ। ਮੈਂ ਤਾਂ ਜਾਣਦੀ ਹਾਂ ਕਿ ਇਸ ਘਰ ਵਿਚ ਜੋ ਭਾਗ ਹੈ ਤੇਰੇ ਹੀ ਚਰਨਾਂ ਦੀ ਖ਼ੈਰ ਖ਼ੈਰਾਤ ਹੈ। ਜਿਸ ਦਿਨ ਦਾ ਤੂੰ ਜੰਮਿਆਂ ਹੈਂ ਉਸ ਦਿਨ ਦੀ ਚਹਿਲ ਪਹਿਲ ਹੈ ਤੇ (ਇਹ ਕਹਿ ਕੇ ਨੂੰਹ ਨੂੰ ਗਲ ਲਾ ਲਿਆ) ਜਿਸ ਦਿਨ ਦੀ ਇਹ ਪਿਆਰੀ ਸੁਘੜ ਸਾਡੇ ਘਰ ਆਈ ਹੈ ਤਦ ਦੇ ਤਾਂ ਅਸੀਂ ਬੜੇ ਭਾਗਾਂ ਵਾਲੇ ਹੋ ਗਏ ਹਾਂ (ਫਿਰ ਪੋਤ੍ਰੇ ਨੂੰ ਗੋਦੀ ਵਿਚ ਲੈ ਕੇ ਤੇ ਪਿਆਰ ਕਰਕੇ) ਤੇ ਐਸ ਲਾਲ ਨੇ ਤਾਂ ਨਿਹਾਲ ਕਰ ਦਿਤਾ ਹੈ।

ਪੁੱਤ੍ਰ—ਮਾਂ ਜੀ ! ਫੇਰ ਐਡਾ ਦੁੱਖ ਕਿਉਂ ਮਨਾਉਂਦੇ ਹੋ ?

ਮਾਂ—ਬੱਚਾ ! ਸਮਾਂ ਵੇਖਕੇ ਤੁਰਨਾਂ ਲੋੜੀਏ। ਇਕ ਵੇਰ ਇਕ ਸ਼ੇਰ ਨੇ ਬਘਿਆੜ ਨੂੰ ਪੁਛਿਆ ਸੀ ਕਿ 'ਭਾਈ ਮੇਰੇ ਮੂੰਹ ਵਿਚੋਂ ਮੁਸ਼ਕ ਆਉਂਦੀ ਹੈ ਕਿ ਨਹੀਂ ?' ਬਗਿਆੜ ਨੇ ਕਿਹਾ ਕਿ 'ਹਾਂ ਮਹਾਰਾਜ !' ਸ਼ੇਰ ਨੇ ਉਸਨੂੰ ਘੁਰਕ ਕੇ ਕਿਹਾ 'ਹੇ ਦੁਸ਼ਟ ! ਪਾਤਸ਼ਾਹ ਨੂੰ ਐਸੇ ਵਾਕ ਬੋਲਦਾ ਹੈਂ ?' ਅਰ ਹੱਲਾ ਕਰਕੇ ਉਸਨੂੰ ਮਾਰ ਸਿੱਟਿਆ, ਫੇਰ ਇਕ ਖੋਤੇ ਨੂੰ ਪੁੱਛਣ ਲੱਗਾ : 'ਕਿਉਂ ਬਈ ਮੇਰੇ ਮੂੰਹ ਵਿਚੋਂ ਮੁਸ਼ਕ ਆਉਂਦੀ ਹੈ' ? ਖੋਤੇ ਨੇ ਕਿਹਾ : 'ਹਰੇ ਹਰੇ ਮਹਾਰਾਜ ਆਪ ਦੇ ਮੂੰਹੋਂ ਤਾਂ ਖੁਸ਼ਬੋ ਆਉਂਦੀ ਹੈ।' ਸ਼ੇਰ ਨੇ ਕਿਹਾ, ਓ ਗਧੇ ! ਸਾਡੇ ਪਾਤਸ਼ਾਹਾਂ ਦੇ ਸਾਹਮਣੇ ਝੂਠ ਬੋਲਦਾ ਹੈਂ, ਜਿੰਦ ਨਹੀਂ ਲੋੜੀਂਦੀ ?' ਇਹ ਕਹਿਕੇ ਉਸ ਨੂੰ ਵੀ ਚਿੱਤ ਕਰ ਦਿੱਤਾ। ਫੇਰ ਲੂੰਬੜੀ ਦੀ ਵਾਰੀ ਆਈ, ਉਸ ਨੂੰ ਭੀ ਸ਼ੇਰ ਨੇ ਇਹ ਗੱਲ ਪੁਛੀ, ਲੂੰਬੜੀ ਬੋਲੀ : 'ਮਹਾਰਾਜ ! ਜਗਤ ਦੇ ਸਿਰਤਾਜ। ਮੈਨੂੰ ਕੁਛ ਦਿਨਾਂ ਤੋਂ ਰੇਜ਼ਸ਼ ਹੋ ਗਈ ਹੈ, ਨਿੱਛਾਂ ਤੇ ਨਜ਼ਲੇ ਨਾਲ ਨੱਕ ਪੱਕ ਗਿਆ ਹੈ ਮੈਨੂੰ ਮੁਸ਼ਕ ਨਹੀਂ ਆਉਂਦੀ ਜੇਕਰ ਕੁਝ ਬੀ ਮਗਜ਼ ਠੀਕ ਹੁੰਦਾ ਤਾਂ ਜ਼ਰੂਰ ਦੱਸ ਦੇਂਦੀ'। ਸ਼ੇਰ ਨੇ ਹੱਸ ਕੇ ਕਿਹਾ : 'ਲੂੰਬੜੀ ! ਤੈਨੂੰ ਇਹ ਅਕਲ ਕਿਨੇ ਦੱਸੀ ਹੈ ?' ਉਹ ਬੋਲੀ ਕਿ ਔਹਨਾਂ (ਬਘਿਆੜ ਤੇ ਖੋਤੇ ਵੱਲ ਸੈਨਤ ਕਰ ਕੇ) ਲੋਥਾਂ ਨੇ ਸਿਖਾਈ ਹੈ !' ਸੋ ਬੱਚਾ ! ਇਹੋ ਗੱਲ ਆ ਬਣੀ ਹੈ। ਸਿਖ ਤਾਂ ਤੁਰਕ ਰਾਜਿਆਂ ਨਾਲ ਸੱਚ ਧਰਮ ਵਰਤਦੇ ਹਨ ਸੋ ਬੀ ਮੂੰਹ ਦੀ ਖਾਂਦੇ ਹਨ ਤੇ ਜਿਹੜੇ ਹਿੰਦੂ 'ਖ਼ੁਸ਼ਾਮਦ' ਕਰਦੇ ਹਨ ਉਹ ਬੀ ਪਿਛੋਂ ਗਿੱਚੀ ਪਰਨੇ ਡਿੱਗਦੇ ਹਨ, ਪਰ ਤੇਰੇ ਪਿਤਾ ਵਰਗੇ ਦਾਨੇ ਵਿਚ ਵਿਚਾਲੇ ਤੁਰਕੇ ਸੁਖੀ ਰਹਿੰਦੇ ਹਨ।

ਪੁਤ੍ਰ—ਮਾਤਾ ਜੀ ! ਆਪ ਦਾ ਕਹਿਣਾ ਭਾਰੇ ਦਨਾਵਾਂ ਵਰਗਾ ਹੈ; ਅਰ ਅਕਲ ਇਹੋ ਸਲਾਹ ਦਿੰਦੀ ਹੈ ਪਰੰਤੂ ਮੈਨੂੰ ਤਾਂ ਤੁਰਕਾਂ ਨਾਲ ਨਾ ਸਿਖਾ ਵਾਲੇ ਹਠ ਤੇ ਨਾ ਕੁਸ਼ਾਮਤੀਆਂ ਵਾਲੀ ਕੁਸ਼ਾਮਤ ਦਾ ਸਮਾਂ ਆਇਆ ਹੈ।

ਮਾਂ—ਬੱਚਾ ! ਆਹ ਜਿਹੜੇ ਕੇਸ ਰੱਖ ਲਏ ਨੀ ਇਹੋ ਭਾਰੀ ਦੁਖਦਾਈ ਗੱਲ ਹੈ ਨਾ। ਤੈਂ ਸੁਣਿਆ ਨਹੀਂ ਕਿ ਇਕ ਵਾਰੀ ਇਕ

ਨਵੇਂ ਬੀਜੇ ਖੇਤ ਵਿਚ ਕਈ ਪੰਛੀ ਚੁਗ ਚੁਗਕੇ ਖਾ ਰਹੇ ਸਨ, ਕ੍ਰਿਸਾਨ ਨੇ ਉਹ ਸਾਰੇ ਫੜ ਲਏ । ਜਦ ਛੁਰੀ ਫੇਰ ਕੇ ਸਭ ਨੂੰ ਮਾਰਨ ਲੱਗਾ, ਤਦ ਇਕ ਪੰਛੀ ਨੇ ਕਿਹਾ ਕਿ ਮੈਂ ਨਾ ਤਾਂ ਚਿੜੀ ਹਾਂ ਨਾ ਤੋਤਾ, ਨਾ ਮੈਂ ਖੇਤਾਂ ਦੇ ਬੀਜ ਚੁਗਣ ਵਾਲਾ ਪੰਛੀ, ਮੈਂ ਤਾਂ ਗ਼ਰੀਬ ਸਾਰਸ ਹਾਂ; ਮੇਰਾ ਭੋਜਨ ਜਲ ਵਿਚ ਹੁੰਦਾ ਹੈ, ਮੈਂ ਤਾਂ ਇਨ੍ਹਾਂ ਪੰਖੀਆਂ ਨਾਲ ਐਵੇਂ ਖੇਡ ਰਿਹਾ ਸਾਂ । ਕ੍ਰਿਸਾਨ ਨੇ ਕਿਹਾ 'ਤੂੰ ਸੱਚ ਕਹਿੰਦਾ ਹੈਂ ਪਰ ਇਨ੍ਹਾਂ ਦੀ ਸੰਗਤ ਵਿਚ ਵੜਨ ਕਰਕੇ ਮੈਂ ਤੈਨੂੰ ਬੀ ਚੋਰ ਹੀ ਸਮਝਦਾ ਹਾਂ' ਸੋ ਬੱਚਾ ! ਤੁਰਕ ਹਾਕਮ ਤਾਂ ਉਸ ਕ੍ਰਿਸਾਨ ਵਰਗੇ ਹਨ ਜੋ ਕਿਸੇ ਦੀ ਤੂੰ ਨਹੀਂ ਮੰਨਦੇ । ਦਸ ਖਾਂ, ਸਦਕੇ ਜਾਈਏ ਅੰਬਰਸਰ ਦੇ ਭਾਈ ਮਨੀ ਸਿੰਘ ਹੁਰਾਂ ਤੁਰਕਾਂ ਦਾ ਕੀ ਲੀਤਾ ਸੀ ? ਐਸੇ ਸਮ-ਦ੍ਰਿਸ਼ਟੇ ਕਿੱਥੇ ਮਿਲਦੇ ਹਨ, ਜੋ ਆਏ ਗਏ ਹਿੰਦੂ ਮੁਸਲਮਾਨ ਸਭ ਨੂੰ ਇਕ ਨਜ਼ਰ ਦੇਖਦੇ ਸਨ, ਫੇਰ ਤੁਰਕਾਂ ਨੇ ਕਿਸ ਬੇਦਰਦੀ ਨਾਲ ਕੋਹੇ ? ਤਿਵੇਂ ਬੱਚਾ ! ਮੈਂ ਡਰਦੀ ਹਾਂ ਕਿ ਤੇਰੇ ਨਾਲ ਖਬਰੇ ਕੀ ਵਰਤੇ ? ਘਰ ਵਿਚ ਜਦ ਤੂੰ ਸਭ ਧਰਮ ਕਰਮ ਸਿੱਖਾਂ ਵਾਂਗ ਕਰਦਾ ਸੈਂ, ਕੌਣ ਤੈਨੂੰ ਹਟਕਦਾ ਸੀ ? 'ਢੱਕੀ ਰਿੱਝੇ ਕੋਈ ਨ ਬੁੱਝ' ਵਾਲੀ ਗੱਲ ਤੁਰੀ ਜਾਂਦੀ ਸੀ ।

ਪੁਤ੍ਰ—ਮਾਂ ਜੀ ! ਤੁਹਾਡੀਆਂ ਮੱਤਾਂ ਬੜੀਆਂ ਉੱਤਮ ਹਨ, ਪਰ

''ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥
ਤਾ ਸਿਉ ਟੂਟੀ ਕਿਉ ਬਨੈ ਜਾਕੇ ਜੀਅ ਪਰਾਨ'' ॥੨੧੭॥

ਨੱਚਣ ਲੱਗੀ ਤਾਂ ਘੁੰਡ ਕੇਹਾ ? ਮਾਤਾ ਜੀ ! (ਲੰਮਾ ਹਾਹੁਕਾ ਲੈ ਕੇ) ਮੇਰੇ ਹਿਰਦੇ ਵਿਚ ਗੁਰੂ ਗੋਬਿੰਦ ਸਿੰਘ ਜੀ ਕਲਗੀਆਂ ਵਾਲੇ ਦੀ ਪ੍ਰੀਤਿ ਘਰ ਕਰ ਗਈ ਹੈ, ਰੋਮ ਰੋਮ ਵਿਚ ਪ੍ਰੇਮ ਸਮਾਂ ਗਿਆ ਹੈ ਤੇ ਹਰ ਪਾਸੇ ਮੈਨੂੰ ਉਨ੍ਹਾਂ ਦਾ ਸ਼ਬਦ ਸੁਣਾਈ ਦੇਂਦਾ ਹੈ । ਉਹ ਪਿਆਰਾ ਸੁੰਦਰ ਤੇ ਜੱਸ੍ਰੀ ਚਿਹਰਾ ਹਰ ਪੱਤੇ, ਹਰ ਫੁੱਲ, ਹਰ ਰੰਗ ਵਿਚੋਂ ਚਮਕਦਾ ਦਿਸਦਾ ਤੇ ਮੈਨੂੰ ਆਪਣੀ ਵੱਲ ਖਿੱਚਦਾ ਹੈ । ਮੇਰਾ ਆਪਨਾ ਆਪ ਮੇਰੇ ਵੱਸ ਨਹੀਂ ਮੈਂ ਸਿੱਖ ਹੋਣ ਕਰਕੇ ਸੰਸਾਰਕ ਦੁੱਖਾਂ ਨੂੰ ਬੜੀ ਚੰਗੀ ਤਰ੍ਹਾਂ ਜਾਣਦਾ ਹਾਂ, ਤੁਹਾਡੇ ਸੰਤਾਪ ਤੇ ਪਿਤਾ ਜੀ ਦੀ ਮੁਸ਼ਕਲ ਨੂੰ ਭੀ ਸਮਝਦਾ ਹਾਂ । ਪਰ ਹਾਇ ਕੀ ਕਰਾਂ ? ਪਿਆਰੇ ਦਾ ਪਿਆਰ ਘੁਮਲਘੇਰ ਵਿਚ ਫਸੇ ਜੀਵ ਵਾਂਗੂ ਮੈਨੂੰ ਆਪਣੀ ਕਲਾਈ ਵਿਚੋਂ ਨਿਕਲਣ ਨਹੀਂ ਦਿੰਦਾ । ਜਦ ਸਾਂ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਸੁਣਿਆ, ਮੈਨੂੰ ਅੰਗ ਸੰਗ ਦਿੱਸਦੇ ਹਨ । ਮਾਂ ਜੀ—

''ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ ॥
ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ[1]'' ॥੧੦॥

ਮਾਂ (ਹਾਹੁਕਾ ਲੈ ਕੇ)-ਬੱਚਾ ਸੱਚ ਹੈ, ਜਿਨ੍ਹਾਂ ਪ੍ਰੇਮ ਪਿਆਲੇ ਪੀਤੇ ਸੋ ਘਰ ਦੇ ਕੰਮੋਂ ਗਈਆਂ ; ਪਰ ਫੇਰ ਬੀ ਐਸਾ ਕੰਮ ਕਰੀਏ ਕਿ ਸੱਪ ਬੀ ਮਰ ਜਾਏ ਤੇ ਲਾਠੀ ਬੀ ਬਚ ਜਾਏ ।

ਪੁਤ੍ਰ—ਮਾਂ ਜੀ ! ਦੱਸੋ, ਜ਼ਰੂਰ ਐਸੀ ਗੱਲ ਦੱਸੋ ਕਿ ਮੇਰੀ ਸਿੱਖੀ ਬੀ ਕੇਸਾਂ ਸੁਆਸਾਂ ਨਾਲ ਨਿਭ ਜਾਏ ਤੇ ਆਪ ਬੀ ਔਖੇ ਨਾ ਹੋਵੇ ।

ਮਾਂ—ਬੱਚਾ ਕੇਸ ਛੱਡ ਦੇਹ, ਸਿੱਖਾਂ ਦੀ ਸੰਗਤ ਛੱਡ ਦੇਹ, ਸ਼ਕਲ ਪਿਤਾ ਵਾਲੀ ਰੱਖ; ਚਿਤੋਂ ਜੋ ਤੈਨੂੰ ਭਾਵੇ ਸੋ ਕਰ ਤੇ ਘਰ ਬੈਠਾ ਰਹੁ ।

ਪੁਤ੍ਰ—ਮਾਂ ਜੀ ! ਤੁਸਾਂ ਮੇਰਾਂ ਕਲੇਜਾ ਵਿੰਨ੍ਹ ਦਿੱਤਾ ਹੈ । ਮੈਂ ਅੰਦਰੋਂ ਹੋਰ ਤੇ ਬਾਹਰੋਂ ਹੋਰ ਹੋਵਾਂ ? ਕੇਸ ! ਪਿਆਰੇ ਕੇਸ ! ਜਿੰਦੋਂ ਪਿਆਰੇ ਕੇਸ ! ਤਿਆਗਾਂ ? ਗੁਰੂ ਕਾ ਤਾਜ ਬਖਸ਼ਿਆ ਭੋਇੰ ਤੇ ਪਟਕਾ ? ਪਿਆਰੇ ਦੀ ਨਿਸ਼ਾਨੀ, ਪਿਆਰੇ ਦੀ ਪ੍ਰੇਮ-ਭਰੀ ਯਾਦ ਸੱਟ ਦਿਆਂ ? ਹਾਇ ! ਮੌਤ ਆਵੇ ਪਰ ਇਹ ਨਾ ਹੋਵੇ ! ਉਹ ਪਿਆਰਾ, ਮੇਰੀ ਜਿੰਦ ਦੀ ਬੀ ਜਿੰਦ, ਮੇਰੇ ਆਤਮਾਂ ਦੀ ਬੀ ਆਤਮਾਂ, ਗੁਰੂ ਗੋਬਿੰਦ ਸਿੰਘ, ਮੈਂ ਉਨ੍ਹਾਂ ਦੇ ਹੁਕਮ ਨੂੰ ਨਾਂ ਮੰਨਾਂ ? ਮਾਂ ਜੀ ! ਮੌਤ ਆਵੇ, ਪਰ ਇਹ ਦਿਨ ਨਾ ਆਵੇ (ਠੰਢਾ ਸਾਹ ਤੇ ਅੱਖਾਂ ਤਰ ਬਤਰ) ।

ਮਾਂ—ਬੱਚਾ ! ਮੈਂ ਪੱਥਰ ਚਿੱਤ ਤੇਰੇ ਕੋਮਲ ਹਿਰਦੇ ਦੀਆਂ ਬ੍ਰੀਕ ਗੱਲਾਂ ਕਿੱਥੋਂ ਸਮਝਾਂ ? ਪਰ ਧਰਮ ਤਾਂ ਹਿਰਦੇ ਵਿਚ ਹੈ, ਦਿਖਾਵੇ ਨਾਲ ਕੀ ਬਣਦਾ ਹੈ ?

ਪੁਤ੍ਰ—ਮਾਂ ! ਧਰਮ ਉਸ ਵਸਤੂ ਦਾ ਨਾਮ ਹੈ ਜੋ ਪਰਮੇਸ਼ਰ ਆਪਣੇ ਪਿਆਰਿਆਂ ਦੀ ਰਾਹੀਂ ਸੰਸਾਰ ਨੂੰ ਦੱਸਦਾ ਹੈ । ਗੁਰੂ ਗੋਬਿੰਦ ਸਿੰਘ ਜੀ ਦੇ ਪਵਿਤਰ ਮੁਖ਼ਾਰਬਿੰਦ ਤੋਂ ਜੋ ਨਿਕਲਿਆ ਸੋ ਮੇਰਾ ਧਰਮ ਹੈ ।

ਮਾਂ—ਬੱਚਾ ! ਕੀ ਕੇਸ ਹੀਨ ਸਾਰੇ ਨਰਕ ਨੂੰ ਜਾਣਗੇ ?

ਪੁਤ੍ਰ—ਮਾਂ ਜੀ, ਇਹ ਤਾਂ ਪਤਾ ਨਹੀਂ, ਪਰ ਮੇਰੇ ਸਤਿਗੁਰਾਂ ਦਾ ਹੁਕਮ ਇਹੋ ਹੈ । ਮੇਰੇ ਪਿਆਰੇ ਸਤਿਗੁਰੂ ਆਪ ਕੇਸ਼ਾਧਾਰੀ ਸਨ, ਮੈਂ ਕਿਕੁਰ ਉਹਨਾਂ ਦੇ ਪੂਰਨਿਆਂ ਤੇ ਨਾ ਤੁਰਾ ? 'ਤੂੰ ਸਾਹਿਬ ਹਉ ਸਾਂਗੀ ਤੇਰਾ' । ਕੇਸ ਤਨ ਦੀ ਸ਼ੋਭਾ ਹਨ ਤੇ ਮਨ ਦੀਆਂ ਆਤਮ ਸ਼ਕਤੀਆਂ ਦੇ ਰਾਖੇ ਤੇ ਦਿਮਾਗ਼ੀ ਤਾਕਤਾਂ ਦੇ ਰਖਵਾਲੇ ਮੇਰੇ ਪਿਆਰੇ ਦੀ ਦਾਤ ਹਨ, ਮੇਰੇ ਗੁਰੂ ਕੇ ਪਰਿਵਾਰ ਦੀ ਨੁਹਾਰ ਹਨ । ਮਾਤਾ ਜੀ ! ਸੱਚੇ ਧਰਮੀ ਹੋਣਾ ਤਾਂ ਵੱਡੀ ਦੂਰ ਹੈ, ਹਾਲੇ ਤਾਂ ਮੈਂ ਸਤਿਗੁਰਾਂ ਦਾ ਸਾਂਗੀ ਬਣਨ ਦਾ ਯਤਨ ਕਰਦਾ ਹਾਂ, ਪਰ ਆਹ ! ਸਾਂਗੀ ਬਣਨੇ ਦਾ ਬੀ ਐਸਾ ਸੁਖ ਹੈ, ਜੋ ਜਗਤ ਦੇ ਸਮੱਗਰ ਸੁਖਾਂ ਥੀਂ ਵੱਡਾ ਹੈ । ਸੋਚੋ ਮਾਂ ਜੀ ! ਜੇ ਸਾਰਾ ਧਰਮ ਸਾਨੂੰ ਲੱਭ ਜਾਵੇ ਤਾਂ ਫੇਰ ਕਿੱਡਾ ਆਨੰਦ ਹੋ ਜਾਵੇ ?

ਮਾਂ—ਤਾਂ ਬਚਾ । ਅਜੇ ਤੂੰ ਸਿੱਖ ਬੀ ਨਹੀਂ ?

ਪੁਤ੍ਰ—ਮਾਂ ਜੀ ! ਸਿੱਖ ਮੈਂ ਤਾ ਸਿੱਖਾਂ ਦੇ ਜੋੜੇ-ਬਰਦਾਰ ਹੋਣ ਦੇ ਲਾਇਕ ਬੀ ਨਹੀਂ । ਮਾਂ ਜੀ ਸਿੱਖੀ ਬੜੀ ਉੱਚੀ ਪਦਵੀ ਹੈ । ਸਿੱਖ ਦੇ ਦਰਸ਼ਨ ਨੂੰ ਤਾਂ ਤਿੰਨਾਂ ਲੋਕਾਂ ਦੇ ਵਡਕੇ ਤਰਸਦੇ ਹਨ ।

1. ਰਾਮ ਲਾਲ ਦਾ ਇਹ ਭਾਵ ਸੀ : (ਕਲਗੀਆਂ ਵਾਲੇ ਦਾ) ਮੁਖੜਾ ਚੰਦ (ਵਰਗਾ ਹੈ); ਨੈਣ ਕਮਲਾਂ (ਵਰਗੇ ਹਨ) ਜੋ ਸੁਰਮੇ (ਨਾਲ) ਸ਼ਯਾਮ (ਰੰਗ ਦੀ ਮੌਜ ਦੇ ਰਹੇ) ਐਸੀ ਸੁਹਣੀ ਤੱਕਣੀ ਤੱਕ ਰਹੇ ਹਨ (ਕਿ) ਮਨ ਨੂੰ ਮੋਹ ਰਹੇ ਹਨ; (ਉਸ ਪਿਆਰੇ ਦੇ) ਭੇਦ ਵਿਚ ਮੈਂ ਮਗਨ ਹੋ ਗਿਆ ਹਾਂ । ਐਸੀ ਮਗਨਤਾ ਹੈ ਕਿ ਕੋਈ ਟੋਟੇ ਟੋਟੇ ਕਰ ਦੇਵੇ ਤਾਂ ਉਹ ਹਾਰੇਗਾ(ਮੈਨੂੰ ਸਰੀਰ ਕਟੀਣ ਦਾ ਪਤਾ ਬੀ ਨਹੀਂ ਲਗੇਗਾ) । ਅਥਵਾ—(ਆਪਣਾ ਆਪ) ਟੁਕੜੇ ਟੁਕੜੇ ਕਰਕੇ (ਪ੍ਰੇਮ ਦੀ ਬਾਜ਼ੀ ਉਸ ਦੇ ਅੱਗੇ ਹਾਰ ਦਿੱਤੀ ਹੈ । ਭਾਵ ਆਪਾ ਸਦਕੇ ਕਰ ਦਿੱਤਾ ਹੈ) ।

ਮਾਂ—ਤੇ ਫੇਰ ਹੋਇਆ ਕੀ ?

ਪੁਤ੍ਰ—'ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ[1]" ॥ ੨ ॥

ਮਾਂ—ਬੱਚਾ ! ਕੀ ਕਹਾਂ ? ਕੀ ਕਰਾਂ ? ਅਤੇ ਕੀ ਨਾ ਕਰਾਂ ? ਤੂੰ ਤਾਂ ਗੱਲਾਂ ਕੁਝ ਬਾਵਰਿਆਂ ਵਾਂਗੂ ਲੈ ਤੁਰਿਓਂ ।

ਪੁਤ੍ਰ—ਮੂਸਨ ਮਰਮੁ ਨਾ ਜਾਨਈ ਮਰਤ ਹਿਰਤ ਸੰਸਾਰ ॥
ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ[2]" ॥ ੬ ॥

ਮਾਂ—ਸੱਚ ਹੈ, ਜੀਉਣ ਜੋਗਿਆ ! ਤੇਰੇ ਭੇਤਾਂ ਨੂੰ ਮੈਂ ਕੀ ਜਾਣਾਂ ।

(ਹਾਹੁਕਾ ਲੈ ਕੇ )—ਬੱਚਾ ! ...ਹੈਂ... ਤੇਰੀ ਸੁੰਦਰ ਦੇਹੀ, ਤੇਰਾ ਪਿਆਰਾ ਚਿਹਰਾ ਜਾਲਮ ਮੁਗ਼ਲ ਹਾਕਮਾਂ ਦੇ ਢਹੇ ਚੜ੍ਹ ਜਾਏਗਾ, (ਰੋ ਕੇ) ਮੇਰੇ ਲਾਲ ! ਉਹ ਖਬਰੇ ਤੇਰੇ ਨਾਲ ਕੀਹ ਕਰਨਗੇ ? ਪਿਆਰੇ ਲਾਲ ? ਬੁੱਢੀ ਮਾਂ ਤੇ ਤਰਸ ਕਰ...ਬਖਸ਼ ਲੈ ! ਹਾਇ ਮਮਤਾ ! ਲਾਲ ! ਤੂੰ ਪੁੰਨ ਦਾਨ ਕਰ, ਗੁੰਥੀਆਂ ਨੂੰ ਪਾਲ, ਸਿੱਖਾਂ ਨੂੰ ਰੁਪਏ ਦੇਹ, ਜੋ ਤੇਰਾ ਜੀ ਆਵੇ ਧਰਮ ਦੇ ਕੰਮ ਕਰ । ਜੇ ਤੂੰ ਧਰਮ ਅਰਥ ਲਾਵੇਂ ਤਾਂ ਕੀ ਗੁਰੂ ਸਾਹਿਬ ਜੀ ਪ੍ਰਸੰਨ ਨਾ ਹੋਵਣਗੇ ?

ਪੁਤ੍ਰ— ਕਿਉਂ ਨਹੀਂ, ਪਰ ਮਾਂ ਜੀ ।...

"ਸੰਮਨ ਜਉ ਇਸ ਪ੍ਰੇਮ ਕੀ ਦਮ ਕਿਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ[3]"॥ ੧ ॥

ਮਾਤਾ—ਹਾਇ ਮੇਰੇ ਭਾਗ । ਮੈਂ ਪਹਿਲੋਂ ਕਿਉਂ ਨਾ ਮਰ ਗਈ । ਬੱਚਾ ਤੇਰੇ ਸਿਰ ਦੀਆਂ ਖੈਰਾਂ ਮਨਾਉਂਦਿਆਂ ਸੁਖਣਾ ਦੇਂਦਿਆਂ ਤੇ ਮੰਨਤਾਂ ਚੜ੍ਹਾਉਂਦਿਆਂ ਅਹ ਦਿਨ ਆਏ, ਤੂੰ ਸਿਰ-ਧੜ ਦੀ ਬਾਜ਼ੀ ਲਾ ਬੈਠਾ ਹੈਂ । ਬੱਚਾ ! ਇਹ ਬਾਜ਼ੀ ਨਾ ਖੇਡ, ਜਿਸ ਰਸਤੇ ਤੂੰ ਚੜ੍ਹਿਆ ਹੈਂ ਬੜਾ ਕਠਨ ਹੈ, ਧਰੂ ਪ੍ਰਹਿਲਾਦ ਆਦਿਕਾਂ ਵੱਲ ਵੇਖ, ਭਾਈ ਮਨੀ ਸਿੰਘ ਜੀ ਆਦਿਕਾਂ ਨੂੰ ਅੱਖੀਂ ਡਿੱਠਾ ਹਈ । ਹਾਇ, ਤਾਰੂ ਸਿੰਘ ਦੀ ਮਾਂ ਦਾ ਦਰਦਨਾਕ ਹਾਲ ਮੇਰਾ ਕਲੇਜਾ ਧੂਹ ਲਿਜਾਂਦਾ ਹੈ: ਬੱਚਾ : ਇਹ ਬੜਾ ਕਠਨ ਪੈਂਡਾ ਹੈ ।

ਪੁਤ੍ਰ—ਮਾਂ ਜੀ ! ਮਹਾਰਾਜ ਜੀ ਕਹਿੰਦੇ ਹਨ—

---

1. ਤਨ ਪ੍ਰੀਤਮ ਦੇ ਪ੍ਰੇਮ ਵਿਚ ਖਚਿਤ ਹੋ ਰਿਹਾ ਹੈ, ਰਾਈ ਦੇ ਦਾਣੇ ਜਿੰਨੀ ਵਿੱਥ ਨਹੀਂ ਰਹੀ । ਚਰਨ ਕਮਲਾਂ ਵਿਚ ਮਨ ਵਿੱਝ ਗਿਆ ਹੈ, ਸੰਜੋਗ ਦੀ ਸੁਰਤ ਵਾਲਿਆਂ ਨੂੰ (ਹੀ) ਇਸ ਦੀ ਸੋਝੀ (ਪੈ ਸਕਦੀ) ਹੈ ।

2. ਸੰਸਾਰ ਝੂਠੇ ਵਿਹਾਰਾਂ ਵਿਚ ਉਲਝ ਰਿਹਾ ਹੈ (ਇਉਂ ਉਲਝਿਆ ਹੀ) ਮਰਦਾ ਤੇ ਗੁਆਚਦਾ ਰਹਿੰਦਾ ਹੈ (ਕਿਉਂਕਿ ਉਹ ਇਸ) ਭੇਤ ਨੂੰ ਨਹੀਂ ਜਾਣਦਾ (ਕਿ ਪ੍ਰੇਮ ਜੀਵਨ ਹੈ ਸੋ ਉਹ) ਪਯਾਰੇ ਦੇ ਪਰੇਮ ਨਾਲ ਵਿੰਨਿਆ ਨਹੀਂ ਗਿਆ ।

3. ਕਥਾ ਹੈ ਕਿ ਰਾਵਣ ਨੇ ਸੀਸ ਦੇ ਕੇ ਸ਼ਿਵਾ ਨੂੰ ਪ੍ਰਸੰਨ ਕੀਤਾ ਸੀ । ਜੇ ਇਸ ਪ੍ਰੇਮ ਦਾ ਸੌਦਾ ਦੰਮਾਂ ਨਾਲ ਮਿਲ ਸਕਦਾ ਹੁੰਦਾ ਤਾਂ ਰਾਵਣ ਵਰਗੇ ਕੰਗਾਲ ਤਾਂ ਨਹੀਂ ਸਨ ਜਿਨ੍ਹਾਂ ਨੂੰ ਸਿਰ ਦੇਣਾ ਪਿਆ । ਭਾਵ ਪਰਮੇਸ਼ੁਰ ਪ੍ਰੇਮ ਨਾਲ ਮਿਲਦਾ ਹੈ, ਧਨ ਨਾਲ ਨਹੀਂ ।

"ਸਾਗਰ ਮੇਰ ਉਦਿਆਨ ਬਨ ਨਵਖੰਡ ਬਸੁਧਾ ਭਰਮ ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ[1]" ॥ ੩ ॥

ਮਾਂ—ਪੁਤ ! ਤੈਨੂੰ ਇਹ ਸੁਦਾ ਕਿਥੋਂ ਚੰਬੜ ਗਿਆ ? ਮੈਂ ਤੈਨੂੰ ਭਲੇ ਪਾਸਿਓਂ ਤਾਂ ਨਹੀਂ ਰੋਕਦੀ । ਦੇਖ ਪੁੰਨ ਦਾਨ, ਜਪ ਤਪ ਆਦਿਕ ਥੋੜੇ ਕਮ ਹਨ, ਜਿਨ੍ਹਾਂ ਨਾਲ ਖੁਸ਼ੀ ਹੁੰਦੀ ਅਰ ਜਸ ਫ਼ੈਲਦਾ ਹੈ ? ਮੈਂ ਤਾਂ ਨਿਰਾ ਏਸ ਗਲੋਂ ਰੋਕਦੀ ਹਾਂ, ਕਿ ਵੱਜ ਵਜਾ ਕੇ ਸਿੱਖ ਨਾ ਬਣ, ਆਪਣੇ ਧਰਮ ਦਾ ਚੋਲਾ ਨਾ ਪਾ ।

ਪੁਤ੍ਰ (ਠੰਢਾ ਸਾਹ ਭਰ ਕੇ)—ਮਾਂ ਜੀ ।

"ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰ ਗਰਬ ॥
ਮੂਸਮ ਨਿਮਖਕ ਪ੍ਰਮ ਪਰਿ ਵਾਰਿ ਵਾਰਿ ਦੇਂਉ ਸਰਬ[2] ॥੫॥

ਮਾਂ (ਨਿਰਾਸ ਹੋ ਕੇ)-ਬੱਚਾ ! ਖ਼ਬਰੇ ਤੈਨੂੰ ਪ੍ਰੇਮ ਵਿਚ ਕੀ ਮਿੱਠਾ ਲੱਗਾ ਹੈ, ਮੈਂ ਤਾਂ ਸਭ ਨੂੰ ਦੁਖੀ ਹੁੰਦਾ ਡਿੱਠਾ ਸੁਣਿਆ ਹੈ ।

ਪੁਤ੍ਰ—"ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ[3]" ॥ ੪ ॥

ਮਾਂ—ਸ਼ਰਾਬੀ ਨੂੰ ਨਸ਼ੇ ਦੀ ਚੇਟਕ ਵਾਂਗੂੰ ਇਹ ਭੀ ਚੇਟਕ ਹੀ ਜਾਪਦੀ ਹੈ । ਸਾਨੂੰ ਕਿਉਂ ਨਹੀਂ ਇਸ ਦੀ ਚਾਹ ਹੁੰਦੀ ?—ਹਾਇ ਪੁਤ੍ਰ ! ਤੈਨੂੰ ਕੀ ਸ਼ੁਦਾ ਹੋ ਗਿਆ ?...ਮਾਂ ਵਾਰੀ ! ਆ ਕੁਛ ਸਮਝ ਕਰ ।

ਪੁਤ੍ਰ—ਮਾਂ ਜੀ ! ਲਿਖਿਆ ਤਾਂ ਐਉਂ ਹੈ :—

"ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥
ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ[4] ॥ ੭ ॥

ਇਹ ਸੁਆਦ ਐਵੇਂ ਕਿਥੋਂ ਆ ਸਕਦਾ ਹੈ । ਆਪਣਾ ਆਪ ਜਦ ਤੀਕ ਨਾ ਜਾਣੇ ਤੇ ਸਤਿਗੁਰ ਕਲਗੀਧਰ ਦੀ ਕਿਰਪਾ ਨਾ ਹੋਵੇ? ਜੀਓ ਜੀ, ਹਾਂ :—

'ਜਾਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥
ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ[5] ॥ ੮ ॥

---

1. ਸਮੁੰਦਰ, ਸੁਮੇਰੂ ਪਹਾੜ, ਜੰਗਲ ਬਨ, ਨੌ ਖੰਡਾ ਵਾਲੀ ਸਾਰੀ ਪ੍ਰਿਥਵੀ ਇਨ੍ਹਾਂ ਸਾਰੀਆਂ ਨੂੰ ਫਿਰ ਨਿਕਲਨਾ ਪਿਆਰੇ ਦੇ ਪ੍ਰੇਮ ਪੈਂਡੇ ਵਿਚ ਇਕ ਕਦਮ ਮਾਤ੍ਰ ਹੈ । ਭਾਵ ਐਡਾ ਭਾਰਾ ਪੈਂਡਾ ਪ੍ਰੇਮ ਦੇ ਰਸਤੇ ਦਾ ਇਕ ਕਦਮ ਹੁੰਦਾ ਹੈ ।

2. ਜਪ; ਤਪ, ਸੰਜਮ, ਖੁਸ਼ੀ ਤੇ ਸੁਖ, ਮਾਨ, ਵਡਿਆਈ ਅਰ ਹੰਕਾਰ, ਏਹ ਸਾਰੇ ਪਦਾਰਥ ਪਿਆਰੇ ਦੇ ਪ੍ਰੇਮ ਦੀ ਇਕ ਪਲ ਉਤੋਂ ਵਾਰ ਕੇ ਸੁੱਟਦਿਆਂ, ਭਾਵ ਇਹ ਕਿ ਸਾਰੇ ਪਦਾਰਥ ਪ੍ਰੇਮ ਦੀ ਇਕ ਪਲ ਦੇ ਤੁੱਲ ਨਹੀਂ ਹਨ ।

3. ਪ੍ਰੇਮ ਦੀ ਚਾਂਦਨੀ (ਰਿਦੇ ਰੂਪੀ) ਅਕਾਸ਼ ਵਿਚ ਪਸਰ ਰਹੀ ਹੈ (ਮਨ ਰੂਪੀ) ਭਵਰੇ ਹੁਰੀਂ (ਪ੍ਰੀਤਮ ਰੂਪੀ) ਕਮਲ ਵਿਚ ਵਿੰਨੇ ਤੇ ਬੱਝੇ ਜਾ ਕੇ ਬੀ ਲਿਪਟੇ ਰਹਿੰਦੇ ਹਨ । ਭਾਵ ਪ੍ਰੇਮ ਦਾ ਸੁਆਦ ਐਸਾ ਹੈ ਕਿ ਖੇਦਾਂ ਦੀ ਪ੍ਰਵਾਹ ਨਹੀਂ ਰਹਿੰਦੀ । ਮਸਕ੍ਰਿਨ ਚੰਦ (ਵਿਲਸਨ ਕੋਸ਼) । ਚਾਂਦਨੀ ਵੇਲੇ ਕਮਲ ਮੁੰਦੇ ਜਾਂਦੇ ਹਨ ਤਾਂ ਭਵਰੇ ਵਿਚ ਬੰਨੇ ਵਿਚੇ ਵਿੱਝ ਜਾਂਦੇ ਹਨ ।

4. ਹੇ ਮੂਸਨ ਤਦੋਂ ਲੁਟੇ ਜਾਈਦਾ ਹੈ ਜਦੋਂ ਦਿਆਲ (ਪਰਮੇਸ਼ੁਰ) ਭੁਲ ਜਾਵੇ (ਹਾਂ) ਜਦੋਂ ਘਬ ਦਬ ਪਰਮੇਸ਼ੁਰ ਤੋਂ ਵਿਛੋੜੇ ਤਾਂ ਇਨਾਂ ਨੂੰ ਸਾੜ ਦੇਈਏ, ਕਿਉਂਕਿ ਘਰ ਬਾਰ ਦੇ ਨੁਕਸਾਨ ਨਾਲ ਬੇਹਾਲ ਨਹੀਂ ਹੋਈਦਾ, ਬੇਹਾਲ ਤਾਂ ਪ੍ਰੇਮ ਦੇ ਵਿਛੁੜਨ ਨਾਲ ਹੋਈਦਾ ਹੈ ।

5. ਜਿਨ੍ਹਾਂ ਨੂੰ ਪ੍ਰੇਮ ਦਾ ਸੁਆਦ ਪਿਆ ਹੈ ਉਹ ਪ੍ਰੀਤਮ (ਵਾਹਿਗੁਰੂ) ਦੇ ਚਰਨਾਂ ਦਾ ਹਰ ਵੇਲੇ ਮਨ ਵਿਚ ਸਿਮਰਨ ਕਰਦੇ ਹਨ । ਪਰਮੇਸ਼ੁਰ ਦੇ ਪ੍ਰੇਮੀ ਹੋਰ ਪਾਸੇ ਕਦੇ ਨਹੀਂ ਮੂੰਹ ਧਰਦੇ ।

ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ'। ਭੁਜੰਗੀ ਦੀ ਸਲਾਹ ਨੂੰ ਮਸਤਾਨਾ ਸਿੰਘ ਤੇ ਧਰਮ ਸਿੰਘ ਨੇ, ਜੋ ਕੌੜਾ ਸਿੰਘ ਦੇ ਸੱਜੇ ਖੱਬੇ ਹੱਥ ਸਨ, ਬਹੁਤ ਪਸੰਦ ਕੀਤਾ ਅਰ ਹੋਰ ਸਾਰੇ ਸਿੰਘਾਂ ਨੇ ਵਾਹ ਵਾਹ ਕੀਤੀ।

'ਸਿੰਘਾਂ ਨੇ ਅੱਡ ਅੱਡ ਵੇਸ ਕਰ ਲਏ, ਕੋਈ ਪਠਾਣ, ਕੋਈ ਮੁਗ਼ਲ, ਕੋਈ ਰਾਜਪੂਤ, ਕੋਈ ਜਿਮੀਂਦਾਰ ਬਣ ਗਿਆ ਤੇ ਕੂਚ ਕਰ ਦਿੱਤੀ। ਇਸ ਤਰ੍ਹਾਂ ਢਕਾ ਢੁੱਕਾ ਹੋ ਕੇ ਸਾਰੇ ਰਾਵੀ ਦੇ ਝੱਲ ਵਿਚ ਆ ਕੱਠੇ ਹੋਏ। ਸੂੰਹੀਏ ਭੇਜ ਕੇ ਖ਼ਬਰਾਂ ਲਈਆਂ ਤਾਂ ਪਤਾ ਲੱਗਾ ਕਿ ਫ਼ੌਜ ਸਾਰੀ ਮੀਆਂ ਮੀਰ ਫ਼ਕੀਰ ਦੇ ਰੌਜ਼ ਲਾਗਲ ਮੈਦਾਨ ਵਿਚ ਕਿਸੇ ਤਿਆਰੀ ਲਈ ਇਕੱਠੀ ਹੋ ਰਹੀ ਹੈ। ਕਿਲ੍ਹੇ ਅੱਗੇ ਪਹਿਰਾ ਥੋੜਾ ਹੀ ਹੁੰਦਾ ਹੈ, ਅੰਦਰ ਬੀ ਥੋੜੀ ਜਿਹੀ ਸੈਨਾ ਹੈ। ਇਹ ਸਾਰੇ ਭੇਤ ਉਸ ਗੋਲੀ ਨੇ ਦੱਸੇ ਜਿਸ ਨੇ ਸ਼ੀਲ ਕੌਰ ਨੂੰ ਜ਼ਹਿਰ ਪਿਲਾਈ ਸੀ। ਇਹ ਤਦ ਤੋਂ ਮਨ ਵਿਚ ਐਸੀ ਪਛੁਤਾਈ ਸੀ ਕਿ ਬਿਜੈ ਸਿੰਘ ਦੀ ਲੁਕ ਛੁਪ ਕੇ ਸਹਾਇਤਾ ਕਰਦੀ ਤੇ ਬਾਹਰ ਖਬਰਾਂ ਲੈ ਦੇ ਆਉਂਦੀ। ਅੱਜ ਕਿਸੇ ਕੰਮ ਕਿਲ੍ਹਿਉਂ ਬਾਹਰ ਨਿਕਲੀ ਤਾਂ ਪਹਿਲਾਂ ਪੰਜਵੀਂ ਪਾਤਸ਼ਾਹੀ ਦੇ ਡੇਹਰੇ ਦੇ ਕੱਚੇ ਕੋਠੇ ਵਿਚ ਸੂਰਮਾਂ ਸਿੰਘ ਹੋਰਾਂ ਪਾਸ ਗਈ। ਉਥੇ ਹੀ ਭਾਈ ਰਮਤਾ ਸਿੰਘ ਜੀ ਸੂੰਹੀਆਂ ਆਇਆ ਬੈਠਾ ਸੀ; ਉਹ ਉਸ ਨੂੰ ਝਟ ਸਰਦਾਰ ਪਾਸ ਲੈ ਗਿਆ। ਉਥੇ ਉਸ ਨੇ ਸਾਰਾ ਭੇਤ ਸਰਦਾਰ ਜੀ ਨੂੰ ਜਾ ਦੱਸਿਆ ਅਰ ਭਰੋਸਾ ਦਿਵਾਇਆ ਕਿ ਮੈਂ ਆਪ ਜੀ ਨੂੰ ਸਿੱਧਾ ਬਿਜੈ ਸਿੰਘ ਦੇ ਕੋਠੇ ਵਿਚ ਲੈ ਚਲਾਂਗੀ[1]।

ਜਦ ਘੁਸਮੁਸਾਲਾ ਹੋਯਾ ਤਦ ਅਚਾਨਕ ਕਿਲੇ ਦੇ ਬੂਹੇ ਅੱਗੇ ਦਸ ਆਦਮੀ ਆ ਨਿਕਲੇ, ਜਿਨ੍ਹਾਂ ਨੇ ਪਹਿਰੇਦਾਰਾਂ ਨਾਲ ਦੋ ਹੱਥ ਕੀਤੇ। ਪਹਿਰੇ ਵਾਲੇ ਆਦਮੀ ਅਚਾਨਕ ਘਿਰੇ ਘਬਰਾਕੇ ਮੁਕਾਬਲਾ ਠੀਕ ਨਾ ਕਰ ਸਕੇ ਤੇ ਜ਼ਖ਼ਮੀ ਹੋ ਕੇ ਡਿਗ ਪਏ। 'ਬਿਜੈ ਡੰਕ' ਦਾ ਅਵਾਜ਼ਾ ਹੋਯਾ ਅਰ ਝਟ ਪੰਜਾਹ ਕੁ ਜਵਾਨ ਸਨੱਧਬਧ ਯਕਾਯਕ ਪਿਛੋਂ ਨਿਕਲ ਆਏ ਤੇ ਕਿਲ੍ਹੇ ਦੇ ਅੰਦਰ ਵੜ ਗਏ। ਪਿਛੋਂ ਪੰਜਾਹ ਕੁ ਆਦਮੀ ਹੋਰ ਆਏ ਤੇ ਦਰਵਾਜ਼ੇ ਪੁਰ ਪਹਿਰੇ ਤੇ ਹੋ ਗਏ। ਇੰਨੇ ਕੁ ਹੋਰ ਆਏ ਤੇ ਅੰਦਰ ਵਧੇ ਅਰ ਸੌ ਸੌ ਕਦਮ ਉਤੇ ਜਿਉਂ ਜਿਉਂ ਅੱਗੇ ਵਧਦੇ ਗਏ, ਚਹੁੰ ਚਹੁੰ ਦਾ ਪਹਿਰਾ ਖੜਾ ਕਰੀ ਗਏ। ਪਿਛੇ ਕੁਛ ਵਾਟ ਤੇ ਹੋਰ ਸੈਨਾ ਸੀ, ਸੋ ਸੀਟੀ ਦੀ ਆਵਾਜ਼ ਤੇ ਜੁਆਨ ਹੋਰ ਘੱਲ ਦੇਂਦੀ ਸੀ। ਗੋਲੀ ਰਸਤਾ ਦੱਸਦੀ ਗਈ ਅਰ ਮਸਤਾਨ ਸਿੰਘ ਜੀ ਜੁਆਨਾਂ ਨੂੰ ਅੱਗੇ ਅੱਗੇ ਕਰੀ ਗਏ, ਤਦੋ ਖ਼ਬਰ ਜੋ ਬਿਜੈ ਸਿੰਘ ਦੇ ਕੋਠੇ ਅਗੇ ਜਾ ਠਹਿਰੇ। ਬੂਹੇ ਦੀਆਂ ਝੀਤਾਂ ਥਾਣੀਂ ਨਜ਼ਰ ਕੀਤੀ ਤਾਂ ਡਿੱਠਾ:— ਅਸਚਰਜ ਕੌਤਕ ਹੈ, ਕਮਰਾ ਹੈ ਕਿ ਸੁਰਗ ਦਾ ਨਮੂਨਾ ਹੈ, ਈਰਾਨੀ ਗ਼ਾਲੀਚੇ ਤੇ ਮਖ਼ਮਲਾਂ ਹੇਠ ਵਿਛੀਆਂ ਹਨ, ਮੋਰਪੰਖ ਦੀ ਉਣਤ ਦੇ ਪਲੰਘ ਲੱਗ ਰਹੇ ਹਨ, ਸੋਨੇ ਚਾਂਦੀ ਦੀਆਂ ਚੌਕੀਆਂ ਸਜ ਰਹੀਆਂ ਹਨ। ਛੱਤ ਸੀਸ਼ਿਆਂ ਦੀ ਜੜਤ ਵਾਲੀ ਝਿਲਮਿਲ ਝਿਲਮਿਲ ਕਰ ਰਹੀ ਹੈ। ਹਜ਼ਾਰਾਂ ਰੁਪੱਯਾ ਦੇ ਝਾੜ ਫਾਨੂਸ ਮੋਮਬੱਤੀਆਂ ਨੂੰ ਲੈ ਕੇ ਜਗਮਗ, ਜਗਮਗ ਕਰ ਰਹੇ ਹਨ। ਕੰਧਾਂ ਪੁਰ ਤਰ੍ਹਾਂ ਤਰ੍ਹਾਂ ਦੀਆਂ ਸੁੰਦਰ ਮੂਰਤਾਂ ਲਟਕ ਰਹੀਆਂ ਹਨ। ਖ਼ੁਸ਼ਬੋ ਅੰਦਰ ਇੰਨੀ ਹੈ ਕਿ ਕੋਈ ਜਾਣ ਚੋਹੇ ਦੇ ਗੁਲਾਬ ਦਾ ਸਾਰਾ ਅਤਰ ਇਥੇ ਆ ਡੱਲ੍ਹਿਆ ਹੈ ਚਾਰ ਅਤਿ ਸੁੰਦਰ ਜੁਆਨ ਮੁਟਿਆਰਾਂ ਬੈਠੀਆਂ ਸਿੰਘ ਹੁਰਾਂ ਨੂੰ ਸਮਝਾ ਰਹੀਆਂ ਹਨ ਕਿ ਅਜੇ ਵੇਲਾ ਹੈ ਸਮਝ ਜਾਓ, ਨਹੀਂ ਤਾਂ ਸਵੇਰੇ ਬੇਗਮ ਕੁਝ ਨਾ ਕੁਝ ਕਰ ਬੈਠੇਗੀ। ਸਿੰਘ ਹੁਰਾਂ ਦੇ ਨਾ ਮੰਨਣ ਪਰ ਅਰ ਕਰੜੇ ਹਠ ਦੇ ਨਾ ਟੁਟਣੇ ਪਰ ਏਹ ਗੋਲੀਆਂ ਗੁੰਮ ਹੋ ਗਈਆਂ ਅਰ ਚਾਰ ਕਾਲੇ ਹਬਸ਼ੀਆਂ ਨੇ ਨਿਕਲ ਕੇ ਸਿੰਘ ਹੁਰਾਂ ਦੇ ਗਿਰਦੇ ਨੰਗੀਆਂ ਤਲਵਾਰਾਂ ਚਮਕਾਈਆਂ, ਦੀਦੇ ਪਾੜ ਪਾੜ ਕੇ ਡਰਾਇਆ, ਪਰ ਉਹ ਰੱਬ ਦਾ ਪਿਆਰਾ ਨਾ ਸੁੰਦਰ ਇਸਤ੍ਰੀਆਂ ਕਰ ਕੇ ਖ਼ੁਸ਼ ਸੀ, ਨਾ ਡਰਾਉਣੇ ਹਬਸ਼ੀਆਂ ਦੇ ਭੈ ਕਰਕੇ ਡਰਿਆ। ਇਸ ਕੌਤਕ ਨੂੰ ਦੇਖ ਮਸਤਾਨ ਸਿੰਘ ਨੇ ਸੋਚਿਆ ਕਿ ਜੇ ਕਾਹਲ ਕੀਤੀ ਤਦ ਏਹ ਹਬਸ਼ੀ ਸਾਡੇ ਪਹੁੰਚਣ ਤੋਂ ਪਹਿਲੇ ਪਹਿਲੇ ਤਲਵਾਰ ਚਲਾ ਦੇਣਗੇ, ਉਡੀਕਦੇ ਹਾਂ ਤਾਂ ਵਕਤ ਥੋੜ੍ਹਾ ਹੈ, ਅਸੀਂ ਭਾਰੀ ਦੁਸ਼ਮਨ ਦੇ ਘਰ ਵਿਚ ਖੜੋਤੇ ਹਾਂ। ਜਿੰਨੀ ਛੇਤੀ ਹੋ ਸਕੇ ਨਿਕਲ ਚਲੀਏ ਤਾਂ ਹੀ ਠੀਕ ਹੈ। ਇੰਨੇ ਨੂੰ ਕੌੜਾ ਸਿੰਘ ਆ ਗਿਆ, ਉਸ ਨੇ ਭੀ ਝੀਤਾਂ ਵਿਚੋਂ ਡਿਠਾ। ਅਕਲ ਦੇ ਕੋਟ ਨੇ ਝਟ ਪਟ ਗੋਲੀ ਨੂੰ ਕਿਹਾ—ਕਿਆ ਕੋਈ ਹੋਰ ਰਸਤਾ ਅੰਦਰ ਜਾਣ ਦਾ ਨਹੀਂ ਹੈ? ਉਹ ਬੋਲੀ ਕਿ ਹਾਂ ਹੈ, ਮੈਂ ਪਿਛਲੇ ਪਾਸੇ ਦੀ ਬਾਰੀ ਥਾਣੀ ਅੰਦਰ ਜਾ ਸਕਦੀ ਹਾਂ।

ਕੌੜਾ ਸਿੰਘ—ਕੀ ਬੇਗਮ ਤੇਰੇ ਪਰ ਸੱਕੀ ਤਾਂ ਨਹੀਂ?

ਗੋਲੀ—ਜੀ ਨਹੀਂ!

ਕੌੜਾ ਸਿੰਘ—ਜਾਹ ਫੇਰ ਛੇਤੀ ਕਰ ਅੰਦਰ ਵੜਕੇ ਹਬਸ਼ੀਆਂ ਨੂੰ ਕੋਈ ਹਫਲਾ-ਤਫਲੀ ਦੀ ਗੱਲ ਕਹਿ ਕੇ ਬੇਗਮ ਵੱਲ ਮੋੜ ਘੱਲ। ਗੋਲੀ ਨੇ ਇਸੇ ਤਰ੍ਹਾਂ ਕੀਤਾ, ਅੰਦਰੋਂ ਦੀ ਲੰਘ ਕੇ ਹਬਸ਼ੀਆਂ ਨੂੰ ਹਫਲਾ-ਤਫਲੀ ਪਾ ਦਿੱਤੀ "ਛੇਤੀ ਜਾਓ, ਬੇਗਮ ਦੇ ਕਮਰੇ ਵੱਲ ਦੌੜੋ ਕਿਲ੍ਹੇ ਵਿਚ ਕੋਈ ਓਪਰੇ ਆ ਗਏ ਹਨ।" ਓਹ ਹਬਸ਼ੀ ਗੋਲੀ ਨੂੰ ਜਾਣਦੇ ਸੇ, ਉੱਠ ਨੱਸੇ। ਉਨ੍ਹਾਂ ਨੇ ਪਿੱਠ ਦਿੱਤੀ ਸੀ ਕਿ ਮਸਤਾਨ ਸਿੰਘ ਨੇ ਬੰਦੂਕ ਦੇ ਕੁੰਦੇ ਦੀ ਹੁੱਝ ਦੇ ਕੇ ਬੂਹਾ ਤੋੜ ਦਿੱਤਾ ਅਰ ਦੂਜੀ ਛਿਨ ਵਿਚ ਕੌੜਾ ਸਿੰਘ ਹੁਰੀਂ ਇਹ ਗਾਉਂਦੇ ਹੋਏ: 'ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ ਜਾਕੇ ਕੋਟਿ ਐਸੀ ਦਾਸਾਇ।" ਸਿੰਘ ਹੁਰਾਂ ਦੀ ਜਾ ਜੱਫੀ ਭਰੀ ਅਰ ਕਲਾਈ ਵਿਚ ਲੈ ਕੇ ਬਾਹਰ ਆਏ। ਸਤਿ ਸ੍ਰੀ ਅਕਾਲ ਹੌਲੀ ਹੌਲੀ ਗੱਜਿਆ, ਜਿੱਕੁਰ ਸਿਆਲੇ ਦੀ ਤ੍ਰੇਲ ਪੈਂਦੀ ਹੈ। ਮਸਤਾਨ ਸਿੰਘ ਤੇ ਧਰਮ ਸਿੰਘ ਜੱਫੀ ਪਾ ਮਿਲੇ, ਸਿੰਘ ਹੁਰਾਂ ਅਚਭੇ ਹੋ ਕੇ ਫਤੇ ਗਜਾਈ, ਪਰ ਸਮੇਂ ਦੇ ਭੀੜੇ ਹੋਣ ਕਰਕੇ ਸਰਦਾਰ ਨੇ ਪਿੱਛੇ ਨੂੰ ਕੂਚ ਦਾ ਬੋਲਾ ਤੁਰਤ ਦੇ ਦਿੱਤਾ। ਚੁੱਪ ਚੁਪਾਤੀ ਖਾਲਸੇ ਦੀ ਫੌਜ ਪਿਛਲੇ ਪਾਸੇ ਮੁੜੀ। ਇਕ ਜਿਹਲਖਾਨੇ ਦੇ ਬੂਹੇ ਅੱਗੇ ਕੁਛ ਸਿਪਾਹੀ ਪਹਿਰਾ ਦੇ ਰਹੇ ਨਜ਼ਰ ਪਏ, ਉਨਾਂ ਨੇ ਬੰਦੂਕ ਸਰ ਕੀਤੀ, ਖਾਲਸੇ ਦੀਆਂ

1. ਮਗਰੋਂ ਇਸ ਗੋਲੀ ਨੇ ਵੀ ਐਮ੍ਰਿਤ ਛਕ ਲਿਆ ਸੀ ਅਰ ਸੇਵਾ ਵਿਚ ਉਮਰ ਬਿਤਾਈ ਸਾਸੂ।

ਤਲਵਾਰਾਂ ਨੇ ਹੱਥੋ ਹੱਥੀ ਨਿਬੇੜਾ ਕੀਤਾ ਤੇ ਆਪ ਅੱਗੇ ਵਧੇ। ਏਹ ਅਜੇ ਕਿਲ੍ਹੇ ਦੇ ਬਾਹਰ ਨਹੀਂ ਹੋਏ ਸਨ ਕਿ ਕਿਲ੍ਹੇ ਵਿਚੋਂ ਬੜੇ ਘਮਸਾਨ ਤੇ ਰੌਲੇ ਦੀ ਅਵਾਜ਼ ਉਠ ਪਈ। ਤੁਰੀਆਂ ਵਜ ਰਹੀਆਂ ਸਨ ਤੇ ਸੱਜੇ ਖੱਬੇ ਬੇਤੁਕੀਆਂ ਬੰਦੂਕਾਂ ਦੀ ਠਾਹਠੂਹ ਹੋ ਰਹੀ ਸੀ, ਅਰ ਵਿਚ ਬੇਗਮ ਦੀ ਕ੍ਰੋਧ ਭਰੀ ਆਵਾਜ਼ ਕੜਕਦੀ ਸੁਣਾਈ ਦੇਂਦੀ ਸੀ। ਸਿੰਘ ਅਜੇ ਕਿਲ੍ਹੇ ਦੇ ਬੂਹੇ ਤਕ ਪਹੁੰਚੇ ਹੀ ਸਨ ਕਿ ਤਿੰਨ ਚਾਰ ਮਤਾਬ ਅਕਾਸ਼ ਵਿਚ ਚੜ੍ਹਾਏ ਮਾਨੋ ਦਿਨ ਚੜ੍ਹ ਗਿਆ। ਤੁਰਕਾਂ ਦੇਖ ਲਿਆ, ਸਿੱਖਾਂ ਦੀ ਫੌਜ ਹੈ, ਅਤੇ ਦਰਯਾ ਨੂੰ ਜਾ ਰਹੀ ਹੈ। ਇਸ ਹਾਲਤ ਨੂੰ ਕ੍ਰੋੜਾ ਸਿੰਘ ਨੇ ਬੀ ਦੇਖ ਲਿਆ ਅਰ ਸੋਚਿਆ ਕਿ ਇਨ੍ਹਾਂ ਨੇ ਦੋ ਚਾਰ ਤੋਪਾਂ ਸਰ ਕਰ ਦੇਣੀਆਂ ਹਨ, ਅਰ ਸਾਡਾ ਨੁਕਸਾਨ ਬਹੁਤ ਹੋਵੇਗਾ! ਪਰ ਇਹ ਜਾਣਦਾ ਸੀ ਕਿ ਤੋਪਾਂ ਭਰਦਿਆਂ ਬੀ ਇਨ੍ਹਾਂ ਨੂੰ ਚਿਰ ਲੱਗੇਗਾ, ਇਸ ਕਰਕੇ ਤੁਰਤ 'ਹਰਨ' ਦਾ ਹਕਮ ਦਿੱਤਾ। ਫੌਜ ਸਰਪੱਟ ਹੋ ਦੌੜੀ। ਸ਼ੁਕਰ ਹੈ ਕਰਤਾਰ ਦਾ ਅਰ ਸਾਬਾਸ਼ ਹੈ ਜਥੇਦਾਰ ਦੇ ਅਕਲ ਦੇ ਕਿ ਓਹ ਤੋਪ ਦੇ ਗੋਲੇ ਸਰ ਹੋਣ ਤੋਂ ਪਹਿਲੇ ਪਹਿਲੇ ਗੋਲੇ ਦੀ ਮਾਰ ਤੋਂ ਪਰੇ ਨਿਕਲ ਗਏ। ਇੰਨੇ ਤਾਈਂ ਦਰਯਾ ਦਾ ਗਾੜ੍ਹਾ ਝੱਲ ਆ ਗਿਆ ਅਰ ਸਿੰਘਾਂ ਦਾ ਦਲ ਝੱਲ ਵਿਚ ਵੜ ਕੇ ਰਾਤੋ ਰਾਤ ਕੁਝ ਮੀਲ ਪੈਂਡਾ ਨਿਕਲ ਕੇ ਇਕ ਭਾਰੀ ਰੱਖ ਵਿਚ ਜਾ ਲੁਕਿਆ। ਜਿਥੇ ਜਾ ਕੇ ਬਿਸ਼ਰਾਮ ਕੀਤਾ ਵਿਛੜੇ ਮਿਲੇ, ਦਿਲਾਂ ਦੇ ਦੁੱਖ ਵੰਡੇ ਤੇ ਕਰਤਾਰ ਦਾ ਸ਼ੁਕਰ ਕੀਤਾ।

ਬਿਜੈ ਸਿੰਘ ਹੋਰਾਂ ਫੇਰ ਉਹੋ ਕੰਮ ਸੰਭਾਲਿਆ, ਸ਼ੀਲ ਕੌਰ ਨੇ ਲੰਗਰ ਆਦਿ ਦੀ ਸੇਵਾ ਸਿਰ ਚੁਕ ਲਈ, ਪਰ ਹੁਣ ਦਿਨ ਜ਼ਰਾ ਆਰਾਮ ਦੇ ਸਨ, ਇਸ ਲਈ ਕੁਝ ਦਿਹਾੜੇ ਚੰਗੇ ਆਰਾਮ ਦੇ ਬੀਤਣ ਲੱਗੇ ਅਰ ਇਸ ਧਰਮੀ ਟੱਬਰ ਨੇ ਮੁਸੀਬਤਾਂ ਦੇ ਮੂੰਹੋਂ ਛੁਟ ਕੇ ਸੁਖ ਤੇ ਆਰਾਮ ਦੀ ਸ਼ਕਲ ਡਿੱਠੀ।

—o—

## ਕਾਂਡ ਬਾਈਵਾਂ

ਉਧਰ ਬੇਗਮ ਦਾ ਹਾਲ ਸੁਣੋ: ਜਦ ਸਿੱਖਾਂ ਦੀ ਫੌਜ ਦੇ ਚੁੱਪ ਚੁਪਾਤੇ ਕਿਲ੍ਹੇ ਵਿਚ ਆ ਵੜਨ ਦੀ ਖ਼ਬਰ ਲੱਗੀ ਤਾਂ ਬੜੀ ਕ੍ਰੋਧਵਾਨ ਹੋਈ, ਰੋਹ ਚੜ੍ਹ ਗਿਆ ਅਰ ਕਿਲ੍ਹੇ ਦੇ ਜਮਾਂਦਾਰ ਨੂੰ ਬੁਲਾ ਕੇ ਝਾੜਿਆ। ਉਸ ਨੇ ਬੜੀ ਫੁਰਤੀ ਕੀਤੀ, ਪਰ ਫ਼ੁਰਤੀਆਂ ਦੇ ਕਾਰਗਰ ਹੋਣ ਤੋਂ ਪਹਿਲੇ ਸਿੰਘ ਉਨ੍ਹਾ ਦੀ ਮਾਰ ਤੋਂ ਪਾਰ ਨਿਕਲ ਗਏ ਸਨ। ਝੁੰਜਲਾਈ ਹੋਈ ਬੇਗਮ ਨੇ ਜਮਾਦਰ ਨੂੰ ਕੈਦ ਕੀਤਾ, ਅਰ ਬਾਕੀ ਫੌਜ ਨੂੰ ਜੋ ਮੀਆਂ ਮੀਰ ਦੇ ਲਾਗ ਉਤਰੀ ਪਈ ਸੀ ਤਿਆਰ ਕਰਵਾ ਕੇ ਸਿਖਾਂ ਦੇ ਮਗਰ ਤੋਰਿਆ। ਦੋ ਦਿਨ ਟੱਕਰਾਂ ਮਾਰ ਕੇ ਉਹ ਬੀ ਮੁੜ ਆਏ, ਕਿਉਂਕਿ ਉਨ੍ਹਾਂ ਨੂੰ ਸਿੱਖਾਂ ਦਾ ਖੁਰਾ ਖੋਜ ਬੀ ਨਾ ਲੱਭਿਆ। ਦੋ ਚਾਰ ਦਿਨ ਮਗਰੋਂ ਜਦ ਕ੍ਰੋਧ ਠੰਡਾ ਹੋਇਆ, ਬੇਗਮ ਨੂੰ ਬਿਜੈ ਸਿੰਘ ਦੀ ਗੁਸਤਾਖੀ ਤੇ ਨਿਕਲ ਜਾਣਾ ਦੁਖ ਦੇਣ ਲੱਗਾ, ਸੋ ਵਹਿਣਾਂ ਵਿਚ ਡੁਬੀ ਰਹੇ। ਇਸ ਦਸ਼ਾ ਵਿਚ ਇਕ ਹੋਰ ਮੁਸੀਬਤ ਨੇ ਉਸ ਨੂੰ ਆ ਘੇਰਿਆ, ਉਹ ਇਕ ਕਿ ਦਰਬਾਰੀਆਂ ਦਾ ਪਾਤਸ਼ਾਹ ਵੱਲ ਸ਼ਿਕਾਇਤ ਲਿਖਣੇ ਦਾ ਹਾਲ ਉਸ ਨੂੰ ਮਲੂਮ ਹੋ ਗਿਆ। ਹੁਣ ਉਹ ਘਾਬਰੀ ਕਿ ਇਹ ਤਾਂ ਪਾਤਸ਼ਾਹੀ ਬੀ ਚੱਲੀ। ਇਸ ਖ਼ਬਰ ਨੇ ਉਸ ਦੇ ਢੱਠੇ ਦਿਲ ਵਿਚ ਉਲਟਾ ਜੋਸ਼ ਪੈਦਾ ਕੀਤਾ, ਉਸ ਦਾ ਨਰ ਸੁਭਾਉ, ਜੋ ਬਿਜੈ ਸਿੰਘ ਦੇ ਰੂਪ ਤੇ ਗੁਣਾਂ ਨੇ ਇਸਤ੍ਰੀ ਕਰ ਦਿਤਾ ਸੀ, ਆਪਣੇ ਅਸਲੇ ਤੇ ਆ ਗਿਆ, ਅਰ ਰਾਜਸੀ ਮਦ ਨੇ ਜੋਸ਼ ਮਾਰ ਕੇ ਛਾਂਤੀ ਠੁਕਰਾਈ ਕਿ ਹੈਂ ਮੇਰੇ ਉਤੇ ਕੋਈ ਵਾਰ ਕਰ ਸਕੇ? ਹਾਂ ਮੇਰੇ ਤੇ ਵਾਰ ਕਰਕੇ ਮੇਰੇ ਪੁਰ ਕੋਈ ਛਤੇ ਪਾ ਸਕੇ? ਤੇ ਫੇਰ ਆਪ ਸਲਾਮਤ ਰਹਿ ਸਕੇ? ਅਸੰਭਵ ਹੈ। ਤੁਰਤ ਬੇਗਮ ਨੇ ਖਾਸ ਮੁਨਸ਼ੀ ਨੂੰ ਬੁਲਾਇਆ ਅਰ ਅਮੀਰ ਕਾਬਲ ਵੱਲ ਚਿੱਠੀ ਲਿਖੀ ਕਿ ਮੈਨੂੰ ਤ੍ਰੀਮਤ ਜਾਣ ਕੇ ਮੇਰੇ ਦਰਬਾਰ ਦੇ ਸਾਰੇ ਅਮੀਰ ਮੇਰੇ ਨਾਲ ਵੈਰ ਕਰਦੇ ਤੇ ਰਾਜ ਆਪਣੇ ਹੱਥ ਵਿਚ ਲੀਤਾ ਚਾਹੁੰਦੇ ਹਨ, ਜੇ ਮੈਂ ਹੁਕਮ ਦੇਂਦੀ ਹਾਂ ਉਲਟਾ ਦੇਂਦੇ ਤੇ ਸਭ ਪਾਸੇ ਆਪ ਹੁਦਰੀਆਂ ਕਰਦੇ ਹਨ। ਪਰਜਾ ਨੂੰ ਲੁਟਦੇ ਹਨ। ਤੇ ਸਿਖਾਂ ਨਾਲ ਮਿਲ ਗਏ ਹਨ, ਜਿਨ੍ਹਾਂ ਨੇ ਥਾਂ ਥਾਂ ਸ਼ੋਰ ਸ਼ਰਾਬਾ ਪਾ ਦਿਤਾ ਹੈ। ਇਕ ਦਿਨ ਕਿਲ੍ਹੇ ਦੇ ਬੂਹੇ ਖੋਲ੍ਹ ਕੇ ਸਿੱਖਾਂ ਨੂੰ ਅੰਦਰ ਵਾੜ ਦਿਤੋਨੇ। ਕਿਲ੍ਹੇ ਦਾਂ ਜਮਾਂਦਾਰ ਬੀ ਬੇਈਮਾਨ ਹੋ ਗਿਆ ਹੈ, ਜੇ ਮੈਂ ਆਪ ਨੰਗੇ ਧੜ ਸਿਖਾਂ ਨਾਲ ਜੰਗ ਨਾ ਕਰਦੀ ਤਦ ਲਾਹੌਰ ਹੀ ਗਿਆ ਸੀ। ਹੁਣ ਇਹ ਦਿੱਲੀ ਵਾਲਿਆਂ ਨੂੰ ਮੇਰੇ ਤੇ ਹੱਲਾ ਕਰਨ ਲਈ ਉਕਸਾ ਰਹੇ ਹਨ। ਇਸ ਪ੍ਰਕਾਰ ਮੈਂ ਇਨ੍ਹਾਂ ਨਿਮਕ-ਹਰਾਮਾਂ ਦੇ ਹੱਥੋਂ ਤੰਗ ਆ ਗਈ ਹਾਂ, ਆਪ ਮੇਹਰਬਾਨੀ ਕਰਕੇ ਕੋਈ ਨੇਕ ਅਫ਼ਸਰ ਭੇਜੋ, ਜੋ ਮੇਰੀ ਮਰਜ਼ੀ ਮੁਤਾਬਕ ਮੇਰੇ ਹੇਠ ਕੰਮ ਕਰੇ।

ਅਬਦਾਲੀ ਇਹ ਪੜ੍ਹ ਕੇ ਗੁਸੇ ਵਿਚ ਆ ਗਿਆ ਅਤੇ ਕੁਝ ਵਿਚਾਰ ਕਰਕੇ ਥੋੜੀ ਫੌਜ ਅਰ ਇਕ ਜਹਾਂਦਾਰ ਖ਼ਾਂ ਨਾਮੇ ਅਮੀਰ ਲਾਹੌਰ ਨੂੰ ਤੋਰ ਦਿੱਤਾ।

ਇਸ ਨੇ ਆ ਕੇ ਬੇਗਮ ਦੀ ਨਾਇਬੀ ਕਹੋ ਤਾਂ, ਵਜ਼ੀਰੀ ਕਹੋ ਤਾਂ ਆਪਣੇ ਹੱਥ ਵਿਚ ਲੀਤੀ ਤੇ ਦੇਸ਼ ਦਾ ਇੰਤਜ਼ਾਮ ਕਰਨੇ ਲੱਗਾ। ਪੁਰਾਣੇ ਅਮੀਰ ਤਾਂ ਮੱਥੇ ਨਾ ਲਗਣ ਤੇ ਨਵੇਂ ਕੰਮ ਨਾ ਸੰਭਾਲ ਸੱਕਣ, ਜਹਾਂਦਾਰ ਕੁੜਿੱਕੀ ਵਿਚ ਫਸ ਗਿਆ। ਬਹੁਤ ਇੰਤਜ਼ਾਮ ਕਰੇ, ਪਰ ਪੇਸ਼ ਕੁਝ ਨਾ ਜਾਵੇ। ਉਧਰੋਂ ਸਿੱਖਾਂ ਨੇ ਭੜਥੂ ਪਾ ਦਿੱਤਾ, ਕਿਸੇ ਥਾਂ ਸੁਖ ਨਾ ਵਰਤੇ। ਸਰਕਾਰੀ ਮਾਮਲਾ ਉੱਘਰਨਾ ਕਈ ਥਾਂ ਬੰਦ ਹੋ ਗਿਆ। ਜੋ ਉੱਘਰੇ ਸੋ ਰਸਤੇ ਵਿਚ ਸਿਖਾਂ ਦੇ ਹੱਥੀਂ ਲੁੱਟਿਆ ਜਾਵੇ। ਦੂਰ ਦੂਰ ਦੇ ਇਲਾਕੇ ਤਾਂ ਸਾਰੇ ਸਿਖਾਂ ਸਾਂਭ ਲਏ, ਪਰ ਨੇੜੇ ਵੀ ਸਿੱਖਾਂ ਦੇ ਹੱਥ ਵਜਣੋਂ ਨਾ ਬਚ ਸਕੇ। ਜਹਾਂਦਾਰ ਖਾਂ ਇਕ ਨਵਾਂ, ਦੂਜੇ ਮਦਦ ਕੋਈ ਨਾ ਕਰੇ, ਉਤੋਂ ਬੇਗਮ ਦੇ ਹੁਕਮ ਬੀ ਨੱਕ ਦੀ ਸੇਧੇ, ਮੇਹਣੇ ਪੈਣ, ਉਹ ਚੁਪਾਤੇ ਮੁੜ ਗਿਆ[1]। ਉਸ ਦਾ ਆਉਣਾ ਜਾਣਾ ਇਕ ਸੁਪਨੇ ਵਾਙੂ ਲੰਘ ਗਿਆ। ਗੱਲ ਕੀ ਬਥੇਰਾ ਇੱਟਣ ਪਿੱਟਣ ਹੋਇਆ, ਪਰ ਜਿੱਕੁਰ ਕਈ ਰੋਗ ਦਵਾਵਾਂ ਖਾਧਿਆਂ ਵੀ ਵਧਦਾ ਹੀ ਜਾਂਦਾ ਹੈ ਤਿਵੇਂ ਪੰਜਾਬ ਦਾ ਇੰਤਜ਼ਾਮ ਬਾਨ੍ਹਣ ਬੰਨ੍ਹਦਿਆਂ ਬੀ ਦਿਨੋ ਦਿਨ ਵਿਗੜਦਾ ਗਿਆ। ਪੁਰਾਣੇ ਅਮੀਰ ਸਾਰੇ ਇਸ ਗੱਲ ਨੂੰ ਦੇਖ ਰਹੇ ਸਨ ਅਰ ਕੁਝ ਏਸ ਖ਼ਰਾਬੀ ਦਾ ਆਪ ਬੀ ਕਾਰਨ ਸਨ। ਉਹ ਰੋਜ਼ ਦਿੱਲੀ ਖ਼ਬਰਾ ਭੇਜਦੇ ਸਨ।

1. ਤਵਾਰੀਖ ਕਨ੍ਹੱਯਾ ਲਾਲ, ਸਫ਼ਾ ੧੯।

ਗਾਜ਼ੀਉਦੀਨ, ਜੋ ਦਿੱਲੀ ਦੇ ਪਾਤਸ਼ਾਹ ਦਾ ਵਜ਼ੀਰ ਸੀ, ਪਰ ਅਸਲ ਵਿਚ ਆਪ ਪਾਤਸ਼ਾਹੀ ਕਰਦਾ ਸੀ ਅਰ ਜਿਸ ਨੇ ਪਾਤਸ਼ਾਹ ਨੂੰ ਕਾਠ ਦੀ ਪੁਤਲੀ ਬਣਾ ਰਖਿਆ ਸੀ, ਇਸ ਸਮੇਂ ਨੂੰ ਤਾੜ ਕੇ ਚੋਖੀ ਫੌਜ ਲੈ ਕੇ ਲਾਹੌਰ ਨੂੰ ਤੁਰ ਪਿਆ।

ਜਦ ਇਹ ਖ਼ਬਰ ਬੇਗਮ ਨੂੰ ਪਹੁੰਚੀ, ਝਟ ਪੱਟ ਇਕ ਖਤ ਗ਼ਾਜ਼ੀਉਦੀਨ ਵਲ ਲਿਖ ਭਜਿਆ ਕਿ ਅਮੀਰਾਂ ਨੇ ਆਪ ਨੂੰ ਧੋਖਾ ਦਿਤਾ ਹੈ, ਮੈਂ ਦਿੱਲੀ ਦੀ ਤਾਬੇਦਾਰ ਹਾਂ, ਜੇਕਰ ਆਪ ਨੂੰ ਸ਼ਕ ਹੋਵੇ ਤਦ ਮੈਂ ਆਪ ਦੇ ਸ਼ੱਕ ਸ਼ੁਭ ਦੂਰ ਕਰਨ ਲਈ ਤਿਆਰ ਹਾਂ।

ਮੁਹੰਮਦ ਲਤੀਫ ਲਿਖਦਾ ਹੈ :—ਜਾਪਦਾ ਹੈ ਕਿ ਮੀਰ ਮੰਨੂੰ ਨੇ ਦਿਲੀ ਦਰਬਾਰ ਵਿਚ ਆਪਣਾ ਜ਼ੋਰ ਵਧਾਉਣ ਲਈ ਦਿੱਲੀ ਦੇ ਵਜ਼ੀਰ ਗਾਜ਼ੀਉਦੀਨ ਨਾਲ ਆਪਣੀ ਲੜਕੀ ਮੰਗ ਛੱਡੀ ਸੀ। ਪਰ ਮੰਨੂੰ ਦੀ ਮੌਤ ਦੇ ਬਾਦ ਮੁਰਾਦ ਬੇਗਮ ਤੇ ਉਸ ਦੀ ਕਾਕੀ ਦੁਇ ਵਿਆਹ ਕਰਨ ਦੇ ਵਿਰੁੱਧ ਸਨ, ਪਰ ਗਾਜ਼ੀਉਦੀਨ ਨੂੰ ਪੱਕੀ ਆਸ ਸੀ। ਉਸ ਨੇ ਜਦ ਲਾਹੌਰ ਦੇ ਪ੍ਰਬੰਧ ਦੀ ਵਰਾਨਗੀ ਸੁਣੀ ਤਾਂ ਪਹਿਲਾਂ ਸੱਯਦ ਜਮੀਲ ਨੂੰ ਘੱਲਿਆ ਕਿ ਬੇਗਮ ਦੀ ਮਦਦ ਕਰੇ[1]। ਜਮੀਲ ਨੇ ਆ ਕੇ ਪ੍ਰਬੰਧ ਸ਼ੁਰੂ ਕਰ ਦਿੱਤਾ। ਅਮੀਰ ਵਿਚਾਰੇ ਘਾਬਰੇ ਹੋਏ ਸਨ, ਕਿ ਇਹ ਨਵਾਂ ਹਾਕਮ ਖਬਰ ਨਹੀਂ ਕੀ ਕਰੇਗਾ, ਪਰ ਉਹਨਾਂ ਨੇ ਉਸ ਨਾਲ ਮੇਲ ਗੰਢ ਲਿਆ ਅਰ ਅਨੇਕਾਂ ਤਰ੍ਹਾਂ ਨਾਲ ਉਸ ਦਾ ਬੇਗਮ ਵਲੋਂ ਦਿਲ ਚੜ੍ਹਾ ਦਿਤਾ। ਜਮੀਲ ਨੇ ਬੇਗਮ ਦੇ ਹਕਮਾਂ ਨੂੰ ਛਿੱਕੇ ਪਰ ਧਰ ਦਿਤਾ, ਅਰ ਨਵੇਂ ਨੌਕਰ ਹਟਾਕੇ ਸਭ ਪੁਰਾਣੇ ਰੱਖ ਲਏ, ਅਰ ਘਰਾਂ ਤੋਂ ਸੱਦ ਸੱਦ ਕੇ ਉਨ੍ਹਾਂ ਦੇ ਹੁੰਦਿਆਂ ਪੁਰ ਉਨ੍ਹਾਂ ਨੂੰ ਹੀ ਥਾਪ ਦਿੱਤਾ। ਉਧਰ ਵਜ਼ੀਰ ਗਾਜ਼ੀਉੱਦੀਨ ਨੂੰ ਖਤ ਲਿਖ ਕੇ ਬੇਗਮ ਪੁਰ ਐਸਾ ਸ਼ੱਕੀ ਕਰ ਦਿਤਾ ਕਿ ਉਹ ਮਾਨੋ ਲੋਹੇ ਦਾ ਥਣ ਹੋ ਗਿਆ। ਜਦ ਬੇਗਮ ਨੇ ਆਪਣੀ ਹਕੂਮਤ ਜਾਂਦੀ ਡਿਠੀ ਤਦ ਗ਼ਾਜ਼ੀਉੱਦੀਨ ਵਲ ਉਲਾਂਭੇ ਲਿਖੇ ਅਰ ਜਮੀਲ ਦੀਆਂ ਗੁਸਤਾਖੀਆਂ ਦੇ ਗਿਲੇ ਕਰ ਭੇਜੇ, ਪਰ ਓਸ ਨੇ ਕੰਨੋਂ ਮੁੱਢੀ ਮਾਰ ਲਈ, ਅਤੇ ਕਿਸੇ ਪੱਤ੍ਰ ਦਾ ਉੱਤਰ ਨਾ ਦਿਤਾ। ਬੇਗਮ ਬੜੇ ਹੌਸਲੇ ਵਾਲੀ ਅਰ ਨਰ ਮਿਜ਼ਾਜ਼ ਵਾਲੀ ਸੀ, ਇਕ ਹੋਰ ਹੀਲਾ ਕੀਤੋਸੁ, ਅੰਦਰਖਾਨ ਅਬਦਾਲੀ ਨੂੰ ਸ਼ਿਕਾਇਤ ਲਿਖੀ ਕਿ ਮੇਰੇ ਨਾਲ ਦਿੱਲੀ ਦੇ ਵਜ਼ੀਰ ਨੇ ਸਖਤ ਹੱਤਕ ਦਾ ਸਲੂਕ ਕੀਤਾ ਹੈ[2]। ਅਬਦਾਲੀ ਅੱਗੇ ਹੀ ਦੰਦ ਪੀਹ ਰਿਹਾ ਸੀ। ਇਧਰ ਬੇਗਮ ਦੀ ਕਾਬਲ ਨਾਲ ਜੋੜ ਤੋੜ ਦਾ ਪਤਾ ਗਾਜ਼ੀਉੱਦੀਨ ਨੂੰ ਲੱਗ ਗਿਆ ਸੀ, ਉਹ ਫੌਜ ਲੈ ਕੇ ਲਾਹੌਰ ਨੂੰ ਤੁਰ ਪਿਆ, ਜੈਸਾ ਕਿ ਅਸੀਂ ਉਪਰ ਦੱਸ ਆਏ ਹਾਂ। ਸ਼ਾਹਜ਼ਾਦਾ ਮਿਰਜ਼ਾ ਅਲੀ ਗੌਹਰ, ਜੋ ਆਲਮਗੀਰ ਪਾਤਸ਼ਾਹ ਦਾ ਵੱਡਾ ਸ਼ਾਹਜ਼ਾਦਾ ਸੀ, ਬੀ ਵਜ਼ੀਰ ਦੇ ਨਾਲ ਸੀ। ਮਾਛੀਵਾੜ ਪੁੱਜ ਕੇ ਵਜ਼ੀਰ ਨੇ ਡੇਰੇ ਪਾ ਦਿੱਤੇ ਤੇ ਬੇਗਮ ਵੱਲ ਹਲਕਾਰੇ ਘੱਲ ਕੇ ਆਪਣੇ ਵਿਆਹ ਦੀ ਗੱਲ ਬਾਤ ਛਡ ਦਿਤੀ। ਬੇਗ਼ਮ ਇਨ੍ਹਾਂ ਸੁਨਹਿਆਂ ਪੱਤੀਆਂ ਵਿਚ ਬੁੱਤੇ ਵਿਚ ਆ ਗਈ, ਉਸ ਜਾਤਾ ਕਿ ਉਹ ਸਚੀ ਮੁਚੀ ਵਿਆਹ ਲੈਣ ਲਈ ਆਇਆ ਹੈ। ਇਕ ਦਿਨ ਵਜ਼ੀਰ ਥੋੜੀ ਜਿਹੀ ਫੌਜ ਲੈ ਕੇ ਮਾਛੀਵਾੜੇ ਤੋਂ ਲਾਹੌਰ ਪਹੁੰਚਾ ਤੇ ਵਿਆਹ ਦੇ ਬਹਾਨੇ ਹੀ ਸ਼ਹਿਰ ਜਾ ਵੜਿਆ ਤੇ ਫੌਰਨ ਸ਼ਹਿਰ ਅਤੇ ਕਿਲ੍ਹੇ ਦਾ ਕਬਜ਼ਾ ਕਰ ਕੇ ਵਾਗ ਡੋਰ ਆਪਣੇ ਹੱਥ ਕਰ ਲਈ। ਬੇਗ਼ਮ ਨੂੰ ਤਾਂ ਹੀ ਪਤਾ ਲੱਗਾ ਜਦੋਂ ਉਸ ਨੇ ਆਪਣੇ ਆਪ ਨੂੰ ਉਸ ਦੇ ਵੱਸ ਵਿਚ ਪਾਇਆ।

ਭਾਵੇਂ ਵਜ਼ੀਰ ਕਾਮਯਾਬ ਹੋ ਗਿਆ, ਪਰ ਤਦ ਬੀ ਉਸ ਨੇ ਡਿੱਠਾ ਕਿ ਬੇਗਮ ਖ਼ੁਸ਼ੀ ਨਾਲ ਕਾਕੀ ਦਾ ਵਿਆਹ ਮੇਰੇ ਨਾਲ ਨਹੀਂ ਕਰਦੀ ਤਾਂ ਉਸ ਨੇ ਉਸ ਨੂੰ ਕੈਦ ਕਰ ਲਿਆ, ਨਵਾਬੀ ਦੇ ਮਨਸਬ ਤੋਂ ਹਟਾ ਦਿੱਤਾ ਤੇ ਸ਼ਾਹੀ ਕੈਦ ਵਿਚ ਪਾ ਕੇ ਦਿੱਲੀ ਆਪਣੇ ਨਾਲ ਹੀ ਲੈ ਟੁਰਿਆ ਤੇ ਬੇਗਮ ਦੀ ਧੀ ਨਾਲ ਮੱਲੋ-ਮੱਲੀ ਵਿਆਹ ਕਰ ਲਿਆ[1]। ਲਾਹੌਰ ਦੀ ਨਵਾਬੀ ਵਜ਼ੀਰ ਨੇ ੩੦ ਲੱਖ ਦੇ ਮਾਮਲੇ ਪਰ ਅਦੀਨਾ ਬੇਗ ਨੂੰ ਦੇ ਦਿੱਤੀ। ਮਾਛੀਵਾੜੇ ਪੁੱਜ ਕੇ ਬੇਗਮ ਨੇ ਸ਼ਾਹ-ਜ਼ਾਦਾ ਅਲੀ ਗੌਹਰ ਪਾਸ ਆਪਣੇ ਦੁਖੜੇ ਰੋ ਕੇ ਉਸ ਨੂੰ ਆਪਣਾ ਪੱਖੀ ਬਣਾ ਲਿਆ। ਸ਼ਾਹਜ਼ਾਦਾ ਅਲੀਗੌਹਰ ਨੇ ਵਜ਼ੀਰ ਨੂੰ ਸਮਝਾਇਆ ਕਿ ਹੁਣ ਮੁਰਾਦ ਬੇਗਮ ਤੇਰੀ ਸੱਸ ਹੈ ਤੇ ਬੜੀ ਦੁਖੀ ਹੈ, ਇਸ ਨੂੰ ਪੰਜਾਬ ਦੀ ਨਵਾਬੀ ਦੇ ਦੇਹ, ਪਰ ਉਸ ਨੇ ਇਕ ਨਾ ਮੰਨੀ, ਸਗੋਂ ਰਸਤੇ ਵਿਚ ਵਜ਼ੀਰ ਸੱਸ ਨੂੰ ਸਖਤ ਤੰਗ ਕਰਦਾ ਗਿਆ ਤੇ ਉਹ ਬੀ ਸਾਰੇ ਰਸਤੇ ਗਾਲ੍ਹੀਆਂ ਤੇ ਸਰਾਪ ਦੇਂਦੀ ਗਈ ਕਿ ਦੇਖਣਾ ਅਬਦਾਲੀ ਆ ਕੇ ਤੁਹਾਡੀ ਸਲਤਨਤ ਤਬਾਹ ਕਰ ਦੇਵੇਗਾ।

ਗੱਲ ਕੀ, ਸੰਮਤ ੧੮੧੩ ਬਿਕ੍ਰਮੀ ੧੧੭੦ ਹਿਜਰੀ ਨੂੰ ਅਬ੍ਦਾਲੀ ਪਠਾਣਾਂ ਦੀ ਅਨਗਿਣਤ ਫੌਜ ਲੈ ਕੇ ਲੁੱਟ ਚੁਕੀ, ਕੰਗਾਲ ਹੋ ਚੁਕੀ ਪੰਜਾਬ ਪੁਰ ਫੇਰ ਚੜ੍ਹ ਆਇਆ;[2] ਇਹ ਸੁਣਕੇ ਆਦੀਨਾ ਬੇਗ ਤੇ ਸਯਦ ਜਮੀਲ ਦੁਇ ਨੱਸ ਗਏ। ਆਦੀਨਾ ਬੇਗ ਪਹਾੜੀਂ ਚੜ੍ਹ ਗਿਆ ਤੇ ਪਹਾੜੀ ਰਾਜਿਆਂ ਪਾਸ ਜਾ ਪਨਾਹ ਲਈ। ਸਿੱਖ ਸਰਦਾਰ, ਜੋ ਅਬਦਾਲੀ ਦੇ ਰਸਤੇ ਦੇ ਨੇੜੇ ਤੇੜੇ ਸਨ, ਆਪਣੇ

---

1. ਮੁਹੰਮਦ ਲਤੀਫ।

2. ਕਨ੍ਹੱਯਾ ਲਾਲ ਨੇ ਇਸ ਮੌਕੇ ਤੇ ਬੇਗਮ ਦਾ ਆਪ ਕਾਬਲ ਜਾਣਾ ਲਿਖਿਆ ਹੈ, ਪਰ ਇਹ ਗਲ ਹੋਰ ਤੋਂ ਕਿਤੇ ਪੱਕੀ ਨਹੀਂ ਹੁੰਦੀ, ਸੋ ਠੀਕ ਨਹੀਂ ਜਾਪਦੀ।

---

1. ਉਮਦਾ-ਤੁੱ ਤ੍ਵਾਰੀਖ।

2. ਗ਼ਾਲਬਨ ਮੁਰਾਦ ਬੇਗਮ ਨੇ ਆਪਣੀ ਧੀ ਦਾ ਨਾਤਾ ਅਬਦਾਲੀ ਦੇ ਪੁਤਰ ਨੂੰ ਦੇਣਾ ਕੀਤਾ ਹੋਇਆ ਸੀ। ਨਾਲੇ ਲਾਹੌਰ ਦੀ ਨਵਾਬੀ ਉਤੇ ਬੇਗਮ ਨੂੰ ਉਸ ਨੇ ਥਾਪਿਆ ਹੋਇਆ ਸੀ। ਸੋ ਗ਼ਾਜ਼ੀਉੱਦੀਨ ਦੀ ਕਾਰਵਾਈ ਨੂੰ ਉਸ ਨੇ ਆਪਣੀ ਭਾਰੀ ਹੱਤਕ ਸਮਝ ਕੇ ਚੜ੍ਹਾਈ ਕੀਤੀ ਸੀ।

3. ਏਹ ਸਮਾਚਾਰ ਤਾਂ ਲਗਪਗ ਫ਼ਾਰਸੀ ਦੇ ਤੇ ਲਤੀਫ ਆਦਿਕ ਲੇਖਕਾਂ ਤੋਂ ਸਹੀ ਹੁੰਦੇ ਹਨ। ਕਨ੍ਹੱਯਾ ਲਾਲ ਨੇ ਹੋਰ ਤਰ੍ਹਾਂ ਹੀ ਲਿਖਿਆਂ ਹੈ:— ਜਹਾਂਦਾਰ ਦਾ ਕਾਬਲੋਂ ਆਉਣਾ, ਬੇਗਮ ਦਾ ਕਾਬਲ ਆਪ ਜਾਣਾ ਗਾਜ਼ੀਉੱਦੀਨ ਦਾ ਨਾਤਾ ਆਦਿ। ਪਰ ਇਹ ਗੱਲਾਂ ਹੋਰਨਾ ਤੋਂ ਸਹੀ ਨਹੀਂ ਹੁੰਦੀਆਂ। ਹਾਂ, ਜਮੀਲ ਦਾ ਲਾਹੌਰ ਵਿਚ ਰਹਿਣਾ ਤੇ ਬੇਗਮ ਦਾ ਕਿਹਾ ਨਾ ਮੰਨਣਾ ਤੇ ਬੇਗਮ ਤੇ ਵਜ਼ੀਰ ਦਾ ਵਿਗਾੜ ਹੋਣਾ ਲਿਖਦੇ ਹਨ। ਪਰ ਇਹ ਗੱਲ ਸਿੱਧ ਹੈ ਕਿ ਅਬਦਾਲੀ ਦੇ ਇਸ ਹੱਲੇ ਕਰਨੇ ਦਾ ਕਾਰਨ ਬੇਗਮ ਸੀ, ਅਰ ਗਾਜ਼ੀਉਦੀਨ ਨੇ ਬੇਗਮ ਨੂੰ ਦੁੱਖ ਦਿੱਤਾ ਸੀ ਅਰ ਲਾਹੌਰ ਦੇ ਤਖ਼ਤੋਂ ਵਾਂਜੀ ਗਈ ਸੀ ਤੇ ਅਬਦਾਲੀ ਦੇ ਆਇਆਂ ਦਿੱਲੀ ਵਿਚ ਸੀ।

ਆਪਣੇ ਇਲਾਕੇ ਛੱਡ ਕੇ ਬਨਾਂ ਵਿਚ ਜਾ ਵੜੇ[3] । ਇਕੁਰ ਅਬਦਾਲੀ ਦਾ ਰਸਤਾ ਸਾਫ ਹੋ ਗਿਆ । ਉਸ ਨੇ ਝੱਟ ਲਾਹੌਰ ਆ ਕੇ ਕਬਜ਼ਾ ਕੀਤਾ ਤੇ ਅਮੀਰਾ ਨੂੰ ਖੂਬ ਲੁੱਟਿਆ । ਚੂੜ੍ਹ ਮੱਲ ਬੀ ਏਸੇ ਵੇਲੇ ਲੁੱਟਿਆ ਗਿਆ[1] । ਏਥੋਂ ਦੀ ਹਕੂਮਤ ਅਬਦਾਲੀ ਨੇ ਮੀਰ ਮੁਨੱਜ਼ਮ ਦੇ ਹਵਾਲੇ ਕੀਤੀ ਤੇ ਆਪ ਜਲੰਧਰ ਪਹੁੰਚਾ । ਉਥੋਂ ਦਾ ਰਾਜ ਨਾਸਰ ਅਲੀ ਖਾਂ[2] ਨੂੰ ਦਿੱਤਾ ਤੇ ਆਪ ਦਿੱਲੀ ਪਹੁੰਚਾ ।

ਜਦ ਅਬਦਾਲੀ ਦਿੱਲੀ ਪਹੁੰਚਾ ਤਦ ਅੱਗੋਂ ਆਲਮਗੀਰ ਸਾਨੀ ਪਾਤਸ਼ਾਹ ਦਿੱਲੀ ਨੇ ਉਸ ਨੂੰ ਆਦਰ ਨਾਲ ਉਤਾਰਾ ਦਿੱਤਾ ਅਰ ਖ਼ਾਤਰ ਕੀਤੀ, ਲੜਾਈ ਕਰਨੀ ਤੇ ਰੋਕਣਾ ਤਾਂ ਕਿਤੇ ਰਿਹਾ ।

ਹੁਣ ਗ਼ਜ਼ੀਉੱਦੀਨ ਨੂੰ ਆਪਣਾ ਪਾਲਾ ਪਿਆ ਕਿ ਮੈਂ ਮੋਇਆ, ਪਰ ਆਦਮੀ ਚਲਾਕ ਸੀ, ਸ਼ਾਹਜ਼ਾਦਾ ਅਲੀ ਗੌਹਰ ਦੇ ਜਾ ਪੈਰੀਂ ਪਿਆ । ਉਸ ਭਲੇ ਲੋਕ ਨੇ ਵਜ਼ੀਰ ਦੀ ਮੁਰਾਦ ਬੇਗਮ ਨਾਲ ਸੁਲਹ ਕਰਾ ਦਿੱਤੀ । ਹੁਣ ਬੇਗਮ ਨੇ ਵਿਚ ਪੈ ਕੇ ਅਬਦਾਲੀ ਕੋਲੋਂ ਉਸਦੀ ਜਾਨ ਬਖਸ਼ੀ ਤਾਂ ਕਰਵਾ ਦਿੱਤੀ, ਪਰ ਵਜ਼ੀਰ ਨੂੰ ਕਈ ਲੱਖ ਰੁਪੱਯਾ ਜੁਰਮਾਨਾ ਦੇਣਾ ਪਿਆ । ਹੋਰਨਾਂ ਅਮੀਰਾਂ ਬਾਬਤ ਜੋ ਭੇਤ ਬੇਗਮ ਦੱਸ ਚੁਕੀ ਸੀ, ਸੋ ਉਹਨਾਂ ਤੋਂ ਬਦਲਿਆਂ ਦਾ ਵੇਲਾ ਆਇਆ । ਉਸ ਜ਼ਾਲਮ ਤੇ ਧਨ ਦੇ ਭੁਖੇ ਪਾਤਸ਼ਾਹ ਨੇ ਲੁਟ ਦਾ ਕਰੜਾ ਹੱਥ ਚੁਕਿਆ । ਪਹਿਲੇ ਇੰਤਜ਼-ਮੁੱ-ਦੌਲਾ ਤੋਂ ਨੱਵੇ ਲੱਖ ਰੁਪੱਯਾ ਮੰਗਿਆ, ਉਸ ਨੇ ਕਿਹਾ ਕਿ ਮੇਰੇ ਪਾਸ ਐਤਨਾ ਰੁਪਯਾ ਨਹੀ ਹੈ । ਅਬਦਾਲੀ ਨੇ ਉਸ ਦਾ ਘਰ ਫੁਲਵਾਇਆ, ਤਦ ਇਸ ਤੋਂ ਤਿਉੜੀ ਦੌਲਤ ਨਿਕਲੀ । ਫੇਰ ਬੇਗਮ ਨੇ ਕਮਰੁੱਦੀਨ ਦੀ ਵਿਧਵਾ ਸ਼ੋਲਾਪੁਰੀ ਬੇਗਮ ਦਾ ਭੇਤ ਦਿੱਤਾ, ਉਸ ਦੇ ਘਰੋਂ ਗਹਿਣੇ ਜਵਾਹਰਾਤ ਕਈ ਲੱਖ ਰੁਪਏ ਦੇ ਨਿਕਲੇ । ਅਬਦਾਲੀ ਨੂੰ ਜਿਉਂ ਜਿਉਂ ਧਨ ਹੱਥ ਲੱਗੇ ਤਿਉਂ ਤਿਉਂ ਉਸਦੀ ਭੁੱਖ ਵਧੇ ਤੇ ਤਿਉਂ ਤਿਉਂ ਉਸ ਨੇ ਸਾਰੇ ਅਮੀਰ ਵਾਰੋ ਵਾਰੀ ਲੁੱਟੇ । ਹੁਣ ਬੇਨਸੀਬ ਸ਼ਹਿਰ ਦੀ ਵਾਰੀ ਆਈ । ਦੋ ਮਹੀਨੇ ਪਾਤਸ਼ਾਹ ਦਿੱਲੀ ਰਿਹਾ, ਦੋ ਮਹੀਨੇ ਹੀ ਦਿੱਲੀ ਲੁਟੀਂਦੀ ਰਹਾ । ਘਰ ਘਰ, ਮਕਾਨ ਮਕਾਨ ਢੂੰਡਿਆ ਤੇ ਪੱਟਿਆ ਗਿਆ । ਜਦ ਕਿਸੇ ਪਾਸ ਕੱਥ ਨਾ ਰਿਹਾ ਤੇ ਕਤਲਾਮ ਬੀ ਹੋ ਚੁਕੀ, ਤਦ ਅਬਦਾਲੀ ਨੇ ਜਬੱਲਬਗੜ੍ਹ ਵਿਚ ਕਤਲਾਮ ਕੀਤੀ । ਫੇਰ ਅਬਦਾਲੀ ਮਥਰਾ ਨੂੰ ਤੁਰਿਆ । ਉਥੇ ਹਿੰਦੂਆ ਦਾ ਬੜਾ ਭਾਰੀ ਮੇਲਾ ਲਗ ਰਿਹਾ ਸੀ, ਅਰ ਲੱਖਾਂ ਹਿੰਦੂ ਨਾਉਂਦੇ ਪੂਜਾ ਪਾਠ ਵਿਚ ਲਗ ਰਹੇ ਸਨ । ਅਚਾਨਕ ਪਠਾਣ ਜਰਵਾਣੇ ਜਾ ਪਏ, ਬੇਰਹਿਮੀ ਤੇ ਪੱਥਰ ਦਿਲੀ ਨਾਲ ਕਤਲਾਮ ਹੋਈ, ਅੱਖ ਦੇ ਫੋਰ ਵਿਚ ਪਰਲੋ ਮਚ ਗਈ । ਮਾਂ ਨੂੰ ਪੁਤ ਦੀ, ਪੁਤ ਨੂੰ ਮਾਂ ਦੀ ਸਾਰ ਨਾ ਰਿਹਾ, ਬੇਗੁਨਾਹ ਗਾਜਰਾਂ ਮੂਲੀਆਂ ਵਾਂਗ ਵੱਢੇ ਗਏ, ਮੰਦਰ ਲੁੱਟੇ ਗਏ ਤੇ ਢਾਹੇ ਗਏ ਤੇ ਹਜ਼ਾਰਾਂ ਹਿੰਦੂ ਕੈਦ ਕੀਤੇ ਗਏ । ਫੇਰ ਆਗਰੇ ਪਰ ਹੱਲਾ ਹੋਇਆ । ਚਾਰ ਚੁਫੇਰੇ ਹੱਥ ਮਾਰਿਆ । ਅਨਗਿਣਤ ਲੋਕ ਬੇਗੁਨਾਹ ਮਾਰੇ ਗਏ, ਜੱਟਾਂ ਦੀ ਤਬਾਹੀ ਕਿਤੀ ਗਈ; ਚਾਰ ਚੁਫੇਰੇ ਗ਼ਰੀਬੀ, ਵਬਾ ਤੇ ਸੁੰਨਸਾ-ਨਤਾ ਫੈਲ ਗਈ । ਗ਼ਰੀਬਾਂ ਤੇ ਦੁਖੀ ਅਨਾਥਾਂ ਦੀ ਪੁਕਾਰ ਉਠੀ ਅਰ ਆਕਾਸ਼ ਵਿਚ ਪਸਰੀ । ਕਰਤਾਰ ਦੇ ਜ਼ਬਰਦਸਤ ਹੱਥਾਂ ਨੇ ਦੁਰਾਨੀ ਜ਼ਾਲਮ ਦੀ ਫੌਜ ਵਿਚ ਹੈਜ਼ਾ ਘੱਲਿਆ । ਉਧਰ ਪੰਜਾਬ ਵਿਚੋਂ ਸਿਖਾਂ ਦੇ ਬੜੇ ਰੌਲੇ-ਰੱਪੇ ਦੀਆਂ ਖ਼ਬਰਾਂ ਪਹੁੰਚ ਪਈਆਂ, ਤਦ ਉਸ ਨੇ ਭੈ ਖਾ ਕੇ ਵਾਗਾਂ ਮੋੜੀਆਂ । ਦਿੱਲੀ ਆ ਕੇ ਉਸ ਨੇ ਮੁਹੰਮਦਸ਼ਾਹ ਪਾਤਸ਼ਾਹ ਦੀ ਪੁੱਤ੍ਰੀ ਨਾਲ ਆਪਣੇ ਪੁੱਤ੍ਰ ਤੈਮੂਰ ਦਾ ਵਿਆਹ ਕੀਤਾ ਅਰ ਮੁਹਮਦ ਸ਼ਾਹ ਦੀ ਛੋਟੀ ਧੀ ਹਜ਼ਰਤ ਬੇਗਮ ਨਾਲ ਆਪਣਾ ਵਿਆਹ ਕਿਤਾ । ਫੇਰ ਪਾਤਸ਼ਾਹ ਤੋਂ ਬਹੁਤ ਰੁਪੱਯਾ ਲੈਕੇ ਉਸ ਨੂੰ ਨਾਮਧਰੀਕ ਤਖ਼ਤ ਪੁਰ ਬਿਠਾਇਆ ਅਤੇ ਇੰਤਜ਼-ਮੁੱਦੌਲਾ ਨੂੰ ਵਜ਼ੀਰ ਤੇ ਨਜੀਬੁੱਦੌਲਾ ਨੂੰ ਸੈਨਾਪਤ ਥਾਪਿਆ । ਦਿੱਲੀਉਂ ਟੁਰਕੇ ਅਬਦਾਲੀ ਲਾਹੌਰ ਪਹੁੱਚਾ ਇੱਥੋਂ ਦਾ ਹਾਕਮ ਆਪਣੇ ਪੁੱਤ੍ਰ ਤੈਮੂਰ ਸ਼ਾਹ ਨੂੰ ਥਾਪਿਆ ਸੁ । ਅਬਦਾਲੀ ਨੇ ਹੁਣ ਸਿੱਖਾਂ ਦਾ ਬਾਨ੍ਹਣੂ ਬੰਨ੍ਹਣਾ ਚਾਹਿਆ ਪਰ ਬੰਨ੍ਹ ਨਾਂ ਸਕਿਆ, ਅਰ ਆਪਣੀ ਲੁੱਟ ਨੂੰ ਸੰਭਾਲ ਕੇ ਝੱਟ ਕੰਧਾਰ ਵੱਲ ਮੂੰਹ ਕਰਕੇ ਤੁਰ ਪਿਆ । ਸਿਖ ਐਹੋ ਜੇਹ ਵੇਲੇ ਡਾਹੀਂ ਨਹੀਂ ਦਿਆ ਕਰਦੇ ਸਨ । ਦੂਜੇ ਉਸ ਨੂੰ ਖ਼ਬਰ ਪਹੁੰਚੀ ਸੀ ਕਿ ਤੁਰਕਿਸਤਾਨ ਵਿਚ ਫ਼ਸਾਦ ਹੋ ਗਿਆ ਹੈ, ਉਸ ਨੂੰ ਜਾ ਕੇ ਸੰਭਾਲਣਾ ਸੀ । ਐਲਫਿਨਸਟਨ ਲਿਖਦਾ ਹੈ ਕਿ ਜੋ ਜ਼ੁਲਮ ਨਾਦਰਸ਼ਾਹ ਨੇ ਕੀਤੇ ਸਨ, ਉਹ ਦੂਜੀ ਵੇਰ ਕਿਸ-ਮਤ ਦੇ ਮਾਰੇ ਹਿੰਦੁਸਤਾਨ ਨੂੰ ਇਸੇ ਦੇ ਹੱਥੋਂ ਇਸ ਵੇਰ ਦੇ ਹੱਲੇ ਵਿਚ ਮੁੜ ਝੱਲਣ ਪਏ ।

ਮੁਰਾਦ ਬੇਗਮ ਨੇ ਸਭ ਨਾਲ ਬਦਲੇ ਰੱਜ ਰੱਜਕੇ ਲਏ ਪਰ ਵੈਰੀਆਂ ਨਾਲ ਬਦਲੇ ਲੈਂਦਿਆਂ ਉਨ੍ਹਾਂ ਲੱਖਾਂ ਬੇਗੁਨਾਹਾਂ ਨਾਲ ਵੀ ਜ਼ੁਲਮ ਹੋ ਗਏ ਕਿ ਜਿਨ੍ਹਾਂ ਨੇ ਇਸ ਦਾ ਵਾਲ ਬੀ ਵਿੰਗਾ ਨਹੀਂ ਕੀਤਾ ਸੀ, ਪਰ ਇਸ ਦਾ ਆਪਣਾ ਅੰਤ ਕੀ ਹੋਇਆ ? ਆਮ ਪੁਸਤਕਾਂ ਤੋਂ ਪਤਾ ਨਹੀਂ ਮਿਲਦਾ । ਸ਼ਾਇਦ ਹੈ ਕਿ ਉਹ ਵਬਾ, ਜੋ ਉਸ ਵੇਲੇ ਕਤਲਾਮ ਕਰਕੇ ਫੈਲ ਗਈ ਸੀ, ਇਸ ਤੱਕ ਬੀ ਪਹੁੰਚੀ ।

---

1. ਚੂੜ੍ਹ ਮੱਲ ਦਾ ਘਰ ਜਦ ਲੁੱਟਿਆ ਗਿਆ, ਤਦ ਆਪ ਤਾਂ ਦੀਵਾਨ ਹੁਰੀਂ ਉਸੇ ਦਿਨ ਦੇ ਰਸ਼ਟਾਂ ਵਿਚ ਮਰ ਗਏ ਤੇ ਵੱਡਾ ਪੁਤਰ ਬੇਗਮ ਨੇ ਗੁਸਤਾਖੀ ਦੇ ਜੁਰਮ ਵਿਚ ਪਹਿਲੇ ਹੀ ਕੈਦ ਕਰ ਰਖਿਆ ਸੀ । ਬਾਕੀ ਰਹੀ ਦੁਖਾਂ ਦੀ ਮਾਰੀ ਮਾਂ, ਜਿਸ ਨੂੰ ਸੂੰਹੀਦੇ ਪੰਡਤ ਜੀ ਨੇ ਧੋਖਾ ਕੇ ਲੁੱਟਿਆ ਸੀ, ਸੋ ਵਿਚਾਰੀ ਉਦਾਸ ਹੋ ਕੇ ਅੰਮ੍ਰਿਤਸਰ ਚਲੀ ਗਈ ਅਰ ਸ੍ਰੀ ਹਰਿਮੰਦਰ ਜੀ ਦੀ ਸੇਵਾ ਵਿਚ ਜਾ ਲੱਗੀ । ਪੰਡਤ ਹੋਰੀਂ ਜੋ ਸਰਕਾਰ ਦੇ ਸੂੰਹੀਦੇ ਸਨ. ਜਿਉਂ ਕੇ ਤਿਉਂ ਗੱਜਦੇ ਰਹੇ । ਜਦ ਅਬਦਾਲੀ ਦਿੱਲੀ ਲੁੱਟ ਕੇ ਲਾਹੌਰ ਨੂੰ ਮੁੜਿਆ, ਤਾਂ ਸਾਰੇ ਰਸਤੇ ਵਿਚ ਸਿਖ ਛਾਪੇ ਮਾਰ ਮਾਰ ਕੇ ਉਸ ਪਾਸੋਂ ਦਿੱਲੀ ਦੀ ਲੁੱਟ ਦਾ ਮਾਲ, ਜਿੰਨਾ ਕੁ ਬਣ ਪਿਆ, ਖੋਂਹਦੇ ਰਹੇ । ਜਦ ਉਹ ਲਹੌਰ ਪਹੁੰਚਾ ਤਾ ਉਸ ਨੇ ਸਿੱਖਾਂ ਨੂੰ ਫੜਨ ਤੇ ਮਾਰਨੇ ਲਈ ਹੁਕਮ ਦਿੱਤਾ । ਅਰ ਕਈ ਸੂੰਹੀਏ ਛਡੇ ਗਏ ਕਿ ਸਿੱਖਾਂ ਦੇ ਟੋਲਿਆ ਦਾ ਪਤਾ ਕੱਢ ਦੇਣ । ਅਬਦਾਲੀ ਨੂੰ ਤਾਂ ਤੁਰਕਿਸਤਾਨ ਵਿਚ ਫਸਾਦ ਹੋਣ ਦੀ ਖਬਰ ਪਹੁੰਚ ਪਈ ਅਰ ਉਹ ਤਾਬੜ ਤੋੜ ਉਧਰ ਨੂੰ ਤੁਰ ਪਿਆ : ਪਿੱਛੇ ਤੈਮੂਰ ਸ਼ਾਹ ਉਸ ਦਾ ਪੁਤਰ. ਜੋ ਲਾਹੌਰ ਦਾ ਹਾਕਮ ਬਣਿਆਂ ਸੀ, ਸਿੱਖਾਂ ਦਾ ਬੰਦੋਬਸਤ ਕਰਨ ਲਗਾ । ਪੰਡਤ ਹੋਰੀਂ ਫੇਰ ਸੂੰਹੀ ਬਣੇ । ਇਨ੍ਹਾਂ ਨੇ ਇਕ ਬਨ ੫੦ ਸਿੱਖਾਂ ਦਾ ਪਤਾ ਦਿੱਤਾ। ਸੌ ਕੁ ਤੁਰਕ ਬੰਦੋਬਸਤ ਲਈ ਭੇਜੇ ਗਏ. ਪਰ ਉਥੋਂ ੫੦੦ ਸਿਖ ਨਿਕਲ ਪਿਆ.ਜਿਨ੍ਹਾਂ ਨੇ ਸੌ ਕੁ ਤੁਰਕਾਂ ਨੂੰ ਹਥੋ ਹਥੀ ਹਾਰ ਦਿੱਤੀ । ਤੈਮੂਰਸ਼ਾਹ ਦੀ ਕਚਹਿਰੀ ਵਿਚ ਸੂੰਹੀਏਂ ਪੁਰ ਝੂਠੀ ਖਬਰ ਦੇ ਕੇ ਧ੍ਰੋਹ ਦਾ ਜਰਮ ਲੱਗਾ, ਘਰ ਬਾਰ ਲੁੱਟਿਆ ਗਿਆ, ਆਪ ਮਾਰੇ ਗਏ । ਜਿਨ੍ਹਾਂ ਦਾ ਸੂਹੀਆਂ ਬਣਦਾ ਹੁੰਦਾ ਸੀ, ਉਨ੍ਹਾਂ ਦੇ ਹਥੋਂ ਹੀ ਇਹ ਸੂੰਹੀਆਂ ਮਾਰਿਆ ਗਿਆ ।

2. ਏਹ ਦੁਏ ਨਾਮ, ਮੀਰ ਮੁਨੱਜਮ ਤੇ ਨਾਸਰਅਲੀ ਖਾਂ, ਇਨ੍ਹਾਂ ਹੁੰਦਿਆਂ ਤੇ ਥਾਪੇ ਗਏ ਦਾ ਜ਼ਿਕਰ ਖਾਲਸਾ ਤ੍ਵਾਰੀਖ ਵਿਚ ਹੈ ।

ਇਹ ਬੀ ਖਯਾਲ ਹੈ ਕਿ ਜਿਨ੍ਹਾਂ ਅਮੀਰਾਂ ਨੂੰ ਇਸਦੇ ਹੱਥੋਂ ਦੁਖ ਪਹੁੰਚਾ ਸੀ ਉਨ੍ਹਾਂ ਨੇ ਚੋਰੀ ਵਿਹੁ ਦਿਵਾਕੇ ਇਸ ਦਾ ਕੰਮ ਪਾਰ ਕੀਤਾ। ਐਉਂ ਮੁਰਾਂਦਾਂ ਦੀਆਂ ਉਮੰਗਾਂ ਨਾਲ ਭਰੀ ਹੋਈ ਨਾਮੁਰਾਦ ਰਹਿ ਕੇ ਮੁਰਾਦ ਬੇਗਮ ਬੱਸ ਹੋ ਗਈ। ਨਾ ਰੂਪ, ਨਾ ਦੌਲਤ ਨਾ ਹਕੂਮਤ ਨਾ ਜੋੜ ਤੋੜ, ਕੋਈ ਨਾਲ ਨਾ ਗਿਆ।

—o—

## ਕਾਂਡ ਤੇਈਵਾਂ

ਜਦ ਅਹਿਮਦਸ਼ਾਹ ਅਬਦਾਲੀ ਦੇ ਆਉਣ ਦੀ ਅਵਾਈ ਉੱਡੀ ਸੀ ਤਦ ਸੱਯਦ ਜਮੀਲ ਲਾਹੌਰੋਂ ਨੱਸ ਕੇ ਦਿੱਲੀ ਜਾ ਵੜਿਆ ਸੀ। ਰਸਤੇ ਵਿਚ ਸਿੱਖਾਂ ਨੇ ਇਹਦੀ ਬੁਰੀ ਗਤ ਬਣਾਈ। ਕਈ ਥਾਈਂ ਲੁੱਟਿਆ ਅਰ ਰੋਕਿਆ, ਪਰ ਰੋਂਦਾ ਪਿੱਟਦਾ ਸ਼ੇਰਾਂ ਦੇ ਬਨ ਵਿਚੋਂ ਲੰਘ ਹੀ ਗਿਆ। ਹੁਣ ਦੇਸ਼ ਬਿਲਕੁਲ ਖਾਲੀ ਹੋ ਗਿਆ ਸੀ, ਸਿੰਘਾਂ ਨੇ ਮਨ ਭਾਉਂਦੇ ਹਥ ਪੈਰ ਮਾਰੇ। ਕੋੜਾ ਸਿੰਘ ਦਾ ਜਥਾ ਬੀ ਮੋਹਰੀਆਂ ਵਿਚੋਂ ਸੀ, ਜਿਹਾ ਕਿ ਅਸੀਂ ਪਿੱਛੇ ਦੱਸ ਆਏ ਹਾਂ ਕਿ ਜਦ ਸਿੰਘਾਂ ਨੇ ਅਬਦਾਲੀ ਸੁਣਿਆਂ ਤਾਂ ਮੈਦਾਨ ਛੱਡ ਕੇ ਜੰਗਲਾਂ, ਬਨਾਂ ਤੇ ਪਹਾੜਾਂ ਨੂੰ ਨੱਸ ਗਏ। ਸੋ ਐਉਂ ਅਬਦਾਲੀ ਬੇਰੋਕ ਟੋਕ ਲਾਹੌਰ ਪਹੁੰਚ ਗਿਆ ਸੀ ਤੇ ਉਥੋਂ ਮਾਲਾ ਮਾਲ ਹੋਕੇ ਦਿੱਲੀ ਜਾ ਵੜਿਆ ਸੀ। ਪਿੱਛੋਂ ਨਾਸੁਰੁੱਦੀਨ, ਜਿਸਨੂੰ ਉਹ ਜਲੰਧਰ ਦੇ ਗਿਆ ਸੀ, ਸਿੱਖਾਂ ਪਰ ਜ਼ੁਲਮ ਕਰਨ ਲੱਗਾ, ਪਿੰਡਾਂ ਗਿਰਾਵਾਂ ਵਿਚ ਗ਼ਰੀਬ ਕਿਰਤੀਆਂ ਨੂੰ ਫੜ ਫੜ ਕੇ ਮੁਕਾਉਣ ਲੱਗ ਪਿਆ। ਇਹ ਦੇਖ ਕੇ ਸਿੰਘ ਕ੍ਰੋਧਾਤੁਰ ਹੋ ਨਿਕਲ ਪਏ, ਅਰ ਕੱਠੇ ਹੋ ਕੇ ਜੰਗ ਪਰ ਆ ਡਟੇ। ਆਦਮ ਵਾਲ ਕੋਲ ਘੋਰ ਜੁੱਧ ਹੋਇਆ ਯਥਾ:— ਉਤਰੇ ਸਿੰਘ ਪਹਾੜੋਂ ਤੈਥੇ ਇਨ੍ਹ[1] ਅੱਗਾ ਜਾ ਰੋਕਿਓ। ਜਾਨਾਂ ਤੋੜ ਲੜੇ ਸਿੰਘ ਪੂਰੇ ਤੁਰਕਨ ਕੋਠੋ ਭਲਕਿਓ। ਤਾਰਾ ਸਿੰਘ ਗੈਬਾ ਕ੍ਰੋੜਾ ਸਿੰਘ ਕਰਮ ਸਿੰਘ ਸੋ ਜਾਨਾ। ਜੈ ਸਿੰਘ ਆਦਿਕ ਤੀਨੋਂ ਭਾਈ ਚੜ੍ਹਤ ਸਿੰਘ ਬਲਵਾਨਾ। ਜੱਸਾ ਸਿੰਘ ਲੈ ਚਾਰੋਂ ਭਾਈ ਥਾ ਬਘੇਲ ਸਿੰਘ ਸੰਗੇ। ਸਿੰਘ ਦੀਵਾਨ ਜੱਸਾ ਸਿੰਘ ਆਹਲੂ ਆਦਿਕ ਲੜੇ ਉਤੰਗੇ। ਖਿਚ ਤੇਗੇ ਸਿੰਘ ਹੱਲਾ ਕਰ ਜਬ ਪਰੇ ਭਗੀ ਤੁਰਕਾਨੀ। ਗੁਰੂ ਕ੍ਰਿਪਾ ਤੇ ਇਕ ਇਕ ਸਿੰਘ ਨੇ ਦਸ ਦਸ ਕੀਨੇ ਫਾਨੀ। ਸੈਦ ਖਾਨ ਜਾਫਰ ਖਾਂ ਆਦਿਕ ਮਰੇ ਰਈਸ ਅਪਾਰੇ। ਲੂਟ ਖਸੋਟ ਦੇਸ਼ ਕੋ ਸਿੰਘ ਸਭ ਹੋਏ ਬਯਾਸਾ ਪਾਰੇ। [ਪੰਥ ਪ੍ਰਕਾਸ਼ ਟੈਪ ਪੰਨਾ ੭੧੨

ਇਸ ਜੰਗ ਵਿਚ ਬਿਜੈ ਸਿੰਘ ਇਕ ਐਸੇ ਘੇਰ ਵਿਚ ਫਸਿਆ ਸੀ ਕਿ ਦਸ ਤੁਰਕਾਂ ਨੇ ਘੇਰ ਲਿਆ। ਇਹ ਇਕੱਲਾ ਬੀਰ ਸਭ ਨਾਲ ਵਾਰ ਲੈਂਦਾ ਰਿਹਾ। ਪੰਜ ਚਾਰ ਤਾਂ ਏਸ ਨੇ ਡੇਗ ਲਏ; ਪਰ ਆਪਣਾ ਸਰੀਰ ਛੋਟੇ ਛੋਟੇ ਫੱਟਾਂ ਨਾਲ ਪੱਛਿਆ ਗਿਆ। ਇਧਰ ਦਾ ਹਾਲ ਦੇਖ ਕੇ ਨਾਸਰ ਅਲੀ ਆਪ ਇਕ ਦਸਤਾ ਲੈ ਕੇ ਆ ਪਿਆ। ਬਿਜੈ ਸਿੰਘ ਉਥੇ ਹੀ ਸ਼ਹੀਦ ਹੋ ਜਾਂਦਾ, ਪਰ ਉਧਰੋਂ ਜੱਸਾ ਸਿੰਘ ਦੀ ਨਜ਼ਰ ਪੈ ਗਈ। ਉਹ ਇਕ ਦਮ ਸਿੰਘਾਂ ਦਾ ਟੋਲਾ ਲੈ ਕੇ ਆ ਪਿਆ। ਇਸ ਵੇਲੇ ਐਸੀ ਘਮਸਾਣ ਚੌਦੋਂ ਮਚੀ ਕਿ ਕੁਝ ਨਹੀਂ ਕਹੀ ਜਾਂਦੀ। ਖਟਾਖਟ ਤਲਵਾਰਾਂ ਤੇ ਤਲਵਾਰਾਂ ਵੱਜ ਕੇ ਟੋਟੇ ਹੋਣ ਲੱਗੀਆਂ, ਢਾਲਾਂ ਤੇ ਵਾਰ ਲੈਣ ਦਾ ਸਮਾਂ ਹੀ ਨਾ ਨਿਕਲੇ। ਬੀਰਾਂ ਨੂੰ ਰੋਹ ਐਸਾ ਚੜ੍ਹ ਰਿਹਾ ਸੀ ਕਿ ਫੱਟਾਂ ਤੇ ਫੱਟ ਲਗਦੇ ਜਾਂਦੇ ਸਨ, ਪਰ ਉਨ੍ਹਾਂ ਨੂੰ ਪਤਾ ਬੀ ਨਹੀਂ ਲੱਗਦਾ ਸੀ। ਦਸ ਬਾਰਾਂ ਸਿੰਘ ਤਾਂ ਮੂਲੋਂ ਹੀ ਘਾਇਲ ਹੋ ਕੇ ਡਿੱਗ ਪਏ ਤੇ ਨਾਸਰ ਅਲੀ ਦੇ ਕੇਵਲ ਤਿੰਨ ਸਾਥੀ ਬਾਕੀ ਰਹਿ ਗਏ, ਇਹ ਦੇਖ ਸਿਰਤੋੜ ਘੋੜਾ ਭਜਾ ਕੇ ਉਹ ਆਪ ਨੱਸ ਤੁਰਿਆ। ਉਸ ਦੇ ਪਿੱਠ ਦੇਂਦੇ ਹੀ ਸਾਰੀ ਤੁਰਕ ਸੈਨਾ ਨੱਸ ਪਈ। ਸਿੰਘਾਂ ਨੇ ਥੋੜਾ ਪਿਛਾ ਕਰਕੇ ਦਰਿਯਾ ਪਾਰ ਹੋਣ ਦੀ ਕੀਤੀ, ਕਿਉਂਕਿ ਉਨ੍ਹਾਂ ਦਾ ਮਨੋਰਥ ਸੀ ਅਬਦਾਲੀ ਨੂੰ ਦਮ ਨਾ ਲੈਣ ਦੇਣਾ, ਹਫਲਾ-ਤਫਲੀ ਪਾਈ ਰੱਖਣੀ ਤੇ ਆਪਣੇ ਵੀਰਾਂ ਦੀ ਰਾਖੀ ਕਰਨੀ। ਜੱਸਾ ਸਿੰਘ ਨੇ ਘਾਇਲਾਂ ਨੂੰ ਡਿੱਠਾ, ਜਿਨ੍ਹਾਂ ਵਿਚ ਤਾਂ ਜਿੰਦ ਸੀ ਚੁਕਵਾ ਕੇ ਨਾਲ ਲੈ ਗਏ ਤੇ ਬਾਕੀ ਦੀਆਂ ਲੋਥਾਂ ਢੇਰ ਕਰ ਕੇ ਬਨ ਦਿਆ ਸੁੱਕਿਆਂ ਬ੍ਰਿਛਾਂ ਦੇ ਨਾਲ ਰੱਖ ਕੇ ਅੱਗ ਲਾ ਦਿੱਤੀ ਅਰ ਆਪ ਬਿਆਸਾ ਪਾਰ ਹੋ ਕੇ ਦਮ ਲੀਤਾ।

ਹੁਣ ਇਕ ਮੈਦਾਨ ਵਿਚ ਡੇਰਾ ਕਰਕੇ ਘਾਇਲਾਂ ਦੀ ਜਾਚ ਹੋਣ ਲੱਗੀ। ਸ਼ੀਲ ਕੌਰ ਅਰ ਹੋਰ ਭੈਣਾਂ ਤੇ ਦੋ ਚਾਰ ਸਿੰਘ ਰਲ ਕੇ ਭਰਾਵਾਂ ਦੀ ਮੱਲ੍ਹਮ ਪੱਟੀ ਕਰਨੇ ਵਿਚ ਲੱਗੇ। ਇਹ ਅਜੇ ਵਿਹਲੇ ਨਹੀਂ ਸਨ ਹੋਏ ਕਿ ਬਿਜੈ ਸਿੰਘ ਹੁਰੀਂ, ਜੋ ਸਭ ਤੋਂ ਪਿਛੇ ਸਹਿਜੇ ਸਹਿਜੇ ਆ ਰਹੇ ਸਨ, ਆ ਗਏ। ਘੋੜੇ ਤੋਂ ਮਸਾਂ ਮਸਾਂ ਉਤਰੇ ਪਰ ਉਤਰਦੇ ਹੀ ਬਿਸੁੱਧ ਜਿਹੇ ਹੋ ਕੇ ਡਿੱਗ ਪਏ; ਤ੍ਰਬੁਕ ਕੇ ਸ਼ੀਲ ਕੌਰ ਅਰ ਰਘੁਰਾਜ ਸਿੰਘ ਨਾਮੇ ਸਿੰਘ ਨੇ ਸੰਭਾਲਿਆ, ਚੰਗੀ ਥਾਵੇਂ ਲਿਟਾਇਆ, ਇਕ ਸਿੰਘ ਪਾਣੀ ਲੈਣ ਦੌੜਿਆ। ਸ਼ੀਲ ਕੌਰ ਤੇ ਰਘੁਰਾਜ ਸਿੰਘ ਘਾਬਰੇ ਹੋਏ ਦੇਖ ਭਾਲ ਕਰ ਰਹੇ ਸਨ ਕਿ ਕੀ ਹੋ ਗਿਆ ਹੈ? ਚਿਹਰੇ ਦਾ ਰੰਗ ਉਡ ਗਿਆ ਹੈ! ਨਾੜ ਮੱਧਮ ਹੋ ਰਹੀ ਹੈ ਅਰ ਹੋਸ਼ ਨਹੀਂ ਭਾਸਦੀ। ਪਾਣੀ ਦੇ ਛੱਟੇ ਮਾਰੇ। ਇੰਨੇ ਨੂੰ ਕਰੋੜਾ ਸਿੰਘ ਤੇ ਜੱਸਾ ਸਿੰਘ ਆ ਗਏ, ਬਿਜੈ ਸਿੰਘ ਨੇ ਅੱਖਾਂ ਖੋਲ੍ਹੀਆਂ ਅਰ 'ਧੰਨ ਕਰਤਾਰ' ਹੌਲੀ ਜਿਹੀ ਕਿਹਾ। ਜੱਸਾ ਸਿੰਘ ਨੇ ਕਾਰਨ ਪੁੱਛਿਆ ਤਾਂ ਬਿਜੈ ਸਿੰਘ ਨੇ ਛਾਤੀ ਪੁਰ ਹੱਥ ਰੱਖਿਆ। ਜਾਮਾ ਚੁੱਕ ਕੇ ਕੀ ਦੇਖਦੇ ਹਨ ਕਿ ਇਕ ਸਾਫਾ ਘੁੱਟ ਕੇ ਬੰਨ੍ਹਿਆ ਹੈ। ਉਸ ਨੂੰ ਖੋਲ੍ਹਿਆ ਤਦ ਹੋਰ ਸਾਫਾ ਅਣਗਿਣਤ ਤਹਾਂ ਕਰਕੇ ਧਰਿਆ ਹੋਇਆ[1] ਦਿੱਸਿਆ, ਇਹ ਚੁਕਿਆ ਤਦ ਇਕ ਡੂੰਘਾ ਘਾਉ ਨਿਕਲਿਆ, ਜਿਸ ਵਿਚੋਂ ਲਹੂ ਦੀ ਧਾਰ ਨਿਕਲੀ ਅਰ ਜੱਸਾ ਸਿੰਘ ਦੇ ਮੂੰਹ ਪਰ ਪਈ।

ਜਿਉਂ ਹੀ ਇਹ ਧਾਰ ਨਿਕਲੀ, ਬਿਜੈ ਸਿੰਘ ਨੂੰ ਗ਼ਸ਼ ਪੈ ਗਈ। ਇਸ ਵੇਲੇ ਨੂੰ ਸਭਨਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਸਾਫਾ ਘਾਉ ਉਤੇ ਰੱਖ ਕੇ ਜ਼ਖ਼ਮ ਨੂੰ ਹੱਥਾਂ ਨਾਲ ਘੁੱਟਿਆ ਅਰ ਇਕ ਦੋ

---

1. ਤੁਰਕਾਂ ..ਨਾਸਰ ਅਲੀ ਤੇ ਉਸ ਦੇ ਮਾਤਹਿਤ ਸਰਦਾਰ ਸ਼ੱਮਸ ਖਾਂ, ਜ਼ਫਰ ਖਾਂ ਆਦਿ ਤੇ ਤੁਰਕ ਫੌਜ।

1. ਲੜਾਈ ਵਿੱਚ ਫੱਟ ਲੱਗਾ ਸੀ, ਪਰ ਬਹਾਦਰ ਨੇ ਤੁਰਤ ਟੱਲੇ ਰੱਖ ਬੰਨ੍ਹ ਦਿੱਤਾ ਤੇ ਲੜਦਾ ਰਿਹਾ ਸੀ।

ਸਿੰਘ ਤੁਰਤ ਨੇੜੇ ਦੇ ਪਿੰਡਾਂ ਨੂੰ ਦੌੜੇ। ਇਕ ਪਿੰਡ ਵਿਚੋਂ ਇਕ ਵੈਦ ਮਿਲਿਆ, ਇਸ ਨੇ ਆ ਕੇ ਘਾਉ ਡਿੱਠਾ, ਦਵਾਵਾਂ ਲਾਈਆਂ, ਵਿਚ ਦਵਾ ਭਰੀ, ਘੁੱਟ ਕੇ ਬੱਧਾ ਪਰ ਲਹੂ ਨਾ ਠਹਿਰੇ। ਵੈਦ ਜੀ ਨੇ ਦੱਸਿਆ ਕਿ ਪਹਿਲੇ ਜਦ ਜ਼ਖਮ ਲੱਗਾ ਹੈ ਤਦ ਛੋਟਾ ਸੀ ਅਰ ਡੂੰਘਾ ਨਹੀਂ ਸੀ। ਲਗੇ ਜ਼ਖਮ ਨੂੰ ਬੰਨ੍ਹ ਕੇ ਬਿਜੈ ਸਿੰਘ ਨੇ ਜੋ ਦੌੜ ਭੱਜ ਤੇ ਹੱਦ ਦਰਜੇ ਦੀ ਖੇਚਲ ਕੀਤੀ ਹੈ, ਉਸ ਨਾਲ ਜ਼ਖਮ ਵਧ ਗਿਆ ਅਰ ਅੰਦਰੋਂ ਨਾੜਾਂ ਟੁੱਟ ਗਈਆਂ ਹਨ, ਦਿਲ ਬਹੁਤ ਨੇੜੇ ਹੈ; ਜਿਸ ਵਿਚੋਂ ਲਹੂ ਛੇਤੀ ਬਾਹਰ ਨੂੰ ਜ਼ੋਸ਼ ਮਾਰਦਾ ਹੈ, ਮੇਰੀ ਜਾਚੇ ਲਹੂ ਬੰਦ ਹੋਣਾ ਕਠਨ ਹੈ।

ਫੇਰ ਵੈਦ ਜੀ ਨੇ ਸ਼ਿਲਾਜੀਤ ਤੇ ਮੁਮਿਆਈ ਦਿੱਤੀ, ਕੁਝ ਧਾਂਤ ਮਾਰੀ ਹੋਈ ਅੰਦਰ ਲੰਘਾਈ ਜਿਸ ਨਾਲ ਬਿਜੈ ਸਿੰਘ ਨੇ ਅੱਖਾਂ ਖੋਲ੍ਹੀਆਂ, ਲਾਡਲੇ ਪੁੱਤ੍ਰ ਨੂੰ ਗਲ ਨਾਲ ਲਾਇਆ ਅਰ ਐਨੀ ਅਸੀਸ ਦਿੱਤੀ "ਬੱਚਾ ਤੇਰੇ ਧਰਮ ਨੂੰ ਕਦੇ ਲਾਜ ਨਾ ਲੱਗੇ।" ਫੇਰ ਉਸ ਦਾ ਮੱਥਾ ਚੁੰਮਿਆਂ। ਸ਼ੀਲ ਕੌਰ ਇਸ ਵੇਲੇ ਚਰਨ ਘੁੱਟ ਰਹੀ ਸੀ ਅਰ ਫਰਨ ਫਰਨ ਰੋ ਰਹੀ ਸੀ, ਬਦਨ ਵਿਚ ਤਾਕਤ ਨਹੀਂ ਸੀ, ਸਿਰ ਵਿਚ ਜੋਸ਼ ਨਹੀਂ ਸੀ, ਅੱਗਾ ਪਿੱਛਾ ਸਭ ਭੁੱਲ ਗਿਆ, ਹੈਰਾਨੀ ਤੇ ਅਸਚਰਜਤਾਈ ਦੇ ਸਮੁੰਦਰ ਵਿਚ ਡੁੱਬੀ ਹੋਈ ਹੈ। ਪਤੀ ਨੇ ਹੌਲੇ ਜਿਹੇ ਸੈਨਤ ਕਰਕੇ ਗਲ ਨਾਲ ਲਾਇਆ ਅਰ ਕਿਹਾ, 'ਕਰਤਾਰ ਸ਼ੀਲ ਧਰਮ ਬਖ਼ਸ਼ੀ ਰਖੇ'। ਫੇਰ ਸਾਰੇ ਸਰਦਾਰਾਂ ਨੂੰ ਬ੍ਰੀਕ ਜਿਹੀ ਫਤੇ ਗਜਾਈ, ਸ਼ੀਲ ਕੌਰ ਦੇ ਮੂੰਹੋਂ ਸਹਿਜੇ ਜਿਹੇ ਨਿਕਲਿਆ, 'ਹਾਇ! ਮੈਂ ਇਕੱਲੀ ਕੀ ਕਰਾਂਗੀ?' ਬਿਜੈ ਸਿੰਘ ਨੇ ਸਮਝ ਲਿਆ, ਬੁਲ੍ਹਾਂ ਵਿਚ ਬੋਲਿਆ:— 'ਗੁਰੂ ਅੰਗ ਸੰਗ' 'ਗੁਰੂ ਅੰਗ ਸੰਗ।' ਫੇਰ ਸਿੰਘ ਜੀ ਨੇ 'ਜਪੁ ਸੁਣਾਓ' ਕਿਹਾ। ਸ਼ੀਲ ਕੌਰ ਅੱਥਰੂ ਪੂੰਝ ਕੇ ਭਾਣੇ ਵੱਲ ਆਈ ਤੇ ਬੜੀ ਮਧੁਰ ਸੁਰ ਨਾਲ ਜਪੁਜੀ ਦਾ ਪਾਠ ਕਰਨ ਲੱਗ ਪਈ। ਬਿਜੈ ਸਿੰਘ ਜੀ ਅੱਖਾਂ ਮੀਟ ਮੱਧਮ ਮੱਧਮ ਸੁਆਸ ਲੈਂਦੇ ਪਏ ਹਨ। ਸਾਰੇ ਸਰਦਾਰ ਚੁੱਪ ਵੱਟੀ ਬੈਠੇ ਪਿਆਰੇ ਸੱਜਣ ਦੇ ਚਿਹਰੇ ਵਲ ਤਕਦੇ ਤੇ ਕਰਤਾਰ ਦੇ ਰੰਗ ਨੂੰ ਦੇਖ ਰਹੇ ਹਨ। ਲਹੂ ਦਾ ਵਹਾਉ ਬੰਦ ਨਹੀਂ ਹੁੰਦਾ, ਕਈ ਕਪੜੇ ਭਰੇ ਜਾ ਚੁਕੇ ਹਨ, ਪਰ ਲਹੂ ਖਲੋਂਦਾ ਨਹੀਂ। ਸ਼ੀਲ ਕੌਰ ਨੇ ਜਦ ਜਪੁ ਸਾਹਿਬ ਦਾ ਛੇਕੜਲਾ ਸਲੋਕ ਅਰੰਭਿਆ ਤਦ ਬਿਜੈ ਸਿੰਘ ਦੀਆਂ ਅੱਖਾਂ ਇਕ ਦਮ ਖੁਲ੍ਹੀਆਂ ਅਰ ਪੂਰੇ ਜ਼ੋਰ ਨਾਲ ਚਾਰ ਚੁਫੇਰੇ ਤੱਕੀਆ! ਦੋਹਾਂ ਪਾਸਿਆਂ ਤੋਂ ਹੱਥ ਉੱਠ ਕੇ ਜੁੜ ਗਏ। ਫੇਰ ਬੁੱਲ੍ਹ ਖੁੱਲ੍ਹੇ ਅਰ ਬੜੇ ਜ਼ੋਰ ਨਾਲ ਫਤੇ ਦਾ ਜੈਕਾਰਾ ਗੱਜਿਆ, ਉਧਰ ਸ਼ੀਲ ਕੌਰ ਨੇ—

"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ" ॥ ੧ ॥

ਉਚਾਰਿਆ ਉਧਰ ਬਿਜੈ ਸਿੰਘ ਨੇ 'ਕੇਤੀ ਛੁਟੀ ਨਾਲਿ' ਤਿੰਨ ਵੇਰ ਕਿਹਾ ਅਰ ਬੋਲਿਆ 'ਧੰਨ ਕਲਗੀਆਂ ਵਾਲਾ ਸੱਚਾ ਗੁਰੂ, ਧੰਨ ਸਾਧ ਸੰਗਤ! ਕੇਤੀ ਛੁਟੀ ਨਾਲ, ਧੰਨ'।

ਇਹ ਕਹਿੰਦੇ ਹੀ ਲਹੂ ਦਾ ਫੁਹਾਰਾ ਜ਼ੋਰ ਦੇ ਕੇ ਨਿਕਲਿਆ, ਹੱਥ ਛਾਤੀ ਪੁਰ ਡਿੱਗ ਪਏ, ਅੱਖਾਂ ਤੇ ਬੁੱਲ੍ਹ ਮਿਟ ਗਏ ਅਰ ਬਿਜੈ ਸਿੰਘ ਮੌਤ ਬਿਜਈ ਹੋ ਗਿਆ। ਸ਼ੀਲ ਕੌਰ ਉਸਦੇ ਚਿਹਰੇ ਵਿਚੋਂ ਜੀਵਨ ਸਤਾ ਨੂੰ ਉਡਦੀ ਜਾਂਦੀ ਦੇਖ ਰਹੀ ਸੀ 'ਕੇਤੀ ਛੁਟੀ ਨਾਲ' ਖ਼ਬਰ ਨਹੀਂ ਕਿੰਨੀ ਵੇਰ ਕਹਿ ਚੁਕੀ ਹੈ, ਕਹੀ ਜਾਂਦੀ ਹੈ ਤੇ ਅੱਖ ਨਹੀਂ ਝਮਕਦੀ। ਚਿਹਰਾ ਹੋਰ ਤਰ੍ਹਾਂ ਦਾ ਹੁੰਦਾ ਜਾਂਦਾ ਹੈ, ਜਦ ਪਤੀ ਜੀ ਦਾ ਅੰਤਮ ਸੁਆਸ ਨਿਕਲਿਆ, ਸ਼ੀਲ ਕੌਰ ਦਾ ਸਿਰ 'ਕੇਤੀ ਛੁਟੀ ਨਾਲਿ' ਦੇ ਨਾਲ ਹੀ ਗੂੰਜਦਾ ਪਤੀ ਦੀ ਛਾਤੀ ਪੁਰ ਧੜ ਕਰਦਾ ਡਿੱਗਾ ਅਰ ਸਤਵੰਤੀ ਸ਼ੀਲ ਕੌਰ ਪਤੀ ਦੇ ਨਾਲ ਹੀ ਤੁਰ ਗਈ ਧਰਮ ਤੇ ਪਿਆਰ ਅੰਤ ਤਕ ਨਿਭ ਗਿਆ।

"ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥

ਵਾਹ ਸ਼ੀਲ ਕੌਰ! ਪਤੀਬ੍ਰਤਾ ਹੋਵੇ ਤਾਂ ਤੇਰੇ ਜੈਸੀ, ਪਤੀ ਦੀ ਪ੍ਰੇਮਣ ਹੋਵੇ ਤਾਂ ਤੇਰੇ ਵਰਗੀ। ਪਤੀ ਤੇ ਪਤਨੀ ਇਕ ਰੂਪ ਹੁੰਦੇ ਹਨ, ਇਹ ਗੱਲ ਤੂੰ ਨਿਬਾਹ ਕੇ ਦਿਖਾਈ।

ਕੌੜਾ ਸਿੰਘ ਨੇ ਛੇਤੀ ਨਾਲ ਭੈਣ ਦਾ ਸਿਰ ਚੁਕਿਆ, ਪਰ ਭੈਣ ਕਿੱਥੇ? ਭੈਣ ਤਾਂ ਪਤੀ ਦੇ ਨਾਲ ਹੀ ਚਲੀ ਗਈ ਸੀ। ਉਸ ਵੇਲੇ ਬੜੇ ਬੜੇ ਜੋਧੇ ਤੇ ਬਲੀਆਂ ਦੀਆਂ ਅੱਖਾਂ ਵਿਚ ਪਿਆਰ ਦਾ ਜਲ ਭਰ ਆਇਆ। ਸਾਰਾ ਦਲ ਚੁੱਪ ਚਾਪ ਬੈਠਾ ਹੈ, ਕੋਈ ਆਵਾਜ਼ ਨਹੀਂ ਨਿਕਲਦੀ, ਹਾਂ ਕੋਈ ਟਾਂਵੇਂ ਹੰਝੂਆਂ ਦੇ ਟੇਪੇ ਕਿਰਦੇ ਹਨ। ਨਾਂ-ਸ਼ੁਕਰੀ ਦੇ ਨਹੀਂ, ਮਨਮੁੱਖਤਾ ਯਾ ਭਾਣੇ ਮੋੜਨ ਦੇ ਨਹੀਂ, ਕੇਵਲ ਬਿਜੈ ਸਿੰਘ ਦੇ ਪ੍ਰੇਮ ਅਰ ਸ਼ੀਲ ਕੌਰ ਦੇ ਸਤੀ ਹੋਣੇ ਪਰ ਤੇ ਖਾਲਸਾ ਧਰਮ ਦੇ ਭਰੋਸੇ ਪਰ। 'ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ, ਬਿਜੈ ਸਿੰਘ ਦਾ ਭੁਜੰਗੀ ਜੋ ਅੱਖਾਂ ਦੇ ਫੇਰ ਵਿਚ ਮਾਤਾ ਪਿਤਾ ਤੋਂ ਰਹਿਤ ਹੋ ਗਿਆ; ਅੱਥਰੂ ਭਰੇ ਨੈਣਾਂ ਨਾਲ ਹੈਰਾਨੀ ਵਿਚ ਡੁਬ ਰਿਹਾ ਹੈ। ਕਰੋੜਾ ਸਿੰਘ ਝੋਲੀ ਵਿਚ ਲੈ ਕੇ ਦਿਲਾਸਾ ਦੇਂਦਾ ਤੇ ਪਿਆਰ ਕਰਦਾ ਹੈ। ਭੁਜੰਗੀ ਬੜੇ ਖਖੇੜ ਬਖੇੜ ਦੇਖ ਚੁਕਾ ਹੈ, ਮਾਤਾ ਪਿਤਾ ਤੋਂ ਚੋਖੀ ਸਿਖਯਾ ਪਾ ਚੁਕਾ ਹੈ, ਪਰ ਅਚਾਨਕ ਦੋਹਾਂ ਦਾ ਵਿਛੋੜਾ ਡੂੰਘੇ ਤੇ ਸੱਚੇ ਪਿਆਰ ਦੀਆਂ ਤਰਬਾਂ ਨੂੰ ਅੰਦਰੋਂ ਹਿਲਾਉਂਦਾ ਹੈ। ਜਥੇਦਾਰ ਦਾ ਪਿਆਰ ਠੱਲ੍ਹਦਾ ਹੈ, ਵਿਛੋੜੇ ਤੇ ਹੌਂਸਲੇ ਬੰਨ੍ਹਣ ਦੇ ਅਚਰਜ ਰੰਗ ਉਸ ਦੇ ਸੁਚੇ ਤੇ ਕੁਮਾਰ ਦਿਲ ਤੇ ਅਸਰ ਕਰਦੇ ਹਨ। ਰੁਕ ਕੇ ਫੇਰ ਹੌਲੇ ਜਿਹੇ ਮਾਂ ਪਿਉ ਦੀ ਛਾਤੀ ਤੇ ਸਿਰ ਰੱਖਦਾ ਹੈ, ਇਕ ਵੇਰੀ ਇਹ ਗੱਲ ਮੂੰਹੋਂ ਡਾਢੀ ਦਰਦਨਾਕ ਹੋ ਕੇ ਨਿਕਲੀ; "ਅੰਮਾ ਜੀਓ! ਅੱਜ ਕਿਉਂ ਇਹ ਪਿਆਲਾ ਕੱਲਿਆਂ ਪੀ ਲਿਆ ਜੇ?' ਇਸ ਤਰ੍ਹਾਂ ਦੇ ਪਿਆਰ ਦੀ ਪੰਘਰ ਨੂੰ ਜੱਸਾ ਸਿੰਘ ਨੇ ਸੰਭਾਲਿਆ ਤੇ ਭੁਜੰਗੀ ਨੂੰ ਗੋਦ ਵਿਚ ਸੁਆਈ ਰੱਖਿਆ। ਸਾਰੀ ਰਾਤ ਗੁਰਬਾਣੀ ਦਾ ਪਾਠ ਹੁੰਦਾ ਰਿਹਾ। ਦਿਨ ਹੁੰਦੇ ਸਾਰ ਬੜੇ ਸਤਿਕਾਰ ਨਾਲ ਦੋਹਾਂ ਦਾ ਸਸਕਾਰ ਕਰਕੇ ਫੁੱਲ ਤੇ ਭਬੂਤੀ ਬਿਆਸਾ ਵਿਚ ਪਰਵਾਹ ਦਿੱਤੀ। ਬਿਜੈ ਸਿੰਘ ਦਾ ਬੇਟਾ ਇਕ ਬੜਾ ਸੂਰਮਾ ਹੋਇਆ। ਕਰੋੜਾ ਸਿੰਘ ਨੇ ਉਸ ਨੂੰ ਬੱਚਿਆਂ ਵਾਂਙ ਪਾਲਿਆ ਤੇ ਪੰਥ ਦਾ ਇਕ ਲਾਲ ਤਿਆਰ ਕੀਤਾ, ਜਿਸ ਦਾ ਜੀਵਨ ਨਾਮ ਵਿਚ ਪਵਿੱਤ੍ਰ ਤੇ ਉੱਚਾ ਹੋਇਆ ਤੇ ਪੰਥ ਸੇਵਾ ਵਿਚ ਸਫਲਿਆ।

—ਇਤੀ—

## ਅੰਤਮ ਬ੍ਰਿਨਯ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣੇ ਮਗਰੋਂ, ਜੋ ੧੭੬੫ ਵਿਚ ਹੋਇਆ, ਲਗ ਪਗ ੪੦ ਵਰ੍ਹੇ ਤਾਂ ਬਹੁਤ ਤੇ ਫੇਰ ਥੋੜੇ ਖੇਦ ਖਾਲਸੇ ਨੇ ਝੱਲੇ। ਜੋ ਕੁਰਬਾਨੀਆਂ ਕੀਤੀਆਂ, ਜੋ ਘਾਲਾਂ ਘਾਲ ਕੇ ਆਪਣੇ ਪੰਥ ਤੇ ਦੇਸ਼ ਨੂੰ ਜ਼ੁਲਮ ਰਾਜ ਤੋਂ ਮੁਕਤ ਕਰਨ ਵਿਚ ਖਰਚ ਕੀਤੀਆਂ, ਉਨ੍ਹਾਂ ਜੇਹੀ ਸ਼ਾਨ ਵਾਲੀ ਆਪਾ ਘਾਲਣ ਦੀ ਮਿਸਾਲ ਤੇ ਉਪਕਾਰ ਦੀ ਖ਼ਾਤਰ ਸਦਕੇ ਹੋਣ ਦੀ ਨਜ਼ੀਰ ਜਗਤ ਇਤਿਹਾਸ ਵਿਚ ਮਿਲਣੀ ਮੁਸ਼ਕਲ ਹੈ। ਜੇ ਕਦੇ ਉਸ ਸਦੀ ਕੁ ਦੇ ਹਾਲਾਤ ਸਿਖ ਮਰਦ ਤ੍ਰੀਮਤਾਂ ਬੱਚੇ ਪੜ੍ਹ ਲੈਣ ਤਾਂ ਆਪਣੇ ਜੀਵਨ ਉੱਚੇ ਕਰਨ ਦੇ ਨਾਲ ਆਪਣੇ ਬਜ਼ੁਰਗ ਪਿੱਛੇ ਦੇ ਫ਼ਖ਼ਰ ਵਿਚ ਐਤਨੇ ਉੱਚੇ ਉਠਣ ਕਿ ਕੌਮੀ ਪਿਆਰ ਤੇ ਕੌਮ ਲਈ ਸਦਕੇ ਹੋਣ ਤੇ ਸਿਖੀ ਸਿਦਕ ਵਿਚ ਵੱਡਿਆਂ ਵਰਗੇ ਹੋ ਜਾਣ। ਉਹ ਹਾਲਾਤ ਦੇਖਣਹਾਰਾਂ ਦੇ ਸੀਨਿਆਂ ਵਿਚ ਗੁੰਮ ਹੋ ਗਏ। ਕੁਛ ਫ਼ਾਰਸੀ ਇਤਿਹਾਸਾਂ ਵਿਚ ਲਿਖੇ ਪਏ, ਕੁਛ ਦਹੂ ਵਾਲੇ ਤੇ ਕੁਛ ਬੇਥਵੇ ਟਿਕਾਣਿਆਂ ਤੇ ਪਏ ਹਨ। ਪੰਥ ਨੇ ਇਧਰ ਧਿਆਨ ਨਹੀਂ ਦਿਤਾ, ਇਹ ਗ਼ਫਲਤ ਇਕ ਖ਼ੁਦਕਸ਼ੀ ਹੈ। ਉਪਰ ਲਿਖੇ ਸਮਾਚਾਰ ਕੇਵਲ ਮੀਰ ਮੰਨੂੰ ਦੇ ਸਮੇਂ ਅਤਯਾਚਾਰ ਤੇ ਸਿਖਾਂ ਦੀਆਂ ਅਨੇਕਾਂ ਘਾਲਾਂ ਤੇ ਕਰਨੀਆ ਵਿਚੋਂ ਇਕ ਵੰਨਗੀ ਮਾਤ੍ਰ ਦਸੇ ਹਨ। ਜੇ ਕੌਮ ਖੋਜ ਵਿਚ ਲੱਗ ਕੇ ਬਾਬਾ ਬੰਦਾ ਜੀ, ਅਬਦੁਸਮੱਦ ਖਾਂ, ਖਾਨ ਬਹਾਦਰ ਆਦਿਕਾਂ ਦੇ ਸਮਿਆਂ ਦੇ ਅਤਿਆਚਾਰ ਲੱਭੇ ਜਾਣ ਤਾਂ ਅਜੇ ਬਹੁਤ ਕੁਝ ਲੱਭ ਸਕਦਾ ਹੈ, ਜਿਸ ਦੇ ਪ੍ਰਗਟ ਕਰਨ ਨਾਲ ਕੌਮ ਵਿਚ ਨਵੀਂ ਜਾਨ ਭਰ ਜਾਵੇ।

—o—

## ਪਹਿਲਾ ਕਾਂਡ

ਹੇ ਅਕਾਲ ਪੁਰਖ ! ਮੈਂ ਕੀ ਕਰਾਂ ? ਐਡੇ ਕਸ਼ਟਾਂ ਦੇ ਮੂੰਹ ਕਿਉਂ ਆ ਗਈ ? ਤੂੰ ਬਖਸ਼ੰਦ ਹੈਂ, ਬਖਸ਼ ! ਬਖਸ਼ ! ਮੈਂ ਕੀ ਕਰਾਂ, ਹਾਇ ! ਮੈਂ ਕੀ ਕਰਾਂ,ਕੀ ਕਰਾਂ, ਕੀ ਕਰਾਂ ? ਸ੍ਰੀ ਵਾਹਿਗੁਰੂ ! ਇਹ ਕੀ ਉਬਾਲ ਉਠਿਆ ? ਮੇਰੀ ਸਮਝ ਬੀ ਹੁਣ ਕੰਮ ਨਹੀਂ ਕਰਦੀ ! ਮੈਂ ਗਈ, ਕਰਤਾਰ ! ਮੈਂ ਗਈ, ਉਫ਼.........ਹਾਇ ਕਲਗੀਆਂ ਵਾਲਿਆ !......ਕ੍ਰਿਪਾ...... ।

ਹਾਇ ! ਮੈਂ ਕੀ ਕਰਾਂ, ਮੈਂ ਕੀ ਕਰਾਂ । ਹੁਣ ਤਾਂ ਪ੍ਰਾਣ ਬੀ ਚੱਲੇ ਹਨ ।

ਮੈਂ ਕਿਨ੍ਹਾਂ ਦੁੱਖਾਂ ਨੂੰ ਫੜੀ ਗਈ ? ਆਪ ਵਿਹਾਜੇ ਮਾਮਲੇ ਆਪੇ ਹੱਡ ਪਏ । ਹੇ ਦਇਆ ! ਤੂੰ ਕਸਾਇਣ ਹੋ ਢੁੱਕੀ । ਮੈਂ ਦਇਆ ਹੀ ਕੀਤੀ ਤਾਂ ਮੈਂ ਫਸੀ, ਹੁਣ ਕੋਈ ਰਸਤਾ ਨਹੀਂ । ਹੈਂ ......, ਆਹ ਜਿੰਦ, ਤ੍ਰੁਹੋਂ ਪਿੰਜਰੇ ਨੂੰ ਛੱਡ ਨਿਕਲ । ਉਫ ਫੇਰ ਡੋਬ ਆਇਆ, ਮੈਂ ਗਈ ।......(ਡੋਬ ਪੈ ਗਿਆ) ।

(ਫੇਰ ਹੋਸ਼ ਕਰਕੇ) ਉਫ......ਹੇ ਕਰਤਾਰ...ਛੇਤੀ ਨਿਬੇੜਾ ਕਰੋ, ਹਾਇ ! ਮੈਂ ਕਿੱਥੇ ਪਈ ਕੁੱਸਦੀ ਹਾਂ ? ਮੇਰੇ ਘਰ ਐਸ ਵੇਲੇ ਜਗਮਗ ਹੋ ਰਹੀ ਹੈ; ਪਿਤਾ ਜੀ ਕਥਾ ਕਰ ਰਹੇ ਹਨ, ਪਿਆਰੀ ਮਾਂ ਮੇਰੇ ਅੱਖਾਂ ਦੇ ਤਾਰੇ ਵੀਰ, ਮੇਰੀ ਜਿਗਰ ਜਾਨ ਭੈਣਾਂ ਬੈਠੀਆਂ ਸੁਣਦੀਆਂ ਹਨ । ਹੁਣ ਸਾਰੇ ਅਰਦਾਸ ਕਰ ਰਹੇ ਹਨ, ਮੇਰੇ ਦੋਵੇਂ ਵੀਰ ਦੀਆਂ ਗੱਲਾਂ ਪਰ ਮੋਤੀ ਹੰਝੂ ਕਿਰ ਰਹੇ ਹਨ, ਕਿਹਾ ਮੋਮ ਦਿਲ ਹੈ, ਕਿਹਾ ਗੁਰੂ ਦਾ ਪਿਆਰਾ ਹੈ, ਉਸਨੂੰ ਸਤਿਗੁਰ ਐਸੇ ਪਿਆਰੇ ਹਨ, ਜੈਸੇ ਜਿੰਦ । ਵਾਹ ਵਾਹ ! ਹੁਣ ਸਾਰੇ ਸ਼ਬਦ ਗਾਉਂਦੇ ਹਨ, ਔਹ ਆਵਾਜ਼ ਆਈ, ਕੰਨ ਲਾਵਾਂ, ਸੁਣਾਂ :—

ਖੇਤ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥

ਆਹਾ ! ਕੈਸੀ ਪਿਆਰੀ ਸੁਰ ਹੈ । ਹੈਂ ! ਮੈਂ ਤਾਂ ਸੌਂ ਗਈ ਸਾਂ, ਨਹੀਂ ਹੁਣ ਤਾਂ ਮੈਂ ਸ਼ੁਦੈਣ ਹੋ ਚੱਲੀ, ਮੈਂ ਕੀ ਬਰੜਾ ਰਹੀ ਹਾਂ ਕਿ ਝੱਲੀ ਹੋ ਬਕ ਰਹੀ ਹਾਂ ? ਕੋਈ ਤਰਸ ਨਹੀਂ ਕਰਦਾ । ਕੰਨਯਾਂ ਪਰ ਭੀ ਕੋਈ ਜ਼ੁਲਮ ਕਰਦਾ ਹੈ ? ਹਾਇ ! ਮੈਂ ਤਾਂ ਤੇਰੀ ਰੱਖਯਾ ਕੀਤੀ, ਤੂੰ ਮੈਨੂੰ ਫਸਾ ਦਿੱਤਾ, ਹੱਛਾ......ਗੁਰੂ ਤੇਰਾ ਭਲਾ ਕਰੇ । ਧੰਨ ਗੁਰੂ ! ਮੈਂ ਕਲਗੀਆਂ ਵਾਲੇ ਦੇ ਆਸਰੇ ਸਭ ਦੁੱਖਾਂ ਨੂੰ ਝਾਗ ਲੰਘਾਂਗੀ । ਮੈਂ ਕਿੰਨੇ ਦੁੱਖ ਭੋਗ ਚੁੱਕੀ ਹਾਂ, ਭੋਗਦਿਆਂ ਤਾਂ ਲੰਘ ਗਏ, ਪਰ ਚੇਤਾ ਕਰਦਿਆਂ ਜਾਨ ਸੁਕਦੀ ਹੈ। ਕਿਸ ਤਰ੍ਹਾਂ ਵਿਸਾਹਘਾਤ ਨਾਲ ਮੈਂ ਕੈਦ ਹੋਈ ! ਹਾਇ,······। ਫਿਰ ਡੋਬ ਆਯਾ······।

(ਫਿਰ ਤ੍ਰਬ੍ਹਕ ਕੇ ਅੱਖਾਂ ਖੋਹਲਕੇ) ਊਈ ਰਬਾ ! ਕਿਸ ਪ੍ਰਕਾਰ ਮੇਰੀਆਂ ਮੁਸ਼ਕਾਂ ਕੱਸੀਆਂ ਗਈਆਂ ਤੇ ਗਊਆਂ ਵਾਂਙ ਕੈਦੀਆਂ ਦੇ ਵੱਗਾਂ ਵਿਚ ਰੱਖੀ ਗਈ ? ਕਿੱਥੇ ਖੰਨਾ ਕਿੱਥੇ ਕਾਬਲ ? ਡਾਢਿਆਂ ਦੀ ਕੈਦ ਵਿਚ ਮੈਂ ਐਨ੍ਹਾ ਪੈਂਡਾ ਕੀਕੂੰ ਪੈਦਲ ਕੱਟਿਆ ? ਪਰ ਦੇਸ਼ ਭੈਣਾਂ ਦੇ ਸੰਗ ਵਿਚ ਦੁਖੜ ਲੰਘ ਗਏ । ਹੋਰ ਨਹੀਂ ਤਾਂ ਦੋ ਰਲਕੇ ਰੋ ਲੈਂਦੀਆਂ ਸਾਂ, ਰੋਟੀ ਪਕਾ ਲੈਂਦੀਆਂ ਸਾਂ, ਪਰ ਹੁਣ ਤਾਂ ਰੋਣ ਦੀ ਭੀ ਕੋਈ ਸਾਥਣ ਨਹੀਂ, ਡੰਗਰਾਂ ਵਾਂਙ ਸਾਰੀਆਂ ਵਿਕ ਗਈਆਂ । ਪਿਤਾ ਜੀ ਕਿਹਾ ਕਰਦੇ ਸਨ ਕਿ ਆਦਮੀ ਦਾ ਪੁੱਤਰ ਅਮੋਲਕ ਹੁੰਦਾ ਹੈ, ਇਥੇ ਖੋਤੇ ਤੋਂ ਬੀ ਸਸਤਾ ਵਿਕਦਾ ਹੈ । ਹੱਛਾ ਸਭ ਕੁਝ ਅਕਾਲ ਪੁਰਖ ਦੇ ਭਾਣੇ ਵਿਚ ਲੰਘ ਗਿਆ, ਹੁਣ ਇਸ ਨਵੀਂ ਬਿਪਤਾ ਨੂੰ ਕੀ ਕਰਾਂ ? ਮੈਂ ਪਰਸੋਂ ਦੀ ਭੁੱਖੀ ਹਾਂ, ਹਾਇ ! ਤਿੰਨ ਦਿਨ ਅੰਨ ਜਲ ਅੰਗੀਕਾਰ ਕੀਤਿਆਂ ਲੰਘ ਗਏ । ਮੇਰੀਆਂ ਅੱਖਾਂ ਕਿਸ ਤਰ੍ਹਾਂ ਰਕੇਬੀ ਵਲ ਤੱਕਦੀਆਂ ਹਨ ਚਾਰ ਬੋਟੀਆਂ ਤੇ ਅੱਧੀ ਰੋਟੀ ਪਾਈ ਹੈ, ਕਲੇਜੇ ਨੂੰ ਲੂਹਾ ਫਿਰਦਾ ਹੈ, ਢਿੱਡ ਨੂੰ ਛੁਰੀ ਵੱਜਦੀ ਹੈ,ਜੀ ਕਹਿੰਦਾ ਹੈ ਖਾ ਲੈ । ਖਾ ਲਵਾਂ,ਸੱਚੀਂ ਖਾ ਲਵਾਂ ਹਾਇ ! ਕਿੱਕੁਰ ਖਾਵਾਂ ? ਇਹ ਕੁੱਠਾ ਹੈ, ਖਬਰੇ ਕਿਸ ਚੀਜ਼ ਦਾ ਮਾਸ ਹੈ, ਮੈਂ ਸਿੱਖ ਦੀ ਪੁੱਤਰੀ ਹਾਂ, ਮੈਂ ਸਿੱਖਣੀ ਹਾਂ, ਮੈਂ ਕਿੱਕੁਰ ਖਾ ਲਵਾਂ ? ਹੇ ਮਨ ! ਖਾ ਲਵਾਂ ?···ਪ੍ਰਾਣ ਜਾਣ ਤਾਂ ਜਾਣ ਪਰ ਧਰਮ ਨਾ ਜਾਏ । ਹੁਣ ਕੀ ਹੋਵੇ ? ਖਬਰੇ ਪ੍ਰਾਣ ਜਾਣ ਵੇਲੇ ਅੰਨ ਕੁਅੰਨ ਖਾ ਲਈਦਾ ਹੈ, ਪਰ ਪਤਾ ਨਹੀਂ । ਜੇ ਮੈਂ ਜਾਣਦੀ ਕਿ ਇਹ ਵਖਤ ਪੈਣੇ ਹਨ ਤਾਂ ਸਭ ਗੱਲਾਂ ਪੁੱਛ ਛੱਡਦੀ; ਪਰ 'ਜੇ ਦੀ ਕਿਸਨੂੰ ਖ਼ਬਰ ਸੀ ।···ਮੈਂ ਕੀ ਕਰਾਂ ? ਖਾਵਾਂ, ਨਾ ਖਾਵਾਂ ? ਫੇਰ

ਡੋਬ ਆਇਆ··· । ਹਾਇ ਮੈਂ ਗਈ··· (ਤ੍ਰਬ੍ਰਕ ਕੇ ਅੱਖਾਂ ਖੋਲ੍ਹਕੇ) ਮੈਨੂੰ ਕੁਝ ਥਹੁ ਨਹੀਂ ਲੱਗਦਾ, ਪਰ ਧਰਮ ਰੱਖਣਾ ਹੈ, ਧਰਮ ਰੱਖਣਾ ਹੈ। ਜੇ ਖਾਵਾਂ ਤਾਂ ਪਤਾ ਨਹੀਂ ਧਰਮ ਰਹਿੰਦਾ ਹੈ ਕਿ ਨਹੀਂ, ਜੇ ਨਾ ਖਾਵਾਂ ਤਾਂ ਮੇਰਾ ਨਿਸ਼ਚਾ ਹੈ ਕਿ ਧਰਮ ਨਹੀਂ ਜਾਏਗਾ । ਚੱਲ ਮਨ ! ਉੱਠ, ਭੁਆ ਕੇ ਮਾਰ ਇਨ੍ਹਾਂ ਮਾਸ ਦੀਆਂ ਬੋਟੀਆਂ ਨੂੰ, ਜੋ ਹੋਵੇ ਸੋ ਹੋਵੇ । ਚੱਲ, ਜਾਹ ਪਰੇ ਹੋ, ਹੇ ਕੁਅੰਸ ! ਮੇਰੇ ਅੱਗੋਂ (ਬੋਟੀਆਂ ਪਰੇ ਸਿੱਟਕੇ) ਚੜ੍ਹਦੀਆਂ ਕਲਾਂ ਜੀ ! ਆਓ, ਸ਼ੇਰ ਬੱਚੀ ਨੂੰ ਸ਼ੇਰ ਬਣਾਓ, ਪਰ ਹਾਇ ! ਮੈਂ ਤਾਂ ਗਈ, ਹਾਇ ! ਡੋਬ ਪਿਆ, ਮੈਂ ਗਈ, ਗਈ··(ਕਹਿੰਦੀ ਬੇਹੋਸ਼ ਹੋ ਕੇ ਡਿੱਗ ਹੀ ਪਈ) ।

—o—

## ਕਾਂਡ ਦੂਜਾ

ਇਕ ਸੱਚੇ ਸਿੰਘ ਦੀ ਕੰਨਯਾਂ ਬਿਦੇਸ਼ ਵਿਚ ਭੁੱਖ ਦੇ ਡੋਬੇ ਖਾਂਦੀ ਘਰ ਤੋਂ ਬਾਹਰ ਬੇਹੋਸ਼ ਪਈ ਹੈ; ਘਰ ਦੇ ਅੰਦਰ ਉਡੀਕਦੇ ਹਨ ਕਿ ਰੋਟੀ ਖਾ ਕੇ ਆਉਂਦੀ ਹੈ, ਪਰ ਜਦ ਚਿਰ ਹੋ ਗਿਆ ਤਦ ਨੌਕਰਾਂ ਦਾ ਜਮਾਂਦਾਰ ਬਾਹਰ ਨਿਕਲਿਆ ਅਰ ਉਸਨੂੰ ਮਚਲੀ ਜਾਣ ਕੇ ਮਾਰਨ ਡਹਿ ਪਿਆ। ਭੁੱਖ ਨਾਲ ਟੁੱਟੀ ਹੋਈ ਦੀਆਂ ਡਾਡਾਂ ਨਿਕਲ ਗਈਆਂ, ਥਰ ਥਰ ਕੰਬਦੀ, ਪੈਰ ਪੈਰ ਤੇ ਥਿੜਕਦੀ, ਅੱਖਾਂ ਅੱਗੇ ਚੱਕਰਾਂ ਦੇ ਆਉਣ ਕਰਕੇ ਠੁੱਡੇ ਖਾਂਦੀ ਅੰਦਰ ਗਈ । ਬਾਵਰਚੀ ਖਾਨੇ ਦੇ ਸਾਰੇ ਜੂਠੇ ਭਾਂਡੇ ਅੱਗੇ ਰੱਖੇ ਗਏ ਕਿ ਉਨ੍ਹਾਂ ਨੂੰ ਸਾਫ ਕਰੇ, ਪਰ ਉਸ ਨੂੰ ਫੇਰ ਡੋਬ ਪੈ ਗਿਆ ।

ਇਸ ਵੇਲੇ ਮਾਲਕ ਦਾ ਛੋਟਾ ਪੁੱਤਰ ਬਾਵਰਚੀ ਖਾਨੇ ਵਿਚ ਆ ਗਿਆ ਅਰ ਨੌਕਰਾਂ ਨਾਲ ਲਾਡੀਆਂ ਕਰਨ ਲਗ ਗਿਆ । ਉਧਰ ਜਦ ਨੌਕਰ ਨੇ ਸਤਵੰਤ ਕੌਰ ਨੂੰ ਬੇਹੋਸ਼ ਡਿੱਠਾ ਤਦ ਫੇਰ ਮਾਰਨ ਲੱਗਾ, ਪਰ ਨਿਆਣੇ ਬਾਲ ਨੇ ਤਰਸ ਖਾਧਾ, ਕੰਬਿਆਂ ਤੇ ਨੌਕਰ ਨੂੰ ਫੜ ਕੇ ਕੰਨ੍ਯਾਂ ਨੂੰ ਛੁਡਾ ਕੇ ਦੂਜੇ ਕਮਰੇ ਵਿਚ ਲੈ ਗਿਆ । ਇਕ ਗੁੱਛਾ ਅੰਗੂਰਾਂ ਦਾ ਲਿਆਕੇ ਅੱਗੇ ਧਰ ਦਿੱਤਾ ਤੇ ਬੋਲਿਆ— 'ਬੀਬੇ ਭੈਣ ਜੀ ! ਖਾਓ ਤੇ ਰੋਵੋ ਨਾ' । ਇਉਂ ਪਿਆਰ ਨਾਲ ਲਾਡੀਆਂ ਕਰਦਾ ਅੰਗੂਰ ਖੁਆ ਕੇ ਆਪਣੀ ਮਾਂ ਕੋਲ ਜਾ ਕੇ ਕੁੜੀ ਦੇ ਰੋਣ ਤੇ ਨੌਕਰ ਦੇ ਮਾਰਨ ਦਾ ਸਾਰਾ ਹਾਲ ਕਹਿ ਸੁਣਾਇਆ । ਬਾਲਾਂ ਦੀ ਜੀਭ ਵਿਚ ਕੁਝ ਅਚਰਜ ਅਸਰ ਹੋਇਆ ਕਰਦੇ ਹਨ, ਬੱਚੇ ਦੇ ਵਾਕ ਸੁਣਕੇ ਮਾਂ ਦੇ ਜੀ ਵਿਚ ਭੀ ਕੁਝ ਤਰਸ ਆ ਗਿਆ ਅਰ ਕੰਨਯਾਂ ਨੂੰ ਆਪਣੇ ਪਾਸ ਬੁਲਾ ਲਿਆ ਤੇ ਨੌਕਰਾਂ ਨੂੰ ਹੁਕਮ ਦਿੱਤਾ ਕਿ ਘਰ ਦੇ ਕਮੀਣਾਂ ਵਿਚ ਇਹ ਨਾ ਰਹੇ, ਮੇਰੇ ਕਮਰੇ ਵਿਚ ਸੁੱਤਾ ਕਰੇ ਤੇ ਮੇਰੀ ਨਿਜ ਦੀ ਟਹਿਲ ਲਈ ਮੇਰੇ ਪਾਸ ਹੀ ਰਿਹਾ ਕਰੇ ।

ਸਤਵੰਤ ਕੌਰ ਨੂੰ ਅੰਗੂਰ ਖਾ ਕੇ ਕੁਝ ਹੋਸ਼ ਆ ਗਈ ਸੀ । ਪਰ ਫੇਰ ਭੀ ਅਤਿ ਥਕਾਨ ਤੇ ਟੁਟ ਦੇ ਕਾਰਣ ਉਥੇ ਹੀ ਬੈਠੀ ਸੌਂ ਗਈ ।

ਰਾਤ ਬੀਤੀ, ਦਿਨ ਹੋਇਆ, ਸਾਰੇ ਉੱਠੇ, ਸਤਵੰਤ ਵੀ ਉੱਠੀ । ਬੱਚਾ ਫੇਰ ਅੰਗੂਰ ਲੈਕੇ ਆ ਗਿਆ ਤੇ ਕੁੜੀ ਨੂੰ ਦੇ ਕੇ ਬੋਲਿਆ; 'ਖਾਂਓ' ਮਾਂ ਨੇ ਪੁੱਤ ਦਾ ਇਹ ਰੁੱਖ ਦੇਖ ਕੇ ਬੱਚੇ ਦੀ ਖਿਡਾਵੀ ਦਾ ਕੰਮ ਉਸ ਨੂੰ ਦੇ ਦਿੱਤਾ । ਸੁਆਣੀ ਨੂੰ ਜਾ ਸਮਝ ਪਈ ਕਿ ਇਹ ਸਾਡੇ ਘਰ ਦਾ ਮਾਸ ਨਹੀਂ ਖਾਂਦੀ ਤਾਂ ਉਸ ਨੂੰ ਫਲ ਦੇ ਦਿੰਦੀ ਤੇ ਰੋਟੀ ਆਪੇ ਪਕਾ ਲੈਣ ਦੀ ਖੁੱਲ੍ਹ ਬੀ ਦੇ ਦਿੱਤੀ । ਨਾਲ ਇਕ ਸਹਿਜਧਾਰੀ ਦਾ ਘਰ ਸੀ, ਓਥੇ ਜਾਣ ਆਉਣ ਤੇ ਉਹਨਾਂ ਦੇ ਖਾ ਪੀ ਲੈਣ ਦੀ ਬੀ ਖੁੱਲ੍ਹ ਮਿਲ ਗਈ । ਸੋ ਉਸ ਬਾਲਕ ਦੇ ਖਿਡਾਉਣ ਵਿਚ ਸਤਵੰਤ ਕੌਰ ਨੌਕਰਾਂ ਦੇ ਜ਼ੁਲਮ ਤੋਂ ਤਾਂ ਛੁੱਟੀ, ਪਰ ਬੋਲੀ ਨਾ ਜਾਣਨੇ ਦਾ ਦੁੱਖ ਐਸਾ ਸੀ ਕਿ ਸੁਆਣੀ ਅਰ ਖੇਡਣ ਵਾਲੇ ਬਾਲਕ ਦੇ ਗੁੱਸੇ ਹੋ ਜਾਣ ਦਾ ਡਰ ਹਰ ਵੇਲੇ ਰਹਿੰਦਾ ਸੀ । ਸ਼ੇਰ ਦੀ ਜਾਈ ਐਡੀ ਕਠਨ ਬਿਪਤਾ ਵਿਚ ਬੀ ਨਿਰਾਸਾ ਵਿਚੋਂ ਨਿਕਲੀ, ਜਿਸ ਹਾਲ ਵਿਚ ਸਾਈਂ ਨੇ ਪੁਚਾਇਆ ਹੈ ਉਸੇ ਵਿਚ ਆਪ ਨੂੰ ਉੱਚਿਆਂ, ਸੁਖੀ ਤੇ ਹੌਂਸਲੇ ਭਰੀ ਕਰਨ ਦੇ ਫਿਕਰ ਵਿਚ ਲਗ ਪਈ । ਆਪਣੇ ਹੀ ਗੁਆਂਢ ਜੋ ਸਹਿਜਧਾਰੀਆਂ ਦਾ ਘਰ ਸੀ ਉਹਨਾਂ ਨਾਲ ਪਿਆਰ ਪਾਇਆ ਤੇ ਉਥੋਂ ਦੀ ਬੋਲੀ ਸਿੱਖਣੀ ਸ਼ੁਰੂ ਕੀਤੀ । ਥੋੜ੍ਹੇ ਹੀ ਚਿਰ ਵਿਚ ਬੋਲੀ ਬੀ ਸਮਝਣ ਲੱਗ ਪਏ । ਇਸ ਕੰਨਯਾਂ ਦੀ ਨਿਮ੍ਰਤੀ, ਮਿੱਠਤ ਤੇ ਸ਼ੀਲ ਸੁਭਾਵ ਨੇ ਦੁੱਖਾਂ ਨਾਲ ਭਰੀ ਸੁਆਣੀ ਦੇ ਜੀ ਵਿਚ ਬੀ ਤਰਸ ਵਧਾ-ਇਆ । ਹੌਲੀ ਹੌਲੀ ਸੁਆਣੀ ਦੀ ਮਿਹਰ ਦੀ ਨਜ਼ਰ ਵਧਣ ਲੱਗੀ । ਉਸ ਦਾ ਕਾਰਣ ਇਹ ਸੀ ਕਿ ਸੁਆਣੀ ਪੱਕੇ ਪਾਸਿਓਂ ਉਣੀਂ ਸੀ ਅਰ ਦੁਨੀਆਂ ਪੁਰ ਸਿਵਾ ਘਰ ਵਾਲੇ ਦੇ ਕੋਈ ਉਸ ਦਾ ਨੇੜੇ ਦਾ ਸਾਕ ਨਹੀਂ ਸੀਗਾ । ਪਤੀ ਬੜਾ ਮੰਦ-ਕਰਮੀ ਸੀ, ਮਾੜੇ ਕਰਮਾਂ ਵਿਚ ਬਹੁਤ ਪਰਚਦਾ ਸੀ, ਇਸ ਕਰਕੇ ਸੁਆਣੀ (ਫਾਤਮਾ) ਬੜੀ ਦੁਖੀ ਰਹਿੰਦੀ ਸੀ । ਸੁਭਾਉ ਫਾਤਮਾ ਦਾ ਕੁਛ ਅਣਖੀਲਾ ਸੀ । ਦੁੱਖਾਂ ਨੇ ਇਸ ਦੇ ਮਨ ਨੂੰ ਤੋੜਿਆ ਨਹੀਂ, ਸਗੋਂ ਇਕ ਤਰ੍ਹਾਂ ਦੀ ਛਿਥਿਹਾਣ ਚੜ੍ਹਾ ਛੱਡੀ ਸੀ । ਪਤੀ ਦਾ ਪਿਆਰ ਘੱਟ ਹੋਣ ਕਰਕੇ ਸਹੁਰੇ ਸਾਕਾਂ ਵਿਚ ਬੀ ਪੂਰਾ ਆਦਰ ਨਹੀਂ ਸੀ ਮਿਲਦਾ ਤੇ ਨੌਕਰ ਬਾਂਦੀਆਂ ਗੋਲੀਆਂ ਬੀ ਘੱਟ ਪਰਵਾਹ ਕਰਦੀਆਂ ਸਨ । ਇਕੋ ਅੱਖਾਂ ਦਾ ਤਾਰਾ ਬੱਚਾ ਸੀ, ਜਿਸ ਨਾਲ ਦਿਲ ਪਰਚਾਉਂਦੀ ਸੀ, ਇਹੋ ਲਾਲ ਵਿਚਾਰੀ ਦੀਆਂ ਖੁਸ਼ੀਆਂ ਦਾ ਇਕੋ ਸਹਾਰਾ ਸੰਸਾਰ ਪੁਰ ਸੀ । ਅੱਠਾਂ ਪਹਿਰਾਂ ਵਿਚ ਜੋ ਕਦੇ ਕੋਈ ਖੁਸ਼ੀ ਦੀ ਘੜੀ ਉਸ ਨੂੰ ਆਉਂਦੀ ਤਾਂ ਉਹ ਆਪਣੇ ਦੁਲਾਰੇ ਦੇ ਪਿਆਰ ਵਿਚ ਬਿਹਬਲ ਹੋ ਜਾਂਦੀ ਹੁੰਦੀ ਸੀ । ਸਤਵੰਤ ਕੌਰ ਦੇ ਸ਼ੀਲ ਸੁਭਾਵ ਅਰ ਕੁਦਰਤੀ ਪਿਆਰ ਵਾਲੇ ਵਰਤਾਉ ਕਰਕੇ ਬਾਲਕ ਦਾ (ਜਿਸ ਨੂੰ ਲਾਡ ਨਾਲ ਗਨੀ ਕਿਹਾ ਕਰਦੇ ਸਨ) ਉਸ ਨਾਲ ਬਹੁਤ ਮੋਹ ਪੈ ਗਿਆ ਅਰ ਇਸ ਮੋਹ ਨੇ ਫਾਤਮਾ ਨੂੰ ਸਤਵੰਤ ਵੱਲ ਹੋਰ ਝੁਕਾਇਆ । ਫਾਤਮਾ ਦੀਆਂ ਉਦਾਸੀਆਂ ਦੇ ਵੇਲੇ ਸਤਵੰਤ ਕੌਰ ਦਾ ਨਾ ਅੱਕਣਾ ਅਰ ਉਸ ਦੇ ਚਿੜਚਿੜੇ ਸੁਭਾਉ ਤੋਂ ਪਰੇ ਨਾ ਹੋਣਾ ਏਹ ਹੋਰ ਕਾਰਨ ਸਨ ਕਿ ਇਕ ਸਿੱਖ ਕੰਨਯਾ ਆਪਣੀ ਅਨਮਤੀ ਸੁਆਣੀ ਨੂੰ ਭਾਉਣ ਲੱਗ ਪਈ ।

—o—

## ਕਾਂਡ ਤੀਸਰਾ

ਫਾਤਮਾ ਨੇ ਮੁੱਦਤ ਤੀਕ ਪਤੀ ਦੀਆਂ ਅਨੀਤੀਆਂ ਦਾ ਦੁੱਖ ਸਹਾਰਿਆ, ਪਰ ਇਕ ਦਿਨ ਇਸ ਨੇ ਕਾਬਲ ਦੀ ਪਟਰਾਣੀ ਨੂੰ ਮਿਲਕੇ ਅਮੀਰ ਕਾਬਲ ਦੇ ਕੰਨਾਂ ਤੀਕ ਪਤੀ ਦੇ ਬੁਰੇ ਕੰਮਾਂ ਦੀ ਖ਼ਬਰ ਪੁਚਾਈ। ਅਮੀਰ ਨੇ ਉਸਨੂੰ ਬੁਲਾ ਕੇ ਕਰੜੀ ਝਾੜ ਪਾਈ। ਝਾੜ ਖਾਕੇ ਸਿੱਧੇ ਹੋਣ ਦੀ ਥਾਂ ਖਾਂ ਸਾਹਿਬ ਨੂੰ ਇਸ ਗੱਲ ਦੀ ਖੋਜ ਦੀ ਧੁਨ ਸਮਾਈ ਕਿ ਅਮੀਰ ਸਾਹਿਬ ਦੇ ਕੰਨਾਂ ਤੀਕ ਖ਼ਬਰ ਪੁਚਾਉਣ ਵਾਲੇ ਦਾ ਥਹੁ ਕੱਢਾਂ, ਸੋ ਅੰਤ ਉਸਨੂੰ ਪਤਾ ਮਿਲ ਗਿਆ ਕਿ ਇਹ ਮੇਰੀ ਵਾਹੁਟੀ ਦਾ ਹੀ ਕਾਰਾ ਹੈ।

ਇਹ ਖਬਰ ਪਾ ਕੇ ਇਕ ਦਿਨ ਰਾਤ ਵੇਲੇ ਨਸ਼ੇ ਵਿਚ ਚੂਰ ਹੋਏ ਹੋਏ ਨੇ ਵਾਹੁਟੀ ਦੇ ਅੰਦਰ ਵੜਕੇ ਤਲਵਾਰ ਧੂ ਲਈ। ਭਾਗਾਂ ਨੂੰ ਫਾਤਮਾ ਜਾਗਦੀ ਬੈਠੀ ਸੀ। ਪਤੀ ਦੇ ਹੱਥ ਤਲਵਾਰ ਦੇਖਦਿਆਂ ਸਾਰ ਉਸ ਦੀਆਂ ਡਾਡਾਂ ਨਿਕਲ ਗਈਆਂ। ਉਧਰੋਂ ਸਤਵੰਤ ਕੌਰ ਜਾਗ ਉੱਠੀ, ਉਸ ਜਰਵਾਣੇ ਨੂੰ ਤੀਵੀਂ ਪੁਰ ਤਲਵਾਰ ਚੁੱਕੇ ਹੋਏ ਦੇਖਕੇ ਸਿਖ ਕੰਨਿਆਂ ਨੂੰ ਧਰਮ ਦਾ ਰੋਹ ਉੱਮਲ ਪਿਆ, ਝੱਟ ਪੱਟ ਪਿਛੇ ਵਾਰ ਹੋ ਕੇ ਖਾਨ ਦੀ ਲੱਤ ਐਸੇ ਜ਼ੋਰ ਨਾਲ ਝਟਕੀ ਕਿ ਉਹ ਚੁਫਾਲ ਜਾ ਪਿਆ ਅਰ ਤਲਵਾਰ ਹੱਥੋਂ ਨਿਕਲ ਗਈ। ਕੰਨਿਆਂ ਨੇ ਡਿੱਗੇ ਪਏ ਨੂੰ ਹੁਣ ਐਸਾ ਦਬਾਯਾ ਕਿ ਉਠਣੇ ਜੋਗਾ ਨਾ ਰਹੇ, ਇਸ ਹਿੰਮਤ ਨੂੰ ਦੇਖ ਕੇ ਪਠਾਣੀ ਨੂੰ ਬੀ ਹੌਂਸਲਾ ਭਰ ਆਇਆ ਤੇ ਉਸਨੇ ਬੀ ਆ ਦਬਾਇਆ। ਦੁਹਾਂ ਨੇ ਰਲਕੇ ਉਸ ਦੀਆਂ ਮੁਸ਼ਕਾਂ ਕੱਸ ਲਈਆਂ। ਕੁਝ ਚਿਰ ਮਗਰੋਂ ਨਸ਼ੇ ਵਿਚ ਗੁੱਟ ਨਸ਼ਈ ਬੇਹੋਸ਼ ਹੋ ਗਿਆ ਅਰ ਘੁਰਾੜੇ ਮਾਰਦੇ ਦੀ ਰਾਤ ਬਤੀਤ ਹੋਣ ਲੱਗੀ। ਪਰ ਦਿਨ ਹੋਣ ਤੋਂ ਪਹਿਲੇ ਤ੍ਰੀਮਤਾਂ ਨੇ ਉਸ ਦੀਆਂ ਮੁਸ਼ਕਾਂ ਖੁਹਲ ਦਿੱਤੀਆਂ, ਜੋ ਸਵੇਰੇ ਮੁਸ਼ਕਾਂ ਤੱਕ ਕੇ ਰਾਤ ਦੀ ਗੱਲ ਉਸ ਨੂੰ ਚੇਤੇ ਨਾ ਆਵੇ। ਸੱਚਮੁਚ ਨਸ਼ੇ ਦੀ ਟੋਟ ਵਿਚ ਜਾਗੇ ਹੋਏ ਨੂੰ ਰਾਤ ਦੀ ਬੀਤੀ ਚੇਤੇ ਨਾ ਆਈ; ਆਪਣੀ ਟੋਟ ਦੀ ਧੁਨ ਵਿਚ ਹੋਰ ਪੀਤੀ ਅਰ ਬਾਗ਼ ਨੂੰ ਚਲਿਆ ਗਿਆ। ਸਾਰਾ ਦਿਨ ਬਹਾਰਾਂ ਵਿਚ ਬੀਤਿਆ, ਰਾਤ ਨੂੰ ਫੇਰ ਘਰ ਆਇਆ, ਵਾਹੁਟੀ ਨੂੰ ਦੇਖ ਕੇ ਚੇਤਾ ਆਇਆ ਕਿ ਇਸੇ ਨੇ ਅਮੀਰ ਸਾਹਿਬ ਨੂੰ ਖ਼ਬਰ ਪੁਚਾਈ ਸੀ, ਫੇਰ ਵਾਰ ਕੀਤੋ ਸੁ ਪਰ ਬਹਾਦਰ ਸਿੰਘਣੀ ਤੇ ਫਾਤਮਾ ਅੱਜ ਅਗੇ ਹੀ ਤਿਆਰ ਸਨ। ਹਿੰਮਤ ਤੇ ਹੌਸਲੇ ਨੇ ਮੱਦਦ ਦਿੱਤੀ। ਸਿੰਘ ਕੰਨਿਆਂ ਦੀ ਮਦਦ ਨੇ ਪਠਾਣੀ ਨੂੰ ਫੇਰ ਬਚਾ ਲਿਆ।

ਤੀਸਰੇ ਦਿਨ ਆਪ ਘਰ ਹੀ ਨਾ ਵੜੇ ਤੇ ਕਈ ਦਿਨ ਨਾ ਵੜੇ। ਗੱਲ ਕੀ ਵੈਲਦਾਰੀਆਂ ਵਿਚ ਰੁਪੱਯਾ ਆਪਣਾ ਤੇ ਸਰਕਾਰੀ ਸਾਰਾ ਬਰਬਾਦ ਹੁੰਦਾ ਗਿਆ। ਮਾਲਕ ਦੇ ਕਹਿਣੇ ਦਾ ਬੀ ਅਸਰ ਨਾ ਹੋਇਆ। ਸ਼ਰਾਬ ਕੋਈ ਐਸਾ ਵਿਕਾਰ ਨਹੀਂ ਕਿ ਲੱਗੇ ਤੇ ਫੇਰ ਛੇਤੀ ਛੁੱਟ ਜਾਏ; ਇਹ ਐਸੀ ਖਿੱਚ ਵਾਲੀ ਚੀਜ਼ ਹੈ ਕਿ ਇਕ ਵੇਰ ਮੂੰਹ ਨੂੰ ਲੱਗੀ ਹੋਈ, ਮਗਰੋਂ ਨਹੀਂ ਲਹਿੰਦੀ। ਜੋ ਲੋਕ ਇਸ ਦੇ ਮੰਦਰ ਪੁਰ ਗਏ, ਜਾਨ, ਮਾਲ, ਇੱਜ਼ਤ, ਧਰਮ, ਲੋਕ, ਪ੍ਰਲੋਕ, ਸਭ ਕੁਝ ਮਣਸਕੇ ਬੀ ਨਹੀਂ ਮੁੜੇ।

ਇਸੇ ਤਰ੍ਹਾਂ ਖ਼ਾਨ ਦਾ ਹਾਲ ਹੋਇਆ। ਜਦ ਤੱਕ ਰੁਪੱਯਾ ਖੁੱਲ੍ਹਾ ਰਿਹਾ ਨਿਭਦੀ ਗਈ, ਤਦ ਤਕ ਵਿਰੋਧੀ ਬੀ ਨਾ ਕੁਝ ਵੱਲ ਸਕੇ, ਪਰ ਜਦ ਹੁਣ ਰੁਪੱਯਾ ਮੁੱਕ ਕੇ ਸਰਕਾਰੀ ਰੁਪਏ ਨੂੰ ਹੱਥ ਪੈਣ ਲੱਗਾ, ਤਦ ਕੀ ਬਣੇ? ਹੌਲੀ ਹੌਲੀ ਸੱਜਣ ਵੈਰੀ ਬਣਨ ਲੱਗੇ, ਅਰ ਵੈਰੀ ਬਦਲੇ ਲੈਣ ਦਾ ਸਮਾਂ ਸਮਝਕੇ ਵਾਰ ਕਰਨ ਲੱਗੇ। ਇਥੋਂ ਤੀਕ ਕਿ ਸਰਕਾਰੀ ਗ਼ਬਨ ਦਾ ਹਾਲ ਸਰਕਾਰੇ ਮਲੂਮ ਹੋ ਗਿਆ। ਖ਼ਾਨ ਸਾਹਿਬ ਫੜੇ ਗਏ ਅਰ ਹਵਾਲਾਤ ਪਹੁੰਚੇ। ਘਰ ਬਾਰ ਜ਼ਬਤ ਹੋ ਗਏ ਤੇ ਫਾਤਮਾਂ ਨੂੰ (ਅਮੀਰ ਸਾਹਿਬ ਦੀ ਕੋਈ ਦੂਰ ਨੇੜੇ ਦੀ ਸਾਕ ਹੋਣ ਕਰਕੇ) ਘਰ ਮਿਲਿਆ ਰਿਹਾ ਤੇ ਗੁਜ਼ਾਰੇ ਵਾਸਤੇ ਕੁਝ ਰੁਪਯਾ ਮਿਲਦਾ ਰਿਹਾ, ਬਾਕੀ ਦਾ ਸਭ ਮਾਲ ਮਤਾ ਸਰਕਾਰੀ ਖਜ਼ਾਨੇ ਵਿਚ ਜਾ ਪਿਆ। ਇਕ ਖ਼ਾਸ ਹਾਕਮ ਪੜਤਾਲ ਕਰਨ ਪਰ ਲੱਗਾ। ਪੜਤਾਲ ਵਿਚ ਖੁਨਾਮੀਆਂ ਨਿਕਲੀਆਂ, ਉਤੋਂ ਵੈਰੀਆਂ ਦਾ ਪਾਣੀ ਚੜ੍ਹ ਗਿਆ ਅਰ ਖ਼ਾਨ ਸਾਹਿਬ ਨੂੰ ਨਿਮਕਹਰਾਮੀ ਵਿਚ ਕਤਲ ਕਰਨੇ ਦਾ ਹੁਕਮ ਹੋ ਗਿਆ।

ਜਦ ਇਹ ਹੁਕਮ ਹੋਇਆ ਕਿ ਖ਼ਾਨ ਸਾਹਿਬ ਕਤਲ ਕੀਤੇ ਜਾਣ, ਤਦ ਫਾਤਮਾ ਦੇ ਤਾਂ ਸੁਣਦਿਆਂ ਹੀ ਹੱਥਾਂ ਦੇ ਤੋਤੇ ਉਡ ਗਏ। ਭਾਵੇਂ ਪਤੀ ਦੇ ਕੁਕਰਮਾਂ ਕਰਕੇ ਦੁਖਿਤ ਸੀ, ਪਰ ਉਸਦੀ ਮੌਤ ਦੀ ਇੱਛਾਵਾਨ ਉਹ ਕਦੇ ਬੀ ਨਹੀਂ ਸੀ। ਬੜੇ ਕਰੜੇ ਦਿਲ ਵਾਲੀ ਕੌਮ ਵਿਚੋਂ ਸੀ, ਪਰ ਆਪ ਨਰਮ ਦਿਲ ਵਾਲੀ ਸੀ ਤੇ ਸਤਵੰਤ ਕੌਰ ਦੀ ਸੰਗਤ ਨੇ ਸੁਹਣੀ ਰੰਗਤ ਚਾੜ੍ਹ ਦਿੱਤੀ ਸੀ ਤੇ ਇਹ ਮੱਤ ਸਿਖਾ ਦਿੱਤੀ ਸੀ:—

'ਜੇ ਪਿਰ ਬਹੁ ਘਰ ਹੰਢਣਾ ਸਤ ਰੱਖੇ ਨਾਰੇ ॥' [ਵਾ: ਭਾ:ਗੁ:

ਸੋ ਵਿਚਾਰੀ ਸੁਣਦੇ ਸਾਰ ਸੋਚ ਸਮੁੰਦਰ ਵਿਚ ਗ਼ਰਕ ਹੋ ਗਈ। ਕੋਈ ਦਰਦੀ ਨਹੀਂ, ਕੋਈ ਸੱਜਣ ਨਹੀਂ, ਕਿਸਨੂੰ ਸੁਣਾਵੇ? ਕਿਸ ਦੀ ਸਹਾਇਤਾ ਲਵੇ? ਇਕ ਸਿੱਖ ਕੰਨਯਾਂ ਹੈ ਸੋ ਪਰਦੇਸਣ ਅਰ ਗੁਲਾਮੀ ਦੀ ਦਸ਼ਾ ਵਿਚ। ਪਰ ਡੁਬਦੇ ਨੂੰ ਤੀਲੇ ਦਾ ਸਹਾਰਾ, ਸੋ ਇਸੇ ਨੂੰ ਆਪਣੀ ਸੱਜਣੀ ਤੇ ਦਰਦਣ ਜਾਣਕੇ ਦਿਲ ਦੀ ਵਿਥਯਾ ਕਹਿ ਸੁਣਾਉਂਦੀ ਅਰ ਰੋ ਰੋ ਕੇ ਪੁਛਦੀ ਕਿ ਦੱਸ ਸਹੀਏ! ਹੁਣ ਕੀ ਕਰਾਂ, ਜਦ ਕਿ ਮਾਲਕ ਦੇ ਸਿਰ ਦੀ ਖ਼ੈਰ ਨਹੀਂ? ਸਤਵੰਤ ਨੇ ਦਰਦ ਵੰਡਾਇਆ, ਫਿਰ ਸੋਚ ਸੋਚਕੇ ਸਮਝਾਇਆ ਕਿ ਭਾਵੀ ਅਮਿਟ ਹੈ ਜੋ ਹੋਣਹਾਰ ਹੈ ਸੋ ਹੋਵੇਗੀ, ਪਰ ਉੱਦਮ ਤੇ ਹੀਲਾ ਕਰਨਾ ਲੋੜੀਂਦਾ ਹੈ। ਵੱਡੀ ਰਾਣੀ ਤੱਕ ਆਪ ਦੀ ਪਹੁੰਚ ਹੈ, ਉਸਨੂੰ ਮਿਲੋ ਤੇ ਵੱਡੇ ਵਡੇਰਿਆਂ ਦਾ ਵਾਸਤਾ ਪਾਓ, ਭਲਾ ਜੇ ਉਸ ਦੇ ਮਨ ਮਿਹਰ ਪਵੇ, ਤੇ ਅਮੀਰ ਨੂੰ ਕਹਿਕੇ ਬਖ਼ਸ਼ਵਾ ਦੇਵੇ; ਤੀਰ ਨਿਸ਼ਾਨੇ ਬੈਠੇ ਤੇ ਤੇਰੇ ਪਤੀ ਦੀ ਬੰਦ ਖਲਾਸ ਹੋ ਜਾਵੇ। ਫਾਤਮਾ ਨੂੰ ਇਹ ਸਿਖਯਾ ਪਸੰਦ ਆਈ ਅਰ ਬੇਗਮ ਨੂੰ ਮਿਲਣੇ ਦਾ ਉਪਰਾਲਾ ਕੀਤਾ। ਦੂਸਰੇ ਦਿਨ ਉਸ ਦੇ ਮਹਿਲੀਂ ਗਈ। ਉਸ ਨੇ ਆਦਰ ਦਿੱਤਾ ਅਰ ਪਾਸ ਬਿਠਾਇਆ ਤੇ ਪਿਆਰ ਨਾਲ ਉਸ ਦੇ ਦੁਖੀ ਹੋਣ ਦਾ ਕਾਰਣ ਪੁੱਛਿਆ।

ਫਾਤਮਾ ਨੇ ਸਾਰਾ ਹਾਲ ਸੁਣਾਕੇ ਕਿਹਾ—'ਵਾਸਤੇ ਖ਼ੁਦਾ ਰਸੂਲ ਦੇ, ਅਮੀਰ ਸਾਹਿਬ ਪਾਸ ਸਫ਼ਾਰਸ਼ ਕਰੋ, ਜੋ ਮੇਰੇ ਘਰ ਵਾਲੇ

ਦੀ ਜਾਨ ਬਖ਼ਸ਼ੀ ਹੋਵੇ। ਬੇਗਮ ਦਾ ਦਿਲ ਬੀ ਭਰ ਆਯਾ ਅਰ ਉਸਨੇ ਦਿਲਾਸਾ ਦੇ ਕੇ ਕਿਹਾ ਕਿ ਫਾਤਮਾ! ਤੂੰ ਉਦਾਸ ਨਾ ਹੋ, ਮੈਂ ਸਿਰੋਂ ਪਰੇ ਇਸ ਗੱਲ ਦਾ ਜਤਨ ਕਰਾਂਗੀ ਕਿ ਤੇਰੇ ਪਤੀ ਦੀ ਬੰਦ ਖਲਾਸੀ ਹੋਵੇ, ਤੂੰ ਅੱਲਾ ਤੇ ਭਰੋਸਾ ਕਰ। ਫਾਤਮਾ ਘਰ ਆਈ, ਆਪਣੀ ਸਿੱਖ ਸਖੀ ਨੂੰ ਹਾਲ ਸੁਣਾਇਆ। ਜਾਂ ਰਾਤ ਹੋਈ ਤਦ ਨੀਂਦ ਕਿੱਥੇ? ਫਾਤਮਾ ਤਾਂ ਗਿਣਤੀਆਂ ਤੇ ਵਿਚਾਰਾਂ ਵਿਚ ਨੀਮ ਸ਼ੁਦੈਣ ਵਾਂਗ ਬੜਾਉਂਦੀ, ਜਾਗਦੀ, ਸੌਂਦੀ ਤੇ ਊਂਘਦੀ ਰਹੀ, ਪਰ ਸਤਵੰਤ ਕੌਰ ਸਾਰੀ ਰਾਤ ਸੋਚਾਂ ਦੇ ਘੋੜੇ ਐਸੇ ਦੁੜਾਉਂਦੀ ਰਹੀ ਕਿ ਜਿਸ ਤਰ੍ਹਾਂ ਕੋਈ ਭਾਰਾ ਦਾਨਾ ਮਨੁਖ ਔਖਿਆਈਆਂ ਵੇਲੇ ਸੋਚਾਂ ਸੋਚਦਾ ਹੈ। ਇਸ ਨੇ ਛੇਕੜ ਇਹ ਸਿੱਟਾ ਕੱਢ ਲਿਆ ਕਿ ਬੇਗਮ ਦੇ ਕਹੇ ਦਾ ਅਸਰ ਅਮੀਰ ਨੂੰ ਹੋਣਾ ਸੋਟੇ ਨੂੰ ਸੋਨਾ ਹੈ। ਜੇ ਸੋਟੇ ਨੂੰ ਸੋਨਾ ਨਾ ਚੜ੍ਹੇ ਤਦ ਕੀ ਕੀਤਾ ਜਾਵੇ? ਇਹ ਵਿਚਾਰਦੀ ਕਿੰਨਯਾਂ ਐਸੀ ਡੂੰਘੀਆਂ ਸੋਚੀਂ ਉੱਤਰੀ ਕਿ ਅੰਦਰ ਆਸਾ ਤੇ ਨਿਰਾਸਤਾ ਦਾ ਘੋਲ ਹੋਣ ਲਗ ਪਿਆ। ਇਸਦੀ ਸੋਚ ਆਸ ਨੂੰ ਤਕੜਿਆਂ ਕਰਨ ਦੇ ਕਈ ਉਪਰਾਲੇ ਸੋਚੇ ਅਰ ਨਿਰਾਸਤਾ ਨੂੰ ਹਟਾਵੇ, ਪਰ ਅੰਤ ਨਿਰਾਸਤਾ ਮਰਦੀ ਨਾ ਦਿੱਸੇ। ਇਸੇ ਤਰ੍ਹਾਂ ਦੀਆਂ ਸੋਚਾਂ ਵਿਚ ਸਤਵੰਤ ਕੌਰ ਆਮੁਹਾਰੀ ਬੋਲ ਉਠੀ—'ਹੇ ਨਿਰਾਸਤਾ! ਜੇ ਤੂੰ ਇਕੁਰ ਮਰਦੀ ਨਹੀਂ ਤਾਂ ਤੂੰ ਮੇਰੀ ਜਾਨ ਉਤੇ ਆਪਣੇ ਪੈਰ ਟਿਕਾ ਤੇ ਉਸ ਦੇ ਬਦਲੇ ਮੇਰੇ ਜਤਨ ਦੇ ਰਸਤੇ ਨੂੰ ਛੱਡ ਦੇਹ, ਅਦਲਾ ਬਦਲੀ ਕਰ ਲੈ।' ਇਹ ਕਹਿ ਹਟੀ ਤਾਂ ਇਸਦੇ ਉਪਰਾਲੇ ਦਾ ਰਸਤਾ ਸਾਫ ਹੋ ਗਿਆ ਅਰ ਜੋ ਕੁਝ ਦਿਨੇ ਉੱਠਕੇ ਕਰਨਾ ਚਾਹੀਏ, ਐਸ ਤਰ੍ਹਾਂ ਉਸ ਨੇ ਮਿਥ ਲਿਆ ਜਿੱਕੁਰ ਕੋਈ ਨਕਸ਼ਾ ਖਿੱਚ ਲਈਦਾ ਹੈ।

ਸਵੇਰੇ ਉਠੀ ਅਰ ਸੁਆਣੀ ਪਾਸ ਗਈ। ਉਸਨੂੰ ਉਠਾਇਆ ਕਪੜੇ ਪੁਵਾਏ, ਉਪਦੇਸ਼ ਦੇ ਕੇ ਧੀਰਜ ਬਨ੍ਹਵਾਇਆ ਅਰ ਇਹ ਅਕਲ ਦੇ ਕੇ ਬੇਗਮ ਵਲ ਘੱਲਿਆ ਕਿ ਜੇਕਰ ਤੇਰੇ ਮਾਲਕ ਦੀ ਜਾਨ ਬਖਸ਼ੀ ਨਾ ਹੋਵੇ ਤਦ ਬੇਗਮ ਨੂੰ ਕਹੀਂ ਕਿ ਇਤਨੀ ਆਗਯਾ ਤਾਂ ਤੈਨੂੰ ਲੈ ਦੇਵੇ ਕਿ ਇਕ ਵੇਰੀ ਪਤੀ ਨੂੰ ਉਸ ਦੇ ਮਰਨ ਤੋਂ ਪਹਿਲਾਂ ਮਿਲ ਸਕੇਂ। ਇਹ ਗਲ ਬੇਗਮ ਨੂੰ ਜਿਵੇਂ ਬਣ ਪਵੇ ਤਿਵੇਂ ਮਨਾਵੀਂ ਮੈਨੂੰ ਪੱਕਾ ਨਿਸ਼ਚਾ ਹੈ ਕਿ ਅਮੀਰ ਸਾਹਿਬ ਏਸ ਗਲ ਨੂੰ ਜ਼ਰੂਰ ਮੰਨ ਲੈਣਗੇ। ਟੁੱਟੇ ਦਿਲ, ਪਰ ਔੜ ਮਾਰੀ ਪਰਜਾ ਦੀ ਉਸ ਦਸ਼ਾ ਵਾਂਙ ਜੋ ਬਰਸਾਤ ਦੇ ਅੰਤ ਤਕ ਆਸ ਬੰਨ੍ਹੀਂ ਰੱਖਦੀ ਹੈ ਕਿ ਖ਼ਬਰੇ ਹੁਣ ਬੀ ਮੀਂਹ ਪੈ ਜਾਏ, ਫਾਤਮਾ ਦਿਲ ਨੂੰ ਦਿਲਬਰੀਆਂ ਦਿੰਦੀ ਡੋਲੀ ਵਿਚ ਬੈਠਕੇ ਤੁਰੀ ਅਰ ਅਮੀਰ ਦੇ ਘਰ ਪਹੁੰਚੀ। ਅਗੋਂ ਬੇਗਮ ਨੇ ਆਦਰ ਨਾਲ ਬਿਠਾਇਆ, ਸੁੱਖ ਪੁੱਛੀ, ਫਾਤਮਾ ਨੇ ਅਦਬ ਨਾਲ ਉੱਤਰ ਦਿੱਤੇ, ਪਰ ਜਦ ਮਤਲਬ ਦੀ ਗੱਲ ਛਿੜੀ ਤਦ ਬੇਗਮ ਨੇ ਸਿਰ ਫੇਰਕੇ ਕਿਹਾ ਕਿ ਬੀਬੀਏ! ਜਿੰਨਾ ਜ਼ੋਰ ਮੇਰੇ ਵਿਚ ਸੀ ਮੈਂ ਲਾ ਥੱਕੀ ਹਾਂ, ਪਰ ਅਮੀਰ ਸਾਹਿਬ ਇਕ ਨਹੀਂ ਮੰਨਦੇ। ਕਹਿੰਦੇ ਹਨ ਕਿ ਤੇਰੇ ਪਤੀ ਦਾ ਕਤਲ ਹੋਣਾ ਜ਼ਰੂਰੀ ਹੈ, ਇਸ ਲਈ ਕੁਝ ਪੇਸ਼ ਨਹੀਂ ਜਾਂਦੀ। ਫਾਤਮਾ ਸੁਣਦੀ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ। ਥੋੜ੍ਹੀ ਬਹੁਤ ਆਸਾ ਜੋ ਕੁਝ ਸੀ ਸਭ ਟੁੱਟ ਗਈ ਅਰ ਡੋਬ ਪੈਣ ਲੱਗਾ ਸੀ ਕਿ ਫੇਰ ਸਮਾਂ ਵਿਚਾਰ ਕੇ ਫਾਤਮਾ ਸੰਭਲੀ ਤੇ ਦੂਸਰੀ ਬੇਨਤੀ ਕੀਤੀ, ਉਹ ਬੇਗਮ ਨੇ ਕਿਹਾ ਕਿ ਮੈਂ ਜ਼ਰੂਰ ਮਨਾ ਲਵਾਂਗੀ। ਤਸੱਲੀ ਲੈਕੇ ਅਰ ਬੇਗਮ ਤੋਂ ਵਿਦਾ ਹੋਕੇ ਫਾਤਮਾ ਘਰ ਆਈ ਅਰ ਸਤਵੰਤ ਕੌਰ ਨੂੰ ਹਾਲ ਸੁਣਾਇਆ। ਉਸ ਬੀਰ ਕੁੜੀ ਦੇ ਚਿਹਰੇ ਦਾ ਰੰਗ ਨਾ ਵਟੀਜਿਆ, ਉਹੋ ਜਿਹੀ ਦੀ ਉਹੋ ਜਿਹੀ ਰਹੀ। ਬੜੇ ਪੱਕੇ ਜਿਗਰੇ ਨਾਲ ਪੁੱਛਣ ਲੱਗੀ ਕਿ ਕੀ ਤੁਸਾਂ ਦੂਸਰੀ ਬੇਨਤੀ ਕੀਤੀ ਸੀ? ਫਾਤਮਾ ਬੋਲੀ, 'ਹਾਂ, ਬੇਗਮ ਨੇ ਕਿਹਾ ਸੀ ਕਿ ਇਹ ਗੱਲ ਮੈਂ ਜ਼ਰੂਰ ਮਨਾ ਲਵਾਂਗੀ ਅਰ ਅੱਜ ਦੁਪਹਿਰੇ ਹੀ ਤੈਨੂੰ ਖ਼ਬਰ ਦੱਸ ਭੇਜਾਂਗੀ, ਕਿਉਂਕਿ ਅਮੀਰ ਨੇ ਹੁਣੇ ਮਹਿਲਾਂ ਵਿਚ ਆਉਣਾ ਹੈ। ਇਹ ਸੁਣਕੇ ਸਤਵੰਤ ਕੌਰ ਦੂਸਰੇ ਕਮਰੇ ਵਿਚ ਜਾਕੇ ਪਾਠ ਕਰਨ ਲਗ ਪਈ ਅਰ ਕਰਦੀ ਕਰਦੀ ਕਿੰਨਾਂ ਚਿਰ ਲੱਗੀ ਰਹੀ, ਜਦ ਦੋ ਵਜੇ ਦਾ ਵੇਲਾ ਹੋ ਗਿਆ ਤਦ ਫਾਤਮਾ ਨੇ ਆ ਬੁਲਾਇਆ ਅਰ ਦੱਸਿਆ ਕਿ ਅਮੀਰ ਸਾਹਿਬ ਨੇ ਇਜਾਜ਼ਤ ਦੇ ਦਿੱਤੀ ਹੈ, ਪਰ ਇਕੱਲੀ ਵਾਸਤੇ ਅਰ ਇਹ ਬੀ ਕਹਿ ਭੇਜਿਆ ਹੈ ਕਿ ਕੱਲ ਹੀ ਮਿਲ ਲਓ, ਕਿਉਂਕਿ ਪਰਸੋਂ ਉਸ ਨੇ ਮਾਰੇ ਜਾਣਾ ਹੈ। ਇਹ ਗਲ ਬੀ ਬੇਗਮ ਨੇ ਦੱਸ ਭੇਜੀ ਹੈ ਕਿ ਕੈਦਖਾਨੇ ਦੇ ਅਫਸਰ ਨੂੰ ਹੁਕਮ ਹੈ; ਜਿਸ ਵੇਲੇ ਮੈਂ ਚਾਹਾਂ ਚਲੀ ਜਾਵਾਂ।

ਸਤਵੰਤ ਕੌਰ ਬੋਲੀ— ਬੀਬੀ! ਬਹੁਤ ਭਲਾ ਹੋਇਆ, ਹੁਣ ਅਕਾਲ ਪੁਰਖ ਭਲੀ ਕਰੇਗਾ।

ਫਾਤਮਾ— ਪਿਆਰੀ! ਕੀ ਭਲੀ ਕਰੇਗਾ? ਹੁਣ ਤਾਂ ਸਭ ਇਲਾਜ ਦੂਰ ਹੋ ਚੁਕੇ, ਹੁਣ ਕੀ ਹੋਵੇਗਾ?

ਸਤਵੰਤ ਕੌਰ— ਬੀਬੀ! ਤੂੰ ਕੁਛ ਨਾ ਕਰ ਮੈਂ ਭਾਵੇਂ ਅਯੋਗ ਢੰਗ ਨਾਲ ਕੈਦ ਪਈ ਹਾਂ, ਭਾਵੇਂ ਮੈਂ ਛਲ ਨਾਲ ਫਾਹੀ ਗਈ ਹਾਂ, ਪਰ ਮੈਂ ਸਿੰਘ ਹਾਂ ਅਤ ਮੈਂ ਤੁਹਾਡਾ ਨਿਮਕ ਖਾਧਾ ਹੈ, ਅਤੇ ਤੁਸੀਂ ਮੇਰੀ ਬਿਪਤਾ ਵਿਚ ਮੇਰੇ ਨਾਲ ਪਿਆਰ ਕੀਤਾ ਹੈ, ਇਸ ਲਈ ਮੈਂ ਆਪ ਦੀ ਸੇਵਾ ਵਿਚ ਜਿੰਦ ਵਾਰਨੋਂ ਵੀ ਫਰਕ ਨਹੀਂ ਕਰਾਂਗੀ, ਤੁਸੀਂ ਪੁੱਛੋ ਕੁਝ ਨਾ, ਜੋ ਕਹਾਂ ਕਰੀ ਚਲੋ। ਡੋਲੇ ਦਾ ਬੰਦੋਬਸਤ ਕਰੋ ਕਿ ਜਿਸ ਵਿਚ ਬੈਠਕੇ ਪਰਦੇ ਨਾਲ ਅੰਦਰ ਪਹੁੰਚ ਹੋਵੇ।

ਗੱਲ ਕੀ ਇਸ ਪ੍ਰਕਾਰ ਦੀਆਂ ਗੱਲਾਂ ਹੋ ਬੀਤੀਆ। ਦੂਜੇ ਦਿਨ ਸਵੇਰ ਸਾਰ ਕੈਦਖਾਨੇ ਡੋਲਾ ਪਹੁੰਚਾ, ਅੰਦਰ ਕੈਦੀ ਦੀ ਕੋਠੀ ਵਿਚ ਉਤਾਰਿਆ ਗਿਆ, ਚੁੱਕਣ ਵਾਲੇ ਅਰ ਸਿਪਾਹੀ ਸਭ ਬਾਹਰ ਹੋਏ। ਕੈਦੀ ਨੂੰ ਬੀ ਖ਼ਬਰ ਸੀ ਕਿ ਮੇਰੀ ਉਹ ਵਹੁਟੀ— ਜਿਸਨੂੰ ਮੈਂ ਸਦਾ ਦੁੱਖ ਹੀ ਦਿੱਤੇ ਹਨ- ਮੇਰੀ ਮੁਖ ਯਾਤ੍ਰਾ ਕਰਨੇ ਨੂੰ ਆਈ ਹੈ। ਇਸ ਵੇਲੇ ਸ਼ਰਾਬ ਅਰ ਪਦਾਰਥਾਂ ਦਾ ਨਸ਼ਾ ਉਡ ਚੁਕਾ ਹੋਇਆ ਸੀ, ਖ਼ਾਨ ਬਹਾਦਰ ਸੁੱਕ ਕੇ ਤੀਲਾ ਹੋ ਰਿਹਾ ਸੀ, ਅੱਖਾਂ ਟੋਏ ਲਹਿ ਚੁਕੀਆਂ ਸਨ, ਹੁਣ ਤਾਂ ਉਸ ਨੂੰ ਇਹ ਬੀ ਸਮਝ ਪੈ ਚੁੱਕੀ ਹੋਈ ਸੀ ਕਿ ਮੈਂ ਭਾਰਾ ਪਾਪੀ ਹਾਂ, ਅਰ ਮੇਰੇ ਕਰਮਾਂ ਦਾ ਫਲ ਦੇਣੇ ਲਈ ਮੇਰੇ ਸਿਰ ਤੇ ਤਲਵਾਰ ਚਮਕ ਰਹੀ ਹੈ।

—o—

## ਕਾਂਡ ਚੌਥਾ

ਇਕ ਤੰਗ ਕੋਠੜੀ ਵਿਚ ਜਾਂ ਖਾਨ ਸਾਹਿਬ ਹਨ ਜਾਂ ਡੋਲਾ ਪਿਆ ਹੈ, ਜਿਸ ਵਿਚੋਂ ਇਕ ਸੁੰਦਰ ਜਵਾਨ ਇਸਤ੍ਰੀ ਨਿਕਲੀ ਅਰ ਨਿਕਲਦੇ ਸਾਰ ਕਮਰੇ ਦੇ ਅੰਦਰ ਜਾ ਵੜੀ। ਫਿਰ ਚਾਰ ਚੁਫੇਰੇ ਫੁਰਤੀ ਦੀ ਨਜ਼ਰ ਦੁੜਾਕੇ ਤੱਕ ਕੇ ਤਸੱਲੀ ਕਰਕੇ ਕਿ ਹੋਰ ਕੋਈ ਨਹੀਂ ਹੈ, ਬੋਲੀ: ਕਿ ਹੁਣ ਵਕਤ ਹੈ ਬੜਾ ਨਾਜ਼ਕ, ਗੱਲ ਕਰਨੇ ਦਾ ਸਮਾਂ ਨਹੀਂ ਤੁਸੀਂ ਮਰਦਾਵੇਂ ਲਾਹ ਦਿਓ ਤੇ ਜ਼ਨਾਨੇ ਪਹਿਨ ਲਵੋ ਜੋ ਮੈਂ ਆਂਦੇ ਹਨ ਤੇ ਤੁਸੀਂ ਡੋਲੇ ਵਿਚ ਬੈਠ ਜਾਓ। ਕਿਸੇ ਨੂੰ ਕੁਝ ਪਤਾ ਨਹੀਂ ਲੱਗਣਾ। ਤੁਸੀਂ ਇੰਞ ਤ੍ਰੀਮਤ ਦੇ ਵੇਸ ਵਿਚ ਘਰ ਪਹੁੰਚ ਜਾਓਗੇ, ਤਦ ਡੋਲਿਓਂ ਉਤਰਦੇ ਹੀ ਭੇਸ ਹਟਾ ਲਓ ਅਰ ਹਿੰਦੁਸਤਾਨ ਨੂੰ ਨਿਕਲ ਜਾਓ । ਹੋਰ ਸਲਾਹ ਘਰ ਪਹੁੰਚਕੇ ਕਰ ਲੈਣੀ, ਛੇਤੀ ਕਰੋ।

ਖਾਂ ਹੱਕਾ ਬੱਕਾ ਰਹਿ ਗਿਆ ਕਿ ਇਹ ਕੀ ਹੋਇਆ, ਮੌਤ ਦੇ ਮੂੰਹੋਂ ਬਚਣੇ ਦਾ ਰਸਤਾ ਨਿਕਲ ਪਿਆ। ਬਹੁਤ ਪ੍ਰਸ਼ਨ ਪੁੱਛਣੇ ਚਾਹੇ ਪਰ ਉਸ ਕੰਨਯਾਂ ਦੀ ਕਾਹਲੀ ਨੇ ਉਸ ਨੂੰ ਕੁਛ ਨਾ ਪੁੱਛਣ ਦਿੱਤਾ । ਤ੍ਰੀਮਤ ਦਾ ਭੇਸ ਵਟਾ ਕੇ ਉਤੇ ਬੁਰਕਾ ਪਾ ਕੇ ਡੋਲੇ ਵਿਚ ਹੋ ਬੈਠਾ । ਕੁਛ ਸਮੇਂ ਮਗਰੋਂ ਟਹਿਲੀਏ ਆਏ, ਡੋਲਾ ਚੁੱਕ ਕੇ ਲੈ ਗਏ। ਪਹਿਰੇਦਾਰਾਂ ਨੂੰ ਕੀ ਸ਼ੁਬਹ ਹੋ ਸਕਦਾ ਸੀ ਕਿ ਇੰਨੇ ਚਿਰ ਵਿਚ ਕੀ ਹਨੇਰ ਵਰਤ ਗਿਆ ਹੈ। ਬੇਖਟਕੇ ਡੋਲਾ ਚੁਕਵਾ ਕੇ ਕੋਠੜੀ ਨੂੰ ਜੰਦਰਾਂ ਮਾਰ ਕੇ ਸਹਜ ਸੁਭਾ ਸਾਰੇ ਵਿਦਾ ਹੋ ਗਏ।

ਦੂਸਰੇ ਦਿਨ ਕਤਲ ਦਾ ਸਮਾਂ ਆ ਗਿਆ, ਬਾਹਰਲੇ ਮੈਦਾਨ ਵਿਚ ਤਿਆਰੀ ਕੀਤੀ ਗਈ, ਜੱਲਾਦ ਤਲਵਾਰ ਲੈ ਕੇ ਆ ਪਹੁੰਚਾ। ਇਧਰ ਦੋ ਸਿਪਾਹੀ ਕੋਠੜੀ ਵਿਚੋਂ ਕੈਦੀ ਨੂੰ ਕੱਢਣ ਵਾਸਤੇ ਗਏ, ਪਰ ਕੀ ਦੇਖਦੇ ਹਨ ਕਿ ਉੱਥੇ ਕੈਦੀ ਤਾਂ ਕੋਈ ਨਹੀਂ ਹੈ, ਇਕ ਮੁਟਿਆਰ ਬੈਠੀ ਹੈ ਤੇ ਮਰਦਾਵੇਂ ਕਪੜੇ ਕੋਲ ਪਏ ਹਨ। ਹੱਕੇ ਬੱਕੇ ਹੋ ਕੇ ਉਨ੍ਹਾਂ ਨੇ ਦਰੋਗੇ ਨੂੰ ਆਵਾਜ਼ ਦਿੱਤੀ, ਉਸ ਨੇ ਭੀ ਹੈਰਾਨੀ ਨਾਲ ਅਸਚਰਜ ਕੌਤਕ ਦੇਖਕੇ ਆਪਣਾ ਬੁੱਲ੍ਹ ਟੁੱਕਿਆ ਅਰ ਕਚੀਚੀ ਵੱਟੀ, ਪਰ ਨਿਰਭੈ ਇਸਤ੍ਰੀ ਡਰੀ ਨਹੀਂ, ਗੰਭੀਰ ਬੈਠੀ ਉਨ੍ਹਾਂ ਦੇ ਚਿਹਰੇ ਵੱਲ ਤੱਕ ਰਹੀ ਹੈ।

ਦਰੋਗਾ—ਹੇ ਤ੍ਰੀਮਤ ਤੂੰ ਕੌਣ ਹੈਂ ? ਅਰ ਖਾਂ ਸਾਹਿਬ ਕਿੱਥੇ ਹਨ ?

ਤ੍ਰੀਮਤ—ਮੈਂ ਉਹ ਹਾਂ ਜੋ ਕਲ੍ਹ ਡੋਲੇ ਵਿਚ ਆਈ ਸਾਂ, ਅਰ ਖ਼ਾਂ ਸਾਹਿਬ ਡੋਲੇ ਵਿਚ ਬੈਠਕੇ ਚਲੇ ਗਏ, ਤੁਸੀਂ ਉਨ੍ਹਾਂ ਦੀ ਥਾਂ ਮੈਨੂੰ ਕਤਲ ਕਰ ਦਿਓ।

ਦਰੋਗਾ ਗ਼ਜ਼ਬ ! ਕਹਿਰ ਇਲਾਹੀ !! ਐ ਔਰਤ ! ਤੂੰ ਹਨੇਰ ਮਾਰਿਆ, ਮਰਦਾਂ ਦੇ ਕੰਨ ਕੁਤਰੇ, ਸਾਰੀ ਅਕਲ ਮੇਟ ਦਿੱਤੀ। ਤੇਰੀ ਸਜ਼ਾ ਇਹ ਚਾਹੀਦੀ ਹੈ ਕਿ ਤੈਨੂੰ ਇਸੇ ਵੇਲੇ ਡੱਕਰੇ ਡੱਕਰੇ ਕਰ ਦਿੱਤਾ ਜਾਵੇ।

ਤ੍ਰੀਮਤ—ਠੀਕ ਹੈ, ਮੈਂ ਤਾਂ ਆਪਣਾ ਨਿਮਕ ਹਲਾਲ ਕੀਤਾ ਹੈ : ਇਕ ਜਾਨ ਬਚਾਈ ਹੈ, ਤੁਸੀਂ ਜੋ ਸਜ਼ਾ ਦਿਓ ਮੇਰੇ ਲਈ ਸੁਖ ਹੈ। ਚਲਾਓ ਤਲਵਾਰ ਅਰ ਮਾਰੋ ਇਕ ਤ੍ਰੀਮਤ ਨੂੰ।

ਦਰੋਗਾ—ਠੀਕ !···ਹੱਛਾ······ । ਹੈਂ ! ਕਹਿ ਮੈਂ ਤ੍ਰੀਮਤ ਦੇ ਲਹੂ ਨਾਲ ਹੱਥ ਰੰਗਾਂ ? ਨਹੀਂ ਨਹੀਂ ਕਦੇ ਨਹੀਂ। ਮੈਂ ਆਪਣੇ ਹੱਥ ਤੀਵੀਂ ਦੇ ਲਹੂ ਨਾਲ ਕਦੇ ਨਹੀਂ ਰੰਗਾਂਗਾ। ਪਰ ਮੈਂ ਮਾਲਕ ਨੂੰ ਕੀਹ ਮੂੰਹ ਦਿਖਾਵਾਂਗਾ ਕਿ ਐਡਾ ਪੁਰਾਣਾ ਆਦਮੀ ਤੀਵੀਂ ਦੇ ਹੱਥੋਂ ਛਲਿਆ ਗਿਆ। ਤ੍ਰੀਮਤੇ ਜੇ ਤੈਨੂੰ ਮਾਰਾਂ ਤਦ ਕਾਇਰ, ਜੇ ਛੱਡਾਂ ਨਿਮਕ ਹਰਾਮ, ਜੇ ਮਾਲਕ ਨੂੰ ਦੱਸਾਂ ਤਦ ਉੱਲੂ।

ਤ੍ਰੀਮਤ—ਹੇ ਬਜ਼ੁਰਗ ਦਰੋਗੇ ! ਘਬਰਾ ਨਹੀਂ, ਤੇਰੇ ਮਾਲਕ ਨੇ ਕਿਹਾ ਸੀ ਡੋਲਾ ਬੰਦ ਆਵੇ ਬੰਦ ਚਲਾ ਜਾਵੇ, ਤੇਰਾ ਇਸ ਵਿਚ ਕੋਈ ਦੋਸ਼ ਨਹੀਂ ਹੈ। ਤੂੰ ਮਾਲਕ ਨੂੰ ਛੇਤੀ ਖ਼ਬਰ ਕਰ, ਜੋ ਹੁਕਮ ਹੋਵੇ ਮੈਂ ਸਹਿਣ ਨੂੰ ਤਿਆਰ ਹਾਂ, ਕਿਉਂਕਿ ਜੇ ਮੈਨੂੰ ਜਿੰਦ ਪਿਆਰੀ ਹੁੰਦੀ ਤਾਂ ਮੈਂ ਮੌਤ ਦੇ ਘੁਰੇ ਵਿਚ ਆਪ ਨਾ ਆ ਵੜਦੀ, ਮੈਂ ਮਰਨਾ ਬਿਦ ਕੇ ਆਈ ਹਾਂ, ਮੈਂ ਕਿਸੇ ਦੁੱਖ ਤੋਂ, ਕਿਸੇ ਤਰ੍ਹਾਂ ਦੀ ਮੌਤ ਤੋਂ ਨਹੀਂ ਡਰਦੀ। ਜੋ ਬਹਾਦਰ ਸ਼ਸਤ੍ਰ ਪਹਿਨਦਾ ਜੰਗ ਨੂੰ ਤੁਰਦਾ ਹੈ, ਉਹ ਦੁੱਖਾਂ ਨੂੰ ਸੱਜੇ ਹੱਥ ਅਰ ਮੌਤ ਨੂੰ ਖੱਬੇ ਹੱਥ ਪਰ ਧਰ ਲੈਂਦਾ ਹੈ। ਮੈਂ ਬਹਾਦੁਰ ਹਾਂ ਕਿਉਂਕਿ ਮੈਂ ਇਕ ਜਾਨ ਬਚਾਈ ਹੈ। ਕਿਸੇ ਨੇ ਬੇਕਸੀ ਵਿਚ ਮੇਰੇ ਨਾਲ ਪਿਆਰ ਕੀਤਾ ਸੀ, ਮੈਂ ਉਸ ਨਾਲ ਨੇਕੀ ਦੇ ਬਦਲੇ ਜਿੰਦ ਹੂਲਕੇ ਨੇਕੀ ਕੀਤੀ ਹੈ।

ਇਸ ਤਰ੍ਹਾਂ ਦੇ ਵਾਕ ਸੁਣਕੇ ਦਰੋਗਾ ਹੱਕਾ ਬੱਕਾ ਰਹਿ ਗਿਆ, ਬਹੁਤ ਕੁਝ ਸੋਚਿਆ, ਪਰ ਕੁਝ ਨਾ ਫੁਰਿਆ, ਛੇਕੜ ਦਰਬਾਰ ਵਿਚ ਹਾਜ਼ਰ ਹੋਇਆ ਅਰ ਵਜ਼ੀਰ ਸਾਹਿਬ ਦੀ ਰਾਹੀਂ ਸਾਰਾ ਕਿੱਸਾ ਅਮੀਰ ਸਾਹਿਬ ਦੇ ਕੰਨਾਂ ਤੱਕ ਪੁਚਾਇਆ। ਅਮੀਰ ਸਾਹਿਬ ਸੁਣਦੇ ਅਸਚਰਜ ਰਹਿ ਗਏ, ਹੁਕਮ ਦਿਤਾ ਕਿ ਉਸ ਔਰਤ ਨੂੰ ਜਿਸ ਵਿਚ ਇਤਨੀ ਕੁਰਬਾਨੀ ਹੈ, ਦਰਬਾਰ ਵਿਚ ਹਾਜ਼ਰ ਕਰੋ। ਉਸੇ ਵੇਲੇ ਦਰੋਗਾ ਦੌੜਿਆ ਗਿਆ ਅਰ ਤ੍ਰੀਮਤ ਦਰਬਾਰ ਵਿਚ ਲਿਆ ਹਾਜ਼ਰ ਕੀਤੀ। ਭਰੀ ਸਭਾ ਇਕ ਇਕੱਲੀ ਤ੍ਰੀਮਤ ਅਦਬ ਨਾਲ ਸਿਰ ਨੀਵਾਂ ਕਰ ਖੜੀ ਗਈ। ਅਮੀਰ ਸਾਹਿਬ ਨੇ ਪੁੱਛਿਆ "ਤੂੰ ਕੌਣ ਹੈਂ ਅਰ ਇਹ ਕੀ ਮਾਜਰਾ ਹੈ ਜੋ ਤੂੰ ਇਸ ਤਰ੍ਹਾਂ ਆਪਣੀ ਜਾਨ ਜੋਖੋਂ ਵਿਚ ਪਾਈ ਹੈ" ?

ਤ੍ਰੀਮਤ— ਮੈਂ ਪੰਜਾਬ ਦੇਸ਼ ਦੇ ਇਕ ਸਿੱਖ ਦੀ ਪੁੱਤਰੀ ਹਾਂ, ਆਪ ਦੇ ਜ਼ੁਲਮ ਨੇ ਮੈਨੂੰ ਕੈਦ ਕੀਤਾ ਅਰ ਪਸ਼ੂਆਂ ਦੀ ਤਰ੍ਹਾਂ ਬੰਦੀ ਵਿਚ ਪਾ ਕੇ ਇਥੇ ਪੁਚਾਇਆ ਅਰ ਡੰਗਰਾਂ ਦੀ ਤਰ੍ਹਾਂ ਮੰਡੀ ਵਿਕਾ-ਇਆ। ਇਸ ਕਹਿਰ ਹੇਠ ਵਿਕ ਕੇ ਮੈਂ ਇਸ ਖਾਨ ਸਾਹਿਬ ਦੇ ਘਰ ਪਹੁੰਚੀ, ਜਿਸਨੂੰ ਆਪ ਨੇ ਕਤਲ ਦੀ ਸਜ਼ਾ ਦਿੱਤੀ ਸੀ ਅਰ ਉਸ ਦੀ ਵਹੁਟੀ ਫਾਤਮਾ ਦੀ ਟਹਿਲਣ ਬਣੀ। ਭਾਵੇਂ ਉਹ ਮੇਰਾ ਮਾਲਕ ਨਹੀਂ, ਮੈਂ ਉਸ ਦੀ ਦਾਸੀ ਨਹੀਂ ਮੈਂ ਇਕ ਬੇਗੁਨਾਹ ਦੁਖੀਆ ਹਾਂ, ਮਜ਼ਲੂਮ ਹਾਂ, ਪਰ ਫੇਰ ਬੀ ਉਸ ਦੀ ਵਹੁਟੀ ਦੇ ਨੇਕ ਸਲੂਕ ਦੀ ਹਿਸਾਨਵੰਦ ਹੋਕੇ ਮੈਂ ਉਸ ਦੇ ਘਰ ਵਾਲੇ ਦੀ ਜਾਨ ਬਚਾਉਣ ਨੂੰ ਪੁੰਨ ਸਮਝਿਆ ਅਰ ਛੁਡਾਉਣ ਦੇ ਬੰਦੋਬਸਤ ਕੀਤੇ, ਪਰ ਕੁਝ ਪੇਸ਼ ਨਾ ਗਈ, ਛੇਕੜ ਆਪ ਤੋਂ ਇਹ ਆਗਯਾ ਮੰਗਵਾਈ ਕਿ ਫਾਤਮਾ ਖਾਂ

ਸਾਹਿਬ ਨੂੰ ਮਿਲ ਲਵੇ । ਉਹ ਤ੍ਰੀਮਤ ਡਰਪੋਕ ਹੈ ਅਰ ਜਿੰਦ ਨੂੰ ਬਹੁਤ ਪਿਆਰ ਕਰਦੀ ਹੈ, ਇਸ ਲਈ ਮੈਂ ਆਪ ਉਸ ਦੀ ਥਾ ਬੰਦੀ-ਖਾਨੇ ਗਈ, ਖਾਂ ਨੂੰ ਜ਼ਨਾਨਾ ਭੇਸ ਕਰਾਕੇ ਬਾਹਰ ਭੇਜ ਦਿੱਤਾ ਅਰ ਮਰਦਾਨਾ ਭੇਸ ਕਰ ਬੈਠ ਰਹੀ, ਫੇਰ ਮੈਂ ਮਰਦਾਨਾ ਲਿਬਾਸ ਲਾਹਕੇ ਦੂਸਰਾ ਜ਼ਨਾਨਾ ਵੇਸ, ਜੋ ਨਾਲ ਲਿਆਈ ਸਾਂ, ਪਾ ਲਿਆ

ਅਮੀਰ— ਐ ਦਲੇਰ ਔਰਤ ! ਤੂੰ ਬੜੀ ਬਹਾਦੁਰ ਹੈਂ, ਤੂੰ ਉਹ ਕੰਮ ਕੀਤਾ ਜੋ ਕਿਸੇ ਦੇ ਕਰਨੇ ਦਾ ਨਹੀਂ, ਮੇਰੀ ਅਕਲ ਹੈਰਾਨ ਹੈ ਤੇਰੇ ਕਰਤਬ ਉੱਤੇ, ਪਰ ਤੂੰ ਸਿੱਖ ਦੀ ਧੀ ਹੈਂ ਇਸ ਲਈ ਤੇਰਾ ਮਾਰਨਾ ਹੀ ਚੰਗਾ ਹੈ, ਪਰ ਤੇਰੀ ਬਹਾਦੁਰੀ ਦਾ ਇਨਾਮ ਨਾ ਦੇਵਾਂ ਤਦ ਬੀ ਹੈਫ ਹੈ, ਸੋ ਮੰਗ ਕਿ ਮੈਂ ਤੈਨੂੰ ਕੀ ਦੇਵਾਂ ?

ਤ੍ਰੀਮਤ— ਮੈਨੂੰ ਕਿਸੇ ਚੀਜ਼ ਦੀ ਇੱਛਾ ਨਹੀਂ ਹੈ ਮੈਂ ਕੁਛ ਨਹੀਂ ਮੰਗਦੀ । ਹਾਂ, ਕੁਛ ਪੁੱਛਿਆ ਚਾਹੁੰਦੀ ਹਾਂ ।

ਅਮੀਰ— ਕੀ ਪੁੱਛਿਆ ਚਾਹੁੰਦੀ ਹੈਂ ?

ਤ੍ਰੀਮਤ— ਮੈਂ ਇਹ ਪੁੱਛਿਆ ਚਾਹੁੰਦੀ ਹਾਂ ਕਿ ਸਿੱਖਾਂ ਪਰ ਇੱਡਾ ਜ਼ੁਲਮ ਕਿਉਂ ਹੁੰਦਾ ਹੈ ? ਕਿਆ ਸਿੱਖ ਆਦਮੀ ਨਹੀਂ ?

ਅਮੀਰ— ਸਿੱਖ ਆਦਮੀ ਤਾਂ ਹਨ, ਪਰ ਲੁਟੇਰੇ ਹਨ । ਮੇਰੇ ਪੰਜਾਬ ਖੋਹਣ ਦੇ ਰਸਤੇ ਵਿਚ ਅਟਕਦੇ ਹਨ । ਵੈਸੇ ਓਹ ਕਾਫਰ ਹਨ, ਇਸ ਕਰਕੇ ਮਾਰਦਾ ਹਾਂ ।

ਤ੍ਰੀਮਤ— ਸਿਖ ਲੁਟੇਰੇ ਨਹੀਂ ਹਨ । ਲੁਟੇਰੇ ਤੇਰੇ ਹਾਕਮ ਹਨ, ਜੋ ਪੰਜਾਬ ਵਿਚ ਪਰਜਾ ਨੂੰ ਲੁਟਦੇ ਹਨ । ਤੈਂ ਬਿੱਲੀਆਂ ਨੂੰ ਪੋਤਿਆਂ ਦੀ ਰਾਖੀ ਪੁਰ ਛਡਿਆ ਹੈ । ਹਾਕਮਾਂ ਨੇ ਤੇ ਚੌਧਰੀਆਂ ਨੇ ਕਈ ਤ੍ਰੀਕੇ ਰੱਖੇ ਹੋਏ ਹਨ, ਜਿਨ੍ਹਾਂ ਨਾਲ ਉਹ ਦੇਸ਼ ਨੂੰ ਲੁਟਦੇ ਅਰ ਪਰਜਾ ਨੂੰ ਵਰਾਨ ਕਰਦੇ ਹਨ । ਸਿੱਖ ਉਨ੍ਹਾਂ ਤੋਂ ਪਰਜਾ ਦੀ ਰਾਖੀ ਕਰਦੇ ਹਨ । ਜਦ ਦੁਹਾਈ ਮਚਦੀ ਹੈ ਤਦ ਦੋਸ਼ ਸਿੱਖਾਂ ਦੇ ਸਿਰ ਥੱਪ ਦਿੰਦੇ ਹਨ ਅਰ ਬੇਗੁਨਾਹਾਂ ਨੂੰ ਫੜਕੇ ਮਾਰ ਦਿੰਦੇ ਹਨ । ਫਰਿ-ਯਾਦ ਕੋਈ ਸੁਣਦਾ ਨਹੀਂ, ਜਿਸ ਨੂੰ ਕਹੋ ਉਹ ਆਪ ਉਹੋ ਜਿਹਾ ਉਪੱਦਰੀ ਹੁੰਦਾ ਹੈ । ਸਭ ਤੋਂ ਵੱਡੇ ਦਿੱਲੀ ਵਾਲੇ ਹਨ, ਉਹ ਬੁੱਢੇ ਸ਼ੇਰ ਵਾਂਗ ਹਿੱਲਣ ਜੋਗੇ ਨਹੀਂ । ਪਰਜਾ ਦੀ ਦੂਜੀ ਪਹੁੰਚ ਆਪ ਦੇ ਥਾਪੇ ਹਾਕਮਾਂ ਤੱਕ ਹੁੰਦੀ ਹੈ, ਉਹ ਵੀ ਉਹੋ ਜੇਹੇ ਹਨ । ਤੁਸੀਂ ਜਿੰਨੀ ਵੇਰ ਪੰਜਾਬ ਹਿੰਦੁਸਤਾਨ ਵਿਚ ਗਏ ਪਰਜਾ ਨੂੰ ਲੁੱਟ ਲੁੱਟ ਕੇ ਨਾਸ਼ ਕੀਤਾ ਅਰ ਆਪਣੇ ਖੀਸ ਭਰਕੇ ਕਾਬਲ ਦਾ ਰਸਤਾ ਫੜਿਆ । ਸਿੱਖਾਂ ਨਾਲ ਤੁਸਾਂ ਦਾ ਵੈਰ ਠੀਕ ਨਹੀਂ । ਜੇ ਨਿਆਉਂ ਨਾਲ ਦੇਖੋ ਤਾਂ ਸਿੱਖ ਜ਼ਾਲਮ ਹਾਕਮਾਂ ਨੂੰ ਸਜ਼ਾ ਦਿੰਦੇ ਹਨ, ਉਨ੍ਹਾਂ ਨੂੰ ਲੁੱਟਦੇ ਅਰ ਉਨ੍ਹਾਂ ਦੀ ਮਿੱਟੀ ਪੁੱਟਦੇ ਹਨ । ਪੰਜਾਬ ਸਾਡਾ ਘਰ ਹੈ, ਦੇਸ਼ ਹੈ । ਤੁਹਾਡਾ ਕੋਈ ਹੱਕ ਨਹੀਂ ਕਿ ਸਾਡੇ ਦੇਸ਼ ਨੂੰ ਲੁੱਟੋ ਤੇ ਉਸ ਤੇ ਰਾਜ ਕਰੋ । ਆਪਣਾ ਘਰ ਸੰਭਾਲਣ ਵਾਸਤੇ ਸਿੱਖਾਂ ਦਾ ਤੁਸਾਂ ਨਾਲ ਲੜ ਪੈਣਾ ਕੋਈ ਅਪ੍ਰਾਧ ਨਹੀਂ । ਮੈਂ ਸੱਚ ਕਹਿ ਦਿੱਤਾ ਹੈ ਅਰ ਨਿਡਰ ਹੋ ਕੇ ਕਿਹਾ ਹੈ ਜੋ ਮੌਤ ਤੋਂ ਨਿਡਰ ਹੈ ਓਹ ਕਾਸ ਤੋਂ ਡਰੇ ? ਮੈਨੂੰ ਮਾਰ ਦੇਣ ਦੀ ਤਾਕਤ ਆਪ ਨੂੰ ਹੈ, ਸੋ ਮੈਂ ਆਪ ਮੌਤ ਦੇ ਮੂੰਹ ਪਈ ਹਾਂ । ਮੇਰੀ ਇਕੋ ਭੁੱਝ ਬਾਕੀ ਸੀ ਕਿ ਆਪ ਦੇ ਕੰਨੀਂ ਇਹ ਸੱਚ ਦੀ ਆਵਾਜ਼ ਪੈ ਜਾਵੇ, ਸੋ ਮੈਂ ਪਾ ਦਿੱਤੀ ਹੈ । ਹੁਣ ਸੱਚ ਦੇ ਬਦਲੇ ਜੋ ਸਜ਼ਾ ਜੀ ਆਵੇ ਦਿਓ, ਮੈਂ ਹਾਜ਼ਰ ਖੜੀ ਹਾਂ । ਮੌਤ ਮੈਨੂੰ ਜੱਫੀ ਪਾਏ ਖੜੋਤੀ ਹੈ, ਮੈਂ ਮੌਤ ਦੀ ਗੋਦੀ ਵਿਚ ਬੈਠੀ ਹਾਂ, ਇਸ ਲਈ ਮੈਂ ਨਿਡਰ ਹਾਂ । ਜਿੰਦਾਂ ਦਾ ਪਿਆਰ ਜੀਵ ਨੂੰ ਕਾਇਰ ਬਣਾਉਂਦਾ ਹੈ, ਜਿੰਦ ਤੋਂ ਹੱਥ ਧੋਤੇ ਤਾਂ ਬੀਰ ਹੋ ਗਏ । ਆਪ ਬੜੇ ਬਲਵਾਨ ਹੋ, ਮੈਂ ਕੈਦੀ ਹਾਂ, ਪਰ ਮੈਂ ਸਿਖ ਦੀ ਧੀ ਹਾਂ, ਬਹਾਦਰਾਂ ਦੇ ਘਰ ਜੰਮੀ ਪਲੀ ਹਾਂ, ਮੈਂ ਸੱਚ ਨੂੰ ਪਿਆਰ ਕਰਦੀ ਹਾਂ । ਹੁਣ ਹੁਕਮਦਿਓ ਜੋ ਮੇਰਾ ਸਿਰ ਤੋਂ ਤਨ ਜੁਦਾ ਹੋ ਜਾਏ ।

ਦਰਬਾਰ ਦੇ ਮੁਸਾਹਿਬ, ਜੋ ਅਮੀਰ ਸਾਹਿਬ ਦੇ ਅੱਗੇ ਥਰ ਥਰ ਕੰਬਦੇ ਹੁੰਦੇ ਸਨ ਅਰ ਬਿਨਾਂ ਪੁੱਛੇ ਕੋਈ ਬੋਲ ਨਹੀਂ ਸੀ ਸਕਦਾ ਹੁੰਦਾ, ਇਸ ਦਲੇਰ ਕੰਨਯਾਂ ਦੇ ਬਚਨ ਸੁਣਕੇ ਹੱਕੇ ਬੱਕੇ ਰਹਿ ਗਏ ਕਿ ਇਹ ਕਿਸ ਵਲਾਇਤ ਅਰ ਕਿਸ ਜਿਨਸ ਵਿਚੋਂ ਹੈ ਕਿ ਇਸ ਤਰ੍ਹਾਂ ਨਿਡਰ ਹੋ ਕੇ ਐਡੇ ਸਖਤ ਪਾਤਸ਼ਾਹ ਦੇ ਸਾਹਮਣੇ ਬੋਲਦੀ ਹੈ । ਅਮੀਰ ਸਾਹਿਬ ਨੂੰ ਕੁਝ ਗੁੱਸਾ ਉਪਜਦਾ ਸੀ, ਕੁਝ ਦਯਾ ਆਉਂਦੀ ਸੀ ਤੇ ਕਿਸੇ ਵੇਲੇ ਪਿਆਰ ਬੀ ਉਪਜਦਾ ਸੀ । ਚਿਰ ਚਿਰ ਇਕੁਰ ਅਚੰਭਿਤ ਰਹਿ ਕੇ ਅਮੀਰ ਨੇ ਪੁਛਿਆ: ਐ ਦਲੇਰ ਔਰਤ ਤੂੰ ਕੈਦ ਕਿੱਕੁਰ ਪੈ ਗਈ ? ਇਹ ਸਮਝ, ਇਹ ਹੌਸਲਾ ਅਰ ਕੈਦ !

ਤ੍ਰੀਮਤ—ਅਮੀਰ ਸਾਹਿਬ ! ਕੀ ਦਸਾਂ ? ਆਪ ਦਾ ਇਕ ਫੌਜੀ ਅਫਸਰ, ਘੋੜਾ ਦੁੜਾਏ ਜਾਂਦਾ ਸੀ, ਇਕ ਢੱਠੇ ਹੋਏ ਖੂਹ ਵਿਚ ਡਿਗ ਪਿਆ, ਮੈਂ ਉਸ ਨੂੰ ਡਿਗਦੇ ਡਿੱਠਾ, ਪਿੰਡੋਂ ਬਾਹਰ ਸੱਦ ਕੇ ਉਸ ਨੂੰ ਕਢਵਾਇਆ ਅਰ ਅੱਠ ਦਸ ਦਿਨ ਉਸਦੀ ਖਾਤਰ, ਇਲਾਜ ਮਾਲਜਾ ਕੀਤਾ, ਜਾਂ ਤਕੜਾ ਹੋਇਆ ਤਦ ਉਹ ਤੁਰ ਪਿਆ ਅਰ ਲੁਧਿਹਾਣੇ ਚਲਾ ਗਿਆ, ਜੋ ਸਾਡੇ ਪਿੰਡੋਂ ਕੁਝ ਦੂਰ ਵਾਟ ਪੁਰ ਹੈ । ਇਕ ਦਿਨ ਉਸ ਅਫਸਰ ਦਾ ਸਨੇਹਾ ਮੇਰੇ ਪਿਤਾ ਨੂੰ ਪਹੁੰਚਾ ਕਿ ਆਪ ਦੀ ਧੀ ਦੀ ਕ੍ਰਿਪਾ ਦਾ ਮੈਂ ਧੰਨਵਾਦੀ ਹਾਂ, ਮੇਰੀ ਬੇਗਮ ਉਸਨੂੰ ਮਿਲਣਾ ਚਾਹੁੰਦੀ ਹੈ; ਜੇਕਰ ਤੁਸੀਂ ਉਸ ਨੂੰ ਭੇਜ ਦਿਓ ਤਾਂ ਚੰਗੀ ਗੱਲ ਹੈ । ਮੇਰੇ ਪਿਤਾ ਨੇ ਨਾਂਹ ਕਰ ਭੇਜੀ । ਫੇਰ ਦਸ ਦਿਨਾਂ ਮਗਰੋਂ ਉਹ ਆਪਣੀ ਵਹੁਟੀ ਸਮੇਤ ਸਾਡੇ ਪਿੰਡ ਪਹੁੰਚਾ ਅਰ ਵਹੁਟੀ ਉਸਦੀ ਮੈਨੂੰ ਮਿਲਣੇ ਆਈ । ਮੇਰਾ ਉਸਦਾ ਪਿਆਰ ਪੈ ਗਿਆ । ਇਕ ਦਿਨ ਮੈਂ ਉਸਨੂੰ ਮਿਲਣ ਉਸਦੇ ਤੰਬੂ ਵਿਚ ਗਈ, ਉਸ ਵੇਲੇ ਮੈਨੂੰ ਉਨ੍ਹਾਂ ਕੈਦ ਕਰ ਲਿਆ ਅਰ ਮੈਨੂੰ ਲੈ ਕੇ ਨਸ ਆਏ । ਉਹ ਤੀਮੀਂ ਜੋ ਉਸ ਦੀ ਵਹੁਟੀ ਸੀ, ਕੋਈ ਓਪਰੀ ਤ੍ਰੀਮਤ ਸੀ, ਵਹੁਟੀ ਨਹੀਂ ਸੀ । ਸੋ ਉਹ ਤ੍ਰੀਮਤ ਤਾਂ ਖਿਸਕ ਗਈ, ਤੇ ਮੈਨੂੰ ਦੁਸ਼ਟ ਨੇ ਵਿਆਹ ਵਾਸਤੇ ਕਿਹਾ । ਦੂਸਰੇ ਦਿਨ ਤੁਸਾਂ ਆਪਣੇ ਦੇਸ਼ ਨੂੰ ਕੂਚ ਕੀਤੀ ਤੇ ਉਸ ਦੁਸ਼ਟ ਨੂੰ ਡੇਰਿਓਂ ਅੱਗੇ ਨੂੰ ਤੋਰ ਦਿੱਤਾ, ਇਸ ਹਫਲਾ ਤਫਲੀ ਵਿਚ ਮੈਂ ਪਿੱਛੇ ਰਹਿ ਗਈ । ਮੈਨੂੰ ਆਪ ਦੇ ਸਿਪਾਹੀਆਂ ਨੇ ਬੱਧੀ ਹੋਈ ਦੇਖਕੇ ਕੈਦੀਆਂ ਵਿਚ ਰਲਾ ਦਿੱਤਾ ਜੋ ਆਪ ਨੇ ਸਾਡੇ ਦੇਸ਼ ਵਿਚੋਂ (ਮਰਦ ਤ੍ਰੀਮਤਾਂ) ਫੜ ਆਂਦੇ ਸਨ, ਇਸ ਪਾਪ ਕਰਕੇ ਕਿ ਆਪਦਾ ਜੀ ਕਰ ਆਇਆ ਸੀ ਕਿ ਕੁਝ ਗੁਲਾਮ ਲਿਚੱਲੀਏ । ਮੈਂ ਬੀ ਹੋਰਨਾਂ ਵਾਂਙ ਇਥੇ ਵਿਕ ਗਈ, ਉਸ ਦੁਸ਼ਟ ਦਾ ਫੇਰ ਪਤਾ ਨਹੀਂ ਲੱਗਾ ਕਿ ਕਿੱਧਰ ਗਿਆ, ਅੱਜ ਆਪ ਦੇ ਦਰਬਾਰ ਵਿਚ ਉਸਦੀ ਸੂਰਤ ਫਿਰ ਨਜ਼ਰ ਪਈ ਹੈ ।

ਅਮੀਰ—ਕਿਹੜਾ ਹੈ ?

ਤ੍ਰੀਮਤ (ਉਂਗਲ ਕਰਕੇ)— ਔਹ ?

ਅਮੀਰ (ਉਸ ਵੱਲ ਮੂੰਹ ਕਰਕੇ)— ਫਿਟਕਾਰ ਹੈ ਤੈਨੂੰ ਐ ਮਲਊਨ (ਫਿਟਕਾਰੇ ਹੋਏ) ! ਮਿਹਰਬਾਨੀ ਦਾ ਇਹ ਬਦਲਾ ਸੀ ? ਲਾਅਨਤੇ ਖ਼ੁਦਾ ਬਰ ਤੋਂ (ਖ਼ੁਦਾ ਦੀ ਫਿਟਕਾਰ ਤੇਰੇ ਉਤੇ), ਅਰ ਹੋਰ ਬੀ ਗਾਲ੍ਹਾਂ ਦਿੱਤੀਆਂ ਅਰ ਦਰੋਗੇ ਵੱਲ ਮੂੰਹ ਕਰਕੇ ਕਿਹਾ ਕਿ ਇਸ ਲੜਕੀ ਦੀ ਜਾਨ ਬਖ਼ਸ਼ੀ ਕੀਤੀ ਤੇ ਉਸ ਦੀ ਥਾਂ ਅੱਜ ਇਸ ਨੂੰ ਗੋਲੀ ਨਾਲ ਉਡਾ ਦਿਓ ।

ਤ੍ਰੀਮਤ—ਅਮੀਰ ਸਾਹਿਬ ! ਇੰਨ੍ਹਾਂ ਦੀ ਜਾਨ ਬਖ਼ਸ਼ੀ ਕਰੋ । ਇਨ੍ਹਾਂ ਦੇ ਮਾਰੇ ਜਾਣ ਨਾਲ ਮੇਰੇ ਦੁਖੜੇ ਮੁੱੜੇ ਨਹੀਂ ਜਾ ਸਕਦੇ, ਖ਼ਾਂ ਸਾਹਿਬ ਦੀ ਥਾਂ ਮੈਨੂੰ ਮਾਰੋ, ਕਿਉਂਕਿ ਹੁਣ ਹੋਰ ਦੁਖੜੇ ਸਹਿਣੇ ਦੀ ਤਾਕਤ ਮੇਰੇ ਵਿਚ ਨਹੀਂ । ਮੇਰਾ ਮਾਰ ਦੇਣਾ ਦੀ ਐਸ ਵੇਲੇ ਪੁੰਨ ਹੈ, ਕਿਉਂਕਿ ਮਰਨੇ ਨਾਲ ਮੇਰੇ ਦੁੱਖ ਮੁੱਕ ਜਾਣਗੇ ।

ਏਹ ਬਚਨ ਕੁਝ ਐਸੇ ਅਸਰ ਵਾਲੇ ਪਏ ਕਿ ਅਮੀਰ ਦਾ ਦਿਲ ਭਰ ਆਇਆ ਅਰ ਬੋਲਿਆ :—"ਹੇ ਤ੍ਰੀਮਤ ! ਤੂੰ ਮੰਗ ਜੋ ਕਝ ਤੇਰਾ ਜੀ ਚਾਹੇ, ਮੈਨੂੰ ਤੇਰੇ ਤੇ ਤਰਸ ਆ ਗਿਆ ਹੈ" ।

ਤ੍ਰੀਮਤ—ਮੇਰੀ ਫਾਤਮਾ ਦੇ ਸੁਆਮੀ ਖਾਂ ਸਾਹਿਬ ਦੀ ਜਾਨ ਬਖਸ਼ੀ ਕਰੋ ਅਰ ਕੈਦਖ਼ਾਨੇ ਦੇ ਦਰੋਗ਼ੇ ਨੂੰ ਕੋਈ ਸਜ਼ਾ ਨਾ ਦਿਓ । ਬੱਸ ਹੋਰ ਮੈਨੂੰ ਕੁਝ ਲੋੜ ਨਹੀਂ । ਜੇਕਰ ਆਪ ਬਹੁਤ ਦਿਆਲ ਹੋਏ ਹੋ ਤਾਂ ਮੈਨੂੰ ਮੇਰੇ ਘਰ ਪੁਚਾ ਦਿਓ ।

ਅਮੀਰ—ਐ ਸ਼ੇਰ ਦਿਲ ਕੰਨਿਯਾ ਤੇਰੇ ਗੁਣ ਦੇਖ ਕੇ ਮੇਰੀ ਅਕਲ ਦੰਗ ਹੋ ਗਈ ਹੈ, ਤੇਰੇ ਪਹਿਲੇ ਦੋਵੇਂ ਮਨੋਰਥ ਮਨਜ਼ੂਰ ਹਨ, ਪਰ ਤੇਰਾ ਛੇਕੜਲਾ ਮਨੋਰਥ ਕਬੂਲ ਨਹੀਂ, ਕਿਉਂਕਿ ਤੇਰੇ ਜੇਹੀ ਜਾਂ-ਨਿਸਾਰ (ਆਪਾ ਵਾਰੂ) ਕੁੜੀ ਮਿਲਨੀ ਕਠਨ ਹੈ, ਮੈਂ ਤੈਨੂੰ ਤੇਰੇ ਸਾਰੇ ਕਸ਼ਟਾਂ ਦੇ ਬਦਲੇ ਹੁਣ ਸੁਖਾਂ ਦੇ ਭੰਡਾਰ ਖੋਲ੍ਹ ਦਿੰਦਾ ਹਾਂ, ਤੂੰ ਮੇਰੀ ਬੇਗ਼ਮ ਹੋ ਕੇ ਸੰਸਾਰ ਪੁਰ ਬਿਰਾਜ ਅਰ ਆਪਣੇ ਜੀਵਨ ਦੀ ਮੌਜ ਲੈ ।

ਇਹ ਕਹਿੰਦੇ ਹੀ ਸੈਨਤ ਕੀਤੀ, ਝੱਟ ਸਿਪਾਹੀ ਦਰਬਾਰੋਂ ਬਾਹਰ ਲੈ ਗਏ; ਹਰਮਸਰਾ (ਜ਼ਨਾਨੇ ਮਹੱਲ) ਵਿਚ ਜਾ ਪੁਚਾਇਆ । ਅੱਗੇ ਗੋਲੀਆਂ ਹਾਜ਼ਰ ਹੋ ਗਈਆਂ । ਇਕ ਉੱਤਮ ਮਕਾਨ ਵਿਚ ਵਾਸਾ ਮਿਲਿਆ, ਧਨ ਪਦਾਰਥ ਗਹਿਣੇ ਕੱਪੜੇ ਸਭ ਅੱਗੇ ਧਰੇ ਗਏ ਤੇ ਸਤਵੰਤ ਕੌਰ ਜੋ ਪੰਜ ਰੁਪਏ ਦੀ ਦਾਸੀ ਬਣ ਕੇ ਬੱਕਰੀ ਵਾਂਙ ਵਿਕੀ ਸੀ, ਅਜ ਮਹਿਲਾਂ ਵਿਚ ਪਹੁੰਚੀ ਹੈ ।

—o—

## ਕਾਂਡ ਪੰਜਵਾਂ

ਸਤਵੰਤ ਕੌਰ ਮਹਿਲੀਂ ਪਹੁੰਚ ਗਈ, ਪਰ ਉਥੇ ਕੀ ਕੀਤੋ ਸੁ ਰੋਈ ਪਿੱਟੀ ਉਦਾਸ ਹੋਈ ? ਹਾਂ ਪਹਿਲੇ ਤਾਂ ਕੁਛ ਦਿਲਗੀਰ ਹੋਈ, ਪਰ ਫੇਰ ਤਾਂ ਉਸਦਾ ਚਿਹਰਾ ਟਹਿਕ ਆਇਆ, ਜਿਕੁਰ ਬੱਦਲੀ ਸੂਰਜ ਅੱਗੋਂ ਹਟ ਜਾਵੇ ਤਾਂ ਧੁੱਪ ਚਮਕ ਉਠਦੀ ਹੈ । ਪੱਕੇ ਦਿਲ ਤੇ ਬੇਪਰਵਾਹੀ ਦੀ ਸੁਰ ਨਾਲ ਮਹਿਲ ਵਿਚ ਜਾ ਬੈਠੀ । ਕੱਪੜੇ ਬਦਲ ਲਏ, ਸੂਰਤ ਵਟਾ ਲਈ । ਗੋਲੀਆਂ ਬਾਂਦੀਆਂ ਨੂੰ ਹੁਕਮ ਹੇਠ ਕਰ ਲਿਆ । ਸਾਰੇ ਮਹਿਲ ਦੇ ਕਮਰੇ ਫਿਰ ਫਿਰ ਕੇ ਝਟ ਪਟ ਦੇਖ ਲਏ । ਕੋਈ ਜਾਣੇ ਜੋ ਸਦਾ ਦੀ ਇੱਥੇ ਰਹਿੰਦੀ ਸੀ । ਟਹਿਲ ਵਾਲੀਆਂ ਨੂੰ ਅੱਡ ਅੱਡ ਕੰਮੀਂ ਲਾ ਦਿਤਾ ਤੇ ਆਪ ਇਕੱਲੀ ਹੋ ਕੇ ਕੁਝ ਅਸਚਰਜ ਕੰਮ ਕਰਦੀ ਰਹੀ । ਜਦ ਰਾਤ ਨੂੰ ਅਮੀਰ ਸਾਹਿਬ ਮਹਿਲੀਂ ਆਏ, ਆ ਕੇ ਬੈਠ ਗਏ । ਸਤਵੰਤ ਕੌਰ ਨੂੰ ਵੇਖ ਕੇ ਪ੍ਰਸੰਨ ਹੋਏ । ਸਿਆਣੀ ਮਾਲਣ ਬੀ ਫੁੱਲਾਂ ਦੀ ਟੋਕਰੀ ਲੈ ਆਈ । ਉਧਰ ਨਿਕਾਹ ਪੜ੍ਹਨ ਵਾਸਤੇ ਕਾਜ਼ੀ ਆ ਗਿਆ ਕਿ ਅਚਾਨਕ ਸਾਰਾ ਕਮਰਾ ਧੂੰਏਂ ਨਾਲ ਭਰ ਗਿਆ । ਅਮੀਰ ਸਾਹਿਬ ਬੀ ਘਬਰਾ ਗਏ ਅਰ ਸਤਵੰਤ ਕੌਰ ਬੀ ਘਾਬਰੀ । ਘਾਬਰੀ ਬੀ ਐਸੀ ਕਿ ਕਦੀ ਕਿਧਰੇ ਅਰ ਕਦੀ ਕਿਧਰੇ ਦੇਖਦੀ ਫਿਰੇ; ਛੇਕੜ ਇਕ ਕਮਰੇ ਦਾ ਬੂਹਾ ਖੋਲ੍ਹਿਆ, ਤਦ ਤਾਂ ਧੂੰਏਂ ਦਾ ਬੱਦਲ ਹੀ ਉਧਰੋਂ ਆ ਵੜਿਆ ਅਰ ਦੂਜੀ ਪਲ ਵਿਚ ਭਬਾਕੇ ਮਾਰਦੀ ਅੱਗ ਦਾ ਭਾਰਾ ਭਾਂਬੜ ਇਸ ਕਮਰੇ ਵਲ ਆਇਆ ਅਰ ਇਧਰ ਬੀ ਅੱਗ ਫੈਲੀ । ਇਸ ਵੇਲੇ ਐਸੀ ਹਫਲਾ ਤਫਲੀ ਮੱਚੀ ਅਰ ਹਲਚਲ ਪਈ ਕਿ ਕਿਸੇ ਨੂੰ ਕੁਝ ਨਾ ਸੁੱਝਾ, ਆਪਣੀ ਜਿੰਦ ਬਦਲੇ ਸਭ ਉੱਠ ਨਸੇ । ਗੋਲੀਆਂ ਕਿਤੇ ਤੇ ਬਾਂਦੀਆਂ ਕਿਤੇ, ਅਮੀਰ ਸਾਹਿਬ ਕਿਤੇ ਤੇ ਸਤਵੰਤ ਕੌਰ ਕਿਤੇ । ਇਸ ਭੜਥੂ ਤੱਤੇ ਨੇ ਸਾਰੇ ਮਹਿਲ ਦੇ ਪਹਿਰੇਦਾਰਾਂ ਤੇ ਫੌਜੀਆਂ ਵਿਚ ਹਫਲਾ ਤਫਲੀ ਪਾ ਦਿੱਤੀ। ਸਭ ਉਧਰ ਨੂੰ ਦੌੜੇ, ਕਿਉਂਕਿ ਅਮੀਰ ਸਾਹਿਬ ਦੇ ਉਧਰ ਹੋਣ ਦਾ ਪਤਾ ਸਭ ਨੂੰ ਸੀ । ਸਤਵੰਤ ਕੌਰ ਇਸ ਹਫਲਾ ਤਫਲੀ ਵਿਚ ਦਾਉ ਬਚਾਉਂਦੀ ਕਿਤੇ ਚੁੱਪ ਕਿਤੇ ਰੋਲਾ ਮਚਾਉਂਦੀ ਪਾਤਸ਼ਾਹੀ ਮਹਿਲ ਵਿਚੋਂ ਨਿਕਲ ਗਈ । ਬਹੁਤ ਚਿਰ ਬਾਦ ਅੱਗ ਬੁਝੀ ਤੇ ਸਾਰੇ ਟਿਕਾਣੇ ਸਿਰ ਦੂਸਰੇ ਪਾਸੇ ਜਾ ਟਿਕੇ ਤਾਂ ਅਮੀਰ ਨੇ ਕੁੜੀ ਬਾਬਤ ਪੁਛਿਆ, ਪਰ ਕੋਈ ਉੱਤਰ ਨਾ ਦੇ ਸਕਿਆ । ਕਹਿਰਵਾਨ ਹੋ ਕੇ ਅਮੀਰ ਨੇ ਤਲਾਸ਼ ਕਰਨੇ ਦਾ ਹੁਕਮ ਦਿੱਤਾ । ਸਭ ਮਕਾਨ ਕਮਰੇ ਦੇਖੇ ਗਏ, ਪਤਾ ਨਾ ਲੱਗਾ । ਆਸ ਪਾਸ ਢੂੰਡਿਆ, ਥਹੁ ਨਾ ਲੱਗਾ । ਹੁਣ ਸੜੇ ਹੋਏ ਮਕਾਨ ਦੀ ਤਲਾਸ਼ ਸ਼ੁਰੂ ਹੋਈ, ਸੁਆਹ ਪੱਟੀ ਗਈ । ਨਾ ਸਤਵੰਤ ਕੌਰ ਨਾ ਹੀ ਉਸ ਦੀ ਹੱਡੀ ਹੀ ਲੱਭੀ। ਅਮੀਰ ਸਾਹਿਬ ਬੜੇ ਘਾਬਰੇ, ਸਾਰੇ ਨੌਕਰ ਚਾਕਰ ਚਕ੍ਰਾਏ ਕਿਸੇ ਦੀ ਅਕਲ ਕੰਮ ਨਾ ਕਰੇ ਕਿ ਕੀਹ ਹੋ ਗਿਆ ਅਰ ਕੀਹ ਨਹੀਂ ਹੋਇਆ । ਸਾਰੇ ਸੋਚਣ, ਪਰ ਸਿਰ ਧੁਨ ਧੁਨ ਕੇ ਰਹਿ ਜਾਣ । ਛੇਕੜ ਸਿਆਣਿਆਂ ਨੇ ਸੋਚਿਆ ਕਿ ਮਤਾਂ ਕਿਤੇ ਬਾਹਰ ਨਿਕਲ ਗਈ ਹੋਵੇ । ਇਸ ਲਈ ਚਾਰ ਚੁਫੇਰੇ ਸਵਾਰ ਦੁੜਾਏ । ਕੁਝ ਸਵਾਰ ਹਵਾ ਵਾਂਗ ਉੱਡ ਗਏ ਅਰ ਦੂਰ ਦੂਰ ਤਕ ਭਾਲ ਕਰਦੇ ਫਿਰੇ, ਪਰ ਇਕ ਜਣੇ ਨੂੰ ਨੇੜੇ ਵਾਰ ਹੀ ਸਤਵੰਤ ਕੌਰ ਦਾ ਰੇਸ਼ਮੀ ਦੁਪੱਟਾ ਸੜਿਆ ਲੱਭਾ, ਇਕ ਗਹਿਣਾ ਭੀ ਧੁਆਂਖਿਆ ਹੋਇਆ ਹੱਥ ਆਇਆ । ਜਦ ਇਹ ਚੀਜ਼ਾਂ ਅਮੀਰ ਪਾਸ ਪਹੁੰਚਾਈਆਂ ਗਈਆਂ ਅਰ ਪਛਾਣੀਆਂ ਗਈਆਂ ਤਾਂ ਸਭ ਨੇ ਇਹ ਸਿੱਟਾ ਕੱਢਿਆ ਕਿ ਉਸਦੇ ਕਪੜਿਆਂ ਨੂੰ ਅੱਗ ਲੱਗ ਗਈ ਹੈ ਅਰ ਘਬਰਾ ਵਿਚ ਦੌੜੀ ਫਿਰੀ ਹੈ ਤੇ ਸੜ ਕੇ ਕਿਸੇ ਟੋਏ ਖੁੜੱਲ ਵਿਚ ਡਿਗ ਪਈ ਹੈ, ਇਸ ਲਈ ਹੋਰ ਮਿਹਨਤ ਨਾਲ ਤਲਾਸ਼ ਅਰੰਭ ਹੋਈ ।

ਇਧਰ ਦਾ ਹਾਲ ਸੁਣੋ ਕਿ ਸਤਵੰਤ ਕੌਰ ਮਹਿਲੋਂ ਨਿਕਲਦੀ

ਬੜੀਆਂ ਨਾਜ਼ਕ 'ਦਿਲ-ਤਰਬਾਂ' ਛੇੜ ਦਿੱਤੀਆਂ ਹਨ, ਪਰ ਹੱਛਾ. ਇਹ ਝਰਨਾਟ ਲੰਘ ਜਾਵੇਗੀ, ਜਿਵੇਂ ਲੰਘਦੀਆਂ ਰਹੀਆਂ ਹਨ ਅਗਲੀਆਂ ਝਰਨਾਟਾਂ। ਬਸੰਤ ਕੌਰ ਰਜ਼ਾ ਵਿਚ ਤੱਕੜੀ ਸੀ, ਥੋੜੇ ਹੀ ਚਿਰ ਬਾਦ ਸੱਚੀ ਮੁੱਚੀ ਉਸ ਦੇ ਮਨ ਨੇ ਭਾਣੇ ਵੱਲ ਰੁਖ਼ ਕਰਕੇ ਦਿਲ ਉੱਚਾ ਕੀਤਾ ਤੇ ਅੱਖਾਂ ਪੂੰਝ ਕੇ ਬੁੱਲ੍ਹ ਟੁੱਕ ਕੇ ਟਕੜੀ ਹੋ ਕੇ ਆਖਿਆ: 'ਪਤੀ ਜੀ ਦੱਸਦੇ ਸਨ ਕਿ ਤੁਸਾਂ ਤੀਰਾਹ ਜਾਣਾ ਹੈ'।

ਲਿਟਾਂ ਵਾਲੇ—ਜੀ ਹਾਂ, ਵੱਡੇ ਸੰਤਾਂ ਨੂੰ ਪੰਥ ਦਾ ਹੁਕਮ ਆਇਆ ਹੈ ਕਿ ਤੀਰਾਹ ਵਿਚ ਇਕ ਸਿੱਖ ਪਰਵੱਸ ਪਿਆ ਹੈ ਅਰ ਇਕ ਕਬੀਲਾ ਹਿੰਦੂਆਂ ਦਾ ਭੀ ਉਥੇ ਪਰਵੱਸ ਪਿਆ ਹੈ, ਉਹ ਬੀ ਨਿਕਲਣਾ ਚਾਹੁੰਦੇ ਹਨ, ਉਨ੍ਹਾਂ ਦੋਹਾਂ ਨੂੰ ਕੱਢਣਾ ਹੈ। ਸੋ ਉਨ੍ਹਾਂ ਨੂੰ ਕੱਢਣ ਵਾਸਤੇ ਮੇਰੀ ਸੇਵਾ ਨੂੰ ਵੰਗਾਰਿਆ ਗਿਆ ਹੈ।

ਮਾਈ—ਕਿਉਂ? ਬਾਉਰੀਆਂ ਵਾਲੇ ਓਧਰ ਨਹੀਂ ਜਾਂਦੇ?

ਸੰਤ-ਬੀਬੀ ਜੀ। ਮੈਂ ਪਸ਼ਤੋ ਸਾਫ ਬੋਲਦਾ ਹਾਂ ਤੇ ਉਧਰ ਦੀ ਬੋਲੀ ਪਸ਼ਤੋ ਹੈ। ਬਾਉਰੀਆਂ ਵਾਲੇ ਪਸ਼ਤੋ ਜਾਣਦੇ ਤਾਂ ਹਨ, ਪਰ ਫਾਰਸੀ ਵਿਚ ਵਧੇਰੇ ਤਕੜੇ ਹਨ। ਅੱਗੇ ਮੈਂ ਇਕ ਦੋ ਵਾਰ ਤੀਰਾਹ ਹੋ ਆਇਆ ਹਾਂ। ਮੇਰੇ ਓਥੇ ਜਾਣੂ ਪਛਾਣੂੰ (ਹੱਸਕੇ) ਸੇਵਕ ਮੁਰੀਦ ਬਹੁਤੇ ਹਨ, ਉਨ੍ਹਾਂ ਦੀ ਮੱਦਦ ਨਾਲ ਕੰਮ ਸਾਰ ਲਈਦਾ ਹੈ। ਨਾਲੇ ਬੀਬੀ! ਮੈਂ ਹੋਇਆ ਇਕ ਟਹਿਲੀਆਂ ਤੇ ਬਾਉਰੀਆਂ ਵਾਲੇ ਇਕ ਰਤਨ ਹਨ, ਉਨ੍ਹਾਂ ਨੂੰ ਸਾਂਭ ਕੇ ਰੱਖਣਾ ਚਾਹੀਏ। ਮੈਂ ਤਾਂ ਨਹੀਂ ਚਾਹੁੰਦਾ ਕਿ ਓਹ ਕਦੇ ਬੀ ਓਸ ਕਠੋਰ ਧਰਤੀ ਵੱਲ ਜਾਣ, ਉਹ ਤਾਂ ਪੰਥ ਨੂੰ ਜਿੰਦ ਨਾਲੋਂ ਪਿਆਰੇ ਕਰਕੇ ਤੇ ਭੈੜੀ ਨਜ਼ਰ ਤੋਂ ਬੀ ਲੁਕਾ ਕੇ ਰੱਖਣੇ ਚਾਹੀਦੇ ਹਨ। ਵਧੀਕ ਕੀਮਤੀ ਰੂਹਾਂ ਨੂੰ ਜੋਖੋਂ ਵਿਚ ਪੈਣੋਂ ਵਧੀਕ ਬਚਾਉਣਾ ਚਾਹੀਏ।

ਬਸੰਤ—ਸੱਚ ਕਿਹਾ ਨੇ। ਓਹ ਗੁੱਝੇ ਲਾਲ ਹਨ. ਪੂਰੇ ਭਾਂਡੇ ਹਨ। ਹਾਂ ਸੱਚੀ, ਤੁਹਾਨੂੰ ਲਾਲ ਚੋਲੇ ਵਾਲੇ ਨੂੰ ਹਿੰਦੂ ਸਮਝਕੇ ਉਧਰ ਦੇ ਲੋਕੀਂ ਔਖ ਨਹੀਂ ਦੇਂਦੇ?

ਸੰਤ—ਨਹੀਂ ਬੇਬੇ ਜੀ, ਉਥੇ ਉਹਨਾਂ ਦੇ ਫਕੀਰ ਬਣਕੇ ਜਾਈਦਾ ਹੈ, ਉਨਾਂ ਨੂੰ ਉਨ੍ਹਾਂ ਦੇ ਹੋ ਕੇ ਮੁਰੀਦ ਕਰੀਦਾ ਹੈ, ਇਸ ਤਰ੍ਹਾਂ ਸਹਾਇਤਾ ਦੇ ਢੰਗ ਕੱਢ ਲਈਦੇ ਹਨ, ਨਹੀਂ ਤਾਂ ਬੇਬੇ ਜੀ। ਸ਼ੇਰ ਦੀਆਂ ਦਾਹੜਾਂ ਵਿਚੋਂ ਮਾਸ ਕੱਢਣਾ ਕੋਈ ਸੌਖਾ ਹੈ?

ਬਸੰਤ—ਰੱਬ ਭਲਾ ਕਰੇ ਨੇ, ਤੁਸੀਂ ਨਹੀਂ ਖੇਚਲ ਕਰ ਸਕਦੇ ਜੋ ਮੇਰੀ ਸਤਵੰਤ ਦਾ ਬੀ ਗਏ ਹੋਏ ਕੋਈ ਖੁਰਾ ਖੋਜ ਕੱਢੋ?

ਸੰਤ—ਸਿਰ ਦੇ ਤਾਣ ਹਾਜ਼ਰ ਹਾਂ. ਹੁਣ ਦੀਆਂ ਆਈਆਂ ਸੋਆਂ ਤੋਂ ਤੁਸੀਂ ਪਹਿਲਾਂ ਸਾਰਾ ਥਹੁ ਕਰ ਲਉ, ਮੇਰੇ ਤੁਰਨ ਵਿਚ ਅਜੇ ਮਹੀਨਾ ਹੈ, ਜੇ ਤਾਂ ਬੀਬੀ ਆ ਗਈ ਹੋਵੇ ਤਾਂ ਸੁੱਖ, ਨਹੀਂ ਤਾਂ ਮੈਂ ਸਾਰੀ ਸਰਹੱਦ ਵਿਚ ਟੋਲ ਕਰਾਂਗਾ ਤੇ ਅਫ਼ਗਾਨਿਸਤਾਨ ਵਿਚ ਜਾਣ ਦਾ ਵੀ ਹੀਯਾ ਕਰਾਂਗਾ।

ਬਸੰਤ—ਨਾਮ ਚਿੱਤ ਆਵੇ, ਗੁਰੂ ਮਿਹਰ ਕਰੇ, ਨਾਮ ਚਿੱਤ ਰਹੇ ਸਦਾ ਸਦਾ।

ਹੁਣ ਲਿਟਾਂ ਵਾਲੇ ਸੰਤ ਜਾਣ ਨੂੰ ਕਾਹਲੇ ਸਨ। ਆਪ ਦਾ ਡੇਰਾ ਰਿਆਸਤ ਪਟਿਆਲਾ ਵਿਚ ਸੀ। ਆਪ ਪੰਥ ਦਰਦੀ ਸੇਵਕ ਸਨ। ਪਿਆਰੇ ਪਿਆਰੇ ਸਿੱਖ ਸਾਧੂ ਬਣਕੇ ਤਦੋਂ ਇਸ ਤਰ੍ਹਾਂ ਦੇ ਰੰਗਾਂ ਵਿਚ ਰਹਿਕੇ ਮੁਸ਼ਕਲ ਵੇਲੇ ਸੇਵਾ ਕਰਦੇ ਸੇ। ਯਾ ਸਹਿਜਧਾਰੀ ਹੋ ਸਹਿਜਧਾਰੀ ਰਹਿਕੇ ਵਸਤੀਆਂ ਵਿਚ ਵੱਸਦੇ ਕੰਮ ਕਾਜ ਕਰਦੇ, ਵਪਾਰਾਂ ਨੌਕਰੀਆਂ ਵਿਚ ਹੁੰਦੇ ਹੋਏ ਪੰਥ ਦੀ ਚੁੱਪ ਚਾਪ ਹਰ ਪਾਸਿਉਂ ਸਹਾਇਤਾ ਕਰਦੇ ਸਨ। ਇਨ੍ਹਾਂ ਸਿਖਾਂ ਨੂੰ ਆਪਣੇ ਬੋਲੇ ਵਿਚ ਤਦੋਂ ਕੌਮ ਵਿਚ 'ਖੁਲਾਸਾ ਸਿੱਖ' ਬੀ ਆਖਦੇ ਹੁੰਦੇ ਸਨ। ਇਨ੍ਹਾਂ ਦੇ ਘਰੀਂ ਲੁਕਣ ਦੀਆਂ ਠਾਹਰਾਂ, ਇਨ੍ਹਾਂ ਦੀ ਅਕਲ ਮੁਸ਼ਕਲਾਂ ਦੇ ਹੱਲ, ਇਨ੍ਹਾਂ ਦੀ ਕਮਾਈ ਖਰਚਾਂ ਵਿਚ ਮਦਦਗਾਰ ਹੋਇਆ ਕਰਦੀਆਂ ਸਨ।

—o—

## ਕਾਂਡ ਛੱਬੀਵਾਂ

ਸੰਤ ਹੁਣ ਉਤਾਵਲੇ ਹੋ ਚਲੇ ਗਏ। ਬਸੰਤ ਕੌਰ ਬੇਚੈਨ ਬੈਠੀ ਨੂੰ ਛੱਡ ਗਏ, ਜਿਸ ਦਾ ਜੀ ਕਾਹਲਾ ਹੈ ਕਿ ਛੇਤੀ ਪਤਾ ਲੱਗੇ। ਦਿਲ ਨੂੰ ਹੁਣ ਕੁੜੱਲ ਨਹੀਂ ਪੈਂਦੇ. ਪਰ ਬੇਚੈਨੀ ਹੁੰਦੀ ਹੈ ਕਿ ਕਿਵੇਂ ਉਡ ਜਾਵਾਂ ਮਾਝੇ ਤੇ ਧੀ ਐਉਂ ਟੋਲ ਲਵਾਂ ਜਿਵੇਂ ਕੋਇਲ ਉਡਾਰੀਆਂ ਮਾਰ ਬੱਚੇ ਨੂੰ ਲੱਭ ਲੈਂਦੀ ਹੈ, ਪਰ ਫੇਰ ਨਿਰਾਸ਼ਾ ਆਉਂਦੀ ਹੈ ਕਿ ਖਬਰੇ ਉਹ ਨਾ ਆਈ ਹੋਵੇ, ਉਸ ਦਾ ਪਤਾ ਅਜੇ ਨਾ ਲੱਗਾ ਹੋਵੇ।

ਇਸੇ ਹਾਲ ਰਾਤ ਪੈ ਗਈ, ਪਤੀ ਜੀ ਆ ਗਏ, ਸਾਰੀ ਵਿਥਯਾ ਉਨ੍ਹਾਂ ਨੂੰ ਸੁਣਾਈ। ਉਹ ਬੀ ਸੋਚੀਂ ਪੈ ਗਏ. ਪਰ ਫੇਰ ਆਖਣ ਲੱਗੇ—ਜੇ ਗੁਰਮਤੇ ਦੇ ਵੇਲੇ ਬੱਚੀ ਸ਼ੱਤ੍ਰੂਜੀਤ ਸਿੰਘ ਦੇ ਬੇਟੇ ਨਾਲ ਪੁੱਜੀ ਹੈ ਤਦ ਹੁਣ ਤੱਕ ਉਹ ਘਰ ਅੱਪੜਦੀ ਯਾ ਬਾਉਰੀਆਂ ਵਾਲੇ ਦਾਤਾ ਜੀ ਸਾਨੂੰ ਖ਼ਬਰ ਘੱਲਕੇ ਆਂਦੀਂ ਠੰਢ ਪਾਉਂਦੇ। ਓਹ ਬੜੇ ਮ੍ਰਿਦੁਲ ਹਨ, ਨਰਮ ਦਿਲ ਵਾਲੇ ਹਨ, ਕੂਲੇ ਕੂਲੇ ਪ੍ਰੇਮ ਦਾ ਰੂਪ ਹਨ, ਬੱਸ ਨਾਮ ਵਿਚ ਰਤੇ, ਰੱਬ ਨਾਲ ਲਗੇ ਰਹਿਣਾ ਕੁਛ ਕਰਨਾ ਤਾਂ ਭਲਾ, ਉਨ੍ਹਾਂ ਕਿਉਂ ਸੁਧ ਨਾ ਘੱਲੀ? ਅਕਾਲ ਬੁੰਗੇ ਵਲੋਂ ਹੀ ਸੂਹ ਆ ਜਾਂਦੀ। ਸੋ ਵਿਸਵਾ ਬੱਚੀ ਨਹੀਂ ਆਈ।

ਬਸੰਤ—ਸਾਂਦੀਆਂ ਜੀਓ, ਜੁਗ ਜੁਗ ਜੀਓ! ਸੌ ਗੱਲਾਂ ਹੋ ਜਾਂਦੀਆਂ ਹਨ, ਪਤਾ ਤਾਂ ਮੰਗਾਓ ਨਾ। ਇਹ ਜੁ ਹੁਣ ਅਵੱਲੀ ਧੂਹ ਸ਼ੁਰੂ ਹੋਈ ਤੇ ਘਬਰਾ ਪਾਉਂਦੀ ਹੈ, ਇਹ ਤਾਂ ਕਿਸੇ ਪਿੜ ਪੱਤਣ ਲੱਗੇ।

ਪਤੀ—ਜੀਓ ਜੀ, ਸਤਿ ਬਚਨ! ਮੈਂ ਤਾਂ ਤੁਸਾਂ ਨਾਲ ਇਹ ਇਕ ਵਿਚਾਰ ਦੀ ਗੱਲ ਕੀਤੀ ਹੈ। ਬਾਕੀ ਸਵੇਰੇ ਹੀ ਕਿਸੇ ਨੂੰ ਪੰਜਾਬ ਟੋਰਦਾ ਹਾਂ। ਰਾਹ ਖਹਿੜੇ ਦੇ ਕੀ ਹਾਲ ਹਨ? ਪਤਾ ਕਰ ਲਵਾਂ, ਫੇਰ ਮੈਂ ਆਪ ਭੀ ਜਾਣ ਨੂੰ ਤਿਆਰ ਹਾਂ। ਅਕਾਲ ਬੁੰਗੇ ਦੇ ਜੱਥੇਦਾਰ ਨੂੰ ਮਿਲਾਂਗਾ, ਬਾਉਰੀਆਂ ਵਾਲੇ ਦਾਤਾ ਜੀ ਨੂੰ ਮਿਲਾਂਗਾ, ਜਦੋਂ ਉਹ ਪਿਛਲੀ ਵੇਰ ਅਫਗਾਨਿਸਤਾਨ ਨੂੰ ਟੁਰੇ ਹਨ, ਬੱਚੀ ਵਾਸਤੇ ਮੈਂ ਖਾਸ ਜਾ ਕੇ ਆਖਿਆ ਸੀ।

ਇਸ ਪ੍ਰਕਾਰ ਪਤੀ ਪਤਨੀ ਦੀਆਂ ਰਾਤ ਗੱਲਾਂ ਬਾਤਾਂ

ਹੁੰਦਿਆਂ ਹੁੰਦਿਆਂ ਦੋਹਾਂ ਨੂੰ ਨੀਂਦ ਪੈ ਗਈ, ਪਰ ਉੱਖੜਵੀਂ, ਕਦੇ ਪਈ, ਕਦੇ ਖੁੱਲ ਗਈ।

ਹਾਂ ਜੀ, ਦਿਨ ਲੰਘਦੇ ਗਏ, ਦਿਨ ਲੰਘਦੇ ਹਨ, ਕਦੇ ਦਿਨ ਅਟਕੇ ਹਨ ? ਦੁਖ ਹੋਵੇ ਸੁਖ ਹੋਵੇ, ਟਿਕਾਉ ਹੋਵੇ, ਉੱਚੜ ਚਿੱਤੀ ਘਬਰਾ ਹੋਵੇ, ਜੋ ਹੋਵੇ ਸੋ ਹੋਵੇ ਦਿਨ ਲੰਘੀ ਜਾਂਦੇ ਹਨ, ਸੋ ਲੰਘਦੇ ਹੀ ਗਏ। ਮਾਂ ਕਦੇ ਘਬਰਾ ਵਿਚ, ਕਦੇ ਅਰਦਾਸ ਵਿਚ, ਕਦੇ ਟਿਕਾਉ ਵਿਚ, ਕਦੇ ਉੱਚੀ ਕਦੇ ਗਿਣਤੀਆਂ ਵਿਚ ਲੱਗੀ ਰਹੀ। ਕਾਕੀ ਦੇ ਪਿਤਾ ਜੀ ਨੇ ਇਕ ਇਤਬਾਰੀ ਬਦਰੌਂਕਾ ਅਕਾਲ ਬੁੰਗੇ ਦੇ ਜੱਥੇਦਾਰ ਵਲ ਟੋਰਿਆ, ਇਕ ਪਟਿਆਲੇ ਟੋਰਿਆ ਜੇ ਮਤਾਂ ਰਿਆਸਤ ਵਲੋਂ ਗੁਰਮਤੇ ਤੇ ਅਗੇ ਕੋਈ ਸੱਜਣ ਸੁਧ ਲਿਆਏ ਹੋਣ, ਪਰ ਅਜ ਕਿਸੇ ਪਾਸਿਓਂ ਕੋਈ ਨਹੀਂ ਸੀ ਮੁੜਿਆ।

[ਅੰਮੀ—ਬੱਚੀ ਮੇਲ]

ਰਾਤ ਪਹਿਰ ਬੀਤ ਚੁਕੀ ਹੈ, ਚੰਦ੍ਰਮਾਂ ਦੀ ਚਾਂਦਨੀ ਛਟਕ ਰਹੀ ਹੈ, ਜਿਨ੍ਹਾਂ ਪਾਣੀਆਂ ਤੇ ਪੈ ਰਹੀ ਹੈ ਉਹ ਚਾਨਣੇ ਦੇ ਆਸਰੇ ਚੰਦ ਦਾ ਦਰਸ਼ਨ ਕਰ ਰਹੇ ਖਿੜ ਖਿੜ ਹੱਸ ਰਹੇ ਹਨ, ਜਿਨ੍ਹਾਂ ਰੇਤਿਆਂ ਤੇ ਪੈ ਰਹੀ ਹੈ, ਉਨ੍ਹਾਂ ਦੇ ਚਮਕਦੇ ਕਿਣਕੇ ਚੰਦ ਵਲ ਨਜ਼ਰ ਲਾਈ ਹੁਲਾਰਿਆਂ ਵਿਚ ਨੈਣ ਝਮਕ ਪਾ ਰਹੇ ਹਨ। ਕੁਦਰਤ ਅਡੋਲ ਹੈ, ਸਾਰੇ ਸੁੱਤੇ ਪਏ ਹਨ, ਤਾਰੇ ਸੁੱਤਿਆਂ ਨੈਣਾਂ ਨੂੰ ਵੇਖ ਵੇਖ ਸੈਨਤਾਂ ਮਾਰਦੇ ਹਨ, ਪਰ ਸੁੱਤੇ ਨੈਣ ਸੁੱਤੇ ਹੀ ਪਏ ਹਨ. ਕੁਛ ਸਾਰ ਨਹੀਂ ਨੇ ਕਿ ਅਰਸ਼ਾਂ ਤੋਂ ਕੌਣ ਨੂਰ ਵਰਸਾ ਰਹੇ ਹਨ।

ਬਸੰਤ ਕੌਰ ਦੇ ਘਰ ਮਲਕੜੇ ਬੂਹਾ ਖੜਕਿਆ। ਸਿੰਘ ਜੀ ਤਾਂ ਸੌਂ ਗਏ ਸਨ, ਪਰ ਬੀਬੀ ਜੀ ਅਜੇ ਜਾਗ ਰਹੇ ਸੀ, ਦੀਵਾ ਟਿਮ ਟਿਮ ਕਰ ਰਿਹਾ ਸੀ, ਬੀਬੀ ਆਪਣੇ ਬਿਸਤਰੇ ਤੇ ਲੇਟੀ ਝਰੋਖਿਆਂ ਵਿਚੋਂ ਆ ਰਹੇ ਚੰਦ ਤੇ ਤੱਕ ਰਹੇ ਤਾਰਿਆਂ ਨਾਲ ਗੱਲਾਂ ਕਰ ਰਹੀ ਸੀ। ਆਵਾਜ਼ ਸੁਣਕੇ ਚੁਬਾਰੇ ਵਿਚੋਂ ਸਹਿਜੇ ਬੋਲੀ:— ਭਾਈਆ ਜੀ ! ਕੌਣ ਹੈ ?

ਆਵਾਜ਼—ਲਿਟਾਂ ਵਾਲੇ।

ਆਵਾਜ਼ ਪਛਾਣ ਕੇ ਬੀਬੀ ਛੇਤੀ ਛੇਤੀ ਹੇਠਾਂ ਉਤਰੀ, ਸਹਿਜੇ ਹੋੜਾ ਭੁਆਇਆ, ਜੰਦਾ ਖੋਲ੍ਹਿਆ, ਕੁੰਡਾ ਖੋਲਿਆ, ਆਖਿਆ: 'ਜੀਉ ਆਇਆਂ ਨੂੰ'। ਪਰ ਇਸ ਛਿਨ ਚੇਤਾ ਆ ਗਿਆ ਕਿ ਚੁਬਾਰੇ ਵਿਚ ਬੈਠਣ ਨੂੰ ਥਾਂ ਨਹੀਂ, ਮੈਂ ਛੇਤੀ ਜਾ ਕੇ ਥਾਂ ਬਣਾਵਾਂ। "ਕੁੰਡਾ ਮਾਰ ਆਇਆ ਜੇ' ਕਹਿੰਦੀ ਉਤਾਵਲੀ ਉਤਾਵਲੀ ਬਸੰਤ ਉੱਤੇ ਚਲੀ ਗਈ, ਮੰਜਾ ਆਪਣਾ ਚਾਇਆ, ਪੀੜ੍ਹੀ ਸੰਤਾਂ ਵਾਸਤੇ ਡਾਹੀ ਤੇ ਜ਼ਰਾ ਵਿੱਥ ਤੇ ਸਫ ਵਿਛਾ ਕੇ ਬੈਠ ਗਈ, ਤੇ ਸੋਚਣ ਲੱਗ ਪਈ, 'ਸੁਖ ਹੋਵੇ ਸੰਤ ਐਸ ਵੇਲੇ ਆਏ ਹਨ ? ਖ਼ਬਰ ਸੁਖ ਦੀ ਸੋ ਲਿਆਏ ਹੋਣ ? ਖ਼ਬਰੇ ਮੇਰੇ ਦਿਲ ਅਣਹੋਣੀਆਂ ਆਸਾਂ ਦੇ ਜੋ ਸੱਪ ਜਗਾ ਗਏ ਹਨ, ਨਿਰਾਸਾ ਦੀ ਸਲਿਆਕੇ ਉਨ੍ਹਾਂ ਦੇ ਫੁਕਾਰੇ ਠੰਢੇ ਕਰਨ ਆਏ ਹਨ'। ਇਸ ਪ੍ਰਕਾਰ ਦੇ ਖਿਆਲ ਬਿਜਲੀ ਦੇ ਵੇਗ ਵਾਂਗੂੰ ਸਿਰ ਵਿਚੋਂ ਲੰਘਦੇ ਹਨ ਕਿ ਇਨ੍ਹਾਂ ਨੂੰ ਪਉੜੀਆਂ ਵਿਚੋਂ ਚੜ੍ਹਨ ਦੀ ਆਵਾਜ਼ ਆਈ, ਪਰ ਕਦਮ ਹਉਲੇ ਹਨ, ਪੈਖੜ ਦੀ ਆਵਾਜ਼ ਮੱਧਮ ਹੈ। 'ਰਾਤ ਹੋਣ ਕਰਕੇ ਸੰਤ ਜਾਣਕੇ ਹਉਲੇ ਕਦਮ ਸੁਟਦੇ ਹੋਣਗੇ, ਜੋ ਗਵਾਂਢੀ ਨਾ ਕੋਈ ਜਾਗੇ' ਸੋਚਦੀ ਸੋਚਦੀ ਬਸੰਤ ਕੌਰ ਦੇ ਦਿਮਾਗ ਅੱਗੋਂ ਇਕ-ਦਮ ਸਾਰੇ ਵਿਛੋੜੇ ਦਾ ਬੀਤਿਆ ਨਕਸ਼ਾ ਲੰਘਿਆ, ਨੈਣ ਭਰ ਆਏ ਤੇ ਲੂੰ ਕੰਡੇ ਹੋ ਗਏ। 'ਹਾਇ ! ਸਤਵੰਤ' ਦਾ ਸੰਕਲਪ ਚੀਰਦਾ ਚੀਰਦਾ ਕਲੇਜੇ ਵਿਚੋਂ ਲੰਘਿਆ। ਇੰਨੇ ਨੂੰ ਆ ਗਏ ਭਗਤੇ ਚੋਲੇ ਵਾਲੇ, ਅੰਦਰ ਲੰਘ ਮਾਂ ਦੇ ਡੁਬਡਬਾਏ ਨੈਣਾਂ ਨੇ ਵੜਦੇ ਤੱਕੇ, ਪਰ ਚੋਲੇ ਵਾਲੇ ਪੀਹੜੀ ਤੇ ਨਹੀਂ ਬੈਠੇ ਘੜੰਮ ਬਸੰਤ ਦੀ ਗੋਦ ਵਿਚ ਤੇ ਗਲਵੱਕੜੀ ਪੈ ਗਈ। ਇਕ ਛਿਨ ਦੇ ਬੀ ਕਿੰਨੇ ਹੀ ਨਿੱਕੇ ਹਿੱਸੇ ਵਿਚ, ਜਿੰਨੇ ਚਿਰ ਵਿਚ ਕਿ ਬੀਬੀ ਤ੍ਰਬ੍ਹਕੀ ਕਿ ਹੈਂ, ਸੰਤ ਕੀ ਆਖ ਤੇ ਮੇਰੀ ਗੋਦੀ ਵਿਚ ਬੈਠਣਾ ਕੀ ਆਖ' ? ਹਾਂ ਉਸ ਤੋਂ ਬੀ ਤ੍ਰਿਖੇ ਵੇਗ ਨਾਲ ਝੋਲੀ ਬੈਠੀ ਸੂਰਤ ਦੀ ਆਵਾਜ਼ ਆਈ "ਅੰਮੀ" ਤੇ ਗਲਵੱਕੜੀ ਪੈ ਗਈ, ਹੋਰ ਤ੍ਰਿਖੀ। ਗਲਵੱਕੜੀ ਹੋ ਗਈ ਚੰਬੜ, ਕਰੜੀ ਬੇਤਰਸ ਚੰਬੜ, ਘੁੱਟਕੇ ਘੁੱਟੀ ਰਹਿ ਜਾਣ ਵਾਲੀ ਚੰਬੜ। ਡਾਢੇ ਹੀ ਤ੍ਰਿੱਖੇ ਨੱਸੇ ਜਾਂਦੇ ਸਮੇਂ ਦੇ ਡਾਢੇ ਨਿੱਕੇ ਚਿਰ ਵਿਚ ਮਾਂ ਦਾ ਤੜਫਦਾ ਰਿਦਾ ਉਸ ਮਿੱਠੀ ਛੁਹ ਅਰ ਉਸ ਮਮਤਾ ਭਰੀ ਆਵਾਜ਼ ਨੂੰ ਸਿਆਣ ਗਿਆ ਤੇ ਸਿਆਣਦੇ ਸਾਰ ਆ ਮੁਹਾਰੇ ਮਾਂ ਦੀਆਂ ਬੱਚੀ ਦੇ ਦੁਆਲੇ ਕਲਾਈਆਂ ਚੰਬੜ ਗਈਆਂ. ਸਿਰ ਨੂੰ ਇਕ ਬੇਸੁਧੀ ਛਾ ਗਈ। ਚੌਹਾਂ ਹੀ ਕਲਾਈਆਂ ਦੀ ਘੁੱਟ ਅਸਹਿ ਚੰਬੜ ਹੈ। ਹਾਇ ਪਿਆਰ! ਤੇਰੀਆਂ ਪੀੜਾਂ ਹਰਿ ਲੈਣ ਵਾਲੀਆਂ ਅਦਾਵਾ ! ਵਾਹਵਾ ! ਉਸ ਡਾਢੀ ਘੁੱਟ ਵਿਚ ਦੁਹਾਂ ਨੂੰ ਹੋਸ਼ ਹੀ ਨਹੀਂ। ਜੁਸੇ ਤੋਂ ਵੱਧ ਚੰਬੜ ਹਨ, ਘੁਟੀਜ ਹਨ. ਪਰ ਘੁੱਟ ਦੀ ਪੀੜ ਨਹੀਂ ਪਈ, ਹਾਂ ਜੁੱਸੇ ਘੁਟੀਜੇ ਹਨ ਕਿ ਨੇੜੇ ਤੋਂ ਨੇੜੇ ਹੋ ਜਾਣ। ਪਰ ਇਸ ਤੋਂ ਵੱਧ ਹੋਰ ਨੇੜੇ ਕੀ ਹੋਣ ? ਨੇੜੇ ਤੋਂ ਨੇੜੇ ਤਾਂ ਮਨ ਹੁੰਦੇ ਹਨ, ਸੋ ਹੁਣ ਉਹ ਬੀ ਹੋ ਗਏ ਹਨ, ਨੇੜੇ ਤੋਂ ਨੇੜੇ, ਆਪੋ ਵਿਚ ਘੁਲ ਮਿਲ ਲੀਨ ਹੋ ਗਏ ਹਨ। ਮਨ ਵਿਚ ਮਨ,—ਪ੍ਰੇਮ ਦੀ ਪਿਘਲਾਹਟ ਤੇ ਮਮਤਾ ਦੀ ਧਾਹ ਵੱਜਵੀਂ ਖਿੱਚ ਨਾਲ—ਹਾਂ ਆਪੋ ਵਿਚ ਮਨ ਗੁੰਮ ਹੋ ਗਏ ਹਨ, ਜਾਂ ਆਖੋ ਬੇਸੁਧ ਹੋ ਗਏ ਹਨ, ਬੇਸਰਤ ਹਨ। ਪਰ ਵੇਖੋ ਸੁਰਤ ਤਾਂ ਸੁਰਤ ਵਿਚ ਰਲ ਮਿਲ ਗਈ ਹੈ, ਸਰਤ ਸੁਰਤ ਵਿਚ ਪ੍ਰੋ ਹੋ ਗਈ ਹੈ, ਸੁਰਤਾਂ ਬੇਸੁਰਤ ਕਿਉਂ ਹਨ ? ਸੁਰਤ ਸੁਰਤ ਵਿਚ ਰਲਕੇ ਮਗਨਾਂਨੰਦ ਹੋ ਰਹੀ ਹੈ। ਉਹ ਜਤਨ, ਜੋ ਜੁੱਸਿਆਂ ਨੇ ਇਕ ਹੋਣ ਦਾ ਕੀਤਾਂ ਹੈ, ਉਹ ਮਨਾਂ ਦੇ ਇਕ ਹੋ ਜਾਣ ਵਿਚ ਆਪਣੇ ਮਨੋਰਥ ਦੇ ਕਮਾਲ ਨੂੰ ਅੱਪੜ ਗਿਆ ਹੈ। ਮਨ ਮਨ ਵਿਚ ਲੀਨ ਹੈ, ਚਿਤ ਚਿਤ ਵਿਚ ਸਮਾ ਰਿਹਾ ਹੈ, ਰੰਗ ਲੱਗ ਰਿਹਾ ਹੈ, ਰੰਗ ਨੇ ਦੋ ਰੰਗ ਇਕ ਰੰਗ ਕੀਤੇ ਹਨ। ਰੰਗ ਘਨਾ ਹੋ ਰਿਹਾ ਹੈ, ਮਾਂ ਧੀ, ਪ੍ਰੇਮ' ਵਿਚ ਧੀ 'ਮਾਂ ਪ੍ਰੇਮ' ਵਿਚ ਗੁੰਮ ਹਨ। ਗੁੰਮ ਰਹੋ, ਜੀਉ ਜੀ ਗੁੰਮ ਰਹੋ। ਪ੍ਰੇਮੀਓ ! ਇਹੋ ਹੀ ਵੇਲਾ ਜੇ, ਇਹੋ ਛਿਨ ਹੈ ਕਿ ਜਿਸ ਨੂੰ ਦੇਵ ਲੋਚਦੇ ਹਨ, ਇਹੋ 'ਪਯਾਰ-ਸੰਗਮ' ਹੈ ਜਿਸ ਵਿਚ ਵਿੱਥਾਂ ਵਾਲੇ ਵਿੱਥਾਂ ਮੇਟਕੇ ਆਪੋ ਵਿਚ ਗੁੰਮਦੇ ਹਨ।

ਭਾਗ ਹੋਣ ਤਾਂ ਗੁੰਮਿਆਂ ਆਪਾ ਕਿਸੇ ਹੋਰ ਉਚੇਰੀ ਚੋਟੀ

ਤੇ ਜਾ ਲੱਭਦਾ ਹੈ। ਹਾਂ, ਮਾਂ ਧੀ, ਹਾਂ, ਬੇਟੀ ਅੰਮੀ, ਗੁੰਮ ਹੋਈਆਂ ਰਹੋ । ਜਦ ਤਕ ਸਮਾਂ ਆਗਯਾ ਦੇਵੇ ਆਪੋਂ ਵਿਚ ਮਿਲੀਆਂ ਆਪੇ ਵਿਚ ਗੁੰਮ ਰਹਿਣਾ।

ਹਾਂ, ਇਸ 'ਆਪਾ ਘੁਲ ਮਿਲ' ਸਮਾਧੀ ਵਿਚ ਇਸ ਆਪੇ ਦੇ ਆਪੇ ਤੋਂ ਭੁੱਲ ਆਪਿਆ ਵਿਚ ਸਮਾਈ ਪਾਉਣ ਵਾਲੀ ਸਮਾਧੀ ਨੇ ਪਰਤਾ ਖਾਧਾ ਲੰਮੇ ਲੰਮੇ ਸਾਹ ਆਏ, ਮਾਂ ਦਾ ਹੱਥ ਪਿੱਠ ਤੇ ਫਿਰਨ ਲੱਗਾ।

ਪਹਿਲੀ ਆਵਾਜ਼ ਆਈ— ਸਤਵੰਤ!

ਦੂਜੀ ਆਵਾਜ਼ ਆਈ— ਅੰਮੀ, ਜੀਓ ਅੰਮੀ!

ਪਰ ਹੁਣ ਫੇਰ ਬੇ-ਸੁਧੀ ਦੀ ਲਹਿਰ ਜਿਹੀ ਛਾਂਦੀ ਜਾਂਦੀ ਹੈ, ਮੁੜ ਮੁੜ ਸਿਰ ਵਿਚ ਵੱਜਦੀ ਹੈ, ਪਰ ਘੱਟ ਵਜਦੀ ਹੈ, ਮੁੜ ਮੁੜ ਵੱਜਦੀ ਢਿੱਲੀ ਹੁੰਦੀ ਜਾਂਦੀ ਹੈ, ਪਿੱਠ ਤੇ ਹੱਥ ਫਿਰਦੇ ਹਨ, ਮੱਥਾ ਚੁੰਮੀਦਾ ਹੈ ਤੇ ਹੋਸ਼ ਕੰਮ ਕਰਦੀ ਹੈ। ਹੁਣ ਮਾਂ ਵੇਖਦੀ ਹੈ ਬੱਚੀ ਦਾ ਮੁਖੜਾ ਫੇਰ ਗੱਲ ਲਾ ਲੈਂਦੀ ਹੈ। ਐਉਂ ਮਿਲਦਿਆਂ ਹੁਣ ਸੰਸੇ ਹੁਰੀਂ ਆ ਗਏ,— ਹੈਂ! ਇਹ ਸਤਵੰਤ ਹੈ ਕਿ ਸਤਵੰਤ ਦਾ ਸੁਪਨਾ? ਨੈਣ ਤਾਂ ਉਸ ਪਿਆਰ ਨਸ਼ੇ ਵਿਚ ਮਿਟ ਮਿਟ ਜਾਂਦੇ ਹਨ, ਖੁੱਲ੍ਹਦੇ ਹਨ, ਦੇਖਦੇ ਹਨ, ਪਰ ਮਨ ਕਹਿੰਦਾ ਹੈ— ਸੁਪਨਾ ਹੈ, ਕਈ ਵੇਰ ਆਇਆ। ਫੇਰ ਧੀ ਨੂੰ ਘੁੱਟ ਲੈਂਦੀ ਹੈ, ਜ਼ੋਰ ਦੀ ਘੁੱਟਦੀ ਹੈ, ਤਕੜਾ ਜੱਫਾ ਮਾਰਦੀ ਹੈ, ਮਤੇ ਅੱਜ ਬੀ ਇਹ ਸੁਪਨਾ ਹੀ ਨਾ ਹੋ ਜਾਵੇ।

ਫੇਰ ਪੁੱਛਦੀ ਹੈ— ਸਤਵੰਤ ਤੂੰ ਹੈਂ?

ਧੀ— ਅੰਮੀ ਜੀ!

ਮਾਂ— ਸਚ ਮੁੱਚ?

ਧੀ— ਅੰਮੀ ਜੀ

ਮਾਂ— ਤੂੰ ਸੁਪਨਾ ਨਹੀਂ?

ਧੀ ਘੁੱਟ ਕੇ ਜੱਫਾ ਮਾਰਦੀ ਹੈ, ਉਸ ਮਾਂ ਦੀ ਛਾਤੀ ਨਾਲ ਸਿਰ ਸਹਿਲਾ ਸਹਿਲਾ ਕੇ ਲਾਉਂਦੀ ਹੈ, ਊਂ ਊਂ ਕਰਦੀ ਹੈ, ਕਹਿੰਦੀ ਹੈ, ਅੰਮੀ ਮੈਂ ਹਾਂ, ਪਰ ਹਾਇ! ਸੁਪਨਿਆਂ ਹੱਥੋਂ ਕਈ ਵੇਰ ਛਲੀ ਜਾ ਚੁਕੀ ਮਾਂ ਬਾਹਾਂ ਘੁੱਟ ਘੁੱਟ ਵੇਖਦੀ ਹੈ, ਪਿੱਠ ਤੇ ਚੂੰਢੀ ਭਰਦੀ ਹੈ, ਸਿਰ ਤੇ ਕੇਸ ਟਟੋਲਦੀ ਹੈ, ਫੇਰ ਕੰਡ ਨੂੰ ਹੱਥ ਨਾਲ ਦੱਬਕੇ ਛਾਤੀ ਨਾਲ ਘੁੱਟਦੀ ਹੈ, ਆਪਣੇ ਹੱਥ ਨੂੰ ਚੱਕ ਮਾਰਕੇ ਚੀਸ ਪ੍ਰਤੀਤ ਕਰਦੀ ਹੈ, ਹਾਂ ਅੱਜ ਸੁਪਨਾ ਨਹੀਂ ਹੈ। ਹੁਣ ਹੋਰ ਹੋਸ਼ ਪਰਤਦੀ ਹੈ, ਨੈਣ ਛਮਾਂ ਛਮ ਭਰ ਆਉਂਦੇ ਹਨ, ਲੂੰ ਕੰਡੇ ਹੁੰਦੇ ਹਨ, ਅੰਦਰ ਗੁਦ-ਗੁਦੀ ਹੁੰਦੀ ਹੈ, ਆਵਾਜ਼ ਮਾਰਦੀ ਹੈ, ਕੰਠ ਭਰ ਆਉਂਦਾ ਤੇ ਗਦ ਗਦ ਹੋ ਜਾਂਦਾ ਹੈ। ਮਿੱਠੇ ਮਿੱਠੇ, ਨਿੱਘੇ ਨਿੱਘੇ ਤ੍ਰੇਲ ਵਰਗੇ ਚਮਕਦੇ ਮੋਤੀ ਸਤਵੰਤ ਦੀਆਂ ਗੱਲ੍ਹਾਂ ਤੇ ਪੈ ਰਹੇ ਹਨ। ਪਿਆਰ ਦੇ ਅੰਦਰਲੇ ਸਮੁੰਦਰ ਠਾਠਾਂ ਮਾਰਕੇ ਬਾਹਰ ਆ ਗਏ ਹਨ, ਪ੍ਰੀਤਮਾਂ ਨੂੰ ਆਪ ਧਾ ਧਾ ਕੇ ਮਿਲ ਰਹੇ ਹਨ। ਹੁਣ ਮਾਂ ਨਾ 'ਪਿਆਰ ਸਮਾਧੀ' ਵਿਚ ਹੈ, ਨਾ ਸੰਸੇ ਵਿਚ, ਕਵ ਤਾਂ ਪਿਆਰ ਦੀਆਂ ਉਮਡ ਚੜ੍ਹ ਆਈਆਂ ਕਾਂਗਾਂ ਵਿਚ ਰੜ੍ਹ ਪਈ ਹੈ, ਧੀ ਨੂੰ ਘੁੱਟਦੀ ਹੈ ਸਿਰ ਤੇ ਕੰਡ ਪੁਰ ਹੱਥ ਫੇਰਦੀ ਹੈ, ਨੈਣ ਭਰ ਭਰ ਡਲ੍ਹਦੇ ਹਨ, ਫੇਰ ਭਰਦੇ ਹਨ, ਫੇਰ ਡੁੱਲ੍ਹਦੇ ਹਨ, ਹੱਥ ਫੇਰ ਘੁੱਟਦੇ ਹਨ, ਛਾਤੀ ਨਾਲ ਧੀ ਨੂੰ ਲਾ ਲਾ ਘੁੱਟਦੇ ਰੱਜਦੇ ਨਹੀਂ। ਕੋਈ ਅਗੰਮ ਦੀ ਧੂਹ ਮਾਂ ਨੂੰ ਬਿਹਬਲ ਕਰ ਰਹੀ ਹੈ। ਹਾਂ ਮਾਂ ਉਸ ਆਪਣੇ ਹੀ ਜਿਗਰ ਦੇ ਟੁਕੜੇ ਦੀ ਛੁਹ ਪਾ ਪਾ ਕੇ 'ਛੁਹ ਰਸ' ਲੈ ਲੈ ਕੇ ਜੀਉ ਜੀਉ ਪੈ ਰਹੀ ਹੈ। ਕਲੇਜੇ ਨੂੰ ਕੁਛ ਹੁੰਦਾ ਹੈ, ਕੀ ਹੁੰਦਾ ਹੈ? ਕੌਣ ਕਹੇ? ਆ ਮਿਲੀ ਹੈ ਧੀ, ਮੇਲ ਵਿਚ ਤਾਂ ਖੁਸ਼ੀ ਲੋੜੀਏ, ਪਰ ਏਥੇ ਇਸ ਵੇਲੇ ਕੁਛ ਹੋ ਰਿਹਾ ਹੈ, ਕੀ ਹੋ ਰਿਹਾ ਹੈ? ਕੁਛ ਹੋ ਰਿਹਾ ਹੈ! ਮਾਂ ਅਪਣਾ ਸਿਰ ਚਾਉਂਦੀਂ ਹੈ, ਧੀ ਦੀ ਠੋਡੀ ਹੇਠ ਹੱਥ ਦੇਕੇ ਮੂੰਹ ਉੱਚਿਆਂ ਕਰਦੀ ਹੈ, ਵੱਸਦੇ ਅੰਝੂਆਂ ਦੇ ਸ਼ੀਸ਼ਿਆਂ ਵਿਚ, ਸਤਰੰਗੀ ਝਾਲ ਵਿਚ ਧੀ ਦਾ ਦਰਸ਼ਨ ਕਰਦੀ ਹੈ, ਮੱਥਾ ਚੁੰਮਦੀ ਹੈ, ਫੇਰ ਗਲੇ ਲਿਪਟਕੇ ਘੁੱਟ ਘੁੱਟਕੇ ਫਰਨ ਫਰਨ ਡੁੱਲ੍ਹ ਪੈਂਦੀ ਹੈ। ਮਾਂ ਦੇ ਤ੍ਰੇਲ-ਮੋਤੀ ਧੀ ਦੀਆਂ ਠੰਢੀਆਂ ਠੰਢੀਆਂ ਗੱਲ੍ਹਾਂ ਤੇ ਪੈ ਰਹੇ ਹਨ ਪਰ ਧੀ ਦੇ ਤ੍ਰੇਲ ਮੋਤੀ ਉਸ ਦੀ ਆਪਣੀ ਝੋਲੀ ਵਿਚ ਹੀ ਕਿਰਦੇ ਹਨ। ਸਤਵੰਤ! ਲਵੋਂ ਬੇਟਾ ਜੀਓ! ਇਹ ਪਿਆਰ! ਇਹੋ ਪਿਆਰ ਪੰਜ ਸੌ ਮੀਲ ਤੋਂ ਧੂ ਲਯਾਏ ਹਨ। ਇਹੋ ਪਿਆਰ ਜੱਫਰਾਂ ਨੂੰ ਖੁਸ਼ੀਆਂ ਨਾਲ ਭੁਗਵਾ ਆਏ ਹਨ। 'ਪਿਆਰ-ਛਿਨ' 'ਅੰਦਰਲੇ ਦੀ ਪ੍ਰੇਮ ਪ੍ਰਤੀਤੀ ਦੀ ਛਿਨ' ਨੂੰ ਮਾਣੋ। 'ਰਸ—ਪ੍ਰੇਮ ਪ੍ਰਤੀਤੀ', 'ਪ੍ਰੇਮ ਅਨੁਭਵ' ਪ੍ਰੇਮ ਰਸ ਲੀਨਤਾ' ਹਾਂ, ਇਹੋ ਗੁੱਝੇ ਡੂੰਘਾਣਾਂ ਦੇ ਭਾਵ ਹਨ, ਬੇਟਾ ਜੀਉ! ਇਹੋ ਤਾਂ ਜੀਵਨ ਹਨ।

ਸਮਾਂ ਪਤਾ ਨਹੀਂ ਕਿਨਾਂ ਲੰਘ ਗਿਆ, ਅੰਮੀ ਅਜੇ ਰੱਜੀ ਨਹੀਂ, ਉਸੇ ਰੰਗ ਵਿਚ ਰੱਤੀ ਹੋਈ ਧੀ ਦੀ ਛੁਹ ਤੋਂ ਪਰੇ ਨਹੀਂ ਹੁੰਦੀ। ਆਪੇ ਰਤਾ ਕੁ ਮੂੰਹ ਤੱਕਣ ਲਈ ਵਿੱਥ ਕਰਦੀ ਹੈ, ਆਪੇ ਫੇਰ ਗਲ ਨਾਲ ਘੁੱਟ ਲੈਂਦੀ ਹੈ, ਛਮ ਛਮ ਰੋ ਪੈਂਦੀ ਹੈ 'ਵਾਸਤਾਈ ਬੱਚੀਏ! ਹੁਣ ਨਾ ਸੁਪਨਾ ਹੋਵੀਂ, ਹੇ ਮੇਰੀ ਆਪਣੀ ਲਾਲੀ ਦੇ ਜੁੱਸੇ! ਹੁਣ ਨਾ ਪਰਛਾਵਾਂ ਹੋ ਜਾਵੀਂ।'

[ਗੁਰਮੁਖ ਸੰਮੇਲ]

ਦੂਜਾ ਪਹਿਰ ਵੱਜ ਗਿਆ, ਸਿੰਘ ਜੀ ਨੇ ਪਾਸਾ ਪਰਤਿਆ, ਜਾਗ ਖੁੱਲ੍ਹ ਗਈ ਚੰਦ ਦਾ ਸਾਰਾ ਚਾਨਣ ਅੰਦਰ ਪੈ ਰਿਹਾ ਸੀ, ਦੀਵਾ ਆਪੇ ਬੁਝ ਗਿਆ ਸੀ। ਸਿੰਘ ਜੀ ਨੂੰ ਕੋਈ ਬੈਠਾ ਦਿੱਸਿਆ, ਖਯਾਲ ਆਇਆ ਬਸੰਤ ਕੌਰ ਬੈਠੀ ਪਾਨ ਕਰਦੀ ਹੋਸੀ। ਪਰ ਦੂਜੀ ਛਿਨ ਬਸੰਤ ਕੌਰ ਭੁੰਞੇ ਬੈਠੀ ਦਿੱਸੀ, ਫੇਰ ਉਹਦੀ ਝੋਲੀ ਵਿਚ ਭਗਵੇ ਰੰਗ ਦਾ ਝਾਉਲਾ ਪਿਆ। ਗਹੁ ਕਰਕੇ ਤੱਕਿਆ ਤਾਂ ਠੀਕ ਭਗਵੇ ਵੇਸ ਵਾਲਾ ਕੋਈ ਬੈਠਾ ਹੈ। ਆਪ ਨੇ ਤਾਰਿਆਂ ਵਲ ਤੱਕਿਆ ਤਾਂ ਰਾਤ ਦਾ ਕੁਛ ਅੰਦਾਜ਼ਾ ਲਾਇਆ, ਫੇਰ ਘਬਰਾ ਕੇ ਓਧਰ ਤੱਕੇ, ਸੱਚ ਮੁੱਚ ਕੋਈ ਭਗਵੇ ਰੰਗ ਵਾਲਾ ਗੋਦੀ ਵਿਚ ਬੈਠਾ ਹੈ ਅਰ ਦੋਏ ਇਕ ਦੂਏ ਨੂੰ ਚੰਬੜੇ ਬੈਠੇ ਹਨ। ਅਪਣੇ ਘਰ ਕਿਸੇ ਬੱਚੇ ਦੇ ਭਗਵੇ ਕੱਪੜੇ ਨਹੀਂ, ਘਰ ਵਿਚ ਕੋਈ ਭਗਵਾ ਚਾਦਰਾ ਲੋਈ ਨਹੀਂ, ਇਹ ਕੀ ਹੈ? ਮੇਰੇ ਨੈਣ ਅਜ ਠੀਕ ਨਹੀਂ ਖੁਲ੍ਹੇ, ਅਜ ਥਕੇਵੇਂ ਕਰਕੇ ਨੀਂਦ ਗੂਹੜੀ ਪਈ ਹੈ, ਅੱਖਾਂ ਅਜੇ ਕੌੜੀਆਂ ਹਨ, ਰੱਜ ਨਹੀਂ ਸੁੱਤੀਆਂ, ਤਦੇ ਰੰਗ ਬਿਰੰਗ ਦੇਖਦੀਆਂ ਹਨ। ਪਰ ਫੇਰ ਕੁਛ ਕਮਰੇ ਵਿਚੋਂ ਸੁਆਦ ਸੁਆਦ ਆਵੇ, ਨਾਮ ਜੋ ਸਿੰਘ ਜੀ ਦੇ ਪ੍ਰਾਣਾਂ ਵਿਚ ਵੱਸਦਾ ਸੀ, ਤਿੱਖਾਂ ਟੁਰ ਰਿਹਾ ਹੈ, ਏਕੁ ਸਬਦੁ ਮੇਰੇ ਪ੍ਰਾਨਿ ਬਸਤੁ ਹੈ' ਜਿਸ

ਦੀ ਸੁਤੇ ਅਵਸਥਾ ਹੋ ਚੁਕੀ ਸੀ, ਸਿੰਘ ਆਪਣੇ ਨਾਮ ਦੇ ਪ੍ਰਵਾਹ ਵਿਚ ਸੁਆਦ ਵਧਿਆ ਦੇਖਦਾ ਹੈ। ਫੇਰ ਨੀਝ ਲਾਕੇ ਅੱਖਾਂ ਪੱਟ ਪੱਟਕੇ ਵਹੁਟੀ ਵੱਲ ਦੇਖਦਾ ਹੈ, ਕਹਿੰਦਾ ਹੈ:— ਹੈ ਤਾਂ ਭਗਵਾ ਵੇਸ ਤੇ ਮੇਰੀ ਹੀ ਪਿਆਰੀ ਦੀ ਗੋਦ ਤੇ ਇਸ ਗੋਦ ਵਿਚ ਕੋਈ ਡਾਢਾ ਮਿੱਠਾ ਪਿਆਰਾ ਨਾਮ ਦਾ ਆਲੰਬ ਆਇਆ ਹੈ, ਚਾਹੇ ਚਮਤਕਾਰ ਹੈ ਕੋਈ, ਚਾਹੇ ਸਾਮਰਤੱਖ। ਆਹ! ਦਿਲ ਨੇ ਟੋਹ ਲਾ ਲਈ, ਸੁਗੰਧਿ ਸੁੰਘ ਲਈ, 'ਕਿਤੇ ਇਹ ਵਲਿੱਖਾਂ ਚੀਰ, ਭੇਸ ਵਟਾਕੇ ਪੈਂਡੇ ਮਾਰਦੀ ਬੱਚੀ ਤਾਂ ਨਹੀਂ ਆ ਗਈ ? ਮੇਰੇ ਹੀ ਜਿਗਰ ਦਾ ਟੁਕੜਾ ਤਾਂ ਨਹੀਂ ਪਿਆਰ ਗੋਦੀ ਵਿਚ ਆ ਬੈਠਾ ? ਸਮਾਹਿਤ ਚਿਤ ਨੂੰ ਫੇਰ ਸੋਚ ਦੀ ਲੋੜ ਨਹੀਂ ਪਈ, ਬੇਵਸੇ ਅਵਾਜ਼ ਨਿਕਲੀ— 'ਸਤਵੰਤ! ਤੇ ਉਸੇ ਦਮ ਵਿਚ ਅਵਾਜ਼ ਆਈ—'ਬਾਪੂ ਜੀਓ ਓ ਓ'! ਤੇ ਅਗਲੀ ਛਿਨ ਵਿਚ ਜਿਗਰ ਦਾ ਟੁਕੜਾ ਜਿਗਰ ਨਾਲ ਜਾ ਵਜਾ। ਪਿਤਾ ਦੀ 'ਪਿਆਰ—ਗੋਦ' ਵਿਚ ਧੀਅ ਜਾ ਬੈਠੀ ਤੇ ਛਾਤੀ ਨਾਲ ਧੀ ਦਾ ਸਿਰ ਜਾ ਲੱਗਾ ਤੇ ਧੀ ਦੇ ਸਿਰ ਉਤੇ ਟਿਕ ਗਿਆ ਤੇ ਫਿਰ ਪਿਆ ਪਿਆਰਾਂ ਵਾਲਾ, ਨਾਮ ਵਾਲਾ, ਨਾਮ ਰਸੀਆ ਹੱਥ,—"ਬੇਟਾ ਜੀਉਂ, ਬੇਟਾ ਜੀਉ, !" ਉਸ ਨਾਮ ਰਸੀਆ ਜਸਨਾ ਤੋਂ ਉਚਾਰ ਹੋ ਰਿਹਾ ਹੈ। ਹਾਂ, ਉਨ੍ਹਾਂ ਰੰਗ ਰੱਤੜੇ ਨੈਣਾਂ ਤੋਂ ਕੋਈ ਕੋਈ ਤ੍ਰੇਲ ਮੋਤੀ ਕਦੇ ਕਦੇ ਕਿਰਦਾ ਹੈ. ਬੇਟਾ ਜੀਉ ਤੇ ਸੀਸ ਦੇ ਦਸਮ ਦੁਆਰ ਦੇ ਟਿਕਾਣੇ ਪੈਂਦਾ ਹੈ। ਝਰਨ ਝਰਨ ਦੇ ਝਰਨਾਟ ਬੇਟਾ ਜੀਉ ਸਰੀਰ ਵਿਚ ਹੁੰਦੀ ਹੈ। ਅੰਦਰ ਧੁਰ ਪੈਂਦੀ ਹੈ ਪਿਆਰ ਦੀ। ਹਾਂ ਨਾਲੇ ਨਾਮ ਅੰਦਰ ਝੂਮਦਾ ਦਿੱਸਦਾ ਹੈ, ਆਪਾ ਉਸਦੇ ਦੁਆਲੇ ਪਰਕਰਮਾਂ ਕਰਦਾ ਜਾਪਦਾ ਹੈ। ਪਿਤਾ ਦੇ ਪਿਆਰ ਦਾ, ਵਿਛੜ ਵਿਛੜ ਮਿਲਿਆਂ ਦਾ ਬੇਸੁਧ ਕਰ ਦੇਣ ਵਾਲਾ 'ਪਿਆਰ-ਸੁਆਦ' ਝਿੰਮ ਝਿੰਮ ਅੰਮ੍ਰਿਤ ਵੱਸਦਾ ਪੈ ਜਿਹਾ ਹੈ, ਵਿਚ ਨਾਮ ਦੀ ਮਗਨਤਾ, ਨਾਮ ਮਹਾਂ ਰਸ ਦਾ ਸੁਆਦ ਸਿੰਜਰਦਾ ਹੈ। ਸਤਵੰਤ ਨੂੰ ਬੇਹੋਸ਼ੀ ਦੇ ਦਰਜੇ ਦੀ ਮਗਨਤਾ ਹੈ. ਕਿਸੇ ਵੇਲੇ ਤ੍ਰਬਾ, ਕਿਸੇ ਵੇਲੇ ਨਾਮ ਰਸ ਦਾ ਲਹਿਰਾ, ਕਿਸੇ ਵੇਲੇ ਕਲੇਜੇ ਵਿਚ ਅਗੰਮੀ ਧਾਹ, ਖਿੱਚ, ਕਸਕ, ਪਿਆਰ ਤੇ ਨੈਣਾਂ ਦਾ ਸਾਰਾ ਹੀ ਡੱਲ੍ਹ ਪੈਣਾ। ਆਹਾ 'ਪਿਆਰ— ਰਾਮ' ਜੀਓ! ਤੇਰੇ ਸਾਗਰ ਵਾਂਗੂ ਅਨੰਤ ਤਰੰਗ। ਤੇਰੇ ਲਹਿਰੇ ਸਦਾ ਨਵੇਂ ਤੋਂ ਨਵੇਂ। ਕੌਣ ਇਨ੍ਹਾਂ ਨੂੰ ਗਿਣੇ ਤੇ ਵਰਨਣ ਕਰੇ ? ਹਾਂ, ਤੂੰ ਹੋ: ਤੂੰ ਆ, ਤੂੰ ਅੰਦਰ ਲੰਘ ਝੰਜੋਲ ਤੇ ਹਿਲੋਰੇ ਲਾ ਦੇਹ, ਜੀਵਨ ਰਮਤੇ ਛੇੜ ਦੇਹ; ਜਿਵਾ ਦੇਹ ਸਾਰੇ, ਜਿਵਾ ਦੇਹ ਜਿੰਨੇ ਹੋ ਸਕਣੀ। ਹਾਂ, ਇਸ ਵੇਲੇ ਬੇਟਾ ਜੀਓ! ਇਸ ਪਿਆਰੀ ਗੋਦੀ ਵਿਚ, ਨਾਮ ਰਸ ਰਸੀਆ ਗੋਦੀ ਵਿਚ ਕੋਈ 'ਸੁਆਦ-ਪੀਂਘਾਂ' ਵਿਚ ਬੈਠੀ ਝੂਟੇ ਲੈ ਰਹੀ ਹੈ, ਜੋ ਝੂਟੇ ਉਸ ਨੂੰ ਰਸ ਮਗਨ ਕਰ ਰਹੇ ਹਨ। ਹਾਂ ਮਦਹੋਸ਼ੀ ਹੈ, ਜਿਸ ਮਦਹੋਸ਼ੀ ਵਿਚ ਕਲੇਜਾ ਕਾਂਗਾਂ ਖਾਂਦਾ ਹੈ, ਲੀਨ ਹੁੰਦਾ ਹੈ, ਰਸ ਵਿਚ ਡੁਬਦਾ ਹੈ। ਸੁਰਤ ਕਿਤੇ ਸੁਫਰ ਤੇ ਕਿਸੇ ਉਚਾਣ ਵਿਚ ਉਡਾਰੀ ਮਾਰਦੀ ਹੈ, ਫੇਰ ਵੈਰਾਗ ਲਹਿਰੇ ਮਾਰਦਾ ਤੇ ਨੈਣ ਭਰਕੇ ਡੁੱਲ੍ਹ ਪੈਂਦੇ ਹਨ, ਫੇਰ ਕੋਈ ਨਾਮ ਰੰਗ ਦੀ ਲਹਿਰ ਆਉਂਦੀ ਹੈ, ਦਿਲ 'ਰਸ—ਮਗਨਤਾ' ਵਿਚ ਜਾਂਦਾ ਹੈ, ਫੇਰ ਆਪਾ ਝਰਨਾਟ ਖਾ ਕੇ ਬਿਰਹੁੰ ਦੇ ਤਰੰਗ ਤੇ ਮੇਲ ਦੇ ਰੰਗ ਵਿਚ ਲਹਿਰ ਖਾ ਜਾਂਦਾ ਹੈ। ਫੇਰ ਆਪਾ ਟਿਕ ਟਿਕ ਕੇ ਕਿਤੇ ਕਿਸੇ ਉੱਚੇ ਰੰਗ ਵਿਚ ਮਗਨ ਹੋ ਜਾਂਦਾ ਹੈ। ਮਾਂ ਤੱਕ ਰਹੀ ਹੈ, ਨੈਣ ਭਰ ਭਰ ਆ ਰਹੇ ਹਨ, ਕਲੇਜਾ ਠਰ ਰਿਹਾ ਹੈ, ਹੁਣ ਮਨ ਕਹਿ ਰਿਹਾ ਹੈ : 'ਸੁਪਨਾ ਨਹੀਂ ਪਰ ਪ੍ਰਤੱਖ ਹੈ'। ਫੇਰ ਤਸੱਲੀ ਕਰਨ ਲਈ ਆਪਣੇ ਆਪ ਨੂੰ ਚੂੰਢੀ ਵੱਢਕੇ ਵੇਖਦੀ ਹੈ, ਫੇਰ ਧੀ ਦੇ ਪਿੰਡੇ ਤੇ ਹੱਥ ਫੇਰ ਕੇ ਵੇਖਦੀ ਹੈ, ਉੱਠਕੇ ਟੁਰਦੀ ਹੈ, ਪਤੀ ਜੀ ਦੇ ਮੰਜੇ ਤੇ ਹੱਥ ਫੇਰਕੇ ਤੱਕਦੀ ਹੈ ਕਿ ਮੰਜਾ ਖਾਲੀ ਹੈ, ਫੇਰ ਹੇਠਾਂ ਬੈਠੇ ਵੇਖਕੇ ਉਨ੍ਹਾਂ ਦੇ ਚਰਨਾਂ ਤੇ ਹੱਥ ਲਾ ਕੇ ਦੇਖਦੀ ਹੈ, ਮਲਕੜੇ ਪ੍ਰਤੀਤ ਕਰਦੀ ਹੈ ਕਿ ਉਨ੍ਹਾਂ ਦੇ ਹੀ ਚਰਨ ਹਨ। ਪਰ ਵੇਖੋ! ਉਹ ਕਿਸੇ ਉੱਚੇ ਰੰਗ ਵਿਚ ਆਰੂੜ ਹਨ ਕਿ ਚਰਨਾਂ ਨੂੰ ਛੁਹਦਿਆਂ ਸਾਰ ਉਸ ਉੱਚੇ ਰੰਗ ਦੀ ਰਸਭਰੀ ਝਰਨਾਟ ਬਸੰਤ ਕੌਰ ਨੂੰ ਵੀ ਛਿੜਦੀ ਹੈ; ਉਹ ਅੱਗੇ ਹੀ 'ਪ੍ਰੇਮ-ਰਾਜ' ਦੇ ਪੰਘੂੜੇ ਝੂਟ ਰਹੀ ਸੀ, ਇਸ ਛਹ ਨਾਲ ਇਕ ਉੱਚੇ ਰੰਗ ਦੀ ਰਸਭਰੀ ਝਰਨਾਟ ਬਸੰਤ ਕੌਰ ਨੂੰ ਵੀ ਛਿੜਦੀ ਹੈ; ਉਹ ਅੱਗੇ ਹੀ 'ਪ੍ਰੇਮ-ਰਾਜ' ਦੇ ਪੰਘੂੜੇ ਝੂਟ ਰਹੀ ਸੀ, ਇਸ ਛਹ ਨਾਲ ਇਕ ਉੱਚੇ ਰਸ ਦੀ ਅਗੰਮੀ ਲਹਿਰ ਆਪਣੀ ਪ੍ਰਤੀਤੀ ਦੇਂਦੀ ਆ ਵੱਜੀ। ਜਾਣਦੀ ਤਾਂ ਸੀ: ਪਤੀ ਜੀ ਨਾਮ ਰਸੀਆ ਹਨ, ਕਦੇ ਕਦੇ ਉਨ੍ਹਾਂ ਦੀ ਛਹ ਵਿਚ ਇਹ ਰੰਗ ਤੱਕਿਆ ਵੀ ਸੀ, ਪਰ ਅੱਜ ਉਹ ਰਸ ਬੜੇ ਜ਼ੋਰਾਂ ਦਾ ਸੀ ਅਰ ਛਹਿਬਰਾਂ ਲਾ ਲਾ ਕੇ ਵਰਸ ਰਿਹਾ ਸੀ। ਬਸੰਤ ਕੌਰ ਉਸੇ ਤਰ੍ਹਾਂ ਪਤੀ ਚਰਨਾਂ ਨੂੰ ਛਹਦੀ ਉਸੇ ਤਰ੍ਹਾਂ ਧਰੇ ਹੱਥ ਚਰਨਾਂ ਤੇ ਧਰੀ ਰਹਿ ਗਈ, ਉਸੇ ਰੰਗ ਵਿਚ ਰੰਗ ਮਗਨ ਹੋ ਗਈ। ਆਪਣੇ ਆਪ ਦੇ ਅੰਦਰ ਨਾਮ-ਰਸ ਵਿਚ, ਹਾਂ ਦਾਤੇ ਦੇ, ਅਰਸ਼ਾਂ ਦੇ ਪਤੀ ਦੇ ਰੰਗ ਵਿਚ ਟਿਕ ਗਈ।

ਜੀਉ ਜੀ। ਇਹ ਪ੍ਰੇਮ ਮੂਰਤੀ, ਇਹ ਪਿਆਰਾਂ ਦਾ ਨਕਸ਼ਾ, ਇਹ ਸੱਚੇ ਉੱਚੇ ਗੁਰਮੁਖ ਪ੍ਰੇਮ ਦਾ ਰੰਗ, ਇਹ ਉਸ ਇਸ਼ਕ ਦੇ ਦੇਵਤੇ ਦਾ ਬੁਤ-ਖ਼ਾਨਾ, ਇਸੇ ਤਰ੍ਹਾਂ ਲੱਗਾ ਰਹੇ, ਰਸ ਰੰਗ ਦੀ ਮਿੱਠੀ ਮਿੱਠੀ ਤ੍ਰੇਲ ਪੈਂਦੀ ਰਹੇ ਨਾਮ ਦਾ ਪ੍ਰਵਾਹ ਬ੍ਰੀਕ ਬ੍ਰੀਕ ਫੁਹਾਰੇ ਵਾਂਗ ਚਲਦਾ ਰਹੇ। ਚੰਦ੍ਰਮਾਂ ਝੁਕ ਝੁਕ ਬਾਰੀਆਂ ਵਿਚੋਂ ਅੰਦਰ ਆ ਆ ਦਰਸ਼ਨ ਕਰ ਕਰ ਠਰਦਾ ਰਹੇ। ਤਾਰੇ ਲਟਕ ਲਟਕ ਕੇ ਖਿੜਕੀਆਂ ਵਿਚੋਂ ਤੱਕਦੇ ਤੱਕਦੇ ਲਡਿੱਕੀਆਂ ਨਜ਼ਰਾਂ ਪਾ ਪਾ ਇਸ ਨੂਰਨੀ ਛੁਹ ਨਾਲ ਛੁਹ ਛੁਹ ਕੇ ਚਮਕਦੇ ਡਲ੍ਹਕਦੇ ਰਹਿਣ।

—o—

## ਕਾਂਡ ਸਤਾਈਵਾਂ

ਹਾਂ, ਇਕ ਰਾਤ ਪਿੱਛੇ ਅਸਾਂ ਸਤਵੰਤ ਕੌਰ ਨੂੰ ਮਾਪਿਆਂ ਨੂੰ ਮਿਲਦੇ ਤੱਕਿਆ ਹੈ। ਪਹਿਲੋਂ ਬੂਹਾ ਖੜਕਿਆ ਸੀ ਤੇ ਬਸੰਤ ਕੌਰ ਦੇ ਪੁੱਛਣ ਤੇ ਆਵਾਜ਼ ਆਈ ਸੀ ਕਿ 'ਲਿਟਾਂ ਵਾਲੇ' ਪਰ ਉੱਪਰ ਆਈ ਸੀ ਸਤਵੰਤ ਭਗਵੇ ਭੇਸ ਵਿਚ।

ਅਸਲ ਗੱਲ ਇਹ ਸੀ ਕਿ ਪੰਜਾਬ ਵਿਚ ਜਗ੍ਹਾ ਜਗ੍ਹਾ ਮਰਹੱਟੇ ਫਿਰ ਰਹੇ ਸਨ, ਲਾਹੌਰ ਵਿਚ ਬੀ ਮਰਹੱਟੇ ਕਬਜ਼ਾ ਕਰ ਚੁਕੇ ਸਨ, ਅਟਕ ਮੁਲਤਾਨ ਤੱਕ ਕਿਲ੍ਹਿਆਂ ਤੇ ਕਬਜ਼ਾ ਰਖਦੇ ਸਨ, ਪਰ ਜਗ੍ਹਾ ਜਗ੍ਹਾ ਬਚਵੇਂ ਟਿਕਾਣੀਂ ਸਿੱਖ ਆਪਣੇ ਪੈਰ ਪੱਕੇ ਜਮਾ ਰਹੇ ਸਨ। ਭਾਵੇਂ ਇਹ ਮਰਹੱਟੇ ਸਿੱਖਾਂ ਨਾਲ ਲੜਦੇ ਬੀ ਖੁੱਲਕੇ ਨਹੀਂ ਸਨ, ਪਰ ਮੇਲ ਬੀ ਨਹੀਂ ਸੀ ਤੇ ਐਸਾ ਲਾਇਕ ਆਦਮੀ ਸਮੇਂ ਨੇ ਕੋਈ ਨਹੀਂ

ਸੀ ਦਿੱਤਾ ਜੋ ਉਸ ਵੇਲੇ ਸਿੱਖ ਤੇ ਮਰਹੱਟਾ ਤਾਕਤਾ ਦਾ ਏਕਾ ਕਰਾਕੇ ਇਕ ਮਿਲਵਾਂ ਟਾਕਰਾ ਬਦੇਸ਼ੀ ਅਫ਼ਗ਼ਾਨਾਂ ਦੇ ਲਈ ਤਿਆਰ ਕਰਵਾ ਦੇਂਦਾ। ਸਿੱਖ ਦਬਕੇ ਨਹੀਂ ਪਰ ਇਹਤਯਾਤ ਕਰਦੇ ਸਨ, ਭਾਵੇਂ ਆਦੀਨਾ ਬੇਗ ਪਾਸੋਂ ਮਾਮਲਾ ਲੈ ਆਏ ਸਨ ਤੇ ਸਰਹੱਦ ਪਰ ਬੀ ਧਾਵਾ ਕਰਕੇ ਨਜ਼ਰਾਨਾ ਲਿਆ ਸਾਨੇ, ਪਰ ਤਦ ਬੀ ਉਹ ਜਾਣਦੇ ਸਨ ਕਿ ਸਾਡੀ ਬੱਝਵੀਂ ਤਾਕਤ ਅਜੇ ਨਹੀਂ ਬਣੀ। ਉਧਰੋਂ ਅਫ਼ਗਾਨਿਸਤਾਨ ਤੋਂ ਬਹੁਤ ਸਾਰੀ ਫੌਜ ਦੇ ਟੁਰਨ ਦੀ ਅਵਾਈ ਕੰਨੀਂ ਪੈ ਰਹੀ ਸੀ। ਅਹਿਮਦਸ਼ਾਹ ਫੇਰ ਆ ਰਿਹਾ ਸੀ, ਇਸ ਕਰਕੇ ਸਿੱਖਾਂ ਨੇ ਗੁਰ-ਮਤਾ ਸੋਧਕੇ ਆਪਣੇ ਸਾਰੇ ਵਰਤਾਰੇ ਜੋ ਵਰਤਣੇ ਸਨ, ਫੈਸਲਾ ਕਰ ਲਏ ਸਨ। ਅਹਿਮਦਸ਼ਾਹ ਦੇ ਕਾਬਲੋਂ ਟੁਰਨ ਦੀ ਖ਼ਬਰ ਸੁਣਕੇ ਮਰਹੱਟੇ ਪੰਜਾਬ ਵਿਚੋਂ ਖਿਸਕਣੇ ਸ਼ੁਰੂ ਹੋਏ। ਇਸ ਦੁਚਿਤਾਈ ਵਿਚ ਕਿ ਕਿਤੇ ਮਰਹੱਟਿਆਂ ਨਾਲ ਅੜ ਭੇਟ ਨਾ ਹੋ ਜਾਏ, ਯਾ ਅਬਦਾਲੀ ਦੇ ਆਇਆਂ ਕੀ ਫੁੱਲ ਖਿੜੇ, ਸ਼ਾਹਰਾਹ ਉੱਤੇ ਵਸਦੇ ਨੱਗਰ ਖੰਨੇ ਵੱਲ ਸਤਵੰਤ ਤੇ ਅਲਾਂਬਾ ਸਿੰਘ ਦੇ ਜੱਥੇ ਨੂੰ ਖੁਲ੍ਹਮਖੁੱਲ੍ਹੇ ਟੋਰ ਦੇਣਾ ਦਾਨਾਈ ਨਹੀਂ ਸੀ। ਅਲਾਂਬਾ ਸਿੰਘ ਨਵਾਂ ਜੁਆਨ ਸੀ, ਉਸ ਨੂੰ ਕਿਸੇ ਵਧੇਰੀ ਸਲਾਮਤੀ ਵਾਲੀ ਥਾਂ ਰੱਖਕੇ ਸਿੱਖਾਂ ਦੇ ਖਖੇੜ ਬਖੇੜ ਵਾਲੇ ਜੀਵਨ ਲਈ ਤਿਆਰ ਕਰਨਾ ਮਨਾਸਬ ਸੀ, ਇਸ ਕਰਕੇ ਓਹ ਮਹਾਰਾਜਾ ਪਟਿਆਲਾ ਦੇ ਸਪੁਰਦ ਹੋਏ, ਜਿੱਥੇ ਓਹਨਾਂ ਨੂੰ ੭੨ ਜੁਆਨ ਹੋਰ ਦੇਕੇ ੧੦੦ ਦੇ ਜੱਥੇ ਦਾ ਜੱਥੇਦਾਰ ਥਾਪਿਆ ਗਿਆ ਅਰ ਓਹ ਉਥੇ ਰਤਾ ਲਾਂਭੇ ਥਾਂ ਰਹਿਕੇ ਕਮ ਕਾਜ ਸਿੱਖਣ ਲੱਗੇ। ਸਤਵੰਤ ਜੀ ਨੂੰ ਲਿਟਾਂ ਵਾਲੇ ਸੰਤਾਂ ਦੇ ਨਾਲ ਭਗਵੇ ਵੇਸ ਵਿਚ ਆਪਣੇ ਘਰ ਘੱਲਿਆ ਗਿਆ, ਜੋ ਮਿਲ ਬੀ ਆਵੇ ਤੇ ਨੱਗਰ ਵਿਚ ਪਤਾ ਵੀ ਨਾ ਲੱਗੇ। ਪਤਾ ਨਹੀਂ ਸੀ ਕਿ ਅਬਦਾਲੀ ਦੇ ਆਯਾਂ ਦੇਸ਼ ਦਾ ਕੀ ਬਣੇਗਾ ਅਰ ਖ਼ਾਸ ਖੰਨੇ ਦੀ ਤਾਂ ਤਲਾਸ਼ੀ ਹੋਣ ਦੀ ਭੀ ਆਸ ਪੱਕੀ ਸੀ। ਸੋ ਸਤਵੰਤ ਭਗਵੇ ਵੇਸ ਵਿਚ ਸੰਤਾਂ ਦੇ ਨਾਲ ਰਾਤ ਵੇਲੇ ਆਈ ਸੀ, ਬੂਹਾ ਲਿਟਾਂ ਵਾਲੇ ਸੰਤਾਂ ਨੇ ਹੀ ਆ ਖੜਕਾਇਆ ਸੀ, ਓਹਨਾਂ ਹੀ ਆਖਿਆ ਸੀ 'ਲਿਟਾਂ ਵਾਲੇ'। ਉਨ੍ਹਾਂ ਨੂੰ ਹੀ ਬਸੰਤ ਕੌਰ ਇਹ ਕਹਿ ਕੇ 'ਬੂਹਾ ਭੀੜੀ ਆਉਣਾ' ਆਪ ਓਹਨਾਂ ਲਈ ਥਾਂ ਬਨਾਇਣ ਚਬਾਰੇ ਚੜ ਗਈ ਸੀ, ਜੋ ਚੁਬਾਰਾ ਡਿਉਢੀ ਦੇ ਉੱਤੇ ਗਲੀ ਵੱਲ ਰੁੱਖ ਰੱਖਦਾ ਸੀ। ਡਿਓਢੀ ਦੇ ਅੰਦਰ ਵੜ ਕੇ ਸੰਤ ਤਾਂ ਮੰਜੀ ਡਾਹਕੇ ਉਥੇ ਹੀ ਬੈਠ ਗਏ ਤੇ ਸਤਵੰਤ, ਜੋ ਸੰਤਾਂ ਦੇ ਮਗਰ ਲਕੀ ਖੜੀ ਸੀ; ਤੇ ਮਾਂ ਦੀ ਨਜ਼ਰੇ ਨਹੀਂ ਸੀ ਪਈ ਤੇ ਸੀ ਭਗਵੇ ਵੇਸ ਵਿਚ ਮਾਂ ਦੇ ਮਗਰੇ ਮਗਰ ਉੱਪਰ ਗਈ ਸੀ, ਸੰਤ ਪ੍ਰੇਮ ਰਾਜ਼ ਦੇ ਜਾਣੂ ਸਨ, ਓਹ ਹੇਠਾਂ ਡਿਉਢੀ ਵਿਚ ਇਸ ਲਈ ਰਹੇ ਸਨ ਕਿ ਮਾਤਾ ਪਿਤਾ ਤੇ ਬਚੜੀ ਦੇ ਮਿਲਾਪ ਵੇਲੇ ਪਿਆਰ ਦੇ ਵਲਵਲਿਆਂ ਦੇ ਉਛਾਲੇ ਤੇ ਰਸਾਂ ਦੇ ਤਰੰਗਾਂ ਵੇਲੇ ਕੋਈ ਗ਼ੈਰ ਨੇੜੇ ਨਾ ਹੋਵੇ।

ਸੰਤ ਤਾਂ ਅੰਮ੍ਰਿਤ ਵੇਲੇ ਟੁਰ ਗਏ ਸਨ ਤੇ ਸਤਵੰਤ ਮਾਪਿਆਂ ਦੇ ਘਰ ੧੫ ਕੁ ਦਿਨ ਰਹੀ ਪਰ ਗੁਪਤ। ਕਿਸੇ ਨੂੰ ਗਿਰਾਂ ਵਿਚ ਪਤਾ ਨਹੀਂ ਲੱਗਾ ਕਿ ਇਨ੍ਹਾਂ ਦੀ ਕਾਕੀ ਆ ਗਈ ਹੈ, ਇਸ ਤੋਂ ਮਗਰੋਂ ਉਹ ਵੀ ਪਟਿਆਲੇ ਰਾਜ ਵਿਚ ਚਲੀ ਗਈ ਤੇ ਅਪਣੇ ਵੀਰ ਦੇ ਜੱਥੇ ਵਿਚ ਸੇਵਾ ਦੇ ਕੰਮ ਤੇ ਰਹੀ।

ਮਰਹੱਟੇ ਤਾਂ ਹੁਣ ਪੰਜਾਬ ਛੱਡਕੇ ਪਰਤ ਚੁੱਕੇ ਸਨ, ਅਬਦਾਲੀ ਦਾ ਇਹ ਹਮਲਾ ਬੇਰੋਕ ਆ ਰਿਹਾ ਸੀ। ਸਿੱਖ ਬੀ ਉਸਦੀ ਫੌਜੀ ਤਾਕਤ ਦਾ ਅੰਦਾਜ਼ਾ ਕਰਕੇ ਇਧਰ ਉਧਰ ਹੋ ਗਏ। ਓਹ ਤਾਂ ਤਾਕਤ ਬਣਾ ਰਹੇ ਸਨ ਤੇ ਐਉਂ ਲੜਦੇ ਸਨ ਕਿ ਲੜਨ ਮਾਰਨ ਪਰ ਆਪਣੀ ਤਾਕਤ ਗੁਆ ਨਾ ਲੈਣ। ਓਹ ਹਰ ਸਮੇਂ ਦੇ ਫੇਰ ਨੂੰ ਤੇ ਹਰ ਵਟਾਉ ਨੂੰ ਆਪਣੇ ਬਲ ਵਧਾਉਣ ਦਾ ਵਸੀਲਾ ਬਣਾ ਲੈਂਦੇ ਅਰ ਕਦੇ ਭੁਲੇਵੇਂ ਵਿਚ ਆ ਕੇ ਆਪਣਾ ਬਲ ਨਸ਼ਟ ਨਾ ਕਰਦੇ। ਲਾਹੌਰ ਅੱਪੜਕੇ ਅਬਦਾਲੀ ਨੇ ਖੁੱਲ੍ਹੀ ਦਰਵਾਜ਼ੀਂ ਕਬਜ਼ਾ ਕੀਤਾ, ਕਰੀਮ ਦਾਦ ਖਾਂ ਨੂੰ ਹਾਕਮ ਥਾਪ ਕੇ ਆਪ ਦਿੱਲੀ ਨੂੰ ਕੂਚ ਕੀਤਾ[1]। ਉਸਨੇ ਦੱਸਿਆ ਕਿ ਮਰਹੱਟੇ ਤਾਂ ਟੁਰ ਗਏ ਹਨ, ਪਰ ਸਿੱਖ ਤੁਰ ਨਹੀਂ ਗਏ, ਓਹ ਇਧਰ ਉਧਰ ਤਿਲਕ ਗਏ ਹਨ, ਆਪਣੇ ਕਬਜ਼ੇ ਕੀਤੇ ਥਾਉਂ ਬੀ ਨਾਲੇ ਛੱਡ ਗਏ ਹਨ। ਆਪ ਦੇ ਟੁਰ ਜਾਣ ਮਗਰੋਂ ਉਹ ਆ ਸਿਰ ਕੱਢਣਗੇ ਅਰ ਕਿਸੇ ਤੋਂ ਦਬਾਯਾਂ ਨਹੀਂ ਦਬਣਗੇ। ਮਰਹੱਟਿਆਂ ਤੋਂ ਨਹੀਂ ਦਬੇ, ਦੁਆਬੇ ਦਾ ਨਵਾਬ ਡਰਦਾ ਹੈ, ਸਰਹਿੰਦ ਤੁਹਾਡੇ ਮਗਰੋਂ ਫੇਰ ਜਾ ਪਏ ਸਨ। ਇਹ ਸੁਣ ਕੇ ਪੰਜ ਹਜ਼ਾਰ ਫੌਜ ਤੇ ਕਛ ਤੋਪਾ ਦੇ ਕੇ ਅਬਦਾਲੀ ਨੇ ਅਬਦੁਲਾ ਖਾਂ ਨੂੰ ਸਿੱਖਾਂ ਦੇ ਪਬੰਧ ਲਈ ਪੰਜਾਬ ਵਿਚ ਗਸ਼ਤ ਕਰਨ ਅਤੇ ਜਿਥੋਂ ਸਿੱਖ ਸਿਰ ਕੱਢਣ ਉਥੇ ਹੀ ਫੇਹ ਦੇਣ ਲਈ ਛੱਡਿਆ[2] ਪਰ ਸਿੱਖ ਅਞਾਣੇ ਨਹੀਂ ਸਨ ਕਿ ਆਪਣੇ ਆਪ ਨੂੰ ਇਸ ਵੇਲੇ ਤਬਾਹ ਕਰਦੇ, ਜਦ ਕਿ ਉਨ੍ਹਾਂ ਦੇ ਪੈਰ ਜੰਮ ਰਹੇ ਸਨ। ਉਨ੍ਹਾਂ ਦਾ ਜੋ ਕੁਛ ਸੀ ਆਪਣੇ ਪੈਰਾਂ ਤੇ ਸੀ। ਓਧਰੋਂ ਦਿੱਲੀ ਦੀ ਜੋ ਤਾਕਤ ਰਹੀ ਖਹੀ ਸੀ, ਉਨ੍ਹਾਂ ਦੇ ਵਿਰੁੱਧ ਸੀ ਅਫ਼ਗਾਨਿਸਤਾਨ ਦੀ ਤਾਕਤ ਵੀ ਉਨ੍ਹਾਂ ਦੇ ਵਿਰੁੱਧ ਸੀ, ਇਨ੍ਹਾਂ ਹਾਲਤਾਂ ਵਿਚ ਉਹ ਬੜਾ ਬਚਾ ਬਚਾ ਕੇ ਵਰਦੇ ਤੇ ਆਪਣੇ ਪੈਰ ਪੱਕੇ ਕਰਦੇ ਅਰ ਤਬਾਹੀ ਦੇ ਵੇਲੇ ਬਚਾਉ ਦੇ ਦਾਉ ਘਾਉ ਕਰ ਲੈਂਦੇ।

ਅਬਦੁੱਲਾ ਖਾਂ, ਜੋ ਸਿੱਖਾਂ ਲਈ ਥਾਪਿਆ ਗਿਆ, ਉਹ ਸੀ ਜੋ ਇਸ ਤੋਂ ਪਹਿਲੇ ਹਮਲੇ ਵਿਚ ਅਬਦਾਲੀ ਵਲੋਂ ਕਸ਼ਮੀਰ ਗਿਆ ਸੀ, ਜਿਸ ਨੇ ਕਸ਼ਮੀਰ ਮਗਲ ਕਬਜ਼ੇ ਤੋਂ ਸਦਾ ਲਈ ਛੁੜਾਕੇ ਪਠਾਣਾਂ ਦੇ ਕਬਜ਼ੇ ਕੀਤਾ, ਜੋ ਕਿ ਫਿਰ ਮਹਾਰਾਜਾ ਰਣਜੀਤ ਸਿੰਘ ਨੇ ਹੀ ਆ ਕੇ ਛੁਡਾਇਆ। ਕਸ਼ਮੀਰ ਦੇ ਇਤਿਹਾਸ ਵਿਚ ਇਹ ਸਮਾਂ ਬੜਾ ਹੀ ਦੁਖਦਾਈ ਬੀਤਿਆ ਹੈ।

ਅਬਦੁੱਲਾ ਖਾਂ ਪੰਜਾਬ ਵਿਚ ਫਿਰ ਨਿਕਲਿਆ, ਅਰ ਉਸ ਨੂੰ ਕਿਤੇ ਕੋਈ ਸਿੱਖ ਦਲ ਨਹੀਂ ਮਿਲਿਆ, ਗਿਰਾਵਾਂ ਸ਼ਹਿਰਾਂ ਦੇ ਰਹਿਣ ਵਾਲੇ, ਆਪਣੇ ਕਿੱਤੇ ਕਾਰ ਕਰਨ ਵਾਲੇ ਉਸ ਨਾਲ ਅੜਦੇ ਹੀ ਨਹੀਂ ਸਨ ਅਰ ਨਾ ਇਸ ਨੇ ਉਨ੍ਹਾਂ ਨੂੰ ਦੁੱਖ ਦੇਣ ਦੀ ਮੂਰਖਤਾ ਕੀਤੀ।

ਅਬਦਾਲੀ ਮੂੰਹ ਚੱਕ ਦਿੱਲੀ ਵੱਲ ਟੁਰੀ ਗਿਆ, ਸਰਹਿੰਦ ਠਹਿਰਕੇ ਅੱਗੇ ਵਧਿਆ। ਖੰਨੇ ਮੁਕਾਮ ਪਿਆ, ਸੱਚ ਮੁੱਚ ਨਗਰ ਵਿਚ ਤਲਾਸ਼ੀ ਹੋਈ ਪਰ ਪਿੰਡ ਦੇ ਹਿੰਦੂ ਮੁਸਲਮਾਨਾਂ ਸਭ ਤੋਂ ਇਹੋ ਖ਼ਬਰ ਮਿਲੀ ਕਿ ਏਥੋਂ ਦੀ ਕਾਬਲ ਨੂੰ ਫੜਕੇ ਗਈ ਬੀਬੀ ਵਾਪਸ

1. ਤਾਰੀਖੇ ਲਾਹੌਰ, ਕਨ੍ਹੱਯਾ ਲਾਲ।

2. ਖਾਲਸਾ ਤਵਾਰੀਖ।

ਨਹੀਂ ਆਈ। ਦਿੱਲੀ ਅੱਪੜ ਕੇ ਅਬਦਾਲੀ ਵਜ਼ੀਰ ਅਮੀਰ ਅਰ ਕਈ ਹੋਰ ਉਮਰਾਵਾਂ ਨੂੰ ਕਤਲ ਕਰਕੇ ਨਜੀਬ ਖਾਂ ਨੂੰ ਵਜ਼ੀਰ ਬਣਾਕੇ ਅੱਗੇ ਵਧਿਆ[1]। ਮਥਰਾ ਪੁਰ ਮਰਹੱਟਿਆਂ ਨੂੰ ਭਾਂਜ ਦੇਕੇ ਉਹ ਲੁੱਟ ਮਚਾਈ ਕਿ ਬੜੇ ਬੜੇ ਮੰਦਰਾਂ ਦੇ ਹੀਰੇ ਜ੍ਵਾਹਰਾਤ ਮਾਲ ਮਤੇ ਲੁੱਟ ਲਏ, ਅਨਗਿਣਤ ਧਨ ਦੌਲਤ ਲੈ ਸ਼ਹਿਰ ਲੁੱਟ, ਹਿੰਦੂ ਸ਼ਾਨ ਮਿੱਟੀ ਵਿਚ ਮਿਲਾ, ਇਜ਼ਤ ਸਤਿਕਾਰ ਦੇ ਸਿਰ ਮਿੱਟੀ ਪਾ ਦਿੱਲੀ ਮੁੜਿਆ[2] ਇਥੇ ਬੀ ਜੋ ਕੁਛ ਮਿਲਿਆ ਲੈ ਤ੍ਰੈ ਮਹੀਨੇ ਵਿਚ ਮਾਲਾ ਮਾਲ ਹੋ ਸਰਹਿੰਦ ਆ ਪੁੱਜਾ। ਏਥੇ ਜ਼ੈਨ ਖਾਂ ਨੂੰ ਨਵਾਬ ਥਾਪਿਓ ਸੁ[3]। ਇਸ ਵੇਲੇ ਏਥੇ ਕੋਟਲੇ ਤੇ ਰਾਇ ਕੋਟ ਦੇ ਮੁਸਲਮਾਨ ਰਾਜਪੂਤਾਂ ਨੇ ਪਟਿਆਲੇ ਦੇ ਮਹਾਰਾਜਾ ਆਲਾ ਸਿੰਘ ਦੀ ਸ਼ਿਕਾਇਤ ਕੀਤੀ। ਅਬਦਾਲੀ ਨੇ ਕੁਛ ਫੌਜ ਬਰਨਾਲੇ ਵਲ, ਜੋ ਤਦੋਂ ਪਟਿਆਲੇ ਦੀ ਰਾਜਧਾਨੀ ਸੀ, ਘੱਲ ਦਿੱਤੀ। ਇਧਰ ਤਾਂ ਮਹਾਰਾਜਾ ਨੇ ਆਪਣੀ ਸਾਰੀ ਤਾਕਤ ਜੋੜ ਕੇ ਸ਼ਹਿਰ ਦੀ ਰਾਖੀ ਦਾ ਪ੍ਰਬੰਧ ਕੀਤਾ ਤੇ ਆਈ ਫੌਜ ਦੀਆਂ ਗਿਰਾਵਾਂ ਤੋਂ ਹੀ ਸ਼ੁਰੂ ਹੋ ਗਈਆਂ ਹੱਥ ਚਲਾਕੀਆਂ ਲੁੱਟਾਂ ਮਾਰਾਂ ਦੇ ਟਾਕਰੇ ਦਾ ਪ੍ਰਬੰਧ ਕੀਤਾ, ਉਧਰ ਕੁਛ ਸਿਆਣੇ ਆਦਮੀ ਵਿਚ ਪਾ ਕੇ ਅਬਦਾਲੀ ਨਾਲ ਸੁਲਹ ਕਰ ਲਈ, ਇਥੋਂ ਤਾਈਂ ਕਿ ਅਬਦਾਲੀ ਉਨ੍ਹਾਂ ਦੀ ਰਾਜਗੀ ਦਾ ਖਿਤਾਬ ਖਿਲਅਤ ਹੋਰ ਪੱਕਿਆਂ ਕਰ ਗਿਆ[4]। ਜੋ ਮੁੱਠ ਭੇੜ ਇਸ ਵੇਲੇ ਪਠਾਣਾਂ ਨਾਲ ਸਿੱਖਾਂ ਦੀ ਹੋਈ ਉਸ ਵਿਚ ਦਿਲ ਖੋਲ੍ਹ ਕੇ ਅਲਾਂਬਾ ਸਿੰਘ ਨੇ ਜਾਨ-ਬਾਜ਼ੀ ਦਿਖਾਈ ਸੀ। ਇਹ ਲੜਾਈ ਛੇਤੀ ਮੁੱਕ ਗਈ ਸੀ। ਪਰ ਜ਼ਖਮੀਆਂ ਤੇ ਦੁਖੀਆਂ ਦੀ ਕਾਫ਼ੀ ਗਿਣਤੀ ਸਤਵੰਤ ਤੇ ਸਾਂਈਂ ਜੀ ਦੀ ਸੇਵਾ ਤੇ ਧਿਆਨ ਲਈ ਹੋ ਗਈ। ਇਨ੍ਹਾਂ ਜ਼ਖਮੀਆਂ ਵਿਚ ਕੁਛ ਦੁਰਾਨੀ ਦੇ ਆਦਮੀ ਬੀ ਸਨ ਜਿਨ੍ਹਾਂ ਦੇ ਇਲਾਜ ਦਾ ਪ੍ਰਬੰਧ ਬੀ ਇਨ੍ਹਾਂ ਬਹਾਦਰ ਸਿੱਖ ਇਸਤ੍ਰੀਆਂ ਨੇ—ਬਿਨਾ ਇਸ ਗੱਲ ਦੇ ਸੰਸੇ ਦੇ ਕਿ ਇਹ ਵੈਰੀ ਹਨ—ਆਪਣੇ ਸਿਰ ਲੈ ਲਿਆ ਸੀ। ਸੰਜੋਗਾਂ ਦੇ ਰੰਗ ਦੇਖੋ ਕਿ ਨਵਾਬ ਅਸਮਤੁੱਲਾ ਖਾਂ, ਜਿਨ੍ਹਾਂ ਦੇ ਘਰ ਸਤਵੰਤ ਗ਼ੁਲਾਮੀ ਦੀ ਹਾਲਤ ਵਿਚ ਰਹਿ ਆਈ ਸੀ—ਜੋ ਫਾਤਮਾ ਦਾ ਘਰ ਵਾਲਾ ਸੀ—ਜਿਸ ਦੀ ਅੱਗੇ ਸਤਵੰਤ ਨੇ ਕਾਬਲ ਹੁੰਦਿਆਂ ਜਾਨ ਬਚਾਈ ਸੀ, ਇਨ੍ਹਾਂ ਜ਼ਖਮੀਆਂ ਵਿਚ ਸੀ। ਸਤਵੰਤ ਨੇ ਸਿਆਣ ਲਿਆ, ਆਪ ਉਸ ਦੇ ਸਾਹਮਣੇ ਨਹੀਂ ਹੋਈ, ਸਾਂਈਂ ਜੀ ਦੇ ਸਪੁਰਦ ਕੀਤੇ ਬੀਮਾਰਾਂ ਵਿਚ ਇਹ ਬੀਮਾਰ ਰੱਖਿਆ ਗਿਆ। ਜੋ ਜ਼ਖਮੀ ਥੋੜ੍ਹੀ ਥੋੜ੍ਹੀ ਸੱਟ ਫੇਟ ਵਾਲੇ ਸਨ, ਪੱਟੀਆਂ ਬੰਨ੍ਹ ਬੰਨ੍ਹਾ ਦੋ ਚਾਰ ਦਿਨਾਂ ਵਿਚ ਸਰਹਿੰਦ ਵਿਚ ਪੁਚਾ ਦਿੱਤੇ ਗਏ। ਅਬਦਾਲੀ ਨੇ ਇਹ ਸਲੂਕ ਮਹਾਰਾਜਾ ਪਟਿਆਲੇ ਦੀ ਸਿਦਕ ਦਿਲੀ ਦਾ ਸਬੂਤ ਸਮਝਕੇ ਬੜੀ ਖੁਸ਼ੀ ਪ੍ਰਗਟ ਕੀਤੀ ਅਰ ਸਿਖਾਂ ਦੇ ਇਸ ਵਰਤਾਉ ਨੇ ਚੰਗਾ ਅਸਰ ਪੈਦਾ ਕੀਤਾ। ਜੋ ਜ਼ਖਮੀ ਬਰਨਾਲੇ ਵੈਦ ਰਾਜਾਂ ਦੇ ਇਲਾਜ ਤੇ ਸਤਵੰਤ ਵਰਗੀਆਂ ਆਪਾ ਵਾਰ ਸੇਵਕ ਸਿੰਘਣੀਆਂ ਦੀ ਸੇਵਾ ਹੇਠ ਰਾਜ਼ੀ ਹੋ ਰਹੇ ਸੀ, ਹੋ ਗਏ। ਪਰ ਨਵਾਬ ਅਸਮਤੁੱਲਾ ਖਾਂ ਦੀ ਹਾਲਤ ਖਰਾਬ ਹੋ ਗਈ। ਸਰਹਿੰਦ ਤੋਂ ਅਬਦਾਲੀ ਨੇ ਅਪਣੇ ਜੱਰਾਹ (ਨਾਈ) ਬੀ ਘੱਲੇ, ਪਰ ਉਹ ਰਾਜ਼ੀ ਨਾ ਹੋ ਸਕਿਆ, ਉਥੇ ਹੀ ਮਰ ਗਿਆ ਤੇ ਉਸਦੀ ਲੋਥ ਸਰਹਿੰਦ ਘੱਲੀ ਗਈ, ਜਿਥੇ ਉਹ ਦਫਨਾਯਾ ਗਿਆ।

ਜਿਸ ਵੇਲੇ ਵੈਦਾਂ ਨੇ ਦੱਸ ਦਿੱਤਾ ਸੀ ਕਿ ਇਹ ਹੁਣ ਜ਼ਰੂਰ ਮਰੇਗਾ ਤੇ ਕੋਈ ਦਿਨ ਦਾ ਪਰਾਹੁਣਾ ਹੈ ਤਾਂ ਸਤਵੰਤ ਇਕ ਦਿਨ ਉਸ ਨੂੰ ਮਿਲ ਹੀ ਪਈ ਤੇ ਉਸ ਦੀ ਬੋਲੀ ਵਿਚ ਇਸਨੇ ਖੁੱਲ੍ਹੇ ਬਚਨ ਬਿਲਾਸ ਕੀਤੇ। ਉਸ ਨੂੰ ਅੰਤ ਵੇਲੇ ਐਸ ਸਜਨ ਦੇ—ਜਿਸ ਨੇ ਕਦੇ ਆਪਣੀ ਜਾਨ ਹੂਲਕੇ ਉਸ ਦੀ ਜਾਨ ਬਚਾਈ ਸੀ—ਦਰਸ਼ਨ ਹੋਣੇ ਬੜੇ ਦੁਖਦਾਈ ਹੋਏ। ਸਤਵੰਤ ਨੇ ਉਸਨੂੰ ਵਾਹਿਗੁਰੂ ਦੇ ਦੇਸ਼ ਦੇ ਉਪਦੇਸ਼ ਦਿੱਤੇ ਅਰ ਰੂਹਾਨੀ ਬਾਤਾਂ ਸੁਣਾਕੇ ਠੰਢ ਪਾਈ। ਉਹ ਮਰਨ ਵੇਲੇ ਨਾਮ ਵਿਚ ਲੱਗ ਗਿਆ। ਉਸ ਦੀ ਇਹ ਬੜੀ ਇੱਛਾ ਸੀ ਕਿ ਕਿਵੇਂ ਸਤਵੰਤ ਫਾਤਮਾਂ ਨੂੰ ਮਿਲ ਪਵੇ, ਜੋ ਫਾਤਮਾਂ ਦੇ ਬਾਕੀ ਦਿਨ ਦੁਖੀ ਨਾ ਲੰਘਣ, ਪਰ ਇਹ ਹੋਣਾ ਕਠਨ ਸੀ। ਉਹ ਜਾਣਦਾ ਸੀ ਕਿ ਸਤਵੰਤ ਉਸ ਦੇਸ਼ ਨੂੰ ਕੈਦ ਸਮਝਦੀ ਹੈ ਤੇ ਫਾਤਮਾ ਨੇ ਵਤਨ ਛੱਡਕੇ ਏਥੇ ਆਉਣਾ ਨਹੀਂ, ਪਰ ਤਦ ਬੀ ਉਸਨੇ ਇਕ ਖਤ ਆਪਣੀ ਵਹੁਟੀ ਨੂੰ ਲਿਖਿਆ ਜਿਸ ਵਿਚ ਆਪਣੇ ਆਖਰੀ ਪਯਾਰ ਦੇ ਪਿਛੋਂ ਉਸ ਨੂੰ ਉਸਦੇ ਮਰਨ ਮਗਰੋਂ ਕਰਨ ਵਾਲੇ ਕੰਮ ਦੱਸੇ ਤੇ ਲਿਖਿਆ ਕਿ ਪੰਜਾਬ ਦਾ ਪ੍ਰਬੰਧ ਅਬਦਾਲੀ ਨੇ ਪੱਕਾ ਕਰ ਦਿੱਤਾ ਹੈ, ਉਮੇਦ ਨਹੀਂ ਕਿ ਪਠਾਣ ਰਾਜ ਹੁਣ ਏਥੋਂ ਹਿੱਲ ਸਕੇ, ਸੋ ਅਮਨ ਹੈ ਅਰ ਉਸ ਦਾ ਚਿਤ ਜੇ ਸਤਵੰਤ ਨੂੰ ਮਿਲੇ ਬਿਨਾਂ ਸੁਖੀ ਨਾ ਰਹਿ ਸਕੇ ਤਾਂ ਹਿੰਦ ਵਿਚ ਆ ਜਾਵੇ ਤੇ ਸਰਹਿੰਦ ਵਾਲੇ ਪੀਰਾਂ[5] ਦੇ ਡੇਰੇ ਆ ਕੇ ਠਹਿਰੇ ਅਰ ਏਥ ਪ੍ਰਬੰਧ ਕਰਕੇ ਬੀਬੀ ਨੂੰ ਮਿਲ ਲਵੇ। ਇਹ ਚਿੱਠੀ ਉਸਨੇ ਬੀਬੀ ਦੇ ਹੱਥ ਦਿੱਤੀ ਤੇ ਆਪ ਉਸ ਦੇ ਅਗਲੇ ਤੇ ਹੁਣ ਦੇ ਸ਼ੁਕਰੀਏ ਕਰਦਾ ਜਗਤ ਤੋਂ ਟੁਰ ਗਿਆ। ਅਸਮਤੁੱਲਾ ਖਾਂ ਮਰਨ ਤੋਂ ਪਹਿਲੇ ਇਕ ਹੋਰ ਖਤ ਅਬਦਾਲੀ ਵਲ ਘਲ ਗਿਆ ਜਿਸ ਵਿਚ ਉਸ ਨੇ ਆਪਣੀ ਸਿੱਖਾਂ ਵਿਚ ਹੋਈ ਖਿਦਮਤ, ਸਿੱਖਾਂ ਦੇ ਨੇਕ ਸਲੂਕ ਤੇ ਇਨ੍ਹਾਂ ਦੇ ਫਕੀਰੀ ਅਰ ਪਿਆਰ ਭਰੇ ਜੀਵਨ ਦਾ ਜ਼ਿਕਰ ਕੀਤਾ ਤੇ ਬਿਨੈ ਕੀਤੀ ਕਿ ਇਨ੍ਹਾਂ ਨਾਲ ਸੁਲਹ ਕੀਤੀ ਜਾਵੇ ਇਹ ਇਕ ਅੱਲਾ ਦੇ ਮੰਨਣ ਵਾਲੇ ਹਨ, ਨਾ ਕਾਫ਼ਰ ਹਨ ਨਾ ਮੁਸ਼ਰਿਕ, ਇਨ੍ਹਾਂ ਬਾਬਤ ਆਪ ਤਕ ਗ਼ਲਤ ਖ਼ਬਰਾਂ ਅੱਪੜਦੀਆਂ ਹਨ ਤੇ ਕਿਸੇ ਵੇਲੇ ਫਕੀਰਾਂ ਤੇ ਜ਼ੁਲਮ ਹੋ ਜਾਂਦੇ ਹਨ। ਚੰਗਾ ਹੈ ਕਿ ਮੁਸਲਮਾਨਾਂ ਤੇ ਸਿੱਖਾਂ ਦਾ ਵਿਰੋਧ ਕਦੇ ਨਾ ਹੋਵੇ, ਜਿਵੇਂ ਕਿਵੇਂ ਹੋ ਸਕੇ ਇਨ੍ਹਾਂ ਨਾਲ ਮੇਲ ਕਰਕੇ ਸਦਾ ਦੀ ਸੁਲਹ ਕਰ ਲਈ ਜਾਵੇ, ਪਰ ਅਹਿਮਦ ਸ਼ਾਹ ਤਾਂ ਪਠਾਣੀ ਰਾਜ ਦੇ ਬੰਨ੍ਹਣ ਦੇ ਫਿਕਰ ਵਿਚ ਸੀ, ਉਸ ਨੇ ਤਾਂ ਸਿੱਖ ਇਸ ਲੋਭ ਦੇ ਲਈ ਮਾਰਨੇ ਸਨ ਕਿ ਓਸ ਦੇ ਰਾਹ ਵਿਚ ਰੋੜਾ ਸਨ।

ਅਹਿਮਦ ਸ਼ਾਹ ਨੇ ਹੁਣ ਲਾਹੌਰ ਨੂੰ ਕੂਚ ਕੀਤਾ, ਪਰ ਸਤਲੁਜ ਪਾਰ ਅੱਪੜਦੇ ਹੀ ਉਸ ਦੇ ਲੁੱਟ ਦੇ ਮਾਲ ਉਤੇ ਕਦੇ ਕਦੇ ਰਾਤੀਂ ਛਾਪੇ ਪੈਣੇ ਸ਼ੁਰੂ ਹੋ ਗਏ। ਸਿੱਖ ਸਵਾਰਾਂ ਦੇ ਜੱਥੇ ਜੰਗਲਾਂ ਵਿਚੋਂ ਅਧੀ

1. ਝਕਾਉਲਾ।
2. ਦੌਲਤੇ ਦੁੱਰਾਨੀਆਂ।
3. ਉਮਦਾ—ਤੁ—ਤ੍ਵਾਰੀਖ।
4. ਮਹਾਰਾਜਾ ਆਲਾ ਸਿੰਘ, ਕ੍ਰਿਤ ਭਾਈ ਕਰਮ ਸਿੰਘ ਜੀ।

5 ਅਫ਼ਗਾਨਿਸਤਾਨ ਦੇ ਕਈ ਅਮੀਰਾਂ ਦੇ ਖ਼ਾਨਦਾਨੀ ਪੀਰ ਏਥੇ ਹੁੰਦੇ ਸਨ

ਰਾਤ ਨਿਕਲਦੇ ਤੇ ਆਪਣੇ ਦੇਸ਼ ਦੇ ਲੁਟੇ ਹੋਏ ਬਦੇਸ਼ ਨੂੰ ਚਲੇ ਜਾ ਰਹੇ ਮਾਲ ਤੇ ਹਮਲਾ ਕਰਕੇ, ਜਿੰਨਾਂ ਬਣ ਪਵੇ ਲੁੱਟ ਕੇ ਖੋਹਕੇ ਨਿਕਲ ਜਾਂਦੇ, ਦਿਨ ਹੁੰਦੇ ਤੱਕ ਓਹ ਜੰਗਲਾਂ ਬਨਾਂ ਵਿਚ ਲੁਕ ਜਾਂਦੇ। ਉਨ੍ਹਾਂ ਨੂੰ ਲੱਭਣਾਂ ਤੇ ਫੜਨਾ ਕਠਨ ਸੀ। ਇਸ ਤਰ੍ਹਾਂ ਦੇ ਹਥ ਲਏ ਮਾਲ ਤੋਂ ਸਿੱਖ ਸ਼ਸਤ੍ਰ, ਘੋੜੇ ਤੇ ਜੰਗੀ ਸਾਮਾਨ ਬਣਾਉਂਦੇ, ਇਥੋਂ ਤਾਂਈਂ ਕਿ ਹੁਣ ਆਪਣੀਆਂ ਤੋਪਾਂ ਬੀ ਢਾਲਣ ਲੱਗ ਪਏ ਸਨ। ਪਾਤਸ਼ਾਹ ਵਲੋਂ ਬਲੰਦ ਖ਼ਾਂ ਪੰਜ ਹਜ਼ਾਰ ਫੌਜ ਦੇ ਹੁਕਮ ਉਤੇ ਸਿੱਖਾਂ ਦੇ ਫੜਨ ਵਾਸਤੇ ਥਾਪਿਆ ਗਿਆ, ਪਰ ਉਸ ਨੂੰ ਕੋਈ ਜਥਾ ਹੱਥ ਨਾ ਆਇਆ। ਅਧੀਰ ਵਿਚ ਉਸਨੇ ਆਪਣੀ ਅਬਰੋ ਰੱਖਣ ਖਾਤਰ ਨਾ ਲੜਨ ਵਾਲੇ ਕਈ ਸਿੱਖ ਮਾਰੇ। ਕਈ ਗਿਰਾਂ ਲੁੱਟੇ ਤੇ ਕਈ ਕਿਰਤੀ ਤੇ ਜ਼ਿਮੀਦਾਰ ਸਿੱਖ ਫੜੇ, ਨਾਲ ਪੰਜ ਦਸ ਆਗੂ ਬੀ ਉਸ ਦੇ ਹੱਥ ਆ ਗਏ ਜੋ ਉਸ ਨੇ ਸਰਗਨੇ ਦੱਸ ਕੇ ਲਾਹੌਰ ਆ ਅਬਦਾਲੀ ਦੇ ਪੇਸ਼ ਕੀਤੇ, ਜਿਨ੍ਹਾਂ ਵਿਚ ਇਹ ਨਾਮ ਇਤਿਹਾਸ ਵਿਚ ਯਾਦ ਰਹਿ ਗਏ ਹਨ :—ਰਾਵਨ ਸਿੰਘ, ਕੇਹਰ ਸਿੰਘ, ਬਾਘੜ ਸਿੰਘ, ਹਾਠੋ ਸਿੰਘ ਤੇ ਗਿਰਝਾ ਸਿੰਘ। ਅਬਦਾਲੀ ਇਨ੍ਹਾਂ ਦੇ ਕੱਦ, ਗੁੰਡੀਲ ਸ਼ਕਲਾਂ, ਅਡੋਲ ਤੇ ਨਿਰਭੈ ਤੌਰ ਵੇਖਕੇ ਹੈਰਾਨ ਹੋ ਪੁੱਛਣ ਲੱਗਾ :—ਤੁਸੀਂ ਕੌਣ ਲੋਕ ਹੋ ? ਹਾਠੋ ਸਿੰਘ ਨੇ ਜਵਾਬ ਦਿਤਾ ਕਿ ਅਸੀਂ ਸਿੰਘ ਹਾਂ।

ਅਬਦਾਲੀ—ਸਿੰਘ ਕੀ ਹੁੰਦਾ ਹੈ ?

ਹਾਠੋ ਸਿੰਘ—ਸ਼ੇਰ।

ਅਬਦਾਲੀ—ਸ਼ੇਰ ਹਾਥੀ ਨਾਲ ਲੜਦਾ ਹੈ, ਕੀ ਤੂੰ ਬੀ ਹਾਥੀ ਨਾਲ ਲੜ ਸਕਦਾ ਹੈਂ ?

ਹਾਠੋ ਸਿੰਘ—ਬਨ ਵਿਚ ਵਿਚਰਦਾ ਸ਼ੇਰ ਹਾਥੀ ਨੂੰ ਮਾਰ ਸਕਦਾ ਹੈ, ਪਿੰਜਰੇ ਪਿਆ ਕੀਕੂੰ ?

ਪਾਤਸ਼ਾਹ ਨੇ ਕਿਹਾ: ਇਕ ਖੂਨੀ ਹਾਥੀ ਲਿਆਓ। ਹਾਠੋ ਸਿੰਘ ਦੇ ਬੰਦ ਖੋਲ੍ਹ ਦਿੱਤੇ ਗਏ ਅਰ ਢਾਲ ਤਲਵਾਰ ਹੱਥ ਦਿੱਤੀ ਗਈ। ਸਾਂਈਂ ਦੀ ਮਿਹਰ, ਹਾਠੋ ਸਿੰਘ ਨੇ ਓਹ ਹੱਥ ਪਲੱਥੇ ਖੇਡੇ ਤੇ ਛੇਕੜ ਉਸ ਦੀ ਸੁੰਡ ਤੇ ਅਚਾਨਕ ਵਾਰ ਕਰਕੇ ਅਗਲਾ ਹਿੱਸਾ ਦੁਟੱਕ ਕਰ ਦਿੱਤਾ ਕਿ ਹਾਥੀ ਚੀਕਾਂ ਮਾਰਦਾ ਭੱਜ ਗਿਆ। ਦੁੱਰਾਨੀ ਨੇ ਇਕ ਪਠਾਨ ਪਹਿਲਵਾਨ ਨਾਲ ਗਿਰਝਾ ਸਿੰਘ ਦਾ ਘੋਲ ਕਰਾਇਆ, ਸਾਂਈਂ ਨੇ ਸਿੰਘ ਦੀਆਂ ਭੁਜਾਂ ਵਿਚ ਬਲ ਪਾਇਆ ਕਿ ਉਸਨੇ ਪਠਾਣ ਨੂੰ ਚਾਰੋਂ ਸ਼ਾਨੇ ਚਿੱਤ ਰਖਿਆ।

ਅਬਦਾਲੀ ਨੇ ਇਹ ਤੱਕਕੇ ਸਾਰੇ ਸਿੱਖ ਛੱਡ ਦਿੱਤੇ। ਮੁਸਲਮਾਨਾਂ ਵਲ ਤੱਕਕੇ ਅਬਦਾਲੀ ਨੇ ਕਿਹਾ ਕਿ ਇਹ ਕੌਮ ਥੋੜੀ ਸੁਣੀ ਦੀ ਹੈ, ਪਰ ਜੇ ਦਿੱਲੀ ਤੇ ਕਾਬਲ ਇਨ੍ਹਾਂ ਨੂੰ ਠੱਲ ਨਾ ਸਕੇ ਤਾਂ ਰਾਜ ਕਰੇਗੀ, ਤੁਸੀਂ ਇਨ੍ਹਾਂ ਨੂੰ ਪ੍ਰੇਮ ਨਾਲ ਢਾਓ। ਨਵਾਬ ਲਾਹੌਰ ਨੂੰ ਉਸਨੇ ਕਿਹਾ ਕਿ ਇਨ੍ਹਾਂ ਨੂੰ ਹੁਣ ਮਿੱਤ੍ਰ ਬਣਾਓ ਤੇ ਜੋ ਵਿਖਾਂਧ ਦੇ ਨੁਕਤੇ ਹਨ ਸਫਾ ਕਰ ਲਓ। ਹੁਣ ਇਨ੍ਹਾਂ ਨਾਲ ਟਾਕਰਾ ਕਰਨਾ ਇਨ੍ਹਾਂ ਵਿਚ ਬਲ ਭਰਨਾ ਹੋਵੇਗਾ। ਅਬਦੁਲਾ ਖਾਂ ਤੇ ਬਲੁੰਦ ਖਾਂ ਨੂੰ ਹੁਕਮ ਹੋਇਆ ਕਿ ਇਨ੍ਹਾਂ ਲੋਕਾਂ ਦਾ ਪਿੱਛਾ ਛੋੜ ਦੇਵੋ।

ਅਬਦਾਲੀ ਹੁਣ ਆਪਣੀ ਵਲੋਂ ਪੱਕੇ ਪੈਰ ਜਮਾ ਕੇ ਟੁਰ ਗਿਆ ਤੇ ਸਿੱਖਾਂ ਨੇ ਫੇਰ ਜੰਗਲਾਂ ਪਹਾੜਾਂ ਕੰਧੀਆਂ ਵਿਚੋਂ ਨਿਕਲਕੇ ਅਪਣੇ ਥਾਂ ਟਿਕਾਣੇ ਸੰਭਾਲ ਲਏ। ਰਾਜੇ ਬੀਕਾਨੇਰ ਦੇ ਸੱਦਣ ਤੇ ਮਾਲਵੇ ਵਿਚ ਸਿੱਖ ਕੱਠੇ ਹੋਏ, ਨਵੇਂ ਸਿਰੇ ਜਥੇ ਬਣੇ ਤੇ ਉਧਰ ਨੂੰ ਟੁਰ ਪਏ। ਮਾਝੇ ਮਾਲਵੇ ਦੇ ਸਾਰੇ ਜਥੇਦਾਰ ਇਸ ਸਮੇਂ ਇਕ ਜਾਨ ਇਕ ਰੰਗ ਬਣੇ ਇਕੱਠੇ ਹੋਏ ਹੋਏ ਸਨ। ਅਜੇ ਤੱਕ ਪਾਟੋਧਾੜ, ਦੇਸ਼ ਭੇਦ, ਜਾਤਿ ਭੇਦ ਦੀ ਕੋਈ ਤ੍ਰੇੜ ਸਿਖਾਂ ਵਿਚ ਨਹੀਂ ਸੀ ਆਈ।

ਸਿੱਖ ਦੱਖਣੀ ਪੰਜਾਬ ਵਲ ਜਦ ਸਾਰੇ ਰੁਖ ਕਰ ਗਏ, ਤਦ ਅਲਾਂਬਾ ਸਿੰਘ ਗੁਰਧਾਮਾਂ ਦੀ ਰਾਖੀ ਲਈ ਦਰਬਾਰ ਸਾਹਿਬ ਘੱਲਿਆ ਗਿਆ। ਇਸ ਦੇ ਸਪੁਰਦ ਦੋ ਸੌ ਜੁਆਨ ਸੀ। ਹੁਕਮ ਇਹ ਸੀ ਕਿ ਆਪ ਕਿਸੇ ਨਾਲ ਲੜਨਾ ਨਹੀਂ। ਲਾਹੌਰ ਦੇ ਹਾਲਾਤ ਦੀ ਪੂਰੀ ਖ਼ਬਰ ਰੱਖਣੀ ਤੇ ਕਾਬਲ ਦੀ ਖ਼ਬਰ ਸੁਰਤ ਰਖਣੀ, ਜੇ ਜ਼ਰਾ ਖਤਰਾ ਦੇਖੋ ਤਾਂ ਪੰਥ ਨੂੰ ਛੇਤੀ ਖਬਰ ਪਹੁੰਚਾ ਦੇਣੀ। ਉਹ ਜਾਣਦੇ ਸਨ ਕਿ ਇਸ ਵੇਲੇ ਮੈਦਾਨ ਵਿਚ ਅਬਦਾਲੀ ਨਾ ਹੋਵੇ ਤਾਂ ਪੰਜਾਬ ਅਸਾਂ ਦਾ ਹੈ, ਕਿਸੇ ਓਪਰੇ ਦਾ ਏਥੇ ਦਖਲ ਰਹਿ ਨਹੀਂ ਸਕਦਾ, ਬਲਕਿ ਉਹ ਹੁਣ ਦਿੱਲੀ ਫਤਹ ਕਰਨੀ ਬੀ ਨੇੜੇ ਤੱਕ ਰਹੇ ਸਨ। ਅਬਦਾਲੀ ਚਾਹੇ ਸਿੱਖਾਂ ਦੀ ਬਹਾਦਰੀ ਤੇ ਅਸ਼ ਅਸ਼ ਕਰ ਜਾਂਦਾ ਸੀ, ਪਰ ਦਾਉ ਤਾਂ ਸਦਾ ਲੱਕਦਾ ਸੀ ਕਿ ਜਾਂ ਤਾਂ ਇਹ ਸ਼ਰਨ ਹੋਣ ਤੇ ਮੇਲ ਬਣ ਜਾਵੇ, ਨਹੀਂ ਤਾਂ ਇਨ੍ਹਾਂ ਦਾ ਮਲੀਆਮੇਟ ਕਰੇ, ਇਸ ਲਈ ਸਿੱਖ ਬੀ ਚੌਕਸ ਰਹਿੰਦੇ ਸਨ ਅਰ ਅਜੇ ਤੱਕ ਉਸ ਦੀ ਤਾਕਤ ਤੋਂ ਨਪੀੜੇ ਨਹੀਂ ਜਾਂਦੇ ਸਨ ਉਨ੍ਹਾਂ ਨੂੰ ਰੋਹ ਇਹ ਚੜ੍ਹਦਾ ਸੀ ਕਿ ਕਿਸੇ ਦੇ ਘਰ ਆਕੇ ਕੋਈ ਕਿਉਂ ਦਖਲ ਦੇਵੇ ? ਅਬਦਾਲੀ ਆਪਣੇ ਘਰ ਵਸੇ, ਹਿੰਦੁਸਤਾਨ ਵਿਚ ਆਕੇ ਲੁੱਟ ਮਾਰ ਦਾ ਕੀ ਮਤਲਬ ? ਪਰ ਆਪਣੇ ਗਿਰਦ ਹਿੰਦੂ ਮੁਸਲਮਾਨਾਂ ਨੂੰ ਸਾਂਝੇ ਇਕੱਠ ਵਿਚ ਇਕ ਮੁੱਠ ਹੋ ਦੇਸ਼ ਦੇ ਸਾਂਝੇ ਵੈਰੀ ਨਾਲ ਟਾਕਰੇ ਲਈ ਤਿਆਰ ਨਹੀਂ ਤੱਕਦੇ ਸਨ, ਇਸ ਕਰਕੇ ਇਕੱਲੇ ਸਿਰ ਝੱਲਦੇ ਸਨ ਜੋ ਕੁਛ ਆ ਬਣੇ। ਦੇਸ਼ ਨੂੰ ਸਖੀ ਤੇ ਸੁਤੰਤਰ ਕਰਨਾ ਹੈ ਤੇ ਰਾਜ ਆਪਣਾ ਸਾਜਣਾ ਹੈ, ਇਹ ਮਦ ਸਿੱਖਾਂ ਦੇ ਸਿਰ ਵਿਚ ਠਾਠਾਂ ਮਾਰਦਾ ਰਹਿੰਦਾ ਸੀ।

ਇਧਰ ਹੁਣ ਚੌਕਸਤਾਈ ਲਈ ਕਿ ਗੁਰਧਾਮਾਂ ਦੀ ਰਾਖੀ ਰਹੇ ਤੇ ਪੰਜਾਬ ਦੀ ਸਾਰੀ ਸੂੰਹ ਮਿਲਦੀ ਰਹੇ, ਅਲਾਂਬਾ ਸਿੰਘ ਜੀ ਅੰਮ੍ਰਿਤਸਰ ਆ ਗਏ। ਜਿਸ ਥਾਉਂ ਨੂੰ ਹੁਣ ਨਿਹੰਗਾਂ ਦੀ ਛਾਉਣੀ ਕਹਿੰਦੇ ਹਨ, ਏਥੇ ਇਨ੍ਹਾਂ ਦਾ ਡੇਰਾ ਪਿਆ।

[ਸਤਿਸੰਗ ਮਿਲਾਪ]

ਉੱਪਰ ਲਿਖੇ ਸਮਾਚਾਰਾਂ ਨੂੰ ਛੇ ਮਹੀਨੇ ਬੀਤ ਗਏ ਹਨ। ਇਕ ਦਿਨ ਸੰਧਯਾ ਪੈ ਚੁਕੀ, ਚੰਦ੍ਰਮਾਂ ਚੜ੍ਹ ਪਿਆ, ਸਤਵੰਤ ਬੀ ਸ੍ਰੀ ਦਰਬਾਰ ਸਾਹਿਬ ਜੀ ਦੀ ਪਰਕਰਮਾਂ ਵਿਚ ਹਰਿ ਕੀ ਪੌੜੀ ਵਾਲੀ ਸੱਜੀ ਬਾਹੀ ਪਾਸ ਪੌੜੀਆਂ ਦੇ ਪਾਸ ਬੈਠੀ ਸੀ। ਅੰਦਰ ਇਕ ਜੱਥਾ ਯਾਤ੍ਰਾ ਕਰਨ ਆਇਆ ਕੀਰਤਨ ਕਰ ਰਿਹਾ ਸੀ ਕਿ ਬਾਉਰੀਆਂ ਵਾਲੇ ਸਾਂਈਂ ਲੋਕ ਆ ਗਏ, ਪਾਸ ਬਹਿ ਗਏ। ਬੀਬੀ ਨੇ ਦਰਸ਼ਨ ਕਰਕੇ ਸੀਸ ਝੁਕਾਇਆ ਤੇ ਬੜੇ ਅਦਬ ਨਾਲ ਸੁਖ ਸਾਂਦ ਪੁੱਛੀ, ਆਪ ਨੇ ਹੱਥ ਨਾਲ ਸੈਨਤ ਕੀਤੀ, ਬੀਬੀ ਮਗਰੇ ਮਗਰ ਟੁਰ ਪਈ, ਨਾਲ

ਹੀ ਸਾਂਈਂ ਜੀ (ਤੇਜ ਕੌਰ) ਟੁਰ ਪਏ ਜੋ ਪਸਵਾਰ ਬੈਠੇ ਸੇ ।

ਬਾਉਰੀਆਂ ਵਾਲੇ ਉਨ੍ਹਾਂ ਨੂੰ ਬੀ ਅਕਾਲ ਬੁੰਗੇ ਦੇ ਉੱਪਰ ਲੈ ਗਏ ਤੇ ਫੇਰ ਪਿਛਲੇ ਪਾਸੇ ਵਲ ਲੈ ਗਏ । ਅੱਗੇ ਇਕ ਸਿੰਘੀ ਲਿਬਾਸ ਵਿਚ ਸਿੰਘਣੀ ਖੜੀ ਸੀ ਤੇ ਨਾਲ ਇਕ ਭੁਜੰਗੀ ਸਿੰਘ ਸੀ । ਇਨ੍ਹਾਂ ਦੇ ਅੱਪੜਦੇ ਸਾਰ ਉਹ ਸਿੰਘਣੀ ਉੱਠਕੇ ਆਈ, ਧਾ ਕੇ ਸਤਵੰਤ ਕੌਰ ਦੇ ਗਲੇ ਚੰਬੜ ਗਈ ਤੇ ਫ਼ਾਰਸੀ ਵਿਚ ਬੋਲੀ 'ਅਜ਼ੀਜ਼ਾ ਅਜ਼ੀਜ਼ਾ । ਆਹ ! ਪਿਆਰ ਦਾ ਦਿਲਾਂ ਦੀਆਂ ਕੰਦਰਾਂ ਵਿਚ ਲੁਕ ਲੁਕ ਬਹਿਣਾ ਤੇ ਛਾਲਾਂ ਮਾਰ ਮਾਰਕੇ ਉੱਛਲ ਉੱਛਲ ਬਾਹਰ ਆਉਣਾ ! ਸਤਵੰਤ ਦੇ ਕੰਨ ਆਵਾਜ਼ ਪਛਾਣ ਗਏ, ਕੋਮਲ ਪਰ ਘੁੱਟਵੀਂ ਜੱਫੀ ਨੇ ਪਿਆਰ ਦਾ ਕੜ ਪਾੜ ਘੱਤੇ । ਸਤਵੰਤ ਨੇ ਘੁੱਟ ਲਿਆ, ਘੁੱਟ ਰਹੀ ਹੈ ਆਪਣੀ ਪਿਆਰੀ ਫਾਤਮਾ ਨੂੰ, ਜਿਸ ਨੇ ਉਸ ਨਾਲ ਕਦੇ ਔਖੀਆਂ ਵੇਲੇ ਪਿਆਰ ਕੀਤਾ ਸੀ । ਹਾਂ ਜਿਸ ਦੇ ਪਿਆਰ ਬਦਲੇ ਸਤਵੰਤ ਉਸਦਾ ਘਟ ਦੀਪ ਜਗਾ ਆਈ ਸੀ । ਹਾਂ ਜੋ ਲੱਗੀਆਂ ਫੇਰ ਬਝੀਆਂ ਨਹੀਂ । ਉਹ ਨਾਮ ਦੀ ਰੌ, ਉਹ ਉੱਚੀ ਸੁਰਤ ਦੇ ਉਚੇਰੇ ਤੇ ਉਨਮਨ ਵਿਚ ਰਹਿਣ ਦੇ ਤਦੋਂ ਚੜ੍ਹੇ ਰੰਗ ਫੇਰ ਲੱਥੇ ਨਹੀਂ ਸਨ । ਅੱਜ ਵੇਖੋ ਉਹੋ ਅੰਦਰਲੀਆਂ ਲੱਗੀਆਂ ਫਾਤਮਾਂ ਨੂੰ ਕਿੱਥੇ ਲੈ ਆਈਆਂ ਅਰ ਕਿਸ ਤਰ੍ਹਾਂ ਵਲਿੱਖਾਂ ਚੀਰਕੇ ਪਿਆਰੀ ਦੇ ਗਲੇ ਚਿਮਟਾ ਰਹੀਆਂ ਹਨ ਉਹ ਅਸਮਤੁਲਾ ਦਾ ਆਖਰੀ ਖ਼ਤ ਫਾਤਮਾ ਦੇ ਸਤਵੰਤ ਲਈ ਫੜਕ ਰਹੇ ਦਿਲ ਨੂੰ ਖੰਭ ਲਾਕੇ ਪੰਜਾਬ ਲੈ ਆਇਆ ਹੈ, ਉਸ ਅੰਦਰਲੇ ਸਤਿਸੰਗ-ਪ੍ਰੇਮ ਨੇ ਆਪਣੇ ਪਿਆਰ ਦੇ ਆਲੰਬ ਨੂੰ ਕੀਕੂੰ ਢੂੰਡ ਲਿਆ ਹੈ ? ਪ੍ਰੇਮ ਨੇ ਮਨ ਬਦਲਿਆ ਸੀ, ਮਨ ਨੇ ਵੇਸ, ਦੇਸ਼, ਮਤ ਤੇ ਧਰਮ ਸਾਰਾ ਕੁਛ ਬਦਲ ਘੱਤਿਆ ! ਆਪਣੀ ਪ੍ਰੀਤਮਾ ਸਤਵੰਤ ਦੇ ਹੂ-ਬ-ਹੂ ਨਕਸ਼ੇ ਦੀ ਹਕੇ ਫਾਤਮਾ ਸਾਰੇ 'ਆਪਣੇ ਤੋਂ ਸੰਨਯਾਸ ਧਾਰ ਸਦਾ ਲਈ ਆਪਣਾ ਦੇਸ਼ ਛੱਡ ਪਿਆਰੀ ਦੇ ਦੇਸ਼ ਆ ਗਲੇ ਮਿਲੀ ਹੈ । ਮਿਲੀ ਹੈ ਕਿ ਇਕ ਹੋ ਗਈ ਹੈ । ਪਿਆਰ-ਅੰਦਰਲੇ ਦੇ ਪਿਆਰ-ਵਾਲੀਆਂ ਅੱਡ ਅੱਡ ਦੇਸ਼ਾਂ ਦੀਆਂ ਰੂਹਾਂ ਅੱਡ ਅੱਡ ਮਤਾਂ ਦੀਆਂ ਰੂਹਾਂ, ਅੱਡ ਅੱਡ ਭਾਈਚਾਰਕ ਦੇਸ਼ਾਂ ਵਿਚ ਜੰਮੀਆਂ ਪਲੀਆਂ ਰੂਹਾਂ ਕਿਵੇਂ ਅੰਦਰਲੇ ਦੇ ਪਿਆਰ ਨੇ ਇਕ ਕਰਾਈਆਂ ਹਨ । ਫਾਤਮਾ ਘੁੱਟ ਘੁੱਟ ਕੇ ਖਿਤਬਲ ਹੁੰਦੀ ਹੈ, ਨੈਣ ਛਮਾਂ ਛਮ ਵਗਦੇ ਹਨ, ਕੰਠ ਗਦ ਗਦ ਹੈ । ਸਤਵੰਤ ਅਜਬ ਤ੍ਰੰਗਾਂ ਵਿਚ ਉਸਨੂੰ ਘੁੱਟਦੀ ਹੈ । ਜਿਉਂ ਜਿਉਂ ਮਿਲਣ, ਠੰਢ ਪੈਂਦੀ ਹੈ ਪਿਆਰ ਨੂੰ ਰੱਜ ਆਉਂਦਾ ਹੈ ਤੇ ਖਿੱਚ ਵਧਦੀ ਹੈ । ਵੱਖ ਵੱਖ ਹੋ ਕੇ ਫੇਰ ਮਿਲਦੀਆਂ ਹਨ, ਪਰ ਜਿਉਂ ਜਿਉਂ ਮਿਲਦੀਆਂ ਹਨ, ਤਿਉਂ ਤਿਉਂ ਵਲਵਲੇ ਵਧਦੇ ਹਨ । ਜਿਉਂ ਜਿਉਂ ਰੰਗ ਵਧਿਆ, ਤਿਉਂ ਤਿਉਂ ਪਿਆਰ ਸਮਾਧੀ ਗਾੜ੍ਹੀ ਹੋਈ, ਤਿਉਂ ਤਿਉਂ ਲਬਾਂ ਨੇ ਘੁੱਟ ਖਾਧੀ, ਨੈਣਾਂ ਨੇ ਅੰਦਰ ਨੂੰ ਖਿੱਚ ਲਾਈ, ਸਿਰ ਨੂੰ ਕੁਛ ਚੜ੍ਹਿਆ । ਜਿਉਂ ਜਿਉਂ ਪਵਿੱਤ੍ਰ ਅੰਗਾਂ ਦੀ ਪਰਸਪਰ ਛੁਹ ਲਗੀ, ਤਿਉਂ ਤਿਉਂ ਵਿਸਮਾਦ ਦੇ ਰੰਗ ਚੜ੍ਹੇ: ਚੜ੍ਹਦਿਆਂ ਫਾਤਮਾ ਮਾਨੋਂ ਬੇ-ਸੁਧ ਹੋ ਗਈ । ਵਾਹ ਵਾ, ਇਹ ਭੈਣਾਂ ਨਹੀਂ ਮਾਵਾਂ ਧੀਆਂ ਨਹੀਂ, ਲਹੂ ਦੀਆਂ ਸਾਂਝੀਵਾਲ ਨਹੀਂ, ਸਤਿਸੰਗ ਮੇਲਣਾ ਹਨ, ਕੇਵਲ ਸਤਿਸੰਗ ਦਾ ਪਿਆਰ ਹੈ, ਪਿਆਰਾਂ ਦੀ ਖਿੱਚ ਕਹਿਰ ਕਰ ਰਹੀ ਹੈ, ਝੰਜੋਲ ਝੰਜੋਲ ਕੇ ਦਿਲਾਂ ਵਿਚ ਸਮਾਈ ਜਾਂਦੀ ਹੈ, ਸਮਾਏ ਦਿਲ ਰਸ-ਰੰਗ ਵਿਚ ਮਗਨ ਹੁੰਦੇ ਜਾਂਦੇ ਹਨ । ਮਗਨਤਾ ਹੈ, ਹਾਂ ਜੀ ! ਸੁਰਤਾਂ ਦੀ ਸੁਰਤ ਸਮਾਈ ਹੋ ਰਹੀ ਹੈ । ਇਹੋ ਹੈ ਨਾ ਪ੍ਰੇਮ ਦੀ ਬੇਸੁਧੀ । ਸੁਰਤ ਵਿਚ ਮੇਲ ਹੋਕੇ ਉੱਚ ਸੁਰਤਿਆਂ ਹੋਕੇ ਬੇਸੁਰਤੀ ਹੈ । ਇਹ ਹਾਂ ਦਇ ਬੇਸੁਰਤ ਹੋ ਰਹੀਆਂ ਹਨ । ਸੁਰਤਾਂ ਪੰਘਰ ਪੰਘਰ ਕੇ ਸੁਰਤਾਂ ਵਿਚ ਸਮਾ ਰਹੀਆਂ ਹਨ, ਇਸ ਨੂੰ ਪ੍ਰੇਮ ਮਦਹੋਸ਼ੀ ਆਖਦੇ ਹਨ ਇਹੋ ਹੈ ਦੋਹਾਂ ਦਾ ਇਕ ਹੋਣਾ ਵਾਹ ਵਾਹ ਪਿਆਰ, ਵਾਹ ਵਾਹ ਉੱਚੇ ਸੁੱਚੇ ਉਨਮਨੇ ਮਨਾਂ ਦਾ ਮਨ੍ਹ ਵਿਚ ਸਮਾਉ, ਹਾਂ, ਇਹ ਮਦਹੋਸ਼ੀ ਹੈ । ਪਤਾ ਨਹੀਂ ਆਪੋ ਵਿਚ ਕੌਣ ਸਾਂ ਤੇ ਹਾਂ, ਪਰ ਆਪੋ ਵਿਚ ਮਨ ਮਨਾਂ ਵਿਚ ਘੁਲ ਮਿਲ ਗਏ ਹਨ, ਰੰਗ ਤੇ ਰਸ ਭਰ ਰਿਹਾ ਹੈ । ਆਨੰਦ ਹੈ, ਰਸ ਹੈ ਫੇਰ ਮਦਹੋਸੀ ਹੈ । ਸਦਕੇ ਹਾਂ ਏਸ ਪਿਆਰ ਮੂਰਤੀ ਦੇ, ਸਦਕੇ ਹਾਂ ਪਿਆਰ ਦੇ ਜਿਸ ਕਲੀਆਂ ਭਰ ਆਏ ਲਹਿਲਹਾ ਰਹੇ ਚਮਨ ਦੇ ।

ਮਿਲੇ ਰਹੋ, ਮਿਲੇ ਰਹੋ, ਜੋ ਵਿੱਛੜ ਵਿੱਛੜ ਮਿਲੇ ਹੋ ਮਿਲੇ ਰਹੋ । ਇਸ ਪ੍ਰੇਮ ਮੂਰਤੀ ਉਤੇ ਬਾਵਰੀਆਂ ਵਾਲੇ ਗੁਰਮਖ ਦੇ ਪ੍ਰੇਮ ਪ੍ਰਵੇਧ ਪਵਿਤ੍ਰ ਤ੍ਰੇਲ ਮੋਤੀਆਂ ਨਾਲ ਭਰੇ ਨੈਣ ਇਲਾਹੀ ਪੁਸ਼ਪਾਂ ਦੀ ਬਰਖਾ ਕਰ ਰਹੇ ਹਨ । ਹਾਂ ਉਨ੍ਹਾਂ ਦੇ ਅਰਸ਼ੀ ਦਾਤੇ ਅਰਸ਼ਾਂ ਵਿਚ ਖੜੇ ਮਿਹਰਾਂ ਦੀ ਮਿੱਠੀ ਮਿੱਠੀ ਫਹਾਰ ਪਾ ਰਹੇ ਹਨ । ਹਾਂ ਅਰਸ਼ਾਂ ਅਤੇ ਅਰਸ਼ਾਂ ਤੋਂ ਪਾਰ ਉਤਾਰ ਦੇ ਜਗਤ ਪਾਲਕ ਆਪਣੇ ਇਲਾਹੀ ਪਿਆਰ ਜੀਰਸਤ੍ਰੇਲ ਵਰਸਾ ਰਹੇ ਹਨ । ਇਹ ਰਹੇ ਮੂਰਤੀ ਠਟੀ ਹੋਈ, ਹਾਂ ਜੀ ਇਹ ਖਿੱਚੀ ਰਹੇ ਤਸਵੀਰ ਸਤਿਸੰਗ ਪ੍ਰੇਮ ਦੀ, ਹਾਂ ਸਦਾ ਦਿਸਦੀ ਰਹੇ, ਇਹ ਮੂਰਤੀ, ਪ੍ਰੇਮ ਦਾ ਨੂਰ ਵਰਸਾਂਦੀ ਰਹੇ ਇਹ ਚਿਤ੍ਰਕਾਰੀ । ਪ੍ਰੇਮ ਦੀ ਸੁਗੰਧੀ ਇਸ ਪਿਆਰੇ ਨਕਸ਼ੇ ਤੋਂ ਮਹਿਕ ਮੁਸਕਾਂ ਮਚਾਂਦੀ ਰਹੇ, ਸਮੇਂ ਦਰ ਸਮੇਂ ਮਗਨ ਕਰਦੀ ਰਹੇ, ਮਨਾਂ ਨੂੰ—ਪ੍ਰੇਮ ਦੇ ਜਗਾਏ ਮਨਾਂ ਨੂੰ-ਰਸ ਮਗਨ ਕਰਦੀ ਰਹੇ । ਹਾਂ ਤਨ ਮਨ ਆਪਾ ਸਾਰਾ ਕੁਛ ਮਗਨ ਕਰਦੀ ਰਹੇ, ਛੋਹਾਂ ਲਾਂਦੀ ਰਹੇ, ਜਿੰਦਾਂ ਪਾਂਦੀ ਰਹੇ ਅਤੇ ਸਦਾ ਜੀਵੇ ਉਹ ਦੂਲਾ ਪੰਥ ਜਿਸਦੇ ਚਮਨ ਐਸੇ ਫੁੱਲ ਖਿੜਦੇ ਹਨ ।

॥ ਮਿਤੀ ॥

# ਕਾਂਡ ਪਹਿਲਾ

ਕਹੁ ਨਾਨਕ ਕਰਤੇ ਕੀਆ ਬਾਤਾ
ਜੋ ਕਿਛੁ ਕਰਣਾ ਸੁ ਕਰਿ ਰਹਿਆ ॥

ਸਾਈਂ ਦੇ ਰੰਗ ਬੇਅੰਤ ਤੇ ਕੁਦਰਤਾਂ ਅਨੰਤ ਹਨ। ਸੰਸਾਰ-ਦੀ ਬਾਜੀ ਐਸੀ ਖਿੱਲਰਵੀਂ ਹੈ ਕਿ ਉਸਦਾ ਬੀ ਅੰਤ ਪਾਉਣਾ ਸੌਖਾਂ ਨਹੀਂ। ਕਿਤੇ ਰੰਗ ਕਿਤੇ ਤਮਾਸ਼ੇ, ਕਿਤੇ ਖੁਸ਼ੀਆਂ ਕਿਤੇ ਹਾਸੇ; ਕਿਤੇ ਰੋਣ ਕਿਤੇ ਵੈਣ। ਇਕ ਪਾਸੇ ਸ਼ਾਦੀਆਨੇ ਵੱਜ ਰਹੇ ਹਨ ਤਾਂ ਦੂਜੇ ਪਾਸੇ ਮਾਤਮ ਹੋ ਰਿਹਾ ਹੈ। ਇਕ ਸੁੰਦਰ ਜੋੜਾ ਹੱਥਾਂ ਦਾ ਗਿੱਧਿ ਵਿਚ ਰੁੱਝਾ ਹੋਇਆ ਹੈ ਤਾਂ ਦੂਜੇ ਪਾਸੇ ਓਹੋ ਜਿਹਾ ਜੋੜਾ ਛਾਤੀ ਪਿੱਟ ਰਿਹਾ ਹੈ। ਇਕ ਪਾਸੇ ਜੀਭ ਖੁਸ਼ੀ ਦੀਆਂ ਘੋੜੀਆਂ ਗਾਉਂ ਰਹੀ ਹੈ ਤਾਂ ਦੂਜੇ ਪਾਸੇ ਵੈਣ ਪਾ ਪਾ ਵਿਲਕ ਰਹੀ ਹੈ। ਇਕ ਸੁਖੀ ਹਿਰਦਾ ਠਰਿਆ ਹੋਇਆ ਅਨੰਦ ਹੈ ਤਾਂ ਦੂਜਾ ਹਿਰਦਾ ਸੱਲਾਂ ਨੇ ਸੱਲਿਆ ਹੋਇਆ ਹੈ ਤੇ ਗਿੱਲੇ ਗੋਹੇ ਵਾਂਗ ਧੁਖ ਰਿਹਾ ਹੈ। "ਮੁਲਕ ਮਾਹੀ ਦਾ ਵੱਸੇ, ਕੋਈ ਰੋਵੇ ਤੇ ਕੋਈ ਹੱਸੇ।" ਆਉਣ ਨਾਲ ਜਾਣਾ, ਜੰਮਣ ਨਾਲ ਮਰਨਾ, ਸੁੱਖ ਨਾਲ ਦੁੱਖ, ਠੰਢ ਨਾਲ ਤਾ, ਮਿਲਾਪ ਨਾਲ ਵਿਛੋੜਾ, ਇਕ ਦੂਜੇ ਦੇ ਵਿਰੋਧੀ ਮੁੱਢੋਂ ਚਲੇ ਆਏ ਹਨ। ਇਹੋ ਹੀ ਦ੍ਵੰਦ ਸੰਸਾਰ ਦਾ ਰੂਪ ਹਨ ਤੇ ਸੰਸਾਰ ਇਹਨਾਂ ਵਿਚ ਹੀ ਵਰਤ ਰਿਹਾ ਹੈ। ਐਸੇ ਜਗਤ ਵਿਚ ਇਸਦੇ ਸੁੱਖਾਂ ਨਾਲ ਪਰਚਣਾ ਤੇ ਦੁੱਖਾ ਤੋਂ ਘਾਬ-ਰਨਾ ਇਹ ਬੇਖ਼ਬਰੀ ਹੈ। ਸਿਰਜਣਹਾਰ ਆਪਣੀ ਇੱਛਾ ਅਨੁਸਾਰ 'ਜੋ ਕਿਛੁ ਕਰਣਾ ਸ ਕਰਿ ਰਹਿਆ' ਹੈ। ਮਨ ਦੇ ਸੰਸੇ ਛੱਡ ਕੇ ਉਸ ਬੇਅੰਤ ਦੀ ਬਿਅੰਤ ਲੀਲ੍ਹਾ ਦਾ ਦਿਦਾਰਾ ਕਰਨਾ ਤੇ ਉਸ ਦੇ ਪਿਆਰ ਤੇ ਯਾਦ ਵਿਚ ਰਹਿਣਾ ਅਸਲ ਸੁੱਖ ਹੈ।

ਇਸ ਵੇਲੇ ਸਾਡੀ ਨਜ਼ਰ ਹੇਠ ਇਕ ਸੁੰਦਰ ਰਮਣੀਕ ਸਮੁੰਦਰ ਦੇ ਕਿਨਾਰੇ ਦੀ ਇਕ ਨਗਰੀ ਹੈ। ਕੋਈ ਪੰਝੀ ਕੁ ਵਰ੍ਹੇ ਦਾ ਜੁਆਨ, ਮਾਪਿਆਂ ਦਾ ਸੁੱਖੀ ਲੱਧਾ ਖਟਿਆਊ ਕਮਾਊ, ਵੀਆਹਿਆ ਵਰਿਆ ਇਕਲੌਤਾ ਪੁੱਤਰ ਚੜ੍ਹਾਈ ਕਰ ਗਿਆ ਹੈ। ਇਸ ਵੇਲੇ ਸਮੇਂ ਦੇ ਰਿਵਾਜ ਮੂਜਬ ਘਰ ਵਿਚ ਜੋ ਪਿੱਟਾ ਕੁੱਟੀ ਇਸ ਕੜਕਦੀ ਮੌਤ ਪਰ ਪੈ ਰਹੀ ਹੈ, ਸੋ ਕਹਿਣੋਂ ਬਾਹਰੀ ਹੈ। ਮਾਂ ਦੀਆਂ ਦਿਲ-ਚੀਰਵੀਆਂ ਚੀਕਾਂ, ਪਿਉ ਦੇ ਠੰਡੇ ਹਾਵੇ, ਭੈਣਾਂ ਦੇ ਕਲੇਜੇ ਵਿਨ੍ਹਵੇਂ ਵਿਰਲਾਪ, ਭਰਾਵਾਂ ਦੇ ਦੁੱਖ ਤੇ ਸੰਤਾਪ, ਇਸਤ੍ਰੀ ਦੀਆਂ ਗੁੱਝੀਆਂ ਹਾਈਂ, ਆਂਢੀਆਂ ਗੁਆਂਢੀਆਂ ਦੇ ਹਮਸੋਸ ਤੇ ਸਾਕਾਂ ਅੰਗਾਂ ਦੇ ਕੀਰਨੇ ਅਜਿਹਾ ਕਰੁਣਾ ਰਸ ਦਾ ਸਮਾਂ ਬੰਨ੍ਹ ਰਹੇ ਹਨ ਕਿ ਰਾਹ ਚਲਦੇ ਵੀ ਕਲੇਜੇ ਫੜ ਫੜ ਕੇ ਰਹਿ ਜਾਂਦੇ ਹਨ। ਉਹ ਨਵੀਂ ਵਿਆਹੀ ਇਸਤ੍ਰੀ, ਜਿਸ ਨੇ ਅਜੇ ਦੁਨੀਆਂ ਦਾ ਕੁਝ ਨਹੀਂ ਡਿੱਠਾ, ਲਹਿਲਹਾਉਂਦੀ ਖੇਤੀ ਤੇ ਗੜੇ ਮਾਰ ਹੋਈ ਵਾਂਗ ਚਾਵਾਂ ਮਲਾਰਾਂ ਵਿਚ ਹੀ ਮਾਰੀ ਗਈ ਹੈ। ਭਾਵੇਂ ਵਿਚਾਰੀ ਲੋਕ-ਲਾਜ ਦੀ ਬੱਧੀ ਮੂੰਹੋਂ ਕੁਝ ਨਹੀਂ ਉਭਾਸਰਦੀ, ਪਰ ਅੰਦਰੋਂ ਆਵੇ ਦੀ ਅੱਗ ਵਾਂਗ ਤਪ ਰਹੀ ਹੈ। ਅੱਖਾਂ ਭਾਵੇਂ ਸੁੱਕੀਆਂ ਹਨ ਪਰ ਬਉਰਾਨੀਆਂ ਤੇ ਹੈਰਾਨੀ ਵਿਚ ਪਰੇਸ਼ਾਨ ਹਨ, ਮਾਨੋ ਚਿੰਤਾ ਤੇ ਸੋਚ ਦੀ ਮੂਰਤਿ ਬਣ ਰਹੀ ਹੈ। ਕੀ ਜਾਣੀਏਂ ਆਉਣ ਵਾਲੀ ਬਿਪਤਾ ਨੂੰ ਸਹਾਰਨ ਲਈ ਆਪਣੇ ਆਪ ਨੂੰ ਜਾਚ ਜਾਚ ਕੇ ਘਬਰਾ ਰਹੀ ਹੈ ਯਾ ਸਦਮੇ ਦੀ ਕਰੜਾਈ ਨੇ ਬਉਰਾ ਦਿੱਤਾ ਹੈ।

ਵੇਲਾ ਸੰਝਾਂ ਦਾ ਹੋ ਆਇਆ। ਸੰਬੰਧੀ ਮੋਏ ਪ੍ਰਾਣੀ ਨੂੰ ਸਸ-ਕਾਰ ਕੇ ਉਸ ਦੀ ਦੇਹ ਨੂੰ ਵਿਦਾ ਕਰ ਆਏ। ਘਰ ਵਿਚ ਹੁਣ ਇਸਤ੍ਰੀਆਂ ਦੀ ਕਾਂਵਾਂ-ਰੌਲੀ ਤਾਂ ਮੱਠੀ ਪੈ ਰਹੀ ਹੈ, ਪਰ ਪਹਿਲੀ ਰਾਤ ਕਰਕੇ ਖ਼ਬਰੇ ਹੰਝੂ ਕੇਰਨੋਂ ਕਿਸੇ ਨੂੰ ਵਿਹਲ ਮਿਲੇ ਕਿ ਨਾ ਮਿਲੇ। ਵਿਧਵਾ ਇਸਤ੍ਰੀ ਭੀ ਦੜ ਵੱਟੀ ਆਪਣੇ ਪਿਆਰੇ ਪਤੀ ਦੀ ਯਾਦ ਵਿਚ ਇਕ ਖੂੰਜੇ ਬੈਠੀ ਹੁਣ ਫਿੱਸ ਪਈ ਹੈ ਤੇ ਹੌਲੇ ਹੌਲੇ ਬੁਸਕ ਰਹੀ ਹੈ। ਨੀਂਦ ਆਖਦੇ ਹਨ ਸੂਲੀ ਤੇ ਭੀ ਆ ਜਾਂਦੀ ਹੈ, ਤਿਵੇਂ ਇਸ ਨੂੰ ਬੀ ਇਕਲਵਾਂਜੇ ਬੈਠਿਆਂ ਊਂਘ ਆ ਹੀ ਗਈ। ਬੱਸ! ਊਂਘ ਦਾ ਆਉਣਾ ਹੀ ਸੀ ਕਿ ਡਰਾਉਣੇ ਰੂਪ ਤੇ ਬਿਕਰਾਲ ਸ਼ਕਲਾਂ ਦਿੱਸਣ ਲੱਗ ਪਈਆਂ। ਇਕ ਸੂਰਤ ਲਾਲ ਲਾਲ ਨੇਤਰ ਕੱਢ ਕੇ ਲਲਕਾਰ ਰਹੀ ਹੈ, ਕਿ ਹੇ ਪਾਪਣ ਜਿੰਦੜੀ! ਕਿਸ ਖੂੰਜੇ ਵਿਚ ਲੁਕ ਕੇ ਬੈਠ ਰਹੀ ਹੈਂ? ਤੂੰ ਮੇਰੇ ਹੱਥਾਂ ਵਿਚੋਂ ਬਚਕੇ ਨਹੀਂ ਜਾ ਸਕਦੀ, ਮੇਰਾ ਇਕੋ ਵਾਰ ਤੇਰਾ ਕੋਮਲ ਸਰੀਰ ਮਲੀਆਮੇਟ ਕਰ ਦੇਵੇਗਾ। ਠਹਿਰ ਜਾ! ਬਚਕੇ ਨਾ ਜਾਵੀਂ! ਹਣੇ ਮੇਰੀਆਂ ਖ਼ੂਨੀ ਦਾੜ੍ਹਾਂ ਤੇਰੀ ਹੱਡੀ ਪੱਸਲੀ ਚਬਾ ਜਾਣਗੀਆਂ। ਭੈ ਭੀਤ ਹੋਈ ਤ੍ਰੀਮਤ ਤ੍ਰਬਕ ਕੇ ਜਾਗ ਪਈ ਅਰ ਥਰ ਥਰ ਕੰਬਣ ਲੱਗ ਪਈ। ਪਰ ਫਿਰ ਹੌਂਸਲਾ ਕੀਤਾ ਕਿ ਇਹ ਅੱਖਾਂ ਦਾ ਛਲਾਵਾ ਸੀ, ਸੰਕਲਪਾਂ ਦਾ ਪਛੁਤਾਵਾ ਸੀ। ਵਿਚਾਰੀ ਨੇ ਇਧਰੋਂ ਮਨ ਨੂੰ ਮੋੜਿਆ ਤਾਂ ਫਿਰ ਪਿਆਰੇ ਪਤੀ ਦਾ ਚੇਤਾ ਆਯਾ ਕਿ ਕਿਸ ਤਰ੍ਹਾਂ ਸੱਚ ਮੁਚ ਮੌਤ ਨੇ ਉਸ ਨੂੰ ਰੜਕ ਲਿਆ ਹੈ, ਖ਼ਬਰੇ ਪਿਆਰੇ ਨੂੰ ਕੀ ਕੀ ਦੁੱਖ ਭੁਗਾ ਰਹੀ ਹੋਵੇਗੀ। ਇਨ੍ਹਾਂ ਖ਼ਿਆਲਾਂ ਦੇ ਨਾਲ ਹੀ ਫੇਰ ਊਂਘ ਦਾ ਹੁਲਾਰਾ ਆ ਗਿਆ। ਹੁਲਾਰਾ ਕਾਹਦਾ ਸੀ, ਇਕ ਊਂਘ ਦਾ ਝੂਟਾ ਸੀ, ਜਿਸ ਦੇ ਇਕ ਪਾਸੇ ਆਇਆਂ ਮਾਤ-ਲੋਕ ਤੇ ਦੂਜੇ ਪਾਸੇ ਗਿਆਂ

ਪਰਲੋਕ ਹੋਵੇ । ਇਕ ਹੁਲਾਰੇ ਨੇ ਉਲੱਦ ਕੇ ਇਸ ਦੁਨੀਆਂ ਵਿਚੋਂ ਦੂਜੀ ਦੁਨੀਆਂ ਵਿਚ ਪੁਚਾ ਦਿੱਤਾ, ਕਿੱਥੇ ਇਹ ਸਿਆਪੇ ਦੀ ਵੂਹੜੀ ਦੇ ਪਾਸ ਇਕ ਨੁੱਕਰ ਵਿਚ ਬੈਠੀ ਸੀ, ਕਿੱਥੇ ਧਰਮ ਰਾਜਾ ਦੇ ਦੇਸ਼ ਦੀ ਸੈਲ ਕਰ ਰਹੀ ਹੈ । ਹਾਇ ! ਹਾਇ ! ਸੀ ! ਸੀ ! ਪਾਹਰਿਆ, ਮਰ ਗਿਆ, ਦੁਹਾਈ ਦੀਆਂ ਦੁਹਾਈਆਂ ਆ ਰਹੀਆਂ ਹਨ । ਧਰਮ ਰਾਜਾ ਦੇ ਦਰਬਾਰ ਵੱਲ ਆ ਕੇ ਜਾਂ ਦੇਖਿਆ ਤਾਂ ਪਤੀ ਹੁਰੀਂ ਦੋ ਜਮਦੂਤਾਂ ਦੇ ਪਹਿਰੇ ਵਿਚ ਪੇਸ਼ ਹਨ, ਹਾਕਮ ਨਿਆਉਂ ਕਰ ਰਿਹਾ ਹੈ । ਇੰਨੇ ਨੂੰ ਘਰ ਵਿਚ ਕਿਸੇ ਦੇ ਆਉਣ ਪਰ ਖੱਪ ਜੋ ਪਈ ਤਾਂ ਜਾਗ ਖੁਲ੍ਹ ਗਈ ।

ਇਸ ਤਰ੍ਹਾਂ ਚਾਰ ਦਿਨ ਬੀਤੇ । ਪਤੀ ਦਾ ਵਿਛੋੜਾ, ਸੰਸਾਰ ਤੋਂ ਉਦਾਸੀ, ਸਦਾ ਦੇ ਸੁਖਾਂ ਦੇ ਸੁਹਾਰਾ ਭਾਗ ਦਾ ਨਾਸ਼, ਮੌਤ ਦਾ ਡਰਾਵਾ ਤੇ ਪਰਲੋਕ ਦਾ ਸੁਪਨਾ, ਇਨ੍ਹਾ ਸਾਰਿਆਂ ਨੇ ਮਿਲ ਕੇ ਇਸਤ੍ਰੀ ਨੂੰ ਇਸ ਗੱਲ ਲਈ ਤਿਆਰ ਕਰ ਦਿਤਾ ਕਿ ਸੰਸਾਰ ਛਡਣ ਤੋਂ ਪਹਿਲੇ ਪਰਲੋਕ ਦੀ ਕੁਝ ਖੋਜ ਕਰੇ । ਇਸ ਲਈ ਇਸ ਨੇ ਇਕ ਬੁੱਢੀ ਮਾਈ ਨੂੰ, ਜੋ ਸਾਕਾਂ ਵਿਚੋਂ ਇਸ ਦੀ ਦਾਦੀ ਲੱਗਦੀ ਸੀ, ਧਰਮ ਭਾਵ ਵਾਲੀ ਜਾਣ ਕੇ, ਆਪਣੇ ਸੁਪਨੇ ਦਾ ਤੇ ਮਨ ਦੀ ਉਪਰਾਮਤਾ ਦਾ ਹਾਲ ਹੌਲੀ ਹੌਲੀ ਕਹਿ ਸੁਣਾਯਾ । ਅੱਗੋਂ ਓਸ ਬੁੱਢੀ ਦਾਦੀ ਨੇ ਸਮੇਂ ਅਨੁਸਾਰ ਬਹੁਤ ਸਾਰੇ ਧੀਰਜ ਬਨ੍ਹਾਉਣ ਵਾਲੇ ਬਚਨ ਕਹੇ ਅਤੇ ਨਾਲ ਹੀ ਇਹ ਭੀ ਆਖਿਆ ਕਿ ਇਹ ਕਾਂਵਾਂ-ਰੌਲੀ ਦੇ ਦਿਨ ਲੰਘ ਲੈਣ, ਉਪ੍ਰੰਤ ਤੇਰੇ ਲਈ ਮੈਂ ਕੋਈ ਜਪ ਤਪ ਪੁੰਨ ਦਾ ਰਸਤਾ ਕਰ ਦਿਆਂਗੀ, ਜਿਸ ਆਸਰੇ ਦਿਨ ਕਟੇ ਜਾਣਗੇ । ਇਸ ਬੁੱਢੀ ਮਾਈ ਨਾਲ ਸ਼ੋਕ ਦੇ ਦਿਨਾਂ ਵਿਚ ਹੀ ਇਕੁਰ ਦੀਆਂ ਗਲਾਂ ਕਰਦਿਆਂ ਸੁਣਦਿਆਂ ਕੁਝ ਵੈਰਾਗ ਪੱਕਾ ਹੁੰਦਾ ਗਿਆ ਤੇ ਸ਼ੋਕ ਦੇ ਦਿਨ ਵੀ ਬੀਤ ਗਏ । ਭਾਵੇਂ ਚਿੰਤਾ ਤੇ ਕਲੇਸ਼ ਅਜੇ ਬੀ ਅੰਤ ਹੈ, ਪਰ ਦੁਖੀਆ ਦੇ ਦਿਲ ਨੂੰ ਇਹ ਚਾਹ ਬੜੀ ਕਰੜੀ ਲੱਗ ਰਹੀ ਹੈ ਕਿ ਕਿਵੇਂ ਕੋਈ ਰਸਤਾ ਸ਼ਾਂਤੀ ਦਾ ਨਸੀਬ ਹੋਵੇ ।

—o—

## ਕਾਂਡ ਦੂਜਾ

ਜਿਨ੍ਹ ਕੇ ਕੰਤ ਦਿਸਾ ਪੁਰੀ
ਸੇ ਅਹਿਨਿਸਿ ਫਿਰਹਿ ਜਲੰਤ ॥

ਸੰਸਾਰ ਤੋਂ ਉਦਾਸ ਤੇ ਨਿਰਾਸ ਤ੍ਰੀਮਤ ਉੱਚੇ ਸੁੱਖਾਂ ਦੀ ਭਾਲ ਵਿਚ ਬੌਰੀ ਹੋਈ ਹੋਈ ਮਕਰੰਦ ਦੇ ਲੋਭੀ ਭੌਰੇ ਵਾਂਙੂ ਸ਼ਾਂਤੀ ਦੀ ਭਾਲ ਕਰ ਰਹੀ ਹੈ । ਉਹ ਦਾਦੀ ਕਿਸੇ ਕਾਰਣ ਕਿਤੇ ਟੁਰ ਗਈ, ਘਬ-ਰਾਈ ਹੋਈ ਵਿਚਾਰੀ ਨੂੰ ਇਕ ਹੋਰ ਬੁੱਢੀ ਮਾਈ ਇਕ ਦਿਨ ਮੰਦਰ ਵਿਚ ਮਿਲ ਪਈ, ਧੌਲਾ ਝਾਟਾ, ਚਿਹਰੇ ਪਰ ਝੁਰੜੀਆਂ, ਲੱਕ ਜ਼ਰਾ ਕੁ ਲਿਫਿਆ ਹੋਇਆ, ਉਮਰ ਕੋਈ ੫੦-੫੫ ਦੇ ਵਿਚਕਾਰ, ਬੜੇ ਪਿਆਰ ਨਾਲ ਪੁਚਕਾਰ ਕੇ ਪੁੱਛਣ ਲੱਗੀ, "ਨੀ ਬੱਚੀ ! ਤੂੰ ਜੁਆਨ ਜਹਾਨ, ਤੇਰਾ ਇਹ ਰੰਗ ਤੇ ਇਹ ਰੂਪ ! ਏਡੀ ਉਦਾਸ ਕਿਉਂ ਹੈ ? ਸੱਚ ਦੱਸ ਤੈਨੂੰ ਕੀ ਭੀੜ ਬਣੀ ਹੋਈ ਹੈ ?"

ਵਿਧਵਾ—ਮਾਈ ! ਮੇਰਾ ਹਾਲ ਕੁਝ ਨਾ ਪੁੱਛ, ਮੈਂ ਨਿਕਰਮਣ ਤਾਂ ਦੁਖੀ ਹਾਂ ਹੀ ਤੂੰ ਕਿਉਂ ਸੁਣ ਕੇ ਦੁਖੀ ਹੋਵੇਂ ?

ਬੁੱਢੀ ਮਾਈ—ਬੱਚੀ ! ਦੁੱਖ ਸੁਣਾਇਆਂ ਹੀ ਘਟਦੇ ਹਨ, ਅੰਦਰੇ ਰੱਖਿਆਂ ਅੰਦਰ ਨੂੰ ਖਾ ਜਾਂਦੇ ਹਨ ।

ਵਿਧਵਾ—ਮਾਂ ਜੀ ! ਮੈਂ ਨਿਮਾਣੀ ਨਿਤਾਣੀ ਭਾਗਾਂ ਸੜੀ ਹਾਂ, ਸਿਰ ਦੇ ਸਾਂਈਂ ਨੂੰ ਗੁਆ ਬੈਠੀ ਹਾਂ, ਖ਼ਬਰੇ ਉਸ ਵਿਚਾਰੇ ਨਾਲ ਕੀ ਬੀਤਦੀ ਹੋਵੇਗੀ ? ਪਰ ਮੈਨੂੰ ਤਾਂ ਇਸ ਸੰਸਾਰ ਵਿਚ ਉਸ ਦੇ ਪਿੱਛੋਂ ਸਰੀਰ ਸੰਭਾਲਣਾ ਬੀ ਭਾਰੂ ਹੋ ਗਿਆ ਹੈ, ਕਿਸੇ ਮੌਤੇ ਮਰਿਆ ਨਹੀਂ ਜਾਂਦਾ, ਕਲੇਜਾ ਹਰ ਵੇਲੇ ਗਿੱਲੇ ਗੋਹੇ ਵਾਂਗ ਧੁਖਦਾ ਰਹਿੰਦਾ ਹੈ, ਅਲ੍ਹੜ ਹਾਂ ਤੇ ਤ੍ਰੀਮਤ ਹਾਂ ਕੁਝ ਸਮਝ ਨਹੀਂ ਪੈਂਦੀ, ਕੀ ਕਰਾਂ ਤੇ ਕੀ ਨਾ ਕਰਾ ?

ਬੁੱਢੀ ਮਾਈ—ਬੱਚੀ ! ਕਰਤਾਰ ਦਾ ਭਾਣਾ, ਤੇਰੇ ਵਰਗੀ ਦਾ ਵਿਧਵਾ ਹੋ ਜਾਣਾ ਕੋਈ ਛੋਟਾ ਜਿਹਾ ਸੱਲ ਤਾਂ ਨਹੀਂ ਪਰ ਫੇਰ ਭੀ ਮੋਇਆਂ ਨਾਲ ਮਰਿਆ ਨਹੀਂ ਜਾਂਦਾ, ਸੰਤੋਖ ਕਰ, ਧੀਰਜ ਕਰ, ਭਗਵਾਨ ਸਭ ਦੇ ਕਸ਼ਟ ਦੂਰ ਕਰਨਹਾਰਾ ਹੈ, ਤੇਰੀ ਭੀ ਉਸੇ ਮਾਲਕ ਨੂੰ ਸ਼ਰਮ ਹੈ, ਤੂੰ ਕਿਸ ਲਈ ਭਟਕ ਰਹੀ ਹੈਂ ?

ਵਿਧਵਾ—ਇਸ ਲਈ ਕਿ ਮਨ ਦੀ ਭਟਕਣਾ ਹਟੇ, ਜੀ ਨੂੰ ਸ਼ਾਂਤੀ ਆਵੇ ਤੇ ਜਿੱਕੂੰ ਹੋ ਆਵੇ ਕਿਸੇ ਹੱਛੇ ਪਾਸੇ ਪੈ ਕੇ ਉਮਰ ਕੱਟੀ ਜਾਵੇ । ਗੁਜ਼ਾਰੇ ਮਾਤ੍ਰ ਨਿਰਬਾਹ ਤਾਂ ਮੇਰੇ ਪਾਸ ਹੈ ਪਰ ਜੀ ਨੂੰ ਧੀਰਜ ਨਹੀਂ ਆਉਂਦਾ । ਇਹ ਅੱਗ ਸਭ ਤੋਂ ਵੱਧ ਅੰਦਰ ਹੈ ਕਿ ਪਤੀ ਕਿਵੇਂ ਸੁਖੀ ਹੋ ਜਾਵੇ । ਮੈਂ ਉਸ ਨੂੰ ਦੁਖੀ ਡਿੱਠਾ ਹੈ, ਕਿਵੇਂ ਫੇਰ ਸੁਖੀ ਦੇਖ ਲਵਾਂ ।

ਬੁੱਢੀ ਮਾਈ (ਹੱਸ ਕੇ)—ਓਹ ! ਇਹ ਗੱਲ ਤਾਂ ਬੜੀ ਸੌਖੀ ਹੈ, ਤੂੰ ਚਿੰਤਾ ਨਾ ਕਰ ਕੱਲ ਸਵੇਰੇ ਤੂੰ ਬਾਗ਼ ਵਿਚ ਆਵੀਂ, ਮੈਂ ਤੈਨੂੰ ਇਕ ਮਾਂਦ੍ਰੀ ਜੀ ਦੇ ਚਰਨੀਂ ਪਾ ਦਿਆਂਗੀ, ਤੇਰੇ ਸਾਰੇ ਕਲੇਸ਼ ਕੱਟੇ ਜਾਣਗੇ । ਮਾਂਦ੍ਰੀ ਜੀ ਨੇ ਕਈ ਮੁਰਦੇ ਮਿਲਾਏ ਹਨ, ਪਰਲੋਕ ਸੈਲ ਕਰਨ ਚਲੇ ਜਾਂਦੇ ਹਨ, ਸੁਨੇਹੇ ਲਿਆ ਦੇਂਦੇ ਹਨ, ਦਰਸ਼ਨਾਂ ਤਕ ਕਰਵਾ ਦੇਂਦੇ ਹਨ, ਬੀਮਾਰੀਆਂ ਬੀ ਰਾਜ਼ੀ ਕਰ ਦੇਂਦੇ ਹਨ । ਸਬੱਬ ਨਾਲ ਏਥੇ ਥੋੜੇ ਦਿਨਾਂ ਲਈ ਪ੍ਰਯਾਗ ਦੇ ਕੁੰਭ ਦਾ ਮੇਲਾ ਕਰਕੇ ਆਉਂਦੇ ਹੋਏ ਠਹਿਰ ਗਏ ਹਨ । ਏਹਨਾਂ ਨੂੰ ਏਥੇ ਆਇਆਂ ਦਸ ਵੀਹ ਦਿਨ ਹੀ ਹੋਏ ਹਨ, ਪਰ ਸਵੇਰੇ ਵੇਖੀਂ ਇਕ ਮੇਲਾ ਲੱਗਾ ਹੁੰਦਾ ਹੈ, ਰੋਗੀ, ਗ਼ਰਜ਼ਾਂ ਵਾਲੇ,ਪ੍ਰਸ਼ਨਾਂ ਵਾਲੇ ਤੇ ਲੋੜਾਂ ਵਾਲੇ ਸੈਂਕੜੇ ਆਉਂਦੇ ਹਨ, ਹੁਣ ਦ੍ਵਾਰਕਾ ਜਾਣਾ ਨੇ ।

ਵਿਧਵਾ—ਧੰਨ ਭਾਗ ਮੇਰੇ, ਮਾਈ ਜੀ ! ਤੇਰਾ ਦਰਸ਼ਨ ਹੋ ਗਿਆ, ਮੈਨੂੰ ਰੁੜ੍ਹੀ ਜਾਂਦੀ ਨੂੰ ਤੁਲ੍ਹੇ ਦਾ ਸਹਾਰਾ ਮਿਲ ਗਿਆ ! ਪਰ ਮਾ ਜੀ ! ਮੈਂ ਚਾਹੁੰਦੀ ਹਾਂ ਕਿ ਜਿਸ ਵੇਲੇ ਏਕਾਂਤ ਹੋਵੇ ਉਸ ਵੇਲੇ ਮੈਂ ਪਤੀ ਜੀ ਦੇ ਸੰਦੇਸ਼ ਲਈ ਪਹੁੰਚਾਂ ।

ਮਾਈ—ਸੁਹਣੀ ਗੱਲ ਹੈ, ਫੇਰ ਜ਼ਰਾ ਤੜਕੇ ਉੱਦਮ ਕਰ ਲਵੀਂ, ਪੰਜ ਵੱਜਦੇ ਸਾਰ ਅੱਪੜ ਪਵੀਂ, ਉਸ ਵੇਲੇ ਮਾਂਦ੍ਰੀ

ਜੀ ਇਕੱਲੇ ਹੋਣਗੇ, ਤੇਰੀ ਸਾਰੀ ਵਿੱਥਯਾ ਸੁਣ ਲੈਣਗੇ। ਮੈਂ ਭੀ ਦੱਸਾਂ ਇਕਲਾਪੀ ਹਾਂ, ਕੀ ਕਰਾਂ ? ਪਰ ਤਰੀ ਖ਼ਾਤਰ ਓਸ ਵੇਲੇ ਘੜੀ ਅੱਗੇ ਆ ਜਾਵਾਂਗੀ, ਤੂੰ ਮੰਦਰ ਦੇ ਬੂਹੇ ਅੱਗੇ ਮੈਨੂੰ ਉਡੀਕੀਂ !

ਵਿਧਵਾ—ਹੱਛਾ ਜੀ !

—o—

## ਕਾਂਡ ਤੀਜਾ

ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥

ਇਕ ਸੁੰਦਰ ਸੰਘਣਾ ਬਾਗ਼, ਅੰਦਰੋਂ ਬਾਹਰੋਂ ਹਰਿਆ ਭਰਿਆ ਤੇ ਫਲਾਂ ਫੁੱਲਾਂ ਨਾਲ ਟਾਵਾਂ ਟਾਵਾਂ ਫਲਿਆ ਫੁਲਿਆ ਹੋਇਆ ਹੈ। ਕੋਈ ਪੰਜ ਵਜੇ ਦਾ ਸ਼ਾਂਤਿ ਸਤੋਗੁਣ ਦਾ ਵੇਲਾ ਹੈ। ਠੰਢੀ ਪੌਣ ਦਾ ਰੁਮਕਾ ਚਲ ਰਿਹਾ ਹੈ, ਜੀਵ ਜੰਤੂ ਮਨੁੱਖ ਚੰਗੀ ਮਿੱਠੀ ਨੀਂਦਰ ਵਿਚ ਘੂਕ ਸੁੱਤੇ ਪਏ ਹਨ। ਕਿਤੋਂ ਕੋਈ ਅਸ਼ਨਾਨ ਕਰਨ ਦੀ ਅਵਾਜ਼ ਬੀ ਆਉਂਦੀ ਹੈ। ਹਨੇਰੀ ਦ੍ਵਾਦਸ਼ੀ ਦਾ ਚੰਦ੍ਰਮਾਂ ਆਪਣੀ ਠੰਢੀ, ਮੰਦ ਤੇ ਮਨ ਭਾਉਣੀ ਚਾਨਣੀ ਰੁੱਖਾਂ ਉਤੇ ਪਾ ਰਿਹਾ ਹੈ। ਅਜੇਹੇ ਵੇਲੇ ਬਾਗ਼ ਦੇ ਅੰਦਰਵਾਰ ਦੂਰ ਜਿਹੇ ਅੱਗ ਦੀਆਂ ਲਾਟਾਂ ਨਿਕਲ ਰਹੀਆਂ ਹਨ। ਕੋਲ ਵਾਰ ਜਾ ਕੇ ਦੇਖੋ ਤਾਂ ਇਹ ਇਕ ਧੂਣੀ ਹੈ, ਅੱਗ ਲਟ ਲਟ ਬਲ ਰਹੀ ਹੈ, ਜਿਸ ਦੇ ਆਲੇ ਦੁਆਲੇ ਪੰਜ ਚਾਰ ਆਦਮੀ ਬੈਠੇ ਗੱਲਾਂ ਬਾਤਾਂ ਕਰ ਰਹੇ ਹਨ। ਇਹਨਾਂ ਵਿਚ ਇਕ ਸਰੀਰ ਦੇ ਹੱਛੇ ਰਿਸ਼ਟ ਪੁਸ਼ਟ ਆਦਮੀ ਚੌਂਕੜੀ ਮਾਰੇ ਬੈਠੇ ਹਨ। ਇਨ੍ਹਾਂ ਦਾ ਕੱਦ ਬੜਾ ਲੰਬਾ ਹੈ, ਸਿਰ ਮੂੰਹ ਤੁਛਯਾ ਮੁਛਯਾ ਹੈ, ਵਿਚ ਵਿਚ ਬੜੀ ਗੰਭੀਰ ਸੁਰ ਨਾਲ ਬਚਨ ਕਰਦੇ ਬੀ ਸੁਣਾਈ ਦੇਂਦੇ ਹਨ, ਇਹ ਮਾਂਦ੍ਰੀ ਜੀ ਹਨ।

ਇੰਨੇ ਤੀਕ ਦੋ ਤ੍ਰੀਮਤਾਂ ਦੇ ਆਉਣ ਦੀ ਪੈਖੜ ਮਾਲੂਮ ਹੋਈ ਔਰ ਮਾਂਦ੍ਰੀ ਜੀ ਝੱਟ 'ਚੁਪ' ਕਰਕੇ ਘੁੱਗੂ ਹੋ ਗਏ। ਸਿਰ ਨੀਵਾਂ, ਅੱਖਾਂ ਬੰਦ, ਸਰੀਰ ਸਿਥਲ ਤੇ ਸਾਹ ਘੁੱਟਵਾਂ ਚੱਲਣ ਲੱਗ ਪਿਆ। ਬ੍ਰਿਦ ਮਾਈ ਸਮੇਤ ਜਗਯਾਸਣ ਵਿਧਵਾ ਭੀ ਪਹੁੰਚ ਗਈ। ਇਕ ਨਰੇਲ ਤੇ ਰੁਪੱਯਾ ਅੱਗੇ ਰੱਖਕੇ ਦੋਵੇਂ ਜਣੀਆਂ ਬੈਠ ਗਈਆਂ।

ਮਾਈ— ਮਹਾਰਾਜ ! ਆਪ ਬੜੇ ਤਾਂਤ੍ਰੀ ਹੋ, ਕਰਨ ਕਾਰਨ ਸਮਰੱਥ ਹੋ, ਸਭ ਦੇ ਅੰਦਰ ਦੀ ਜਾਣਨਹਾਰੇ ਹੋ। ਇਹ ਅਨਾਥ ਤ੍ਰੀਮਤ ਵਿਧਵਾ ਹੋ ਗਈ ਹੈ, ਮਨ ਕਿਸੇ ਤਰ੍ਹਾਂ ਖਲੋਂਦਾ ਨਹੀਂ ਸੁ, ਆਪ ਦੇ ਚਰਨਾਂ ਵਿਚ ਪਤੀ ਮਿਲਣ ਦੀ ਭਾਵਨਾ ਰੱਖਕੇ ਨੰਗੀ ਪੈਰੀਂ ਤੁਰ ਕੇ ਆਈ ਹੈ, ਜਿਉਂ ਜਾਣੋਂ ਕਿਰਪਾ ਕਰੋ, ਇਸ ਦੇ ਮਨ ਦੇ ਮਨੋਰਥ ਪੂਰੇ ਕਰੋ। ਵਿਛੜੀ ਕੂੰਜ ਨੂੰ ਇਕ ਵੇਰ ਦਿਦਾਰੇ ਕਰਾ ਦਿਓ।

ਇਕ ਆਦਮੀ ਕੋਲੋਂ ਬੋਲਿਆ— ਮਾਈ ! ਘਬਰਾਓ ਨਹੀਂ, ਆਪ ਜੀ ਪੂਰੇ ਜੋਗੀ ਤੇ ਮਾਂਦ੍ਰੀ ਹਨ।

ਦੂਜਾ— ਨਿਸਚਾ ਕਰੋ, ਸਭ ਮਨੋਰਥ ਸਿੱਧ ਹੋਣਗੇ।

ਤੀਜਾ— ਸੁਰਗ ਦੇਖਣਾ ਚਾਹਤੀ ਹੈ ? ਪਤੀ ਕਾ ਮਿਲਾਪ ਚਾਹਤੀ ਹੈ ? ਸਭ ਮਿਲ ਜਾਵੇਂਗੇ।

ਵਿਧਵਾ (ਸ਼ਰਮ ਨਾਲ)— ਮੇਰੇ ਧੰਨ ਭਾਗ।

ਮਾਂਦ੍ਰੀ— ਬੇਟੀ ! ਕਿਸ ਫਲ ਕੀ ਇੱਛਾ ਹੈ ?

ਵਿਧਵਾ— ਕਿਸੇ ਤਰ੍ਹਾਂ ਪਤੀ ਜੀ ਵਲੋਂ ਹਿਰਦਾ ਠੰਢਾ ਹੋ ਜਾਵੇ ਤੇ ਮੈਂ ਚੰਗੇ ਰਾਹ ਲੱਗ ਜਾਵਾਂ।

ਮਾਂਦ੍ਰੀ— ਪਤੀ ਕੋ ਪ੍ਰਤੱਖ ਦੇਖੇਗੀ ? ਦਰਸ਼ਨ ਕਰਾ ਦੇਵੇਂ ? ਔਰ ਸੁਰਗ ਕੀ ਕੁੰਜੀਆਂ ਦੇ ਦੇਂ ਤੇਰੇ ਹਾਥ ਮੇਂ ?

ਮਾਈ—ਵਾਹ ਮਹਾਰਾਜ ! ਹੋਰ ਕੀ ਚਾਹੀਏ, ਜੇ ਤੁੱਠੇ ਹੋ ਤਾਂ ਕਰੋ ਮੇਹਰ, ਤੁਹਾਡੇ ਖ਼ਜ਼ਾਨੇ ਕਾਹਦੀ ਕਮੀ ਹੈ ? ਜੇ ਇਹ ਕਰ ਦਿਓ ਤਾਂ ਨਿਰਾਸ ਤ੍ਰੀਮਤ ਨੂੰ ਹੋਰ ਕਾਹਦੀ ਲੋੜ ਹੈ ?

ਇਸ ਪ੍ਰਕਾਰ ਬਚਨ ਬਿਲਾਸ ਕਰਕੇ ਦੋਵੇਂ ਮੂੰਹ ਹਨੇਰੇ ਹੀ ਘਰ ਨੂੰ ਤੁਰ ਗਈਆਂ। ਦੂਜੇ ਦਿਨ ਫੇਰ ਉਸੇ ਵੇਲੇ ਆ ਗਈਆਂ। ਗਲ ਕਿ ਰੋਜ਼ ਦਾ ਨੇਮ ਪੱਕ ਗਿਆ। ਵਿਧਵਾ ਹੁਣ ਸੋਚਦੀ ਹੈ ਕਿ ਪਤੀ ਦੇ ਪਾਸ ਬ੍ਰਹਮ ਲੋਕ ਵਿਚ ਪਹੁੰਚਣ ਦੀ ਸਿੱਕ ਪੂਰੀ ਕਰ ਦੇਣ ਦਾ ਭਰੋਸਾ ਮਾਂਦ੍ਰੀ ਜੀ ਦੇਂਦੇ ਹਨ, ਹੈਨ ਭੀ ਭਲੇ, ਜੇ ਇਨ੍ਹਾਂ ਦੇ ਆਖੇ ਨਾ ਲੱਗੀ ਤਦ ਹੋਰ ਕਿਥੋਂ ਆਸ ਪੂਰੀ ਹੋਵੇਗੀ ? ਸਾਕ ਅੰਗ ਤਾਂ ਅੱਗੇ ਹੀ ਧਨ ਮਾਯਾ ਦੇ ਭੁੱਖੇ ਸਾਬਤ ਹੋ ਚੁਕੇ ਹਨ, ਜਿਨ੍ਹਾਂ ਨੇ ਪਤੀ ਵਿਯੋਗ ਦੇ ਮਗਰੋਂ ਕਈ ਵੇਰ ਮੇਰੇ ਨਾਲ ਐਸੇ ਵਰਤਾਉ ਕਿਤੇ ਹਨ ਜੋ ਉਨ੍ਹਾਂ ਦੇ ਲਾਲਚ ਦੇ ਲਖਾਉਣ ਵਾਲੇ ਹਨ।

ਇਸ ਤਰ੍ਹਾਂ ਬੀਬੀ ਪਤੀਜਦੀ ਪਤੀਜਦੀ ਮਾਂਦ੍ਰੀ ਪਰ ਪਤੀਜ ਗਈ। ਇਕ ਦਿਨ ਜਦ ਤ੍ਰੀਮਤ ਪਤੀ ਦੇ ਬੜੇ ਵੈਰਾਗ ਤੇ ਚਾਹ ਵਿਚ ਸੀ, ਤਦ ਮਾਂਦ੍ਰੀ ਨੇ ਠੀਕ ਸਮਾਂ ਤਾੜਕੇ ਕਿਹਾ :—

ਏਕ ਪਰਬਤ ਕੀ ਸ਼ਿਖਾ ਪਰ ਜਾਨਾ ਹੋਗਾ, ਜਹਾਂ ਸੇ ਬ੍ਰਹਮ ਲੋਕ ਕੋ ਰਸਤਾ ਜਾਤਾ ਹੈ। ਹਮ ਪਰਸੋਂ ਉੱਧਰ ਕੋ ਚਲੇਂਗੇ। ਜੋ ਸੰਸਾਰ ਸੇ ਮੁਕਤ ਹੋਨੇ ਕੀ ਇੱਛਾ ਹੈ, ਪਤੀ ਕੇ ਦਰਸ਼ਨ ਕਾ ਪ੍ਰੇਮ ਹੈ, ਤੋ ਹਮਾਰੇ ਸੰਗ ਚਲੀ ਚਲੋ।

ਵਿਧਵਾ— ਮਾਂਦ੍ਰੀ ਜੀ ! ਮੈਂ ਸਿਰ ਦੇ ਜ਼ੋਰ ਹਾਜ਼ਰ ਹਾਂ, ਨਾਲ ਚੱਲਣ ਨੂੰ ਤਿਆਰ ਹਾਂ, ਕਿਵੇਂ ਦੁੱਖਾਂ ਤੋਂ ਮੇਰਾ ਛੁਟਕਾਰਾ ਕਰੋ ਤੇ ਪਤੀ ਦੀ ਸਦਗਤੀ ਕਰੋ।

ਮਾਂਦ੍ਰੀ— ਅੱਛਾ ਤਿਆਰ ਰਹੋ, ਪਰਸੋਂ ਹਮ ਜਾਏਂਗੇ ਪਰ ਏਕ ਬਾਤ ਹੈ, ਚਲਤੇ ਸਮਯ ਪੀਛੇ ਕਿਸੀ ਵਸਤੂ ਮੇਂ ਸੰਕਲਪ ਕੋ ਬੰਧਾਯਮਾਨ ਨਹੀਂ ਕਰਨਾ, ਨਹੀਂ ਤੋ ਮਨ ਸਥਿਰ ਨਹੀਂ ਹੋਗਾ।

ਵਿਧਵਾ— ਚੰਗਾ ਜੀ।

ਮਾਂਦ੍ਰੀ— 'ਇਸਤ੍ਰੀ ਧਨ' ਵਿਖੇ ਮੋਹ ਤਾਂ ਨਹੀਂ ?

ਵਿਧਵਾ— ਮਹਾਰਾਜ ! ਮੇਰਾ 'ਇਸਤ੍ਰੀ ਧਨ' ਨਾਲ ਕੋਈ ਮੋਹ ਨਹੀਂ ਹੈ।

ਮਾਂਦ੍ਰੀ— ਦੇਖੋ, ਜਬ ਉਹਾਂ ਚੱਲਕੇ ਚਿੱਲੇ ਬੈਠੀ, ਔਰ ਬੀਰਾ-ਰਾਧਣ ਸ਼ੁਰੂ ਹੋਈ ਔਰ ਮੰਤ੍ਰ ਫੁਰਨ ਕੇ ਸਮੇਂ ਆਏ ਔਰ ਤੰਤ੍ਰੋਂ ਨੇ ਜ਼ੋਰ ਬਾਂਧਾ ਤੋ ਤੁਝੇ ਕਹੀਂ ਸੰਕਲਪ ਨਾ ਫੁਰੇ ?

ਵਿਧਵਾ— ਫੇਰ ਮੈਂ 'ਇਸਤ੍ਰੀ ਧਨ' ਪ੍ਰੰਨ ਕਰ ਭੁਰਦੀ ਹਾਂ, ਜਾਂ ਨਾਲ ਲੈ ਚੱਲਦੀ ਹਾਂ।

ਮਾਂਦ੍ਰੀ— ਨਾਲ ਲੇ ਚਲੋ।

ਮਾਈ— ਬੱਚੀ! ਦੇਣਾ ਕਿਸਨੂੰ ਹਈ ਤੇ ਤੈਂ ਪਿੱਛੋਂ ਕਿਹਦੇ ਜੋਗਾ ਛੱਡ ਜਾਣਾ ਹੈ? ਆਪਣੀ ਜੋਖੋਂ ਅਪਣੀ ਹਿੱਕ ਦੇ ਨਾਲ ਲਾ ਕੇ ਰੱਖੀਂ, ਨਾ ਕੋਈ ਚਿੰਤਾ ਤੇ ਨਾ ਤੌਖਲਾ। ਮਾਂਦ੍ਰੀ ਜੀ ਸੱਚ ਕਹਿੰਦੇ ਹਨ, ਪਿੱਛੋਂ ਧਿਆਨ ਆਉਣੋਂ ਨਹੀਂ ਰਹਿੰਦਾ।

ਵਿਧਵਾ—ਸੱਤਿ ਬਚਨ! ਮੈਂ ਪਰਸੋਂ ਸਵੇਰੇ ਹੀ ਇੱਥੇ ਪਹੁੰਚ ਜਾਵਾਂਗੀ।

ਗੱਲ ਕੀ, ਅਗਲੇ ਹੀ ਦਿਨ ਅੱਲ੍ਹੜ ਇਸਤ੍ਰੀ ਸਹੁਰਿਆਂ ਪੇਕਿਆਂ ਦਾ ਪਾਇਆ 'ਬੁਰਾ ਦਿਨ' ਤੇ ਪਹਿਲਾ 'ਇਸਤ੍ਰੀ ਧਨ' ਅਰ ਹੋਰ ਭੀ ਜੋ ਕੁਛ ਘਰੋਂ ਵਹੇ ਚੜ੍ਹਿਆ ਲੈ ਕੇ ਕਰਾਰ ਸਿਰ ਮਾਂਦ੍ਰੀ ਜੀ ਪਾਸ ਪਹੁੰਚ ਗਈ।

ਮਾਂਡਵੀ ਤੋਂ ਟੁਰਕੇ ਜੰਮੂ ਤੱਕ ਰੇਲ ਵਿਚ ਅੱਪੜੇ, ਅੱਗੇ ਇਸ ਤੋਂ ਪੈਦਲ ਨਿਰਜਨ ਪਰਬਤਾਂ ਤੇ ਬਿਖੜੀਆਂ ਘਾਟੀਆ ਦਾ ਰਸਤਾ ਸ਼ੁਰੂ ਹੋਇਆ, ਜੋ ਵਿਚਾਰੀ ਇਸ ਭਰੋਸੇ ਤੇ ਤੈ ਕਰ ਰਹੀ ਹੈ ਕਿ ਬ੍ਰਹਮ ਲੋਕ ਦੇ ਬੂਹੇ ਅੱਪੜਨਾ ਹੈ।



## ਕਾਂਡ ਚੌਥਾ

ਬਾਹਰਿ ਟੋਲੇ ਸੋ ਭਰਮਿ ਭੁਲਾਹੀ ॥

ਆਹ ਹਾ! ਕੈਸਾ ਮਨੋਹਰ ਪਰਬਤ ਹੈ? ਕਾਲੇ ਕਾਲੇ ਪੱਥਰਾਂ ਪਰ ਸਾਵੀ ਸਾਵੀ ਬਨਾਸਪਤੀ ਕੈਸੀ ਛਬਿ ਦੇ ਰਹੀ ਹੈ। ਕਿਤੇ ਕਿਤੇ ਝਰਨੇ ਕਿਸ ਸੁੰਦਰਤਾ ਨਾਲ ਝਰ ਰਹੇ ਹਨ। ਸੱਚਮੁਚ ਕਰਤਾਰ ਦੀ ਕੁਦਰਤ ਦਾ ਨਜ਼ਾਰਾ ਦੇਖਣਾ ਹੋਵੇ ਤਾਂ ਪਰਬਤ ਹਨ। ਇਥੇ ਸਾਰੀ ਉਚਾਈ ਨਿਚਾਈ ਦੀ ਟੋਹ ਹੋ ਜਾਂਦੀ ਹੈ। ਖੱਡਾਂ ਦਾ ਭਿਆਨਕ, ਪਰ ਅਨੋਖਾ ਦ੍ਰਿਸ਼ਯ ਦੇਖ ਕੇ ਅਕਲ ਹੈਰਾਨੀ ਦੇ ਥੱਲੇ ਲਹਿ ਜਾਂਦੀ ਹੈ। ਠੰਢੀ ਠੰਢੀ ਪੌਣ ਰੁਮਕ ਰੁਮਕ ਰੋਮ ਖੜੇ ਕਰਦੀ ਹੈ। ਜੰਮੂ ਤੋਂ ਟੁਰਕੇ ਜੇ ਕੋਈ ਚੰਦ੍ਰਭਾਗਾ ਨੂੰ ਜਾ ਮਿਲੇ ਤੇ ਫੇਰ ਇਸ ਦੇ ਉੱਤਰ ਨੂੰ ਟੁਰ ਪਏ, ਜਿਧਰੋਂ ਕਿ ਇਹ ਆਉਂਦੀ ਹੈ, ਤਾਂ ਅਸਚਰਜ ਨਜ਼ਾਰੇ ਦਿਸਦੇ ਹਨ। ਦੂਰ ਉੱਪਰ ਵਾਰ ਜਾ ਕੇ ਨਿਰਜਨ ਬਨ ਵਿਚ ਕੁਝ ਪਹਾੜ ਦੀ ਉਚਾਈ ਤੇ ਇਕ ਮਨੋਹਰ ਝਰਨੇ ਦੇ ਪਾਸ, ਜੋ ਨਦੀ ਦੇ ਸਿਰ ਉੱਪਰ ਹੈ, ਮਾਂਦ੍ਰੀ ਜੀ ਉਸ ਜੁਆਨ ਇਸਤ੍ਰੀ ਨੂੰ ਪਾਸ ਖਲਿਹਾਰੀ ਕੁਝ ਸਿਖਯਾ ਦੇ ਰਹੇ ਹਨ:—

ਮਾਂਦ੍ਰੀ (ਇਕ ਪੱਥਰ ਦੀ ਸ਼ਿਲਾ ਵਲ ਸੈਨਤ ਕਰਕੇ)— ਪੁੱਤ੍ਰੀ! ਇਸ ਪਰ ਬੈਠ ਜਾਓ, ਅਰ ਜੋ ਨੀਚੇ ਪਾਨੀ ਚਲ ਰਿਹਾ ਹੈ, ਇਸ ਮੇਂ ਇਕ ਟਕ ਧਿਆਨ ਲਗਾ ਕਰ ਦੇਖੋ। ਦੇਖਣਾ ਆਂਖ ਨਹੀਂ ਝਮਕਣਾ ਹੋਗਾ! ਅਗਰ ਘੁਮਾਟੀ ਆਏ ਤੋਂ ਨੈਣ ਮੂੰਦਕੇ ਸਮਾਧੀ ਲਗਾਣੀ। ਇਸ ਕੇ ਅੰਦਰ ਤੁਮਕੋ ਸੁਰਗ ਕਾ ਰਸਤਾ ਨਜ਼ਰ ਪੜੇਗਾ, ਜਬ ਪਤੀ ਆਵਾਜ਼ ਦੇ—'ਆਓ' ਤੋ ਏਕ ਦਮ ਚਲੇ ਜਾਣਾ, ਅਗਰ ਏਕ ਪਲਕ ਦੇਰ ਕਰੋਗੇ ਤੋ ਦਰਵਾਜ਼ਾ ਬੰਦ ਹੋ ਜਾਏਗਾ। ਚਿੱਤ ਇਕਾਗ੍ਰ ਕਰਕੇ ਬੈਠੋ, ਸੰਕਲਪ ਨਾ ਉੱਠੇ। ਭੈਰਵ ਭੈਰਵ ਦਿਲ ਮੇਂ ਕਰਤੀ ਰਹੋ।

ਫੇਰ ਆਲੇ ਦੁਆਲੇ ਧੂਪ ਤੇ ਗੁੱਗਲ ਧੁਖਾ ਦਿੱਤਾ। ਕੱਕੀ ਰੇਤ ਨਾਲ ਕਿੰਨੇ ਹੀ ਜੰਤ੍ਰ ਦੁਆਲੇ ਵਾਹ ਦਿੱਤੇ ਤੇ ਮੰਤ੍ਰ ਲਿਖ ਦਿਤੇ।

ਇਹ ਕੁਝ ਕਰਕੇ ਮਾਂਦ੍ਰੀ ਜੀ ਲਾਂਭੇ ਹੋਏ ਤੇ ਪਤੀ ਦਰਸ਼ਨ ਦੀ ਪਿਆਸੀ ਉਹ ਜੁਆਨ ਇਸਤ੍ਰੀ ਚਿਟਾਨ ਪਰ ਬੈਠਕੇ, ਜੋ ਕਿਹਾ ਗਿਆ ਸੀ, ਕਰਨ ਲੱਗ ਪਈ।

ਇਹ ਇਕ ਕੁਦਰਤੀ ਗੱਲ ਹੈ ਕਿ ਉੱਚੀ ਥਾਓਂ ਹਠ ਡਿਗਦੇ ਪਾਣੀ ਵਿਚ ਸੂਰਜ ਦੀਆਂ ਕਿਰਨਾਂ ਦਾ ਪ੍ਰਤੀਬਿੰਬ ਪੈ ਕੇ ਕਿਸੇ ਵੇਲੇ ਇਕ ਸੱਤਰੰਗੀ ਅਨੋਖੀ ਜਿਹੀ ਝਾਲ ਉਤਪਤ ਕਰ ਦੇਂਦਾ ਹੈ। ਜਿਨ੍ਹਾਂ ਨੇ ਕਦੇ ਵਗਦੇ ਖੂਹ ਦੇ ਕਿਨਾਰੇ ਬੈਠਕੇ ਹੇਠਾਂ ਡਿਗਦੀਆਂ ਛਿੱਟਾਂ ਵੱਲ ਦੇਖਿਆ ਹੋਵੇਗਾ ਓਹ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹਨ। ਮਾਂਦ੍ਰੀ ਦਾ ਭਾਵ ਇਹ ਸੀ ਕਿ ਸੂਰਜ ਚੜ੍ਹੇ ਇਕ ਰੰਗਾਮੇਜ਼ੀ ਰੋਸ਼ਨੀ ਦੀ ਫਟ-ਫਟਾਹਟ ਨੂੰ ਦੇਖਕੇ ਇਸ ਨੂੰ ਨਿਸ਼ਚਾ ਹੋ ਜਾਵੇਗਾ ਕਿ ਸੱਚ ਮੁੱਚ ਸੁਰਗ ਦਿੱਸਣ ਲੱਗਾ ਹੈ। ਘੰਟੇ ਦੋ ਘੰਟੇ ਦੇਖਣ ਨਾਲ ਨਜ਼ਰ ਥੱਕੀ ਹੋਈ ਹੋਵੇਗੀ, ਸਿਰ ਨੂੰ ਚੱਕਰ ਆ ਕੇ ਇਕ ਘੇਰਨੀ ਖਾਵੇਗੀ ਤੇ ਜਲ ਵਿਚ ਡਿੱਗ ਕੇ ਜਲ ਰੂਪ ਹੋ ਜਾਏਗੀ। ਜਾਂ ਮੇਰਾ ਕਿਹਾ ਝਾਉਲਾ ਬਣਕੇ ਦਿੱਸੇਗਾ ਤੇ ਇਹ ਵਾਜ ਸੁਣ ਕੇ ਕੁੱਦ ਪਵੇਗੀ। ਫੇਰ ਬਹੁਚਿੱਤਾ ਕੁਝ ਲੱਗਣਾ ਹੀ ਨਹੀਂ।

ਮਾਂਦ੍ਰੀ ਜੀ ਮਾਂਦ੍ਰੀ ਨਹੀਂ ਹਨ, ਇਹ ਮੱਧ ਹਿੰਦੁਸਤਾਨ ਦੇ ਠਗਾਂ ਦੇ ਇਕ ਪ੍ਰਸਿੱਧ ਟੋਲੇ ਦੇ ਇਕ ਚਲਤੇ ਪੁਰਜ਼ੇ ਹਨ, ਜਿਨ੍ਹਾਂ ਦੇ ਜਾਲ ਵਿਚ ਹਿੰਦੁਸਤਾਨ ਦੇ ਕਈ ਵਾਸੀ ਤਬਾਹ ਹੋ ਚੁੱਕੇ ਹਨ। ਇਨ੍ਹਾਂ ਹੀ ਠੱਗਾਂ ਦੀ ਸੰਪ੍ਰਦਾ ਦੇ ਇਕ ਵਡਕੇ 'ਸੱਜਣ' ਨੂੰ ਗੁਰੂ ਨਾਨਕ ਦੇਵ ਜੀ ਨੇ ਪਾਪ ਜੀਵਨ ਤੋਂ ਕੱਢਿਆ ਸੀ। ਇਹ ਉਜੇਹੇ ਠੱਗ ਜੀ ਮਹਾਰਾਜ ਤਾਂ ਇਹ ਸਿਖਯਾ ਦੇ ਕੇ ਖਿਸਕ ਗਏ, ਪਰ ਅਜੇ ਕੋਈ ਘੜੀ ਭਰ ਹੀ ਇਸ ਨੂੰ ਬੈਠਿਆਂ ਬੀਤੀ ਸੀ ਕਿ ਪਿਛਲੇ ਪਾਸਿਓਂ ਇਕ ਹਮਦਰਦ ਅਵਾਜ਼ ਨੇ ਇਸ ਦੀ ਨਜ਼ਰ ਉਕਾ ਦਿੱਤੀ।

ਇਹ ਰੰਗ ਵਿਚ ਭੰਗ ਪਾਉਣ ਵਾਲੇ ਇਕ ਓਪਰੇ ਆਦਮੀ ਸਨ, ਜੋ ਆਪਣੇ ਖਿਆਲ ਵਿਚ ਆਪਣੇ ਮਤਿ ਦੇ ਪ੍ਰਚਾਰਕ ਸਨ ਤੇ ਅੱਜ ਕੱਲ ਬਿਖੜੇ ਪਹਾੜਾਂ ਦੀ ਸੈਰ ਕਰਦੇ ਫਿਰ ਰਹੇ ਸਨ। ਇਸ ਅੱਲ੍ਹੜ ਤ੍ਰੀਮਤ ਨੂੰ ਭਜਾਨਕ ਥਾਵੇਂ ਬੈਠੀ ਵੇਖ ਕੇ ਬੋਲੇ:—

ਆਦਮੀ—ਲੜਕੀ! ਤੂੰ ਏਥੇ ਕਿਸ ਵਾਸਤੇ ਬੈਠ ਰਹੀ ਹੈ? ਉਠ ਖੜੀ ਹੋ, ਹੁਣੇ ਘੇਰਣੀ ਖਾ ਕੇ ਪਾਣੀ ਵਿਚ ਡਿੱਗ ਪਏਂਗੀ, ਜਾਣ ਬੁੱਝ ਕੇ ਮੌਤ ਖਰੀਦਣ ਵਾਸਤੇ ਕਿਉਂ ਬੈਠੀ ਹੈਂ?

ਵਿਧਵਾ (ਤ੍ਰਬ੍ਰਕ ਕੇ)—ਮੈਂ ਮੌਤ ਖ਼ਰੀਦਣ ਤਾਂ ਨਹੀਂ ਬੈਠੀ, ਮੈਂ ਤਾਂ ਸੁਖਾਂ ਦੀ ਖ਼ਾਤਰ ਇਹ ਕਸ਼ਟ ਸਹਾਰੇ ਹਨ, ਤੁਸੀਂ ਜਾਓ, ਮੈਨੂੰ ਨਾ ਸਤਾਓ।

ਆਦਮੀ—ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਇਥੇ ਬੈਠਿਆਂ ਤੈਨੂੰ ਕਿਹੜੇ ਸੁਖਾਂ ਦਾ ਬੂਹਾ ਖੁਲ੍ਹ ਜਾਵੇਗਾ? ਜੇਕਰ ਠੀਕ ਦੱਸੇ ਤਾਂ ਮੈਂ ਭੀ ਸਮਝਾਂ?

ਵਿਧਵਾ ਬੋਲਣਾ ਨਹੀਂ ਚਾਹੁੰਦੀ, ਪਰ ਉਹ ਜ਼ੋਰ ਲਾ ਲਾ ਕੇ ਪੁੱਛਦਾ ਹੈ? ਇਹ ਦਿਲ ਵਿਚ ਕੁੱਝਦੀ ਹੈ ਕਿ ਇਹ ਭੰਗ ਪਾਉਣ ਵਾਲਾ ਦੂਤ ਕਿਥੋਂ ਆ ਗਿਆ? ਪਰ ਫੇਰ ਕੁਝ ਡਰਦੀ ਵੀ ਹੈ। ਜਦ ਬਹੁਤ ਘਾਬਰਦੀ ਹੈ ਤਦ ਮਾਂਦ੍ਰੀ ਦੀ ਟੋਲ ਕਰਦੀ ਹੈ, ਪਰ ਮਾਂਦ੍ਰੀ ਦਾ ਕਿਤੇ ਮੁਸ਼ਕ ਨਹੀਂ। 'ਸ੍ਵਾਮੀ ਜੀ! ਸ੍ਵਾਮੀ ਜੀ!!' ਕਹਿ ਕੇ ਟਾਹਰਾਂ ਮਾਰਦੀ ਹੈ, ਪਰ ਸ੍ਵਾਮੀ ਜੀ ਤਾਂ ਛਲ ਗਏ। ਦੁਖੀਆ ਨੇ ਹੁਣ ਨਿਜ ਨੂੰ ਇਕੱਲਿਆਂ ਦੇਖਿਆ। ਇਹ ਇਕੱਲ ਹੋਰ ਡਰਾਉਣੀ ਹੋ ਭਾਸੀ। ਘਾਬਰਦੀ ਹੋਈ ਨੇ ਆਪਣੀ ਰਾਮ ਕਹਾਣੀ ਤੇ ਮਾਂਦ੍ਰੀ ਜੀ ਦੀ ਕ੍ਰਿਪਾ ਦਾ (ਜਿਸ ਦਾ ਅਜੇ ਤਕ ਉਸ ਨੂੰ ਨਿਸ਼ਚਾ ਸੀ) ਕੱਚਾ ਚਿੱਠਾ ਸੁਣਾ ਦਿੱਤਾ।

ਆਦਮੀ—ਓ ਭੋਲੀਏ! ਉਹ ਤਾਂ ਕੋਈ ਠੱਗ ਸਾਈ, ਤਾਂਤੀਆ ਭੀਲ ਦਾ ਚੇਲਾ ਸਾਈ, ਉਸ ਨੇ ਤੇਰਾ ਧਨ ਪਦਾਰਥ ਮੁੱਛ ਕੇ ਹੁਣ ਤੇਰੇ ਪ੍ਰਾਣ ਲੈਣ ਦਾ ਯਤਨ ਕੀਤਾ ਹੈ। ਉਠ ਖੜੀ ਹੋ, ਤੈਨੂੰ ਇਥੋਂ ਕੀ ਲੱਭਣਾ ਹੈ? ਚੱਲ ਤੈਨੂੰ ਸੱਚੇ ਮੁਕਤੀ ਦਾਤੇ ਦੀ ਸ਼ਰਨ ਪਾਵਾਂ, ਜਿਸ ਦੀ ਓਟ ਲਿਆਂ ਕਿਸੇ ਕਰਮ ਕਰਨ ਦੀ ਲੋੜ ਬਾਕੀ ਨਹੀਂ ਰਹਿ ਜਾਂਦੀ, ਜੋ ਸਾਡੇ ਪਾਪੀ ਬੰਦਿਆਂ ਦੀ ਖ਼ਾਤਰ ਕੁਰਬਾਨ ਹੋਯਾ। ਭੋਲੀਏ! ਸੋਚ, ਜੇ ਤੇਰਾ ਮਾਂਦ੍ਰੀ ਸੱਚਾ ਆਦਮੀ ਸੀ ਤਾਂ ਦੱਸ, ਗਹਿਣਿਆਂ ਦਾ ਡੱਬਾ ਕਿੱਥੇ ਹਈ? ਉਹ ਤਾਂ ਧਨ ਦਾ ਲੋਭੀ ਸੀ ਤੇਰਾ ਬੁਚਕਾ ਚੁੱਕਕੇ ਖਿਸਕੰਤ ਹੋ ਗਿਆ ਹੈ। ਭਲੀਏ ਲੋਕੇ! ਸੁਰਗ ਦੇ ਰਸਤੇ ਹੇਠਾਂ ਹੁੰਦੇ ਹਨ? ਹੇਠਾਂ ਤਾਂ ਪਤਾਲ ਹੈ, ਧਰਤੀ ਦਾ ਪਾਟ ਹੈ। ਜਿੱਥੇ ਅੱਗ ਹੈ, ਸੁਰਗ ਉਪਰ ਹੁੰਦਾ ਹੈ ਮੇਰੇ ਨਾਲ ਚੱਲ ਸੁਰਗ ਦਾ ਰਸਤਾ ਮੈਂ ਦਿਖਾਵਾਂਗਾ, ਮੌਤ ਤਾਬੇ ਮੈਂ ਕਰਾਵਾਂਗਾ, ਪਤੀ ਮੈਂ ਮਿਲਾ-ਵਾਂਗਾ। ਤ੍ਰੀਮਤ ਸੁਣ ਕੇ ਚਕਰਾਈ, ਗੱਲ ਕੁਛ ਦਿਲ ਲੱਗੀ, ਮਾਂਦ੍ਰੀ ਠੱਗ ਨਜ਼ਰ ਆਇਆ, ਪਦਾਰਥ ਤੋਂ ਖਾਲੀ ਆਪ ਨੂੰ ਉਜਾੜ ਵਿਚ ਪਾਯਾ। ਕੋਈ ਬੇਲੀ ਨਹੀਂ, ਰਸਤਾ ਨਹੀਂ, ਥਹੁ ਨਹੀਂ, ਵਤਨ ਨੇੜੇ ਨਹੀਂ, ਹਜ਼ਾਰਾਂ ਕੋਹਾਂ ਤੇ ਹੈ, ਕਰੇ ਤਾਂ ਹੁਣ ਕੀ ਕਰੇ? ਸਿਵਾਏ ਇਸ ਦੇ ਕਿ ਜੋ ਪਾਸ ਖੜਾ ਹੈ ਉਸ ਦਾ ਸਹਾਰਾ ਲਵੇ। ਉਹ ਗੱਲਾਂ ਪਿਆਰ ਦੀਆਂ ਕਰਦਾ ਹੈ, ਫੱਟਾਂ ਤੇ ਮਲ੍ਹਮ ਲਾਉਂਦਾ ਦਿੱਸਦਾ ਹੈ, ਉਮੈਦਾਂ ਦੇਂਦਾ ਹੈ। ਠੱਗਿਆ ਦਿਲ ਡਰਦਾ ਹੈ ਕਿ ਕਿਸੇ ਹੋਰ ਠੱਗੀ ਵਿਚ ਨਾ ਫਸਾਂ, ਪਰ ਹੁਣ ਪਾਸ ਹੈ ਹੀ ਕੀਹ ਜੋ ਠਗੀਜਣਾ ਹੈ? ਹਾਂ, ਸਤਿ ਧਰਮ ਹੈ, ਇਸ ਨੂੰ ਠੱਗਣ ਵਾਲਾ ਨਾ ਕੋਈ ਮਿਲ ਪਵੇ। ਪਰ ਕਰੇ ਬੀ ਕੀ? ਆਖ਼ਰ ਅਬਲਾ ਨੇ ਜੀ ਵਿਚ ਠਾਣੀ ਕਿ ਜੋ ਹੋਈ ਸੋ ਹੋਈ, ਡੁਬਦੇ ਨੂੰ ਤੀਲੇ ਦਾ ਸਹਾਰਾ ਲਓ, ਤੇ ਚੱਲੋ। ਜੇ ਕਿਤੇ ਇਹ ਭੀ ਠੱਗ ਨਿਕਲਿਆ, ਤਦ ਦੇਖੀ ਜਾਊ। ਹੁਣ ਘਰ ਜਾਣ ਜੋਗੀ ਤਾਂ ਰਹੀ ਨਹੀਂ, ਤੇ ਜੇ ਇਹ ਚੰਗਾ ਨਿਕਲਿਆ, ਤਦ ਧੰਨ ਭਾਗ! ਗੱਲ ਕੀ, ਉਸ ਆਦਮੀ ਦੀਆਂ ਮਿੱਠੀਆਂ ਗੱਲਾਂ ਪਰ ਪਤੀਜ ਕੇ ਵਿਧਵਾ ਨਾਲ ਹੋ ਤੁਰੀ। ਜੀ ਵਿਚ ਸੋਚਿਆ ਕਿ ਮਰਦ ਹੈ, ਮੇਰੇ ਨਾਲੋਂ ਹਜ਼ਾਰ ਗੁਣਾਂ ਅਕਲ ਵਾਲਾ ਹੈ, ਮੈਨੂੰ ਮਰਦੀ ਨੂੰ ਬਚਾਇਆ ਸੂ, ਮੇਰੀ ਸਮਝ ਵਿਚ ਤਾਂ ਇਹ ਗੱਲ ਆਈ ਹੀ ਨਹੀਂ ਸੀ, ਅੰਤ ਹੁਣ ਇਹ ਮੇਰੇ ਬੁਰੇ ਦੀ ਥੋੜੀ ਦੱਸਦਾ ਹੈ! ਇਤ੍ਯੋਂ ਸੋਚ ਕੇ ਉਸ ਮਰਦ ਦੇ ਨਾਲ ਬੀਬੀ ਚਲੀ ਗਈ ਤੇ ਕਿਸੇ ਚੰਗੇ ਸ਼ਹਿਰ ਪੁਚਾਈ ਗਈ ਜਿਥੇ ਬੜੀਆਂ ਖ਼ਾਤਰਾਂ ਤੇ ਉਪਦੇਸ਼ ਹੋਏ। ਅੰਤ ਸਿੱਟਾ ਇਹ ਹੋਇਆ ਕਿ ਤ੍ਰੈ ਮਹੀਨੇ ਬਾਦ ਕਿਸੇ ਹਫ਼ਤੇ ਵਿਚ ਐਤਵਾਰ ਦੇ ਦਿਨ ਗਿਰਜੇ ਵਿਚ ਇਸ ਨੂੰ ਬਪਤਿਸਮਾਂ ਦਿੱਤਾ ਗਿਆ, ਮਿੱਸ ਡਮੇਲੀ ਇਸਦਾ ਨਾਮ ਰੱਖਿਆ ਗਿਆ ਤੇ ਇਕ ਮਿੱਸ ਦੇ ਸਪੁਰਦ ਉਸ ਦੀ ਧੀ ਬਣਾਕੇ ਕੀਤੀ ਗਈ ਕਿ ਇਸ ਨੂੰ ਆਪਣੇ ਧਰਮ ਦੀ ਵਿਦਯਾ ਪੜ੍ਹਾਵੇ।

ਅਜੇ ਦੋ ਮਹੀਨੇ ਇਸ ਦੇ ਲਾਡਾਂ, ਪਿਆਰਾਂ ਤੇ ਚਾਵਾਂ ਮਲਹਾਰਾਂ, ਨਵੀਂ ਤਰ੍ਹਾਂ ਦੇ ਲਿਬਾਸਾਂ ਦੀ ਖ਼ੁਸ਼ੀ ਦੇ, ਧਰਮੀ ਮਾਂ ਨਾਲ ਪੜ੍ਹਦੇ ਸੁਣਦੇ ਸੈਰਾਂ ਕਰਦੇ ਬੀਤੇ ਹੋਣਗੇ ਕਿ ਇਸ ਪਾਸ ਵਿਜ਼ਟਿੰਗ ਕਾਰਡ (ਮੁਲਾਕਾਤੀ ਪੁਰਜ਼ੇ) ਤੇ ਲੁਕਵੇਂ ਛਿਪਵੇਂ ਇਸ਼ਾਰੇ ਸ਼ਾਦੀ ਦੇ ਆਰੰਭ ਹੋ ਗਏ। ਕਾਲੇ ਕਾਲੇ, ਕੋਈ ਚੂਹੜਿਓਂ ਤੇ ਕੋਈ ਚਮਿਆਰੋਂ ਕਰਾਨੀ ਹੋਇਆਂ ਹੋਇਆਂ ਵਲੋਂ ਭੀ ਇਹੋ ਜਿਹੇ ਸੰਦੇਸੇ ਮਿਲੇ। ਹਿੰਦੂ ਧਰਮ ਦੇ ਉਚੇ ਕਰਮ ਕਾਂਡ ਵਾਲੇ ਤੇ ਜੈਨੀ ਪੋਖੇ ਵਿਚ ਪਲੀ ਕੁੜੀ ਨੂੰ ਉਹਨਾਂ ਨੂੰ ਵੇਖਕੇ ਉਛਾਹਣ ਆਵੇ। ਬ੍ਰਾਹਮਣ ਪੁਣੇ ਦਾ ਮਾਨ ਤੇ ਸੁੱਚ ਰੱਖਣ ਵਾਲੀ ਤੇ ਪਤੀ ਦੇ ਵਿਛੋੜੇ ਨਾਲ ਸੱਲੀ ਹੋਈ ਵਿਧਵਾ ਨੂੰ ਪਤੀਬ੍ਰਤ ਦੇ ਖ਼ਿਆਲਾਂ ਵਿਚ ਜੰਮੀ ਜਾਈ ਨੂੰ, ਜਿਸਨੇ ਕਦੇ ਦੂਜੇ ਵਿਆਹ ਦਾ ਨਾਮ ਕੰਨੀ ਨਹੀਂ ਸੁਣਿਆ ਸੀ, ਤੱਕ ਤੱਕ ਕੇ ਸੂਗ ਆਵੇ ਤੇ ਇਹ ਗੱਲ ਸਹਾਰ ਨਾ ਸਕੇ। ਦੋ ਤ੍ਰੈ ਮਹੀਨੇ ਇਨ੍ਹਾਂ ਗਾਹਕਾਂ ਦੀਆਂ ਗੱਲਾਂ ਨਾਲ ਸੜ ਕੇ ਕੋਲੇ ਹੋ ਗਈ। ਉਸ ਦੇ ਦਿਮਾਗ਼ ਵਿਚ ਦੂਜੇ ਵਿਆਹ ਦਾ ਖ਼ਿਆਲ ਇਕ ਪਰਮ ਪਾਪ ਜੰਮਿਆ ਹੋਇਆ ਸੀ। ਡਰਦੀ ਆਖਦੀ ਨਹੀਂ ਸੀ, ਪਰ ਅੰਦਰ ਦੇ ਪੱਕੇ ਖ਼ਿਆਲਾਂ ਦੇ ਜੰਮੇ ਵਿਚਾਰ ਕਦੇ ਢਹਿੰਦੇ ਹਨ? ਰੋਯਾ ਕਰੇ ਤੇ ਕਿਹਾ ਕਰੇ 'ਹੇ ਭਗਵਾਨ! ਮੇਰਾ ਕੋਈ ਵੀ ਦਰਦੀ ਨਹੀਂ। ਸਹੇੜਿਆ ਸੀ ਸੁਖ ਨੂੰ ਉਲਟੇ ਦੁਖ ਹੋਰ ਵਾਧੇ ਦੇ ਗਲੇ ਪੈ ਗਏ। ਜਾਂ ਤਾਂ ਹੇ ਪ੍ਰਮਾਤਮਾ! ਇਸ ਦੇਹੀ ਤੋਂ ਛੁਟਕਾਰਾ ਕਰ ਤੇ ਜਾਂ ਕੁਝ ਸੁਖ ਦੀ ਡੌਲ ਬਣਾ; ਮੈਂ ਇਨ੍ਹਾਂ ਮੁਕਤੀ ਦਾਤੇ ਬਾਲਕਿਆਂ ਦੇ ਹਥੋਂ ਨੱਕ ਜਿੰਦ ਆ ਗਈ ਹਾਂ'। ਦਰਖਾ—ਸਤੀਆਂ ਨੂੰ ਤਾਂ ਉਹ ਹੀਲੇ ਬਹਾਨੇ ਕਰਕੇ ਟਾਲ ਦੇਵੇ, ਪਰ ਉਂਝ ਲੱਗੀ ਵਿਚੋਂ ਵਿਚ ਗਿੱਲੇ ਗੋਹੇ ਵਾਂਗ ਧੁਖਣ। ਅੱਗਾ ਕੁਝ ਸੁੱਝਦਾ ਨਹੀਂ ਪਿੱਛਾ ਦੂਰ ਰਹਿ ਗਿਆ। ਨਾ ਸਹੁਰਿਆਂ ਦੇ ਮੱਥੇ ਲੱਗਣ ਜੋਗੀ ਨਾ ਪੇਕਿਆਂ ਦੇ, ਇਥੇ ਰਿਹਾਂ ਬਣਦੀ ਨਹੀਂ, ਦਿਨ—ਕਟੀ ਦਾ ਜੋ ਆਸਰਾ ਸੀ ਉਹ ਠੱਗ ਮਾਂਦ੍ਰੀ ਦੀ ਭੇਟਾ ਹੋ ਗਿਆ ਹੈ, ਜਾਵੇ ਤੇ ਕਿੱਥੇ ਜਾਵੇ ਤੇ ਕਰੇ ਤਾਂ ਕੀ ਕਰੇ? ਵਿਚਾਰੀ ਦਾ ਜੀ ਐਸਾ ਅਵਾ—ਜ਼ਾਰ ਹੋਇਆ ਕਿ ਨਾ ਖਾਣ ਦਾ ਸੁਆਦ ਰਿਹਾ, ਨਾ ਪੀਣ ਦਾ। ਸੁਰਗ ਦਾ ਰਾਹ ਏਥੇ ਬੀ ਨਾ ਦਿੱਸਿਆ। ਹਾਂ ਇਸਦੇ ਰੂਪ ਦੇ

ਵਪਾਰੀ ਬਥੇਰੇ ਆ ਗਏ, ਭਾਵੇਂ ਉਹ ਵਿਆਹ ਨੂੰ ਪੁੰਨ ਸਮਝਕੇ ਜਾਂ ਧਰਮ ਦਾ ਸੰਬੰਧ ਸਮਝਕੇ ਆਉਂਦੇ ਹੋਣਗੇ, ਪਰ ਇਹ ਵਿਚਾਰੀ ਤਾਂ ਮੌਤ ਦੇ ਸੁਪਨੇ ਤੇ ਪ੍ਰਲੋਕ ਦੇ ਪਤੇ ਕੱਢਣ ਦੀ ਚਾਹ ਵਿਚ ਮਗਨ ਸੀ ਤੇ ਇਸੇ ਗਲ ਦੇ ਪੂਰਾ ਹੋ ਸਕਣ ਦੀ ਆਸ ਤੇ ਇਥੇ ਆਈ ਸੀ। ਉਸ ਨੂੰ ਵਿਆਹ ਦੀ ਗਲ ਤਾਂ ਇਕ ਭਾਰੀ ਕਲੇਸ਼ ਹੋ ਗਿਆ। ਮਾਂਦ੍ਰੀ ਜੋ ਧਨ ਦਾ ਠੱਗ ਸੀ ਤਾਂ ਏਥੇ ਬੀ ਆਤਮਾਂ ਨੂੰ ਠੰਢ ਪੈਣ ਦੀ ਥਾਂ ਰੂਪ ਦੀ ਸੌਦਾਗਰੀ ਛਿੜ ਪਈ ਉਸ ਨੂੰ ਦਿੱਸਦੀ ਸੀ। ਉਹ ਜੋ ਸੁਰਗ ਦੇ ਦਰਸਨਾ ਦੇ ਕਰਾਰ ਸਨ ਪੂਰੇ ਨਹੀਂ ਹੋਏ। ਪਤੀ ਦੇ ਦਰਸ਼ਨ ਨਹੀਂ ਹੋਏ। ਜੋ ਉੱਚੀਆਂ ਆਸਾਂ ਉਹ ਧਾਰੀ ਬੈਠੀ ਸੀ, ਉਨ੍ਹਾਂ ਦੀ ਉਸ ਨੂੰ ਮੁਸ਼ਕ ਭੀ ਨਹੀਂ ਲੱਭੀ ਸੀ। ਖ਼ਬਰੇ ਕਹਿਣ ਵਾਲੇ ਦਾ ਕੀ ਮੰਤਵ ਸੀ ਤੇ ਇਸਦਾ ਕੀ ਮਨੋਰਥ ਸੀ ? ਹੁਣ ਇਸਨੂੰ ਦਿਨ ਰਾਤ ਇਸ ਫਾਹੀ ਵਿਚੋਂ ਨਿਕਲਣ ਦਾ ਫਿਕਰ ਲੱਗਾ ਰਹੇ। ਅੱਕ ਕੇ ਇਕ ਦਿਨ ਇਕ ਬੁੱਢੀ ਮਾਈ ਅੱਗੇ (ਜੋ ਜ਼ਾਤ ਦੀ ਮੁਸਲਮਾਨੀ ਸੀ ਤੇ ਏਥੇ ਆਯਾ ਦਾ ਕੰਮ ਕਰਦੀ ਸੀ) ਭੇਤ ਭੰਨ ਹੀ ਦਿੱਤਾ। ਪਹਿਲੇ ਤਾਂ ਫੁੱਟ ਫੁੱਟ ਕੇ ਰੋਈ; ਫੇਰ ਆਪਣੀ ਸਾਰੀ ਵਿਥਯਾ ਸੁਣਾਈ:— 'ਮਾਈ ਮੈਂ ਦੇਖ ਲਿਆ ਹੈ, ਏਥੇ ਮੇਰਾ ਇਸ ਵੇਲੇ ਕੋਈ ਨਹੀਂ, ਤੂੰ ਹੀ ਇਸ ਵੇਲੇ ਕੋਈ ਰੱਬ ਤਰਸੀ ਕਰ, ਮੈਨੂੰ ਏਥੋਂ ਕੱਢ, ਮੈਂ ਟੁੱਕਰ ਮੰਗ ਖਾਵਾਂਗੀ'।

ਮਾਈ— ਬੇਟੀ ! ਤੇਰੇ ਤੋਂ ਸਦਕੇ ਜਾਵਾਂ, ਤੂੰ ਉਦਾਸ ਨਾ ਹੋ, ਮੈਂ ਤੇਰੀ ਬੰਦ ਖਲਾਸ ਕਰਾਵਾਂਗੀ, ਜ਼ਰਾ ਧੀਰਜ ਕਰ: ਏਥੇ ਮੇਰੀ ਪਤ ਅਥਰੋਂ ਦੀ ਨੌਕਰੀ ਬਣੀ ਹੋਈ ਹੈ, ਕਿਸੇ ਢੰਗ ਸਿਰ ਤੈਨੂੰ ਕੱਢਾਂਗੀ, ਹਾਲੇ ਜ਼ਰਾ ਦੰਦਾਂ ਹੇਠ ਜੀਭ ਦੇਹ।

ਇਸ ਤਰ੍ਹਾਂ ਪੰਜ ਚਾਰ ਦਿਨ ਪਿੱਛੋਂ ਹੀ ਜਦ ਕਿ ਇਸ ਦੁਖੀਆ ਦੀ ਧਰਮ ਮਾਂ ਕਿਤੇ-ਵਾਂਢੇ ਗਈ ਹੋਈ ਸੀ, ਮਾਈ ਦੀ ਸਲਾਹ ਤੇ ਸਿਖਾਉਤ ਤੇ ਬੰਦੋਬਸਤ ਨਾਲ ਇਹ ਬੀਬੀ ਉਸ ਮਾਈ ਦੀ ਭੈਣ ਦੇ ਘਰ ਲਾਹੌਰ ਪਹੁੰਚਾਈ ਗਈ।

—o—

## ਕਾਂਡ ਪੰਜਵਾਂ

ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ
ਪੁਕਾਰ ॥ ਮਤਿ ਬਸਿ ਪਰਉ ਲੁਹਾਰ ਕੇ ਜਾਰੈ
ਦੂਜੀ ਬਾਰ ॥੯੦॥

ਲਾਹੌਰ ਸ਼ਹਿਰ ਦੀ ਵੱਡੀ ਮਸੀਤ ਨੂੰ ਕੌਣ ਨਹੀਂ ਜਾਣਦਾ, ਜਿਸ ਦੇ ਉੱਚੇ ਮੁਨਾਰੇ ਤੇ ਆਲੀਸ਼ਾਨ ਇਮਾਰਤ ਸੱਚ ਮੁੱਚ ਹੀ ਦੇਖਣੇ ਦੇ ਲਾਇਕ ਹੈ। ਹੋਰ ਦਿਨਾਂ ਵਿਚ ਤਾਂ ਏਥੇ ਵਾਜਬੀ ਰੌਣਕ ਹੁੰਦੀ ਹੈ, ਪਰ ਜੁਮੇ (ਸ਼ੁਕਰ) ਦੇ ਦਿਨ ਏਥੇ ਚੰਗਾ ਭੀੜ ਭੜੱਕਾ ਹੁੰਦਾ ਹੈ। ਅਠਵਾਰੇ ਦੇ ਕੱਠੇ ਹੋਏ ਇਸਲਾਮ ਦੇ ਅਭਿਲਾਖੀਆਂ ਨੂੰ ਬਹੁਤਾ ਇਸੇ ਦਿਨ ਤੇ ਇਸੇ ਥਾਂ ਹੀ ਦੀਨ ਵਿਚ ਰਲਾਇਆ ਜਾਂਦਾ ਹੈ। ਇਕ ਜੁਮੇ ਦੇ ਦਿਨ ਇਸੇ ਮਸਜਿਦ ਵਿਚ ਮਿੱਸ ਡਮੇਲੀ ਭੀ ਆਪਣਾ ਤੀਜਾ ਨਵਾਂ ਜਨਮ ਲੈਣ ਵਾਸਤੇ ਹਾਜ਼ਰ ਹੋਈ ਹੋਈ ਹੈ। ਚਹੁੰ ਪਾਸਿਆਂ ਤੋਂ ਮੁਬਾਰਕਾਂ ਤੇ ਵਧਾਈਆਂ ਦੀਆਂ ਅਵਾਜ਼ਾਂ ਇਸ ਦੇ ਕੰਨਾਂ ਵਿਚ ਪੈ ਰਹੀਆਂ ਹਨ ਕਿ ਤੇਰੀ ਚੰਗੀ ਕਿਸਮਤ ਹੈ, ਜੋ ਤੂੰ ਮਰਨ ਤੋਂ ਪਹਿਲੇ ਇਸ ਸੱਚੇ ਦੀਨ ਵਿਚ ਸ਼ਾਮਲ ਹੋ ਗਈ ਹੈਂ। ਨਬੀ-ਰਸੂਲਿੱਲਾ ਤੇਰੀ ਸ਼ਫਾਇਤ ਭਰਨਗੇ, ਬਹਿਸ਼ਤਾਂ ਤੇ ਤੇਰਾ ਹੁਕਮ ਹੋਵੇਗਾ। ਇਹ ਭੀ ਉਸ ਵੇਲੇ ਫੁੱਲੀ ਨਹੀਂ ਸਮਾਉਂਦੀ ਸੀ, ਇਕ ਉਧਰ ਦਾ ਛੁਟਕਾਰਾ, ਦੂਜੇ ਮਾਈ ਦੀਆਂ ਗੱਲਾਂ ਦਾ ਸਹਾਰਾ, ਭਾਰਾ ਉਤਸਾਹ ਦੇ ਰਿਹਾ ਸੀ। ਭਾਵੇਂ ਕਲਮਾ ਆਖਣਾ ਨਹੀਂ ਆਉਂਦਾ ਸੀ, ਪਰ ਉਸ ਵੇਲੇ ਜਿਵੇਂ ਪਿਆ ਕਿਹਾ, ਨਵੇਂ ਦੀਨ ਦੀ ਬੇੜੀ ਚੜ੍ਹ ਬੈਠੀ। ਮੌਲਵੀਆਂ ਨੇ ਗ਼ੁਲਾਮ ਫਾਤਮਾਂ ਨਾਮ ਰੱਖਿਆ ਤੇ ਫੁਰਮਾਯਾ ਕਿ 'ਕੋਈ ਇਸ ਨੂੰ ਤਾਲੀਮ ਦੇਵੇ ਜੋ ਇਹ ਪੂਰੀ ਬਾ-ਈਮਾਨ ਹੋ ਜਾਵੇ। ਇਸ ਲਈ ਕੋਈ ਬੰਦਾ ਲਿੱਲਾ ਇਸ ਦਾ ਅਤਾ-ਲੀਕ (ਸਿੱਖਯਾ ਦੇਣ ਵਾਲਾ) ਬਣਨ ਦਾ ਬੀੜਾ ਉਠਾਵੇ।' ਇਸ ਪਰ ਇਕ ਮੌਲਵੀ ਸਾਹਿਬ ਨੇ ਹਾਂ ਕਰ ਦਿੱਤੀ ਤੇ ਇਕਰਾਰ ਕੀਤਾ ਕਿ ਮੈਂ ਇਸ ਬੀਬੀ ਨੂੰ ਰੋਜ਼ ਦੀਨ ਦੀ ਸਿੱਖਯਾ ਦਿਆ ਕਰਾਂਗਾ।

ਅਸਚਰਜ ਇਹ ਹੈ ਕਿ ਦੋ ਸਦਮੇਂ ਖਾ ਹਟੀ ਤ੍ਰੀਮਤ ਇਸ ਤੀਸਰੇ ਜਾਮੇ ਵਿਚ ਕਿਵੇਂ ਵੜੀ ? ਇਸ ਦਾ ਸੰਖੇਪ ਵੇਰਵਾ ਇਹ ਹੈ : ਇਸ ਨੂੰ ਨਵੇਂ ਘਰ ਪਹੁੰਚਦੇ ਹੀ ਇਕ ਦੀਨਦਾਰ ਫਕੀਰ ਨੇ ਕਾਬੇ ਵਲ ਮੂੰਹ ਕਰਕੇ ਬੈਠਣਾ ਤੇ ਤਿੰਨ ਘੰਟੇ ਆਇਤ ਕਰੀਮਾਂ ਦਾ (ਗਲਤ ਫਲਤ) ਪਾਠ ਕਰਨਾ ਸਿਖਾਇਆ ਅਰ ਕੁਛ ਹੋਰ ਸਾਧਨ ਦੱਸੇ। ਐਸਾ ਕਰਨ ਨਾਲ ਕਦੇ ਕਦੇ ਤੰਦ੍ਰਾ ਜੇਹੀ ਆ ਜਾਵੇ ਅਰ ਪਤੀ ਦਾ ਰੂਪ ਦਿੱਸੇ। ਕਦੇ ਇਹ ਕੁੜੀ ਦੀਆਂ ਅੱਖਾਂ ਤੇ ਹੱਥ ਰੱਖਕੇ ਮਲ ਦਿਆ ਕਰਨ ਤਾਂ ਨੂਰ ਦੇ ਕਈ ਕ੍ਰਿਸ਼ਮੇ ਦਿੱਸ ਪਿਆ ਕਰਨ। ਨਾਲ ਬੁੱਲ੍ਹੇ ਸ਼ਾਹ ਦੀਆਂ ਕਾਫੀਆਂ ਕਈ ਕਵਾਲੀਆਂ ਵਿਚ ਸੁਣਾ-ਈਆਂ, ਏਹਨਾਂ ਗੱਲਾਂ ਨੇ ਭੋਲੀ ਨੂੰ ਆਸ ਬੰਨ੍ਹਾ ਦਿੱਤੀ ਸੀ ਕਿ ਸੁਰਗ ਦਾ ਰਸਤਾ ਏਥੇ ਹੈ ਅਰ ਕਲਮੇ ਦੇ ਲੈਣ ਬਾਦ ਸੁਰਗ ਦਾ ਦਰਵਾਜ਼ਾ ਖੁੱਲ੍ਹ ਪੈਣਾ ਹੈ।

ਗੱਲ ਕੀ, ਹੁਣ ਨਵੇਂ ਮੌਲਵੀ ਜੀ ਆਪਣੇ ਇਕਰਾਰ ਸਿਰ ਰੋਜ਼ ਆਉਂਦੇ, ਕੁਝ ਸੁਣਾ ਜਾਂਦੇ, ਕੁਝ ਮੂੰਹੋਂ ਕਹਾ ਜਾਂਦੇ। ਦਸ ਬਾਰਾਂ ਦਿਨ ਹੀ ਪਾ ਕੇ ਮੌਲਵੀ ਜੀ ਦਾ ਖ਼ਿਆਲ ਇਸਤ੍ਰੀ ਦੇ ਏਸ ਭਲੇ ਦਾ ਹੋ ਗਿਆ ਕਿ ਇਹ ਇਕੱਲੀ ਨਾ ਰਹੇ। ਇਕ ਦਿਨ ਗੱਲੀਂ ਗੱਲੀਂ ਜਣਾ ਦਿੱਤਾ ਕਿ ਮੇਰੀ ਪੰਜਾਹ ਰੁਪਏ ਮਹੀਨੇ ਦੀ ਆਮਦਨ ਹੈ, ਬੜਾ ਮੰਨਯਾ ਪਰਮੰਨਯਾਂ ਤੇ ਉੱਚੀ ਜ਼ਾਤੀ ਦਾ ਆਦਮੀ ਹਾਂ। ਫੇਰ ਇਹ ਮੁਹਾਰਨੀ ਛੇੜ ਦਿੱਤੀ ਕਿ ਤੈਨੂੰ ਕਿਸੇ ਦੇ ਹੱਕ ਵਿਚ ਹੋ ਕੇ ਬੈਠ ਜਣਾ ਚਾਹੀਦਾ ਹੈ, ਖ਼ੁਦਾ ਤੇ ਖ਼ੁਦਾ ਦੇ ਰਸੂਲ ਦਾ ਏਹੋ ਹੁਕਮ ਹੈ ਕਿ ਬਿਨਾਂ ਖਾਵੰਦ ਦੇ ਔਰਤ ਦਾ ਈਮਾਨ ਠੀਕ ਨਹੀਂ ਰਹਿੰਦਾ।

ਭਾਵੇਂ ਮੌਲਵੀ ਸਾਹਿਬ ਨੇ ਬਚਨ ਭੀ ਬੜੇ ਕੋਮਲ ਕਹੇ ਤੇ ਉਂਞ ਭੀ ਉਹ ਮੂੰਹ ਚਿਤ ਲੱਗਦੇ ਸਨ, ਪਰੰਤੂ ਇਹ ਭੀ ਉਪਰੋ ਥਲੀ ਠੇਡੇ ਖਾ ਕੇ ਡਾਂਵਾਂ ਡੋਲ ਹੋ ਹੋ ਕੇ ਕੁਛ ਸੋਚਵਾਨ ਹੋ ਚੁਕੀ ਹੋਈ ਸੀ, ਇਹ ਵੀ ਜਾਣਦੀ ਸੀ ਕਿ ਮੁਸਲਮਾਨਾਂ ਵਿਚ ਦੂਜਾ ਵਿਆਹ ਕਰਨਾ ਕੁਝ ਬੁਰੀ ਗੱਲ ਨਹੀਂ, ਪਰ ਇਸ ਦੇ ਦਿਲ ਵਿਚ ਜਮਾਂਦਰੂ ਦੂਜੇ ਵਿਆਹ ਤੋਂ ਘ੍ਰਿਣਾਂ ਬੈਠੀ ਹੋਈ ਸੀ ਤੇ ਪਤੀ ਦੇ ਮਿਲਣ ਦੀ ਲਾਲਸਾ

ਤੇ ਪਤਿਬ੍ਰਤਾ ਧਰਮ ਦੇ ਜਨਮੋਂ ਸਿੱਖੇ ਆਪਣੇ ਧਰਮ ਦੇ ਖਿਆਲ ਜੰਮੇਂ ਪਏ ਸੇ । ਇਸ ਨੇ ਸੁਣ ਕੇ ਬੜੀ ਉਦਾਸੀ ਤੇ ਨਿਰਾਸਤਾ ਵਿਚ ਠੰਢਾ ਹਾਹੁਕਾ ਭਰਿਆ ਤੇ "ਮੂਸਾ ਨੱਠਾ ਮੌਤ ਤੋਂ ਅੱਗੇ ਮੌਤ ਖੜੀ" ਵਾਲੀਆਂ ਸੋਚਾਂ ਸੋਚਦੀ ਜ਼ਰਾ ਪਰੇ ਹੋਈ ਤੇ ਬੋਲੀ : ਮੈਂ ਅਜੇ ਕੁਝ ਇਸ ਗੱਲ ਦਾ ਉੱਤਰ ਨਹੀਂ ਦੇ ਸਕਦੀ, ਹਾਲੇ ਮੈਂ ਬੀਮਾਰ ਹਾਂ, ਤੁਸਾਂ ਕੁਝ ਦਿਨ ਆਉਣ ਦੀ ਖੇਚਲ ਭੀ ਨਾ ਕਰਨੀ, ਮੈਂ ਰਾਜ਼ੀ ਹੋ ਕੇ ਆਪ ਹੀ ਅਰਜ਼ ਕਰ ਭੇਜਾਂਗੀ ।

ਇਸ ਤੀਜੇ ਜਨਮ ਵਿਚ ਆ ਕੇ ਭੀ ਪਤੀ ਦਰਸ ਦੀ ਅਭਿਲਾਖਣ ਗ਼ੁਲਾਮ ਫ਼ਾਤਮਾ ਨੂੰ ਪਤੀ ਮਿਲਾਪ ਪ੍ਰਾਪਤ ਨਹੀਂ ਹੋਇਆ ਕਿ ਜੀਉਣਾ ਇਕ ਭਾਰ ਮਲੂਮ ਹੋਣ ਲੱਗ ਪਿਆ । ਲੱਗੀ ਝਰਨੇ ਵਾਲੇ ਉਪਦੇਸ਼ਕ ਨੂੰ ਕੋਸਣ ਕਿ ਕਿੱਜ ਓਹ ਮੈਨੂੰ ਓਥੋਂ ਉਠਾਉਂਦਾ ਤੇ ਕਿੱਜ ਇਹ ਦੁਖ ਦੇਖਦੀ । ਪਾਣੀ ਵਿਚ ਡਿੱਗਕੇ ਮਰ ਜਾਂਦੀ, ਕਜ਼ੀਆ ਮੁੱਕ ਜਾਂਦਾ । ਅੰਦਰੋ ਅੰਦਰ ਕੁੜ੍ਹੇ ਪਰ ਸੋਚ ਕੋਈ ਕੰਮ ਨਾ ਕਰੇ । ਇਸ ਝੰਜਟ ਵਿਚ ਉਹ ਪਹਿਲਾ ਆਇਤਾਂ ਦਾ ਘੋਟਾ ਤੇ ਹੋਰ ਸਾਧਨ, ਪਾਠ ਤੇ ਦਰੂਦ ਆਦਿ ਵੀ ਛੁੱਟ ਗਏ, ਘਬਰਾ ਨੇ ਵਧਣਾ ਤੇ ਬਹੁਤ ਦੁਖ ਦੇਣਾ ਸ਼ੁਰੂ ਕਰ ਦਿੱਤਾ ।

ਜਿਸ ਘਰ ਵਿਚ ਗ਼ੁਲਾਮ ਫ਼ਾਤਮਾਂ ਨਵਾਂ ਜਨਮ ਲੈ ਕੇ ਪਲ ਰਹੀ ਸੀ, ਉਸੇ ਗਲੀ ਵਿਚ ਇਸ ਦੀ ਇਕ ਪੇਕੀ ਗਲੀ ਦੀ ਸਹੇਲੀ ਵੱਸਦੀ ਸੀ ਉਹ ਇਸ ਤਰ੍ਹਾਂ ਕਿ ਮਾਂਡਵੀ ਤੋਂ ਇਸ ਦਾ ਪਤੀ ਬੰਬਈ ਤੇ ਬੰਬਈ ਤੋਂ ਰੰਗ ਦਾ ਵਪਾਰ ਕਰਦਾ ਅੰਮ੍ਰਿਤਸਰ ਆ ਗਿਆ ਸੀ ਤੇ ਇਥੇਂ ਕੁਝ ਰੁਪਯਾ ਕਮਾਕੇ ਲਾਹੌਰ ਵਿਚ ਇਕ ਵਡੇ ਕੰਮ ਦੀ ਏਜੰਸੀ ਖੋਹਲ ਕੇ ਇਸ ਗਲੀ ਵਿਚ ਘਰ ਕਿਰਾਏ ਲੈਕੇ ਰਹਿਣ ਲਗ ਪਿਆ ਸੀ । ਗਲੀ ਵਿਚ ਹਿੰਦੂ ਮੁਸਲਮਾਨ ਆਦਿਕਾਂ ਦੀ ਰਲਵੀਂ ਵੱਸੋਂ ਸੀ । ਇਸ ਗੱਲ ਤੋਂ ਦੋ ਕੁ ਦਿਨ ਪਹਿਲੇ ਇਸ ਪੁਰਾਣੀ ਸਹੇਲੀ ਨੂੰ ਗਲੀ ਵਿਚ ਤੁਰੀ ਜਾਂਦੀ ਨੂੰ ਦੇਖ ਕੇ ਦੁਖੀਆ ਨੇ ਪਛਾਣ ਤਾਂ ਲਿਆ ਸੀ, ਪਰ ਸ਼ਰਮ ਦੀ ਮਾਰੀ ਉਹਲੇ ਹੋ ਗਈ ਸੀ ਅੱਜ ਜੋ ਇਹ ਨਿੰਮੋਝੂਣੀ ਹੋਈ ਬੜੇ ਤੇ ਬੈਠੀ ਸੀ, ਦੂਰੋਂ ਹੀ ਪੁਰਾਣੀ ਸਹੇਲੀ ਆਉਂਦੀ ਨਜ਼ਰੇ ਪਈ, ਫ਼ਾਤਮਾ ਅੱਗਲਵਾਂਢੀ ਹੋ ਕੇ ਖੜੋ ਗਈ ਤੇ ਪੁੱਛਣ ਲਗੀ: ਨੀ ਭੈਣ ! ਤੂੰ ਗੰਗਾ ਬਾਈ ਹੈਂ ?

ਗੰਗਾ ਬਾਈ–ਹਾਂ ਤਾਂ ਭੈਣ ਮੈਂ ਗੰਗਾ ਬਾਈ ਹੀ ਪਰ ਤੂੰ ਕਿੱਕੂੰ ਮੈਨੂੰ ਜਾਣਦੀ ਹੈਂ ? ਮੈਂ ਤਾਂ ਤੈਨੂੰ ਪਛਾਣਦੀ ਨਹੀਂ । (ਗਹੁ ਕਰਕੇ) ਮਾੜਾ ਮਾੜਾ ਝਉਲਾ ਤਾਂ ਪੈਂਦਾ ਹੈ,ਪਰ ਨਉਂ ਚੇਤੇ ਨਹੀਂ ਆਉਂਦਾ ।

ਗ਼ੁਲਾਮ ਫ਼ਾਤਮਾ—ਮੈਂ ਤੁਹਾਨੂੰ ਅਪਣਾ ਨਾਂ ਥਹੁ ਤਾਂ ਦੱਸ ਦਿਆਂਗੀ, ਪਰ ਜੇ ਕਿਤੇ ਇੱਕਲਵਾਂਜੇ ਹੋ ਕੇ ਗਲ ਸੁਣ ਲਵੇਂ ਤਾਂ ।

ਗੰਗਾ ਬਾਈ—ਮੈਂ ਇਸ ਵੇਲੇ ਗੁਰਦਵਾਰੇ ਜਾ ਰਹੀ ਹਾਂ, ਇਸ ਲਈ ਠਹਿਰ ਤਾਂ ਨਹੀਂ ਸਕਦੀ. ਹੁਣ ਮੁੜਦੇ ਪੈਰੀਂ ਆਉਂਦੀ ਹਾਂ, ਤਾਂ ਜੰਮ ਜੰਮ ਜੋ ਕਹਿਣਾ ਹੋਵੇ ਕਹੀਂ ।

--o--

## ਕਾਂਡ ਛੇਵਾਂ

ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ ॥

ਲਾਹੌਰ ਸ਼ਹਿਰ ਦੀ ਇਕ ਰੌਣਕੀ ਗਲੀ ਵਿਚ ਭਾਈ ਗੁਰਸ਼ਰਨ ਸਿੰਘ ਜੀ ਦਾ ਮਕਾਨ ਹੈ । ਇਹ ਭਾਈ ਸਾਹਿਬ ਬੜੇ ਚੰਗੇ ਪ੍ਰੇਮੀ, ਦਾਨੀ ਤੇ ਰਹਿਤ ਬਿਬੇਕ ਵਾਲੇ ਸਿੰਘ ਹਨ । ਗੁਰੂ ਕੀ ਮਿਹਰ ਨਾਲ ਇਨ੍ਹਾਂ ਦੀ ਸੁਪਤਨੀ ਉਪਕਾਰ ਕੌਰ ਭੀ ਭਜਨ ਵਾਲੀ ਹੈ । ਮਾਪੇ ਇਸਦੇ ਭੀ ਬੜੇ ਵਿਸ਼ਵਾਸ਼ੀ ਤੇ ਪੱਕੇ ਨਿੱਤ ਨੇਮੀ ਸਨ ਅਰ ਇਸ ਨੇ ਉਹਨਾਂ ਦੇ ਘਰ ਗੁਰਮੁਖੀ ਵਿਦਯਾ ਤੇ ਗੁਰਮਤ ਦੇ ਪੁਸਤਕਾਂ ਦਾ ਪਾਠ ਚੰਗੀ ਤਰ੍ਹਾਂ ਕੀਤਾ ਹੋਯਾ ਸੀ । ਇਥੇ ਆਕੇ ਤਾਂ ਸੋਨੇ ਪਰ ਸੁਹਾਗੇ ਵਾਲਾ ਅਸਰ ਹੋਯਾ । ਆਪਣੇ ਪਤੀ ਦੀ ਸੰਗਤ ਨਾਲ ਕਾਕੀ ਸਚਮੁਚ ਭਜਨ ਦੀ ਪੁਤਲੀ ਬਣ ਗਈ ਸੀ । ਭਾਵੇਂ ਇਹ ਸੱਸ ਦੇ ਗੁਜ਼ਰ ਜਾਣ ਕਰਕੇ ਇਕਲਾਪੀ ਭੀ ਸੀ, ਪਰ ਤਾਂ ਭੀ ਪੰਥ ਸੇਵਾ ਦੇ ਨਮਿੱਤ ਆਪਣੇ ਕੰਮਾਂ ਦੇ ਸਮੇਂ ਵਿਚੋਂ ਭੀ ਸਮਾਂ ਕੱਢਕੇ ਪਰ-ਉਪਕਾਰ ਕਰਦੀ ਹੁੰਦੀ ਸੀ । ਇਕ ਛੋਟੀ ਜਿਹੀ ਗੁਰਮੁਖੀ ਕੰਨਿਆਂ ਪਾਠਸ਼ਾਲਾ ਇਸ ਬੀਬੀ ਦੇ ਘਰ ਦੇ ਕੋਲਵਾਰ ਸੀ । ਬੀਬੀ ਉਥੇ ਜਾ ਕੇ ਇਸ ਮਹੱਲੇ ਦੀਆਂ ਕਾਕੀਆਂ ਨੂੰ ਗੁਰਮੁਖੀ ਅੱਖਰ ਤੇ ਗੁਰਬਾਣੀ ਧਰਮ ਅਰਥ ਸਿਖਾਉਂਦੀ ਸੀ । ਵਰ੍ਹੇ ਛਿਮਾਹੀ ਬੀਬੀਆਂ ਦਾ ਉਤ-ਸ਼ਾਹ ਵਧਾਉਣ ਲਈ ਭਾਈ ਗੁਰਸ਼ਰਨ ਸਿੰਘ ਜੀ ਕੁਛ ਮਾਇਆ ਪਾਸੋਂ ਵੀ ਦੇਂਦੇ ਜਿਸ ਨਾਲ ਕਾਕੀਆਂ ਨੂੰ ਇਨਾਮ, ਮਿਠਾਈ ਤੇ ਕੱਪੜੇ ਵੀ ਵੰਡੇ ਜਾਂਦੇ । ਇਸ ਬੀਬੀ ਨੇ ਇਸੇ ਤਰ੍ਹਾਂ ਕਈਆਂ ਬੀਬੀਆਂ ਨੂੰ ਗੁਰਦੁਆਰੇ ਦਾ ਪ੍ਰੇਮ ਲਾ ਦਿੱਤਾ ਸੀ । ਗੰਗਾਬਾਈ ਉਹਨਾਂ ਵਿਚੋਂ ਇਕ ਸੀ ।

ਅੱਜ ਐਤਵਾਰ ਦਾ ਦਿਨ ਸੰਗ੍ਰਾਂਦ ਦਾ ਦਿਹਾੜਾ ਸੀ, ਸ੍ਰੀ ਜਨਮ ਅਸਥਾਨ ਗੁਰਦੁਆਰੇ ਵਿਚ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੇ ਭੋਗ ਪਰ ਦਰਸ਼ਨ ਨੂੰ ਚੱਲੀ ਸੀ ਜਦ ਗੰਗਾਬਾਈ ਇਸ ਨਾਲ ਚੱਲੀ ਹੈ ਤੇ ਗ਼ੁਲਾਮ ਫ਼ਾਤਮਾ ਗੰਗਾ ਨੂੰ ਮਿਲੀ ਹੈ ।

ਹੁਣ ਗੰਗਾਬਾਈ ਜਦ ਉਧਰੋਂ ਆ ਕੇ ਗਲੀ ਵੜੀ ਤਾਂ ਅੱਗੇ ਉਹ ਉਡੀਕ ਵਿਚ ਬੜੇ ਤੇ ਬੈਠੀ ਸੀ । ਉਪਕਾਰ ਕੌਰ ਨੂੰ ਇਹ ਕਹਿ ਕੇ ਕਿ "ਇਹ ਮੇਰੀ ਛੋਟੀ ਹੁੰਦੀ ਦੀ ਸਹੇਲੀ ਜਾਪਦੀ ਹੈ, ਮੈਂ ਥੋੜਾ ਚਿਰ ਇਸ ਪਾਸੇਂ ਹੋ ਆਵਾਂ" ਉਸ ਨੂੰ ਨਾਲ ਲੈ ਕੇ ਆਪਣੇ ਘਰ ਪਹੁੰਚੀ ।

ਗੰਗਾ ਬਾਈ— ਬੀਬੀ ! ਤੂੰ ਤਾਂ ਮੈਨੂੰ ਸਿਆਣ ਲੀਤਾ ਹੈ ਪਰ ਮੈਂ ਤੈਨੂੰ ਚੰਗੀ ਤਰ੍ਹਾਂ ਪਛਾਣਿਆਂ ਨਹੀਂ । ਆਪਣਾ ਨਾਂ ਪਤਾ ਤਾਂ ਦੱਸ ।

ਗ਼ੁਲਾਮ ਫ਼ਾਤਮਾ— ਭੈਣ ਜੀ ! ਮੈਂ ਨਿਕਰਮਣ ਉਹੋ ਜਮਨਾ ਅਭਾਗਾਂ ਹਾਂ ਜੋ ਤੇਰੇ ਨਾਲ ਕੱਠੀ ਖੇਡਦੀ ਤੇ ਪੜ੍ਹਦੀ ਰਹੀ ਹਾਂ । ਅੱਜ ਇਹ ਬੁਰਾ ਹਾਲ ਮੇਰਾ ਹਈ ।

ਗੰਗਾ ਬਾਈ—ਮੈਨੂੰ ਭਾਉਲਾ ਤਾਂ ਪੈਂਦਾ ਸੀ, ਪਰ ਮੈਂ ਕੀ ਜਾਣਾ ਤੂੰ ਇਸ ਵੇਸ ਵਿਚ ਧਰਮੋ ਕੁ ਧਰਮ ਹੋਈ ਫਿਰਦੀ

ਹੈਂ ? ਸੱਚ ਦੱਸ ਤੈਨੂੰ ਇਹ ਮੱਤ ਕਿਸ ਦਿੱਤੀ ਜੋ ਤੈਂ ਆਪਣਾ ਹੀਰੇ ਜੈਸਾ ਜਨਮ ਗਵਾ ਲਿਆ ?

ਅਭਾਗਾਂ—ਭੈਣ ! ਕੁਛ ਨਾ ਪੁੱਛ, ਮੈਂ ਆਪਣੀ ਹੱਥੀਂ ਆਪ ਕੁਹਾੜਾ ਮਾਰਿਆ, ਇਸ ਵਿਚ ਕਿਸੇ ਦਾ ਕੀ ਦੋਸ਼ ? ਜਦ ਦਿਨ ਪੁੱਠੇ ਆਉਂਦੇ ਹਨ ਤਾਂ ਪਹਿਲਾਂ ਮੱਤ ਪੁੱਠੀ ਹੋ ਜਾਂਦੀ ਹੈ, ਫੇਰ ਸੱਭੇ ਕੰਮ ਪੁੱਠੇ ਹੀ ਹੁੰਦੇ ਹਨ । ਜੋ ਕੰਮ ਭਲੇ ਨੂੰ ਕੀਤੇ ਸਨ ਉਹ ਬੁਰੇ ਦੇ ਹੋ ਢੁੱਕੇ । ਪਤੀ ਮਰ ਗਿਆ, ਨਿਖਸਮੀ ਹੋ ਗਈ, ਅਤਿ ਧੱਕੇ ਧੋੜੇ ਮੈਂ ਖਾਧੇ, ਰੋਟੀ ਦਾ ਆਸਰਾ ਗੁਆ ਬੈਠੀ, ਅਗਲਿਆਂ ਪਿਛਲਿਆਂ ਦੇ ਮੂੰਹ ਲੱਗਣ ਜੋਗੀ ਨਾ ਰਹੀ ਤੇ ਪੱਲੇ ਭੀ ਫਿਰ ਕੁਝ ਨਾ ਪਿਆ ।

ਗੰਗਾ ਬਾਈ—ਭੈਣ ਤੇਰੇ ਵਿਧਵਾ ਹੋਣ ਦਾ ਮੈਨੂੰ ਬੜਾ ਅਫ਼ਸੋਸ ਹੈ, ਕਰਤਾਰ ਇਹ ਦੁੱਖ ਕਿਸੇ ਦੇ ਭਾ ਨਾ ਪਵੇ, ਪਰ ਇਹ ਦੱਸ ਜੋ ਤੂੰ ਕਿੱਕੂੰ ਇਨ੍ਹਾਂ ਹਾਲਾਂ ਨੂੰ ਪਹੁੰਚੀ ।

ਅਭਾਗਾਂ ਨੇ ਇਸ ਪਰ ਆਪਣੀ ਸਾਰੀ ਵਿਥਿਆ ਆਦੋਂ ਅੰਤ ਤਕ ਕਹਿ ਸੁਣਾਈ ਤੇ ਬੋਲੀ :—ਦੱਸ ਭੈਣ ! ਹੁਣ ਮੇਰਾ ਕਿਹੜਾ ਥਾਂ ਹਈ ? ਕਿੱਥੇ ਜਾਵਾਂ ? ਕੀ ਕਰਾਂ ? ਜੀ ਤਾਂ ਚਾਹੁੰਦਾ ਹੈ: ਦਰਿਆ ਤੇ ਜਾ ਕੇ ਡੁਬ ਮਰਾਂ, ਜਾਂ ਮਹੁਰਾ ਖਾ ਲਵਾਂ । ਹਾਇ, ਖ਼ਬਰੇ ਕੀ ਕੀ ਤਸੀਹੇ ਨਿਖਸਮਿਆਂ ਕਰਮਾਂ ਨੇ ਮੈਨੂੰ ਹੋਰ ਭੁਗ-ਤਾਉਣੇ ਹਨ ।

ਗੰਗਾ ਬਾਈ—ਭੋਲੀਏ, ਜੇਹੀ ਕੁ ਅੱਲ੍ਹੜ ਤੂੰ ਨਿੱਕੀ ਹੁੰਦੀ ਸੈਂ ਤੇਹੀ ਹੀ ਵਡੀ ਹੋਕੇ ਨਿਕਲੀਓਂ । ਤੂੰ ਚੰਗੀ ਭਲੀ ਮੇਰੇ ਨਾਲ ਪੜ੍ਹਦੀ ਰਹੀਓਂ, ਪਰ ਚਤੁਰ ਨਾ ਹੋਈਓਂ । ਪੰਜਾਬ ਵਿਚ ਵੀ ਆ ਗਈਓਂ, ਕਦੇ ਗੁਰਾਂ ਦੀ ਬਾਣੀ ਪੜ੍ਹਦੀਓਂ ਤਾਂ ਤੇਰਾ ਮਨ ਟਿਕ ਜਾਂਦਾ, ਲੋੜਾਂ ਮੰਗਾਂ ਮਿਟ ਜਾਂਦੀਆਂ ਤੇ ਸੱਚ ਦੀ ਸੋਝੀ ਤੈਨੂੰ ਹੋ ਆਉਂਦੀ ।

ਅਭਾਗਾਂ—ਭੈਣ ! ਮੈਂ ਅਭਾਗਾਂ ਦੇ ਭਾਗ ਵਿਚ ਵਿੱਦਿਆ ਹੁੰਦੀ ਤਾਂ ਹੋਰ ਕੀ ਚਾਹੀਦਾ ਸੀ । ਉਨ੍ਹੀਂ ਦਿਨੀਂ ਜਿਹੜੇ ਚਾਰ ਅੱਖਰ ਤੇਰੇ ਨਾਲ ਪੜ੍ਹੇ ਸੋ ਪੜ੍ਹੇ, ਸਹੁਰੇ ਜਾ ਕੇ ਚੇਤੇ ਭੀ ਨਹੀਂ ਰਹੇ ਤੇ ਗੁਰੂ ਗ੍ਰੰਥ ਸਾਹਿਬ ਤਾ ਸਾਡੇ ਦੇਸ਼ ਵਿਚ ਹੀ ਨਹੀਂ ਸੁਣੀਦੇ । ਉਥੇ ਕੋਈ ਇਸ ਗੱਲ ਦਾ ਚਰਚਾ ਨਹੀਂ ਸੀ, ਤੂੰ ਇਹ ਕੀਕੂੰ ਨਵੀਂ ਗੱਲ ਲੱਭੀ ਹੈ ?

ਗੰਗਾ ਬਾਈ—ਭੈਣ ! ਮੈਨੂੰ ਇਥੇ ਇਕ ਬੀਬੀ ਦਾ ਸਤਿਸੰਗ ਹੋਇਆ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਉਪਾਸ਼ਕ ਹੈ ।

ਗ਼ੁਲਾਮ ਫ਼ਾਤਮਾ—ਸਿੱਖ ਲੋਕ ਤਾਂ ਨਹੀਂ ?

ਗੰਗਾ ਬਾਈ—ਹਾਂ ਸਿੱਖ ਲੋਕ ।

ਗ਼ੁਲਾਮ ਫ਼ਾਤਮਾ—ਮੈਂ ਤਾਂ ਪਿਛਲੇ ਦੋਹੀਂ ਥਾਂਈਂ ਸਿੱਖਾਂ ਬਾਬਤ ਸੁਣਿਆ ਹੈ ਕਿ ਓਹ ਚੰਗੇ ਨਹੀਂ ਹਨ, ਤੂੰ ਕੀਕੂੰ ਫਸ ਗਈ ?

ਗੰਗਾ ਬਾਈ—ਤੂੰ ਅੱਖੀਂ ਨਹੀਂ ਨਾ ਕੁਝ ਡਿੱਠਾ, ਦੇਖੇ ਸੁਣੇ ਵਿਚ ਬੜਾ ਫ਼ਰਕ ਹੈ । ਸਿੱਖ ਧਰਮ ਬੜਾ ਚੰਗਾ ਹੈ । ਇਸ ਵਿਚ ਸ਼ਾਂਤੀ ਪਯਾਰ, ਭਗਤੀ, ਸਭ ਚੀਜ਼ਾਂ ਹਨ । 'ਸੱਚ' ਮੁੱਖ ਹੈ ਤੇ ਭੁਲੇਖਾ ਨਹੀਂ ਪੈਂਦਾ । ਤੂੰ ਜੇ ਸਤਿਸੰਗ ਕਰੇਂ ਤਾਂ ਤੇਰੇ ਭੁਲੇਵੇਂ ਨਿਕਲ ਜਾਣ ।

ਅਭਾਗਾਂ—ਭੈਣਾ ਇਹ ਗੱਲ ਹੋ ਜਾਵੇ ਤਾਂ ਹੋਰ ਕੀ ਚਾਹੀਏ, ਜੇ ਤੈਥੋਂ ਹੋ ਸਕੇ ਤਾਂ ਘੜੀਓਂ ਚੌਥੇ ਪਾ ਇਸ ਕੰਮ ਨੂੰ ਕਰ, ਮੈਂ ਅਤਿ ਨਿਰਾਸਾ ਵਿਚ ਹਾਂ, ਮਤਾਂ ਕੁਝ ਕਰ ਬੈਠਾਂ ।

ਇਹ ਗੱਲ ਸਣ ਕੇ ਗੰਗਾ ਬਾਈ ਉਸ ਨੂੰ ਆਪਣੀ ਸਹੇਲੀ ਦੇ ਘਰ ਲੈ ਗਈ, ਜੋ ਉਹ ਉਸ ਨੂੰ ਕੁਛ ਸੁਮੱਤਿ ਦੇਵੇ । ਓਥੇ ਜਾ ਕੇ ਉਪਕਾਰ ਦੀਆਂ ਗੱਲਾਂ ਬਾਤਾਂ ਟਰ ਪਈਆਂ ।

ਉਪਕਾਰ ਕੌਰ—ਭੈਣ ! ਸ੍ਰੀ ਗੁਰੂ ਨਾਨਕ ਦੇਵ ਜੀ ਕਲਜੁਗ ਵਿਚ ਸੱਚੇ ਗੁਰੂ ਹੋਏ ਹਨ । 'ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ' । ਜੋ ਕੇਵਲ ਪਰਉਪਕਾਰ ਵਾਸਤੇ ਸੰਸਾਰ ਪਰ ਆਏ, ਅਰ ਇਸ ਕਹਿਰ ਦੀ ਹਨੇਰੀ ਵਿਚੋਂ ਅਸਾਂ ਅਨਾਥ ਜੀਵਾਂ ਦੀ ਬਾਂਹ ਫੜੀ ਤੇ ਪਾਪ ਰਾਜ ਤੋਂ ਛੁਟਕਾਰਾ ਦਿਵਾਇਆ :—

"ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥ ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥"

[ਗਉ: ਮ: ੪—੪੯

ਗੁਰੂ ਜੀ ਨੇ ਸਾਡੇ ਲਈ ਸੱਚ ਤੇ ਮੁਕਤ ਭੁਕਤ ਦੇ ਦਰਵਾਜ਼ੇ ਖੋਲ੍ਹ ਦਿੱਤੇ । ਆਪ ਨੇ ਆਪਣੇ ਆਪ ਪਰ ਅਨੇਕਾਂ ਕਸ਼ਟ ਸਹਾਰੇ; ਦੇਸ਼ਾਂ, ਪ੍ਰਦੇਸ਼ਾਂ, ਸਮੁੰਦਰਾਂ, ਪਹਾੜਾਂ ਵਿਚ ਵਿਚਰਕੇ ਸ੍ਰਿਸ਼ਟੀ ਦਾ ਉਧਾਰ ਕੀਤਾ ਤੇ ਸਤਿ ਧਰਮ ਦਾ ਪ੍ਰਚਾਰ ਕੀਤਾ । ਭਰਮਾਂ ਪਖੰਡਾਂ, ਮੰਨਤਾਂ ਦੀ ਜੜ੍ਹ ਪੁੱਟ ਕੇ ਇਕ ਕਰਤਾਰ ਦਾ ਭਜਨ ਸਿਖਾਇਆ । ਜੇ ਸ਼ਰਣ ਲਵੇਂ, ਭਜਨ ਕਰੇਂ ਤਾਂ ਸੁਖੀ ਹੋ ਜਾਈਦਾ ਹੈ ।

ਅਭਾਗਾਂ—ਕੀ ਮੈਨੂੰ ਮੇਰੇ ਪਤੀ ਜੀ ਦਿੱਸ ਪੈਣਗੇ ?

ਉਪਕਾਰ ਕੌਰ—ਜੇ ਪਤੀ ਨਾਲ ਪਿਆਰ ਹੈ ਤਾਂ ਸਤਿ ਧਰਮ ਵਿਚ ਜੀਉ ਤੇ ਅਰਾਧਨਾ ਅਕਾਲ ਪੁਰਖ ਦੀ ਕਰ, ਤੂੰ ਸੁਖੀ ਹੋ ਜਾਸੇਂ ।

"ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ ॥ ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ ॥

[ਵਾਰ ਸੂਹੀ ਮ: ੩—੯

ਇਹ ਸੁਣ ਕੇ ਅਭਾਗਾਂ ਨੇ ਹਾਹੁਕਾ ਲੀਤਾ, ਉਪਕਾਰ ਕੌਰ ਦੀਆਂ ਮਿੱਠੀਆਂ ਗੱਲਾਂ ਚੰਗੀਆਂ ਲੱਗੀਆਂ; ਪਰ ਪਿਛਲੀਆਂ ਯਾਦਾਂ ਆ ਗਈਆਂ, ਜੀ ਵਿਚ ਸੰਸਾ ਉੱਠ ਖੜੋਤਾ, ਘਬਰਾ ਪਿਆ ਕਿ ਕਿਤੇ ਇਸ ਮਿਠਾਸ ਵਿਚ ਬੀ ਦੁੱਖ ਨਾ ਨਿਕਲੇ । ਦਿਲ ਵਿਚ ਇਸ ਤਰ੍ਹਾਂ ਦੇ ਘਬਰਾ ਲੈ ਕੇ ਉਠ ਖੜੋਤੀ ਤੇ ਇਹ ਕਹਿ ਕੇ ਕਿ 'ਫੇਰ ਆਵਾਂਗੀ' ਕਲੇਜਾ ਮੁੱਠ ਵਿਚ ਲੈ ਕੇ ਚਲੀ ਗਈ ।

ਘਰ ਜਾ ਕੇ ਲੱਗੀ ਸੋਚਣ ਕਿ ਹੁਣ ਜੋ ਹੋਰ ਆਸਰਾ ਨਜ਼ਰ ਪੈਂਦਾ ਹੈ ਧਾਰਨ ਕਰਾਂ ਕਿ ਨਾ ? ਇਨ੍ਹਾਂ ਸੋਚਾਂ ਵਿਚ ਉਸ ਨੂੰ ਨੀਂਦ ਪੈ ਗਈ । ਕੁਛ ਚਿਰ ਮਗਰੋਂ ਜਾਗ ਖੁਲ੍ਹੀ, ਅਜੇ ਅੱਖਾਂ

ਮੀਟੀਆਂ ਹੋਈਆਂ ਸਨ ਕਿ ਇਸ ਨੇ ਸੁਣਿਆ ਕਿ ਮੇਰੇ ਕਮਰੇ ਵਿਚ ਗੱਲਾਂ ਹੋ ਰਹੀਆਂ ਹਨ। ਮਚਲੀ ਰਹਿ ਕੇ ਇਸ ਨੇ ਸੁਣੀਆਂ ਤਾਂ ਉਨ੍ਹਾਂ ਦਾ ਅਰਥ ਇਹ ਸੀ ਕਿ ਇਸ ਦੇ ਸਿੱਖਾਂ ਦੇ ਘਰ ਜਾਣ ਦੀ ਖ਼ਬਰ ਮੌਲਵੀ ਜੀ ਤੇ ਹੋਰਨਾਂ ਨੂੰ ਪੁੱਜ ਗਈ ਸੀ। ਹੁਣ ਓਹ ਵਿਚਾਰ ਰਹੇ ਸਨ ਕਿ ਕੋਈ ਪ੍ਰਬੰਧ ਹੋਵੇ ਜੋ ਇਹ ਮੁੜ ਨਾ ਜਾਵੇ। ਸੋ ਜੋ ਪ੍ਰਬੰਧ ਉਸ ਨੇ ਸੁਣੇ ਸੋ ਓਸ ਨੂੰ ਉਥੋਂ ਵਿਦਾ ਕਰ ਦੇਣ ਦੇ ਸਨ। ਅਭਾਗਾਂ ਹੁਣ ਉਠ ਬੈਠੀ, ਜਾਗ ਪਈ, ਜੋ ਦੋ ਚਾਰ ਤ੍ਰੀਮਤਾਂ ਮਰਦ ਆਏ ਸੇ ਪਿਆਰ ਨਾਲ ਮਿਲੇ ਤੇ ਸਲਾਹ ਦੇਣ ਲਗੇ ਕਿ ਕਲ੍ਹ ਰਾਤ ਦਿੱਲੀ ਟੁਰ ਚੱਲੀਏ। ਅਭਾਗਾਂ ਨੇ ਖ਼ੁਸ਼ੀ ਨਾਲ 'ਹਾਂ' ਕੀਤੀ ਤੇ ਸਭ ਨੂੰ ਵਿਦਾ ਕਰ ਦਿੱਤਾ। ਅਭਾਗਾਂ ਨੇ ਰਾਤ ਇਹ ਸੋਚਿਆ ਕਿ ਜੇ ਮੈਂ ਗੰਗਾ ਬਾਈ ਦੇ ਯਾ ਸਿਖਾਂ ਦੇ ਘਰ ਚਲੀ ਗਈ ਤਾਂ ਇਹ ਲੋਕ ਉਨ੍ਹਾਂ ਨੂੰ ਦੁੱਖ ਦੇਣਗੇ, ਉਨ੍ਹਾਂ ਦੇ ਦੁੱਖ ਦਾ ਪਾਪ ਮੇਰੇ ਸਿਰ ਹੋਵੇਗਾ ਅਤੇ ਇਹ ਭੀ ਪਤਾ ਨਹੀਂ ਕਿ ਓਹ ਅੱਗੋਂ ਕੇਹੋ ਜਿਹੇ ਨਿਕਲਣਗੇ ? ਜੇ ਇਨ੍ਹਾਂ ਨਾਲ ਜਾਂਦੀ ਹਾਂ ਤਾਂ ਮੇਰਾ ਮਨ ਨਹੀਂ ਮੰਨਦਾ ਹੋਰ ਕੋਈ ਆਸਰਾ ਨਹੀਂ। ਸੋ ਮੇਰੇ ਲਈ ਜਗਤ ਵਿਚ ਜੋ ਕੁਛ ਹੈ ਤਾਂ ਚਾਰ ਚੁਫੇਰਿਓਂ ਨਿਰਾਸਾ ਹੈ ਤੇ ਨਿਰਾਸਾ ਦਾ ਫਲ ਮੌਤ ਹੈ। ਇਸ ਤਰ੍ਹਾਂ ਨਿਰਾਸ, ਉਦਾਸ ਤੇ ਡਾਵਾਂ ਡੋਲ ਹੁੰਦੀ ਦੀ ਤਿੰਨ ਪਹਿਰ ਰਾਤ ਲੰਘ ਗਈ। ਘਬਰਾ ਵਿਚ ਸੁਦੈਣ ਜਿਹੀ ਹੋ ਗਈ। ਜਗਤ ਕਾਲਾ ਹਨੇਰ ਨਜ਼ਰ ਆਵੇ ਤੇ ਵੱਧ ਤੋਂ ਵੱਧ ਘਬਰਾ ਸਿਰ ਨੂੰ ਚੜ੍ਹੇ।

—o—

## ਕਾਂਡ ਸਤਵਾਂ

ਜਿਨ੍ਹਾਂ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ
ਅਸਾਡੜੇ ਸੇਈ ॥ ਹਉ ਢੂਢੇਦੀ ਜਗੁ
ਸਬਾਇਆ ਜਨ ਨਾਨਕ ਵਿਰਲੇ ਕੇਈ ॥

[ਵਾਰ ਗੂਜਰੀ ਮ: ੫-੯

ਦਰਿਯਾ ਦਾ ਕੰਢਾ ਹੈ, ਪਰੇ ਜਿਹੇ ਰੇਲ ਦਾ ਪੁਲ ਹੈ, ਇਸ ਤੋਂ ਉਰੇ ਬੇੜੀਆ ਦਾ ਪੁਲ ਹੈ[1] ਤੇ ਇਸ ਤੋਂ ਦੂਰ ਉਰੇ ਲੋਕੀਂ ਨ੍ਹਾ ਰਹੇ ਹਨ। ਇਸ ਨ੍ਹਾਉਣ ਵਾਲੀ ਥਾਂ ਕੋਈ ਢਾਈ ਮੀਲ ਹੇਠਾੜ ਵਾਰ ਇਕ ਸਿੰਘ ਜੀ ਖੱਦਰ ਦੀ ਚੱਦਰ ਦੀ ਬੁੱਕਲ ਮਾਰੀ ਦਰਿਯਾ ਦੇ ਕੰਢੇ ਇਕੱਲੇ ਬੈਠੇ ਹਨ ਤੇ ਮਧੁਰ ਸੁਰ ਵਿਚ ਸੁਖਮਨੀ ਸਾਹਿਬ ਜੀ ਦਾ ਪਾਠ ਕਰ ਰਹੇ ਹਨ। ਕਦੇ ਨੈਣਾਂ ਵਿਚ ਜਲ ਭਰ ਜਾਂਦਾ ਹੈ, ਕਦੇ ਕੋਈ ਤ੍ਰੇਪਾ ਢੇ ਪੈਂਦਾ ਹੈ। ਕਦੇ ਨੈਣ ਮਿਟ ਜਾਂਦੇ ਹਨ, ਕਦੇ ਖੁੱਲ ਜਾਂਦੇ ਹਨ। ਪਾਠ ਦਾ ਉਹ ਸੁਆਦ ਹੈ ਕਿ ਆਸ ਪਾਸੇ ਠੰਢ, ਸ਼ਾਂਤਿ, ਰਸ ਸੁਆਦ ਛਾ ਰਿਹਾ ਹੈ। ਸੂਰਜ ਅਜੇ ਨਹੀਂ ਨਿਕਲਿਆ, ਮੱਧਮ ਪੌਣ ਵਗ ਰਹੀ ਹੈ। ਕੱਤਕ ਦੇ ਅੰਤਲੇ ਮਿੱਠੀ ਠੰਢ ਵਾਲੇ ਦਿਨ ਹਨ। ਆਪ ਉੱਚੇ, ਟਿਕੇ ਹੋਏ ਰਸਾਂ ਕਸਾਂ ਨੂੰ ਜਿੱਤੇ ਹੋਏ ਹਨ, ਆਪ ਦੀ ਰਸਨਾਂ ਤੋਂ ਇਸ ਮਿਠਾਸ ਨਾਲ ਪਾਠ ਹੋ ਰਿਹਾ ਕਿ ਮਾਨੋਂ ਬੈਕੁੰਠ ਦਾ ਪ੍ਰਭਾਉ ਛਾ ਰਿਹਾ ਹੈ।

ਪਾਠ ਕਰਨ ਵਾਲੇ ਕੋਈ ੩੦-੩੫ ਵਰ੍ਹੇ ਦੀ ਅਵਸਥਾ ਦੇ ਲੰਮੇ ਸੁਹਣੇ, ਪਰ ਸੁਬਕ ਜੇਹੇ ਜਵਾਨ ਹਨ, ਚਿਹਰਾ ਲਾਲੀ ਭਾ ਦਾ ਹੈ, ਪਰ ਠੰਢਾ। ਆਪ ਦਰਿਯਾ ਵੱਲ ਮੂੰਹ ਕਰੀ ਬੈਠੇ ਸਨ ਕਿ ਓਹਨਾਂ ਦੇ ਇਕ ਵਾਰ ਨੈਣ ਖੁਲ੍ਹੇ ਤੇ ਦਰਿਆ ਵਿਚ ਕੁਝ ਦਿੱਸਿਆ, ਜਿਸ ਨੂੰ ਆਪ ਨੇ ਗਹੁ ਨਾਲ ਡਿੱਠਾ। ਦੂਜੀ ਛਿਨ ਵਿਚ ਚਾਦਰਾ ਤੇ ਕੁੜਤਾ ਲਾਹਕੇ ਧਰ ਦਿੱਤਾ ਤੇ ਛਾਲ ਮਾਰ ਦਿੱਤੀ ਅਰ ਜਾ ਕਿਸੇ ਰੁੜ੍ਹੀ ਜਾਂਦੀ ਸ਼ੈ ਨੂੰ ਹੱਥ ਪਾਇਆ, ਇਕ ਸਿਰੇ ਤੋਂ ਧੂਹਦੇ, ਤਾਰੀ ਲਾਉਂਦੇ ਕੰਢੇ ਤੇ ਲੈ ਆਏ। ਕੀ ਵੇਖਦੇ ਹਨ ਕਿ ਇਕ ਮੁਟਿਆਰ ਇਸਤ੍ਰੀ ਹੈ। ਆਪ ਨੇ ਕੰਢੇ ਤੇ ਲਿਆ ਕੇ ਇਸ ਨੂੰ ਲਿਟਾ ਦਿੱਤਾ, ਫੇਰ ਕਿਸੇ ਹਿਕਮਤ ਨਾਲ ਉਸ ਦੇ ਸਰੀਰ ਨੂੰ ਉਲਟਾ ਕੇ ਮੂੰਹੋਂ ਤੋਂ ਜਲ ਕੱਢਿਆ। ਫੇਰ ਉਸ ਦੇ ਭਿੱਜੇ ਹੋਏ ਕਪੜੇ (ਨੈਣ ਮੀਟ ਕੇ) ਉਤਾਰੇ ਤੇ ਆਪਣੇ ਚਾਦਰੇ ਵਿਚ ਲਪੇਟ ਦਿੱਤਾ। ਇਹ ਕਾਰਜ ਕਰਕੇ ਆਪ ਨੇ ਉਸ ਲੋਥ ਦੀਆਂ ਬਾਹਵਾਂ ਨੂੰ ਹਿਠਾਹਾਂ ਉਤਾਹਾਂ ਕਰਕੇ ਕੁਛ ਐਸੀ ਜੁਗਤ ਨਾਲ ਹਿਲਾਯਾ ਕਿ ਸੁਆਸ ਚਲ ਪਿਆ, ਏਧਰੋਂ ਧੁੱਪ ਨਿਕਲ ਆਈ, ਜਿਸ ਨੇ ਅਬਲਾ ਦੇ ਸਰੀਰ ਨੂੰ ਗਰਮ ਕਰਨਾ ਸ਼ੁਰੂ ਕਰ ਦਿਤਾ। ਇਹ ਹਾਲਤ ਤੱਕ ਕੇ ਪਾਠ ਕਰਨ ਵਾਲੇ ਉਥੋਂ ਚਲੇ ਗਏ। ਕੁਛ ਚਿਰ ਮਗਰੋਂ ਆਪ ਫੇਰ ਆ ਗਏ; ਅੱਗੇ ਅੱਖਾਂ ਖੁਲ੍ਹ ਰਹੀਆਂ ਸਨ, ਨਿੱਘ ਪਰਤ ਚੁਕੀ ਸੀ, ਸੁਆਸ ਸਾਫ਼ ਆ ਰਿਹਾ ਸੀ, ਹੁਣ ਆਪ ਨੇ ਕੋਈ ਸ਼ੈ ਉਸ ਦੇ ਮੂੰਹ ਵਿਚ ਪਾਈ।

ਕੁਛ ਘੰਟਿਆਂ ਮਗਰੋਂ ਤ੍ਰੀਮਤ ਬੋਲਣ ਚੱਲਣ ਲੱਗ ਪਈ ਤੇ ਉਸ ਨੇ ਹੈਰਾਨ ਹੋ ਕੇ ਪੁੱਛਿਆ ਕਿ ਮੈਂ ਮਾਤ-ਲੋਕ ਵਿਚ ਹਾਂ ਕਿ ਯਮਲੋਕ ਵਿਚ ? ਸਿੰਘ ਜੀ ਨੇ ਦੱਸਿਆ ਕਿ ਮਾਤ-ਲੋਕ ਵਿਚ। ਤਦ ਦੁਖੀ ਹੋ ਕੇ ਰੋਈ ਤੇ ਬੋਲੀ, ਮੈਂ ਤਾਂ ਮਰ ਗਈ ਸਾਂ, ਰੁੜ੍ਹ ਗਈ ਸਾਂ, ਕੀਹ ਮਰਨ ਤੋਂ ਪਹਿਲੇ ਤੁਸਾਂ ਮੈਨੂੰ ਦਰਿਯਾ ਵਿਚੋਂ ਕੱਢ ਲੀਤਾ ਹੈ ? ਸਿੰਘ ਜੀ ਨੇ ਸਾਰਾ ਹਾਲ ਉਸ ਨੂੰ ਕੱਢਣ ਦਾ ਦੱਸਿਆ ਤਾਂ ਉਹ ਬੜਾ ਰੋਈ ਅਰ ਫੇਰ ਦਰਿਯਾ ਵਿਚ ਛਾਲ ਮਾਰਨ ਦਾ ਯਤਨ ਕਰਨ ਲੱਗੀ। ਇਹ ਤੱਕ ਕੇ ਸਿੰਘ ਜੀ ਨੂੰ ਸਮਝ ਆਈ ਕਿ ਇਹ ਦੈਵਨੇਤ ਨਾਲ ਰੁੜ੍ਹੀ ਹੋਈ ਕੁੜੀ ਨਹੀਂ ਸੀ, ਇਹ ਆਤਮ ਘਾਤਣ ਸੀ। ਤਦੋਂ ਆਪ ਨੇ ਬਾਂਹ ਫੜ ਲਈ ਤੇ ਕਿਹਾ ਕਿ ਹੇ ਜਗਤ ਕਸ਼ਾਇਣ ! ਆਤਮਘਾਤ ਨਾ ਕਰ; ਉਹ ਦੁੱਖ ਦੱਸ ਜਿਸ ਕਰਕੇ ਤੂੰ ਆਪਣਾ ਤੇ ਜਗਤ ਦਾ ਬੁਰਾ ਕਰਦੀ ਹੈ ? ਦੁੱਖ ਦਾ ਉਪਰਾਲਾ ਸੋਚੀਦਾ ਹੈ, ਭੱਜੀਦਾ ਨਹੀਂ।

ਤ੍ਰੀਮਤ ਪਹਿਲਾਂ ਤਾਂ ਹਾਵੇ ਲਵੇ ਤੇ ਦੱਸੇ ਕੁਝ ਨਾ, ਪਰ ਜਦ ਸਿੰਘ ਜੀ ਦਰਦ ਵੰਡਣ ਦੇ ਅਥੱਕ ਵਾਕ ਕਹੀ ਗਏ ਤਾਂ ਤ੍ਰੀਮਤ

---

1. ਇਹ ਪੁਲ ਹੁਣ ਨਹੀਂ ਰਿਹਾ, ਹੋਰ ਪੱਕਾ ਪੁਲ ਬਣ ਗਿਆ ਹੈ। ਜਲ ਵਿਚ ਡੁਬੇ ਸੁਆਸਹੀਨ ਹੋ ਚੁਕੇ ਨੂੰ ਮੁੜ ਸੁਰਜੀਤ ਕਰਨ ਦਾ ਤ੍ਰੀਕਾ ਹੁਣ ਆਮ ਹੈ।

ਨੇ ਆਪਣਾ ਸਾਰਾ ਹਾਲ ਕਹਿ ਸੁਣਾਇਆ। ਇਹ ਓਹੋ ਅਭਾਗਣ ਹੈ ਜੋ ਮਰ ਗਏ ਪਤੀ ਦੇ ਮਿਲਣ ਬਦਲੇ ਕਿੰਨਾ ਦੁਖ ਪਾ ਚੁਕੀ ਸੀ, ਜਿਸ ਨੂੰ ਅਸਾਂ ਰਾਤੀਂ ਅਤਿ ਨਿਰਾਸਾ ਵਿਚ ਰੁੜ੍ਹਦੀ ਤੱਕਿਆ ਸੀ। ਇਸ ਦੀ ਨਿਰਾਸਤਾ ਇੰਨੀ ਵਧੀ ਸੀ ਕਿ ਇਹ ਆਤਮਘਾਤ ਵਿਚ ਹੀ ਆਪਣੀ ਭਲਿਆਈ ਵੇਖਦੀ ਸੀ ਤੇ ਇਸ ਨੇ ਅੰਤ ਮੌਤ ਵਿਚ ਹੀ ਸਲਾਮਤੀ ਡਿੱਠੀ। ਮਨ ਨੇ ਮੰਨ ਲਿਆ ਸੀ ਕਿ ਸਤੀ ਹੋ ਜਾਣਾ ਸਭ ਤੋਂ ਸ੍ਰੇਸ਼ਟ ਸੀ, ਫੇਰ ਝਰਨੇ ਵਿਚ ਡਿੱਗਕੇ ਮਰ ਜਾਣਾ ਭੀ ਸ੍ਰੇਸ਼ਟ ਸੀ। ਉਸ ਤੋਂ ਮਗਰੋਂ ਜੋ ਹੋਇਆ ਸਭ ਭੁੱਲ ਸੀ ਤੇ ਇਲਾਜ ਹੁਣ ਓਹੋ ਮੌਤ ਹੈ। ਸੋ ਇਸ ਤਰ੍ਹਾਂ ਦੀਆਂ ਵਿਚਾਰਾਂ ਮਗਰੋਂ ਅਭਾਗਾਂ ਨੇ ਅੱਜ ਸਵੇਰੇ ਦਰਿਯਾ ਦੇ ਕੰਢੇ ਆਕੇ ਪੁੱਠੀ ਛਾਲ ਮਾਰ ਦਿੱਤੀ ਸੀ।

ਸਿੰਘ ਜੀ ਸਾਰੀ ਵਿਥਯਾ ਸੁਣਕੇ ਸੰਸਾਰ ਵਿਚ ਮਾਯਾ ਦੇ ਫੈਲੇ ਹੋਏ ਪ੍ਰਤਾਪ ਤੋਂ ਹਾਹੁਕਾ ਲੈਕੇ ਬੋਲੇ: ਬੀਬੀ ! ਜਗਤ ਵਿਚ ਅੰਧਕਾਰ ਛਾ ਰਿਹਾ ਹੈ, ਮਨ ਪਸ਼ੂ ਹੋ ਰਹੇ ਹਨ, ਕਿਸੇ ਮਤ ਦਾ ਦੋਸ਼ ਕਾਹਨੂੰ ਆਖੀਏ, ਕੀ ਈਸਾਈ ਤੇ ਕੀ ਮੂਸਾਈ, ਕੀ ਹਿੰਦੂ ਕੀ ਮੁਸਲਮਾਨ ਕੀ ਨਾਸਤਕ ਤੇ ਕੀ ਆਸਤਕ ਸਭ ਦੀਆਂ ਬਿਰਤੀਆਂ ਪੰਜਾਂ ਨਾਲ ਬੱਧੀਆਂ ਪਈਆਂ ਹਨ, ਤ੍ਰਿਸ਼ਨਾਂ ਦੇ ਤਾਪ ਚੜ੍ਹ ਰਹੇ ਹਨ; ਅਰ ਓਸੇ ਤਾਪ ਵਿਚ ਪ੍ਰਾਣੀ ਨੱਠੇ ਫਿਰਦੇ ਹਨ।

> ਸਰਪਨੀ ਤੇ ਊਪਰਿ ਨਹੀ ਬਲੀਆਂ ॥ ਜਿਨਿ
> ਬ੍ਰਹਮਾ ਬਿਸਨੁ ਮਹਾਦੇਉ ਛਲੀਆਂ ॥ ੧ ॥
> ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥
> ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ
> ਡੀਠੀ ॥ ੧ ॥ ਰਹਾਉ ॥ ਸ੍ਰਪਨੀ ਸ੍ਰਪਨੀ ਕਿਆ
> ਕਹਹੁ ਭਾਈ ॥ ਜਿਨਿ ਸਾਚੁ ਪਛਾਨਿਆ
> ਤਿਨਿ ਸ੍ਰਪਨੀ ਖਾਈ ॥ ੨ ॥ ਸ੍ਰਪਨੀ ਤੇ ਆਨ
> ਛੂਛ ਨਹੀ ਅਵਰਾ ॥ ਸ੍ਰਪਨੀ ਜੀਤੀ ਕਹਾ ਕਰੈ
> ਜਮਰਾ ॥ ੩ ॥ ਇਹ ਸ੍ਰਪਨੀ ਤਾ ਕੀ ਕੀਤੀ
> ਹੋਈ ॥ ਬਲੁ ਅਬਲੁ ਕਿਆ ਇਸ ਤੇ ਹੋਈ ॥ ੪ ॥
> ਇਹ ਬਸਤੀ ਤਾ ਬਸਤ ਸਰੀਰਾ ॥ ਗੁਰ ਪ੍ਰਸਾਦਿ
> ਸਹਜਿ ਤਰੇ ਕਬੀਰਾ ॥ ੫ ॥ ੬ ॥ ੧੯ ॥

[ਆਸਾ ਕਬੀਰ ਜੀ

ਅਭਾਗਣ—ਹੇ ਭਲੇ ਲੋਕ ! ਤੂੰ ਮੈਨੂੰ ਭਲਾ ਜਾਪਦਾ ਹੈਂ। ਵੇਖ, ਮੈਂ ਇਕ ਠੋਕਰ ਨਹੀਂ ਖਾਧੀ, ਮੈਂ ਐਨੀਆਂ ਠੋਕਰਾਂ ਖਾਧੀਆਂ ਹਨ ਕਿ ਜੀਵਨ ਤੋਂ ਅਵਾਜ਼ਾਰ ਹਾਂ। ਸਭ ਥਾਂ ਲੋਭ ਹੈ, ਕਿਤੇ ਮਾਯਾ ਦਾ ਕਿਤੇ ਰੂਪ ਦਾ। ਜੋ ਦਿੱਸਦੇ ਹਨ 'ਚੰਮ' ਤੇ 'ਦੰਮ' ਦੇ ਬੇਲੀ ਹਨ, ਦੁਖੀ ਤੇ ਦਰਦ ਰਵਾਣੇ ਦਾ ਕੋਈ ਨਹੀਂ, ਦੁਖੀਏ ਤੇ ਸਿੱਧੇ ਦਾ ਥਾਂ ਹੀ ਏਥੇ ਨਹੀਂ। ਮੈਨੂੰ ਮਰਨ ਦੇਹ ਅਰ ਨਾ ਬਚਾ, ਰੱਬ ਤੇਰਾ ਭਲਾ ਕਰੇ, ਮੈਨੂੰ ਜਾਣ ਦੇਹ ਜਿੱਥੇ ਮੇਰਾ ਪਤੀ ਗਿਆ ਹੈ।

ਸਿੰਘ ਜੀ ਉਸ ਵੱਲ ਘੂਰ ਕੇ ਤੱਕੇ ਤੇ ਨਰਮੀ ਨਾਲ ਬੋਲੇ: ਮਨ ਦੀਆਂ ਮੱਤਾਂ ਖਿੰਡ ਰਹੀਆਂ ਹਨ ਘਟ ਘਟ ਵਿਚ ਲੋਭ ਲਹਿਰ ਫਿਰ ਰਹੀ ਹੈ, ਮਨੁਖ ਦੀ ਬੀਰਤੀ ਪਸ਼ੂ ਹੋ ਰਹੀ ਹੈ, ਧਰਮ ਦੇ ਨਾਮ ਹੇਠਾਂ ਅਧਰਮ ਉਹੋ ਪੰਜਾਂ ਦੀ ਹੱਟ ਲਾਈ ਬੈਠਾ ਹੈ, ਇਹ ਸੱਚ ਹੈ, ਪਰ ਹੇ ਕਾਕੀ ! ਕਾਲੀ ਬੋਲੀ ਰਾਤ ਵਿਚ ਭੀ ਤਾਰੇ ਚਮ-ਕਦੇ ਤੇ ਚੰਨ ਚੜ੍ਹਦਾ ਹੈ। ਇਸ ਪਸ਼ੂ ਬਿਰਤੀਆਂ ਵਾਲੇ ਸੰਸਾਰ ਵਿਚ ਭੀ ਦੇਵ ਬਿਰਤੀਆਂ ਹਨ, ਚਾਹੇ 'ਕੋਈ ਹਰਿਆ ਬੂਟ ਰਹਿਓ ਰੀ'। ਜੇ ਤੈਨੂੰ ਕੋਈ ਭੀ ਐਸਾ ਨਹੀਂ ਲੱਭਾ, ਜਿਸ ਨੇ ਮਨ ਤੇ ਨਫਸ ਤੇ ਆਪੇ ਤੇ ਕਾਬੂ ਪਾਇਆ ਹੋਵੇ, ਜੋ ਮਨ ਦਾ ਅਸਵਾਰ ਇਸ ਪਵਨ ਦੇ ਘੋੜੇ ਦੇ ਸ਼ਾਹਸਵਾਰ ਹੋਵੇ, ਤਾਂ ਨਾ ਸਮਝ ਕਿ ਬੀਜ ਨਾਸ਼ ਹੋ ਗਿਆ ਹੈ, ਹੋਰ ਟੋਲ ਕਰ। ਸੋਚ, ਹੀਰੇ ਪੱਥਰਾਂ ਵਾਂਙੂ ਰੁਲੇ ਨਹੀਂ ਹੁੰਦੇ। ਕੋਈ ਵਾਹਿਗੁਰੂ ਦੀ ਲਾਲਸਾ ਵਾਲਾ ਟੋਲ ਜਿਸ ਨੇ ਗੁਰ ਪ੍ਰਸਾਦਿ ਨਾਲ ਇਹ ਸਭ ਨੂੰ ਮਿੱਠੀ ਲੱਗਣ ਵਾਲੀ ਮਾਯਾ ਕੌੜੀ ਪ੍ਰਤੀਤ ਕੀਤੀ ਹੋਵੇ, ਜਿਸ ਦਾ ਮਨ ਇਸ ਮਿੱਠੀ ਤੋਂ ਮੁੜਿਆ ਹੋਵੇ, ਹਾਂ ਲੱਭ ਉਸ ਕਿਸੇ ਬੰਦੇ ਨੂੰ, ਪਰ ਮਰ ਨਾ ਮੌਤ ਐਸੀ ਕਿ ਤੂੰ ਮਰਕੇ ਬੀ ਪਈ ਰੁਲੇਂ। ਦੋਸ਼ ਨਾ ਦੇਹ ਹਿੰਦੂ ਮੁਸਲਮਾਨ, ਸਿੱਖ, ਈਸਾਈ ਨੂੰ। ਦੋਸ਼ ਦੇਹ ਆਪ ਨੂੰ, ਆਪਣੇ ਕਰਮ ਨੂੰ:—

> ਦੁਕ੍ਰਿਤ ਸੁਕ੍ਰਿਤੁ ਥਾਰੋ ਕਰਮ ਰੀ ॥

[ਧਨਾ : ਤ੍ਰਿਲੋ:

ਤੇਰੇ ਕਰਮ ਤੇਰੇ ਵੈਰੀ ਹੋਏ। ਕਰਮ ਜੋ ਮਿੱਠੇ ਜਾਣ ਕੇ ਕਰੀਦੇ ਹਨ, ਉਹੋ ਲਾਗ ਹੋ ਖੜੋਂਦੇ ਹਨ। ਹੇ ਅਬਲਾ ! ਜੇ ਤੂੰ ਘਰ ਘਰ ਅੱਗ ਦੇਖੀ ਹੈ ਤਾਂ ਨਾ ਸਮਝ ਕਿ ਜਗਤ ਵਿਚ ਹਿਮਾਲਾ ਨਹੀਂ ਰਿਹਾ। ਤੇਰੀ ਟੋਲ ਢਿੱਲੀ ਹੈ। ਢੂੰਡ, ਤੂੰ ਪਾਵੇਂਗੀ। ਮਰ ਨਾ, ਇਹ ਮਰਨਾ ਭਲਾ ਨਹੀਂ। ਅੱਗੇ ਕਰਮਾਂ ਦੀ ਮਾਰੀ ਦੁੱਖ ਪਾ ਰਹੀਂ ਹੈ, ਉਤੋਂ ਹੋਰ ਮਾੜਾ ਕਰਮ ਕਰਦੀ ਹੈਂ। ਅੰਗਾਰਿਆਂ ਨਾਲ ਅੱਗ ਨਾ ਬੁਝਾ।

ਅਭਾਗਣ (ਅੱਖਾਂ ਸ਼ਰਮਾ ਕੇ)—ਹੇ ਭਲੇ ਪੁਰਖ ! ਮੈਂ ਕਿਸ ਆਸਰੇ ਜੀਵਾਂ ? ਮਾਪਿਆਂ ਦੇ ਘਰੋਂ ਆ ਗਈ, ਹੁਣ ਜਾਣ ਜੋਗੀ ਨਹੀਂ, ਪਦਾਰਥ ਗੁਆ ਬੈਠੀ ਪਾਸ ਕੁਛ ਨਹੀਂ; ਜਗਤ ਵਿਚ ਸਹਾਰਾ ਨਹੀਂ ਕੋਈ ਦੇਂਦਾ, ਜੋ ਮਿਲਦਾ ਹੈ ਮੈਂ ਮੁਰਦਾਰ ਦੇ ਮਾਸ ਨੂੰ ਨੋਚਣ ਵਾਲਾ ਪੰਛੀ ਮਿਲਦਾ ਹੈ, ਮੈਂ ਜੀਉ ਕੇ ਕੀ ਕਰਾਂ ? ਮੈਂ ਪਾਪਣ ਹਾਂ, ਅਭਾਗਣ ਹਾਂ, ਪਰ ਮੈਂ ਪਤਿਬ੍ਰਤਾ ਹਾਂ, ਸ਼ੀਲ ਧਰਮ ਮੇਰਾ ਹਰੀ ਕੰਮ ਹੈ, ਮੈਂ ਇਸ ਧਰਮ ਨੂੰ ਬਚਾਉਣ ਖ਼ਾਤਰ ਮਰਨਾ ਹੈ ਅਰ ਜ਼ਰੂਰ ਮਰ ਜਾਣਾ ਹੈ।

ਸਿੰਘ (ਕੋਮਲ ਸੁਰ ਵਿਚ)—ਕਾਕੀ ! ਤੇਰਾ ਆਚਰਨ ਉੱਚਾ ਤੇ ਸੁੱਚਾ ਹੈ। ਤੇਰਾ ਆਪਣੇ ਧਰਮ ਵਾਲਾ ਸੰਕਲਪ ਸ਼ੁਭ ਹੈ; ਪਰ ਹਾਂ, ਤੈਨੂੰ ਆਪਣੇ 'ਸੱਚ ਤੇ ਸੁੱਚ' ਦਾ ਤਕੀਆ ਪ੍ਰਾਪਤ ਨਹੀਂ। ਪਾਪੀ ਆਪਣੇ ਛਲ, ਦਗੇ, ਚਲਾਕੀਆਂ ਤੇ ਮਾਨ ਧਾਰ ਕੇ ਡੀਂਗਾਂ ਮਾਰਦਾ ਹੈ, ਪਰ ਕਈ ਵੇਰ ਦੇਖਦਾ ਹੈ ਕਿ ਸੱਚ ਵਾਲੇ ਆਪਣੇ ਸੱਚ ਦੀ ਟੇਕ ਨਹੀਂ ਧਾਰਦੇ ! ਕਿਉਂ ਤੈਨੂੰ, ਜੋ ਪਤਿਬ੍ਰਤਾ ਹੈਂ, ਜਿਸ ਨੇ ਇਤਨੇ ਖੇਦਾਂ ਵਿਚ ਧਰਮ ਬਚਾਇਆ ਹੈ, ਆਸਰੇ ਅਰ ਪਦਾਰਥ ਦੀ ਲੋੜ ਹੈ ? ਕਿਉਂ ਤੈਨੂੰ ਇਸ ਧਰਮ ਦੀ, ਆਪਣੇ ਸੱਚ ਦੀ ਆਪਣੇ ਅੰਦਰ ਧਿਰ ਤੇ ਧੁਰ ਨਹੀਂ ਬੱਝਦੀ ? ਤੂੰ ਕਿਉਂ ਇਕੱਲੀ ਹੈਂ ਜਦ ਧਰਮ ਤੇਰੇ ਨਾਲ ਹੈ, ਤੂੰ ਕਿਉਂ ਇਕੱਲੀ ਹੈ

ਜਿਸ ਦੇ ਅੰਦਰ ਸੱਚ ਹੈ। ਜਗਤ ਦਾ ਮੁਕਤੀ ਦਾਤਾ ਆਖਦਾ ਹੈ:—

'ਸੋ ਡਰੈ ਜਿ ਪਾਪ ਕਮਾਵਦਾ'

ਹਾਂ, ਤ੍ਰਾਣ ਕਰਤਾ ਆਖਦਾ ਹੈ :—

'ਧਰਮੀ ਵਿਗਸੇਤੁ ॥' [ਵਾਰ ਸਿਰੀ: ਮ: ੪-੫

ਹੇ ਧਰਮ ਵਾਲੀ ਸਬਲਾ! ਤੂੰ ਕਿਉਂ ਡੋਲਦੀ ਹੈਂ? ਕਿਉਂ ਪਾਪੀਆਂ ਦਾ ਆਸਰਾ ਟੋਲਦੀ ਹੈ? ਪਸ਼ੂਆਂ ਨੂੰ ਕਿਉਂ ਮਨੁੱਖ ਸਮਝਕੇ ਉਨ੍ਹਾਂ ਦੀ ਸ਼ਰਨ ਜਾਂਦੀ ਹੈਂ? ਤੇਰੇ ਅੰਦਰ ਸੱਚ ਹੈ, ਧਰਮ ਹੈ, ਆਪਣੇ ਆਸਰੇ ਹੋ, ਆਪਣੀ ਟੇਕ ਟਿਕ। ਤ੍ਰਿਸਨਾ ਕੁੱਠਿਆਂ, ਲੋਭ ਲਹਿਰ ਵਿਚ ਟੁਰ ਰਹਿਆਂ ਤੇ 'ਪਸ਼ੂ ਬ੍ਰਿਤੀ ਵਾਲੇ ਮਨੁੱਖ ਦਿਸਦਿਆਂ ਪਰ ਪਸ਼ੂ ਜੀਵਨ ਬਿਤੀਤ ਕਰਦਿਆਂ ਪਾਸੋਂ ਤੂੰ ਸ਼ਰਨ ਕਿਉਂ ਮੰਗਦੀ ਹੈ ਤੇ ਭੈ ਕਿਉਂ ਖਾਂਦੀ ਹੈ? ਸ਼ੇਰ ਹੋ! ਆਪਣੇ ਵਿਚੋਂ ਭੁੱਲਾਂ ਕੱਢ, ਤ੍ਰਿਸ਼ਨਾ ਦੀ ਅੰਸ਼ ਧੋ. ਜਿਵੇਂ ਇਕ ਅੰਦਰਲੇ ਮਹਾਂਬਲੀ ਤੇ ਤੂੰ ਕਾਬੂ ਪਾ ਕੇ ਪਤਿਬ੍ਰਤਾ ਹੋਈ ਹੈਂ, ਬਾਕੀ ਚੌਹਾਂ ਮਹਾਂ ਬਲੀਆਂ ਤੇ ਕਾਬੂ ਪਾ, ਫਿਰ ਤੂੰ ਮੁਥਾਜ ਨਹੀਂ, ਥੁੜੀ ਹੋਈ ਨਹੀਂ, ਨਿਤਾਣੀ ਨਹੀਂ, ਇਕੱਲੀ ਨਹੀਂ, ਫਿਰ ਤੂੰ ਇਨਸਾਨ ਹੈਂ ਤੇ ਬਲਵਾਨ ਹੈਂ।

ਅਭਾਗਣ (ਕੁਛ ਧਿਰਾਸੀ ਹੋਕੇ)-ਹੇ ਸਾਧੂ! ਤੇਰੇ ਵਾਕ ਅੰਮ੍ਰਿਤ ਹਨ ਜੋ ਮੋਏ ਵਿਚ ਜਾਨ ਪਾਉਂਦੇ ਹਨ, ਪਰ ਮੈਂ ਕੱਲ੍ਹ ਕਿਸੇ ਨੂੰ ਗਾਉਂਦੇ ਸੁਣਿਆ ਸੀ:—

ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ ॥
ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ ॥੯੦॥

ਸਿੰਘ (ਗੰਭੀਰ ਸੁਰ ਵਿਚ) —ਹੇ ਧਰਮ ਵਾਲੀ! ਮੈਂ ਸਾਧੂ ਨਹੀਂ, ਮੈਂ ਲੁਹਾਰ ਨਹੀਂ ਮੈਂ ਤੈਨੂੰ ਤੇਰੀਆਂ ਦੋ ਭੁੱਲਾਂ ਦੱਸ ਰਿਹਾ ਹਾਂ।

ਇਸ ਸੰਸਾਰ ਵਿਚ ਪਸ਼ੂ ਬ੍ਰਿਤੀ ਪ੍ਰਬਲ ਹੈ, ਸ਼ੱਕ ਨਹੀਂ। ਪਰ ਮਨੁੱਖ ਜੇ ਮਨ ਵਿਚ ਕੰਘੀ ਮਾਰੇ ਤਾਂ ਉਹ ਦੇਖੇਗਾ ਕਿ ਉਸ ਦੀਆਂ ਰੁਚੀਆਂ ਤੇ ਕਰਮ ਪਸ਼ੂਆਂ ਤੋਂ ਭੀ ਮਾੜੇ ਹਨ। ਨਿਆਉਂ ਨਾ ਕਰਨਾ, ਦੂਏ ਦਾ ਦਿਲ ਦੁਖਾਉਣਾ, ਨਿੰਦਾ ਕਰਨੀ ਤੇ ਬਿਨਾਂ ਅੱਖੀਂ ਡਿਠੇ ਦੋਸ ਥੱਪਣੇ ਇਹ ਪਸ਼ੂਆਂ ਤੋਂ ਭੀ ਮਾੜੀਆਂ ਗੱਲਾਂ ਹਨ। ਲੋਭ ਲਹਿਰ ਨਾਲ ਧਨ ਕੱਠੇ ਕਰਨੇ ਅਤੇ ਖਾਣ ਪੀਣ, ਪੰਜਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦੇ ਵੱਸ ਵਿਚ ਹੋਕੇ ਨੀਵੇਂ ਕਰਮ ਹੀ ਕਰੀ ਜਾਣੇ ਇਹ ਪਸ਼ੂ ਬਿਰਤੀਆਂ ਹਨ। ਪਸ਼ੂ ਤਾਂ ਲੋੜ ਪੂਰੀ ਹੋਈ ਤੇ ਬੱਸ ਕਰਦਾ ਹੈ, ਮਨੁੱਖ ਕਿਤੇ ਬੀ ਬੱਸ ਨਹੀਂ ਕਰਦਾ। ਸੋ ਇਸ ਸੰਸਾਰ ਵਿਚ ਹਨੇਰੀ ਰਾਤ ਪੈ ਰਹੀ ਹੈ ਤੇ ਹੋਰ ਵੱਧ ਰਹੀ ਹੈ; ਵਿਦਯਾ ਦੇ ਸੁਧਾਰਕ ਤੇ ਧਰਮ ਦੇ ਪ੍ਰਚਾਰਕ ਕੂਕਾਂ ਦੇ ਰਹੇ ਹਨ, ਦੇਸ਼ ਹਿਤ ਦੇਸ਼ ਪਯਾਰ ਪੁਕਾਰੇ ਜਾ ਰਹੇ ਹਨ, ਪੱਛੋਂ ਤੋਂ ਵਿਗਯਾਨ ਵੀ ਆ ਰਿਹਾ ਹੈ, ਪਰ ਮਨੁੱਖ ਦੀ ਬਿਰਤੀ ਪਸ਼ੂ ਬਿਰਤੀ ਹੈ, ਪੰਜਾਂ ਦੇ ਵੱਸ ਵਿਚ ਹੈ। ਬਿਰਤੀ ਪਲਾਟ ਨਹੀਂ ਖਾ ਰਹੀ, ਸੁਭਾਵ ਨਹੀਂ ਬਦਲ ਰਹੇ, ਹੇ ਬੀਬੀ! ਇਸ ਸੱਚ ਹੈ। ਮੰਨਿਆਂ ਕਿ ਲੋਕੀਂ ਖੋਟ ਕਮਾਉਂਦੇ ਹਨ ਤੇ ਖੋਟ ਫੈਲ ਰਿਹਾ ਹੈ, ਮੰਨਿਆਂ ਕਿ ਜੋ ਲੋਕ ਧਰਮ ਦਾ ਉਪਦੇਸ਼ ਕਰਦੇ ਹਨ ਉਹਨਾਂ ਵਿਚੋਂ ਕਈਆਂ ਦੇ ਮਨ ਸੰਸਾਰਕ ਹਠ ਮਾਤ੍ਰ ਵਿਚ ਹਨ: ਉਨ੍ਹਾਂ ਨੇ ਪੰਜਾਂ ਮਹਾਂ ਬਲੀਆਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਬੰਨ੍ਹ ਨਹੀਂ ਲੀਤਾ ਤੇ ਵਾਹਿਗੁਰੂ ਜੀ ਦੀ ਮਿਠਾਸ ਨਾਲ ਉਹਨਾਂ ਦਾ ਪਿਆਰ ਨਹੀ ਪਿਆ, ਪਰ ਇਸ ਦਾ ਇਹ ਮਤਲਬ ਕੱਢਣਾ ਭੁੱਲ ਹੈ ਕਿ ਕੋਈ ਭੀ ਪਰਮੇਸ਼ੁਰ ਜੀ ਨੂੰ ਪਿਆਰ ਕਰਨ ਵਾਲਾ ਉਸਦਾ ਬੰਦਾ ਸੰਸਾਰ ਪਰ ਨਹੀਂ ਰਿਹਾ। ਬਹੁਤੇ ਖੋਟੇ ਪੈਸੇ ਵੇਖਕੇ ਇਹ ਨਹੀਂ ਸਮਝੀਦਾ ਕਿ ਖਰਾ ਪੈਸਾ ਰਿਹਾ ਹੀ ਨਹੀਂ। ਜਦ ਇਹ ਭੁੱਲ ਦੂਰ ਕਰੋਗੇ ਤਦ ਤੁਹਾਡੇ ਵਿਚ ਨਿਰਾਸਤਾ ਨਾਂ ਆਵੇਗੀ। ਅਕਸਰ ਨਿਰਾਸ ਮਨ ਹੀ ਆਤਮਘਾਤ ਵੱਲ ਰੁਖ਼ ਕਰਿਆ ਕਰਦਾ ਹੈ, ਇਸ ਵੀਚਾਰ ਨਾਲ ਤੁਹਾਡੇ ਮਨ ਵਿਚ ਆਸ ਉਤਪਤ ਹੋਵੇਗੀ, ਆਸ ਵਾਲਾ ਮਨ ਜੀਵਨ ਨੂੰ ਨਾਸ਼ ਨਹੀਂ ਕਰਨਾ ਚਾਹੁੰਦਾ। ਜੀਵਨ ਜੀਵਨਾ ਚਾਹੀਏ ਤੇ ਦੁੱਖਾਂ ਦਾ ਟਾਕਰਾ ਕਰਨਾ ਚਾਹੀਏ। ਹਿੰਦੁਸ-ਤਾਨ ਦੇ ਪੁਰਾਣੇ ਬਜ਼ੁਰਗਾਂ ਨੇ ਦੁਨੀਆਂ ਦੇ ਲੋਕਾਂ, ਗ੍ਰਿਹਸਤੀਆਂ, ਸਾਧਾਂ ਨੂੰ ਮਾਯਾਧਾਰੀ ਤੇ ਮਾੜੇ ਵੇਖ ਕੇ ਤਯਾਗ ਕੀਤੇ ਸਨ ਤੇ ਜੰਗਲਾਂ ਵਿਚ ਜਾ ਵਸੇ ਸਨ, ਪਰ ਜਗਤ ਦੇ ਤ੍ਰਾਣ ਕਰਤਾ ਗੁਰੂ ਨਾਨਕ ਦੇਵ ਜੀ ਨੇ ਸੁਮੱਤ ਦਿੱਤਾ ਕਿ 'ਨੱਠੋ ਨਹੀਂ', ਇਸ ਲੋਭ ਲਹਿਰ ਤੇ ਤ੍ਰਿਸ਼ਨਾਂ ਦੇ ਰੇਤ ਥਲੇ ਵਿਚ ਕਿਤੇ ਕਿਤੇ ਠੰਢੀ ਝੰਗੀ ਹਮਦਰਦੀ ਦੀ ਤੇ ਪਯਾਰ ਦੇ ਮਿੱਠੇ ਪਾਣੀਆਂ ਦੇ ਚਸ਼ਮੇ ਬੀ ਹਨ!' ਸੋ ਬੀਬੀ! ਤੁਸੀਂ ਮਨੁੱਖ ਮਾਤ੍ਰ ਤੋਂ ਨਫ਼ਰਤ ਨਾ ਕਰੋ; ਸਾਰੇ ਜਗਤ ਨਾਲ ਨਾ ਰੁੱਸ ਜਾਓ; ਮਾੜਿਆਂ ਦੇ ਸੰਗ ਨੂੰ ਕੁਸੰਗ ਸਮਝ ਕੇ ਛੱਡੋ, ਪਰ ਭਲਿਆਂ ਦਾ ਸਤਿਸੰਗ ਕਰੋ। ਰੱਬ ਦੇ ਪਯਾਰ ਕਰਨ ਵਾਲੇ ਭਲੇ ਬੰਦਿਆਂ ਦਾ, ਜਿਨ੍ਹਾ ਨੇ ਮੋਹ ਮਾਯਾ ਦੀ ਥਾਂ ਰੱਬ ਜੀ ਨਾਲ ਪਿਆਰ ਪਾਇਆ ਹੈ ਤੇ ਜਿਨਾਂ ਪੰਜਾਂ ਨੂੰ ਬੰਨ੍ਹ ਲਿਆ ਹੈ, (ਉਹਨਾਂ ਭਲਿਆਂ ਦਾ) ਸੰਗ ਕਰੋ। ਸਾਰੇ ਸੰਸਾਰ ਨਾਲ ਤਿਆਰ ਕਰੋਗੇ ਤਾਂ ਭਲਿਆਂ ਨਾਲ ਭੀ ਤਿਆਗ ਹੋ ਜਾਵੇਗਾ। ਫੇਰ ਜੰਗਲਾਂ ਵਿਚ ਤੁਸੀਂ ਘਬਰਾ ਵਿਚ ਫਸਕੇ ਕ੍ਰੋਧੀ ਤੇ ਨੀਵੇਂ ਮਨ ਵਾਲੇ ਹੋ ਜਾਓਗੇ।[1] ਹਾਂ ਸੰਸਾਰ ਵਿਚ ਉਨ੍ਹਾਂ ਨਾਲ ਨੇਹੁੰ ਨਾ ਲਾਓ ਜੋ ਵਾਹਿਗੁਰੂ ਜੀ ਤੋਂ ਭੁਲਾਉਂਦੇ ਹਨ, ਮਾੜੇ ਕੰਮਾਂ ਵਿਚ ਫਸਾਉਂਦੇ ਹਨ ਤੇ 'ਸੱਚ' ਤੋਂ ਦੂਰ ਲੈ ਜਾਂਦੇ ਹਨ। ਹਾਂ, ਮਾੜੇ ਕਰਮ ਛੱਡਣੇ ਚਾਹੀਏ, ਨਾ ਕਿ ਸੰਸਾਰ ਤੋਂ ਰੁੱਠ ਜਾਣਾ ਚਾਹੀਦੇ।

ਅਭਾਗਣ (ਹਾਹੁਕਾ ਲੈ ਕੇ)- ਮੈਨੂੰ ਤਾਂ ਇਕ ਬੀ ਚੰਗਾ ਨਾ ਲੱਭਾ?

ਸਿੰਘ (ਮਿਹਰ ਨਾਲ ਤੱਕ ਕੇ) ਤੁਸਾਡੀ ਭਾਲ ਅਜੇ ਥੋੜੀ ਹੈ। ਤੁਸੀਂ ਨਿਰਾਸ ਹੋ ਕੇ ਵਾਹਿਗੁਰੂ ਦੇ ਰਚੇ ਸਰੀਰ ਨੂੰ ਭੰਨ ਰਹੇ ਹੋ, ਤੁਸੀਂ ਨਿਹਚੇ ਦੇ ਘਰ ਆਓ ਕਿ ਸੰਸਾਰ ਵਿਚ ਵਾਹਿਗੁਰੂ ਜੀ ਦਾ ਰਾਜ ਹੈ ਤੇ ਓਸ ਸੰਸਾਰ ਵਿਚ ਭਲੇ ਬੰਦੇ ਬੀ ਹੈਨ। ਤੁਸਾਨੂੰ ਪੰਜਾਂ ਪਰ ਕਾਬੂ ਪਾਉਣ ਵਾਲੇ, ਰੱਬ ਨੂੰ ਪਿਆਰ ਕਰਨ ਵਾਲੇ ਸੱਚੇ ਤੇ ਭਲੇ ਲੋਕ ਵੀ ਦਿੱਸ ਪੈਣਗੇ।

ਅਭਾਗਣ (ਠੰਢਾ ਸਾਹ ਭਰਕੇ ਤੇ ਕੁਛ ਆਸ ਦਾ ਰੁਮਕਾ ਖਾ ਕੇ)— ਤੇ ਜੀ ਮੇਰੀ ਦੂਸਰੀ ਭੁੱਲ ਭੀ ਦੱਸੋ, ਤੇ ਇਹ ਬੀ ਦੱਸੋ ਕਿ

---

1. ਗ੍ਰਿਹਰਾਜ ਮਹਿ ਨਰਕੁ ਉਦਾਸ ਕਰੋਧਾ ॥ [ਮਾਰੂ ਮ: ੫

ਮੈਂ ਇਸਤ੍ਰੀ ਜਾਤਿ ਹਾਂ, ਕੀਕੂੰ ਟੋਲ ਕਰਾਂ। ਮੈਂ ਸੁਣਿਆ ਸੀ ਕਿ ਇਸਤ੍ਰੀ ਤੌਣ ਦਾ ਆਟਾ ਹੈ! ਅੰਦਰ ਪਈ ਨੂੰ ਚੂਹੇ ਖਾਂਦੇ ਹਨ, ਬਾਹਰ ਨਿਕਲੀ ਨੂੰ ਕਾਂ। ਮੈਂ ਭਾਲ ਵਿਚ ਹੀ ਘਰੋਂ ਨਿਕਲੀ ਸਾਂ, ਹੁਣ ਭਾਲ ਕੀਕੂੰ ਕਰਾਂ ? ਕਦਮ ਕਦਮ ਤੇ ਲਾਗੂ ਖੜੇ ਹਨ।

ਸਿੰਘ (ਗੰਭੀਰ ਸੁਰ ਨਾਲ)- ਤੁਹਾਡੀ ਦੂਸਰੀ ਭੁੱਲ ਇਹ ਹੈ ਕਿ ਤੁਹਾਡੇ ਵਿਚ ਵਾਹਿਗੁਰੂ ਦਾ ਬਖ਼ਸ਼ਿਆ ਪਤਿਬ੍ਰਤ ਧਰਮ ਦਾ ਭਾਵ ਤਾਂ ਹੈ, ਪਰ ਉਸ ਧਰਮ ਦਾ ਸੱਚਾ ਮਾਣ, ਉਸ ਧਰਮ ਦੀ ਸੱਚੀ ਟੇਕ ਤੇ ਉਸ ਦਾ ਅੰਦਰੇ ਅੰਦਰ ਨਿਰਹੰਕਾਰ ਨਸ਼ਾ ਤੁਹਾਡੇ ਅੰਦਰ ਨਹੀਂ ਹੈ, ਇਸ ਕਰਕੇ ਤੁਹਾਡੇ ਅੰਦਰ 'ਤੌਖਲਾ' ਵੱਸਦਾ ਹੈ। ਉਹ ਤੌਖਲਾ ਤੁਹਾਨੂੰ ਖਾ ਰਿਹਾ ਹੈ। ਉਸ ਧਰਮ ਦਾ, ਉਸ ਸੱਚੀ ਅੰਸ਼ ਦਾ, ਜਿਸ ਨੇ ਇਨ੍ਹਾਂ ਕਸ਼ਟਾਂ ਵਿਚ ਤੁਹਾਨੂੰ ਸੱਚਿਆਂ ਤੇ ਧਰਮੀ ਰੱਖਿਆ, ਕਦੇ ਨਿਰਹੰਕਾਰ ਆਸਰਾ ਵੀ ਤੁਹਾਡੇ ਅੰਦਰ ਹੁੰਦਾ ਤਾਂ ਤੁਸੀਂ ਸੁਖੀ ਹੁੰਦੇ। ਧਰਮ ਉਹੀ ਹੈ ਜੋ ਸੱਚ ਹੈ। ਸੱਚ ਸਭ ਤੋਂ ਉੱਚਾ ਹੈ। ਤੁਹਾਡੇ ਅੰਦਰ ਇਕ ਸੱਚ ਹੈ, ਪਰ ਉਸ ਸੱਚ ਦਾ ਨਸ਼ਾ ਨਹੀਂ, ਟੇਕ ਨਹੀਂ। ਨਹੀਂ ਤਾਂ ਕਿਉਂ ਕੋਈ ਤੁਹਾਡਾ ਲਾਗੂ ਹੈ ? ਕੌਣ ਹੈ ਜੋ ਪਵਿੱਤ੍ਰ ਹਿਰਦੇ ਵਾਲੀ ਇਸਤ੍ਰੀ ਵਲ ਤੱਕ ਸਕਦਾ ਹੈ ? ਕੌਣ ਹੈ ਜੋ ਤੁਹਾਨੂੰ ਖਾ ਸਕਦਾ ਹੈ ? ਕੋਈ ਨਹੀਂ। ਤੁਹਾਨੂੰ ਤੁਹਾਡਾ ਤੌਖਲਾ ਖਾ ਰਿਹਾ ਹੈ। ਜਿਨ੍ਹਾਂ ਦੇ ਹਿਰਦੇ ਧਰਮ ਨਹੀਂ ਉਨ੍ਹਾਂ ਨੂੰ ਤੌਖਲਾ ਹੈ। ਜਿਸ ਦੀ ਐਨੇ ਦੁੱਖਾਂ, ਅਜ਼ਮਾਇਸ਼ਾਂ ਤੇ ਪਰਤਾਵਿਆਂ ਵਿਚ ਪਵਿੱਤ੍ਰਤਾ ਕਾਇਮ ਰਹੀ ਹੈ ਤੇ ਆਪਾ ਕਾਬੂ ਵਿਚ ਰਿਹਾ ਹੈ, ਕੌਣ ਹੈ ਜੋ ਉਸ ਦੀ ਵਾਉ ਵੱਲ ਤੱਕ ਸਕਦਾ ਹੈ ? ਪਰ ਕਿਵੇਂ ਹੋਵੇ ਕਿ ਉਸ ਪਵਿੱਤ੍ਰਤਾ ਵਿਚ ਤੌਖਲਾ ਨਾ ਹੋਵੇ, ਨਿਰਭੈਤਾ ਹੋਵੇ ਤੇ ਉਸ ਤੇ ਟੇਕ ਹੋਵੇ।

ਅਭਾਗਣ (ਹੁਣ ਹੋਰ ਸਾਹ ਲੈ ਕੇ)- ਹੇ ਸਾਧੂ! ਕਿਆ ਮੈਂ ਇਕੱਲੀ ਇਸ ਅਸਗਾਹ ਸੰਸਾਰ ਵਿਚ ਵਿਚਰ ਸਕਦੀ ਹਾਂ ? ਮੈਂ ਇਸਤ੍ਰੀ ਅਬਲਾ !

ਸਿੰਘ (ਜ਼ੋਰ ਨਾਲ)- ਜਿਸ ਦੇ ਅੰਦਰ ਧਰਮ ਹੈ, ਪਵਿੱਤ੍ਰਤਾ ਹੈ, ਸੱਚ ਹੈ, ਰੱਬ ਹੈ, ਉਹ ਕਦੇ ਇਕੱਲਾ ਹੈ ਹੀ ਨਹੀਂ। ਉਸ ਦੇ ਨਾਲ ਸ੍ਰਿਸ਼ਟੀ ਦਾ ਮਾਲਕ ਰੱਬ ਹੈ। ਰੱਬ ਵਾਲਾ ਸਬਲ ਹੁੰਦਾ ਹੈ।

ਇਸਤ੍ਰੀ (ਉਦਾਸ ਹੋ ਕੇ)-ਧੱਜਾ ਨਹੀਂ ਬੱਝਦਾ। ਸਮਝ ਪੈਂਦੀ ਹੈ, ਪਰ ਨਸ਼ਾ ਨਹੀਂ ਅੰਦਰ ਉਮਗਦਾ, ਭਰੋਸਾ ਨਹੀਂ ਬੱਝਦਾ, ਰੱਬ ਸਿਰ ਤੇ ਨਹੀਂ ਪ੍ਰਤੀਤ ਦਿੰਦਾ।

ਸਿੰਘ-ਮਰ ਗਿਆ ਪਤੀ ਜਿਸ ਦੇ ਦਰਸ਼ਨਾਂ ਲਈ ਇਤਨੇ ਕਲੇਸ਼ ਝੱਲੇ, ਉਸ ਦੀ 'ਹੋਂਦ' ਕੀਕੂੰ ਤੇਰੇ ਅੰਦਰ ਹੈ ? ਉਸ ਉਤੇ ਤੂੰ ਟੇਕ ਕੀਕੂੰ ਲਾਈ ਹੋਈ ਹੈ ?

ਅਭਾਗਣ-ਜੀ ਹੈ, ਪਰ ਪਤਾ ਨਹੀਂ ਕਿਵੇਂ ਹੈ; ਹੈ ਸਹੀ।

ਸਿੰਘ-ਜੀ ਕੂੰ ਉਹ ਹੈ ਉਕਰ ਰੱਬ ਦੀ ਟੇਕ ਧਾਰ।

ਅਭਾਗਣ-ਜ਼ੋਰ ਲਾਉਨੀ ਹਾਂ, ਪਰ ਟੇਕ ਬੱਝਦੀ ਨਹੀਂ। ਆਪ ਦੇ ਬਚਨਾਂ ਨਾਲ ਜੀ ਮੇਰਾ ਖਿੜ ਆਇਆ ਹੈ, ਠੰਢ ਬੀ ਪਈ ਤੇ ਧਾਰਸ ਬੀ ਬੱਝੀ ਹੈ, ਪਰ ਅਜੇ ਡੋਲ ਪੈਂਦੀ ਹੈ।

ਸਿੰਘ (ਪਿਆਰ ਨਾਲ)-ਵੇਖ! ਕਸਰ ਇਕ ਹੋਰ ਹੈ। ਧਰਮ ਤੇਰੇ ਅੰਦਰ ਹੈ, ਪਰ ਧਰਮ ਦਾ ਧੁਰੰਧਰ ਨਹੀਂ ਹੈ। ਸੱਚ ਤੇਰੇ ਅੰਦਰ ਹੈ, ਪਰ 'ਸਰਬੰ ਸਾਚਾ' ਤੇਰੇ ਅੰਦਰ ਨਹੀਂ। ਕਾਸ਼! ਤੇਰੇ ਅੰਦਰ 'ਸਰਬੰ ਸਾਚਾ' ਵਾਹਿਗੁਰੂ, ਰੱਬ ਪਰਮੇਸ਼ਰ ਆ ਵੱਸੇ। ਫੇਰ ਤੇਰੇ ਅੰਦਰ 'ਨਿਧਾਰਾ ਆਧਾਰ' ਦੀ ਟੇਕ ਆਵੇਗੀ ਤੇ ਤੂੰ ਜੀ ਉਠੇਂਗੀ।

ਅਭਾਗਣ-ਕੀਕੂੰ ?

ਸਿੰਘ-ਉਸ ਮਾਲਕ ਨੂੰ, ਜੋ ਪਿਤਾ ਹੈ, ਸਿਰਜਣਹਾਰ ਹੈ, ਜੋ ਪਾਲਣਹਾਰ, ਰੱਖਣਹਾਰ ਤੇ ਅੰਗ ਸੰਗ ਹੈ, ਅੰਗ ਸੰਗ ਜਾਣ। ਉਹ ਅੰਦਰ ਬੈਠਾ ਹੈ, ਵੇਖ।

ਅਭਾਗਣ-ਵੇਖਾਂ ਕੀਕੂੰ ?

ਸਿੰਘ-ਸਿਮਰਣ ਨਾਲ।

ਅਭਾਗਣ-ਕੀਕੂੰ ?

ਸਿੰਘ (ਟਿਕਵੀਂ ਸੁਰ ਤੇ ਮਿਹਰ ਦੀ ਅੱਖ ਤੱਕ ਕੇ)—ਜੀਕੂੰ ਮਰ ਗਏ ਤੇ ਨਾ ਦਿੱਸਦੇ ਪਤੀ ਦੀ ਯਾਦ ਤੇਰੇ ਅੰਦਰ ਰਹੀ ਤੇ ਤੂੰ ਕਿਸੇ ਪਰਤਾਵੇ ਵਿਚ ਨਹੀਂ ਡਿੱਗੀ; ਇਸੇ ਤਰ੍ਹਾਂ ਸ੍ਰਿਸ਼ਟੀ ਦੇ ਮਾਲਕ ਵਾਹਿਗੁਰੂ ਦੀ ਲਗਾਤਾਰ ਯਾਦ ਅੰਦਰ ਵਸਾ। ਉਸ ਦੀ ਯਾਦ ਤੇਰੇ ਅੰਦਰ ਉਸ ਦੀ ਟੇਕ ਬੰਨ੍ਹੇਗੀ ਤੇ ਨਿਰਭੈਤਾ ਲਿਆਵੇਗੀ। ਜਗਤ ਦਾ ਮੁਕਤੀ ਦਾਤਾ ਗੁਰੂ ਨਾਨਕ ਆਖਦਾ ਹੈ :—

ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥"

ਯਾਦ ਕਰ ਰੱਬ ਨੂੰ ਦਮ ਬਦਮ। ਤੇਰੀਆਂ ਅੱਖਾਂ ਅੱਗੇ ਸੰਸਾਰ ਹੈ। (ਕੁਛ ਸੋਚ ਕੇ) ਲੈ ਬੀਬੀ ! ਹੁਣ ਤੇਰਾ ਗੁਰੂ ਰਾਖਾ, ਮੈਂ ਚਲਦਾ ਹਾਂ।

ਅਭਾਗਣ-(ਘਬਰਾ ਕੇ)-ਤੇ ਮੇਰਾ ਕੌਣ ?··· ਤੇ ਜੋ ਸਿਖਯਾ ਦੇ ਰਹੇ ਸਾਓ ਅਧਵਾਟੇ ਰਹਿ ਗਈ।

ਸਿੰਘ-ਫੇਰ ਕਦੇ ਸਹੀ ! ਤੂੰ ਥੱਕ ਗਈ ਹੋਵੇਂ, ਕਮਜ਼ੋਰ ਹੈਂ ਅਜੇ।

ਅਭਾਗਣ-ਮੈਂ ਤਕੜੀ ਹੋ ਗਈ ਹਾਂ, ਪਿਆਰ ਵਾਲੇ ਉਪਦੇਸ਼ ਨਾਲ। ਕਿਰਪਾ ਕਰੋ ਤੇ ਸਾਰੀ ਗੱਲ ਸਮਝਾ ਦਿਓ, ਮੇਰੇ ਥੱਕਣ ਦੀ ਪਰਵਾਹ ਨਾ ਕਰੋ।

ਸਿੰਘ (ਕੁਛ ਸੋਚ ਕੇ)-ਚੰਗਾ, ਹੋਰ ਥੋੜਾ ਸੁਣ ਲੈ, ਮੈਂ ਕਿਹਾ ਸੀ ਕਿ ਤੇਰੀਆਂ ਅੱਖਾਂ ਅੱਗੇ ਸੰਸਾਰ ਹੈ, ਸੰਸਾਰ ਵਿਚ ਸੰਸਾ ਤੇ ਤੌਖਲਾ ਹੈ, ਸਭ ਵਡੇ ਵਡੇ ਪੰਡਤ, ਅਮੀਰ, ਅਨਪੜ੍ਹ, ਪੜ੍ਹੇ ਲਿਖੇ ਵਿਦਵਾਨ, ਸਾਇੰਸ ਵੇਤਾ (ਵਿਗਿਯਾਨੀ) ਸਭ ਦੇ ਅੰਦਰ ਸੰਸਾ ਤੇ ਤੌਖਲਾ ਵਸਦਾ ਹੈ। ਜੀਵ ਜੰਤੂ ਜਨੌਰ ਸਭ ਤੌਖਲੇ ਵਿਚ ਹਨ। ਹਰ ਆਦਮੀ, ਹਰ ਜਾਨਵਰ, ਗੱਲ ਕੀ ਹਰ ਪ੍ਰਾਣੀ ਆਪਣੇ ਤੋਂ ਕਮਜ਼ੋਰ ਨੂੰ ਭੈ (ਡਰ) ਦੇਂਦਾ ਹੈ ਤੇ ਆਪਣੇ ਤੋਂ ਤਕੜੇ ਦਾ ਭੈ ਖਾਂਦਾ ਹੈ। ਇਉਂ ਸਾਰਾ ਸੰਸਾਰ ਤੌਖਲੇ ਵਿਚ ਵੱਸਦਾ ਹੈ। ਤੂੰ ਉਸ ਤੌਖਲੇ ਵਾਲੇ ਜਗਤ ਨੂੰ ਵੇਖਦੀ ਹੈਂ, ਪ੍ਰਤੱਖ ਅੱਖਾਂ ਦੇ ਸਾਹਮਣੇ ਦਿਨ ਰਾਤ। ਇਹੋ ਤੌਖਲੇ-ਬਿਰਤੀ ਵਾਲਾ ਸੰਸਾਰ ਹੈ, ਜਿਸ ਦਾ ਅਕਸ ਤੇਰੇ ਮਨ ਤੇ ਬੀ ਪੈਂਦਾ ਹੈ। ਤੂੰ ਅੰਦਰ ਵਾਹਿਗੁਰੂ ਨੂੰ ਯਾਦ ਕਰ, ਹਰ ਦਮ ਯਾਦ ਕਰ, ਉਹਦਾ ਧਯਾਨ ਸਦਾ ਅੰਦਰ ਰੱਖ,

ਤਦ ਤੇਰੇ ਮਨ ਤੇ ਉਸ ਵਾਹਿਗੁਰੂ ਦਾ ਅਕਸ ਪਵੇਗਾ। ਉਹ ਨਿਰਭੈ ਹੈ, ਤੌਖਲੇ ਰਹਿਤ ਹੈ, ਤੇਰਾ ਮਨ ਇਸ ਯਾਦ ਵਿਚ ਰਹਿ ਕੇ ਉਸ ਦਾ ਅਕਸ ਲਏਗਾ ਤੇ ਨਿਰਭੈ ਹੋ ਜਾਏਗਾ, ਫੇਰ ਤੂੰ ਨਾ ਭੈ ਦੇਵੇਂਗੀ, ਨਾ ਭੈ ਮੰਨੇਂਗੀ। ਤ੍ਰਾਣ ਕਰਤਾ ਆਖਦਾ ਹੈ :—

ਭੈ ਕਾਹੂ ਕਉ ਦੇਤ ਨਹਿ ਭੈ ਮਾਨਤ ਆਨਿ ॥
ਕਹੁਨਾਨਕਸੁਨਿਰੇਮਨਾ ਗਿਆ ਨੀਤਾਹਿ ਬਖਾਨਿ ॥

ਜਦ ਤੇਰਾ ਮਨ ਨਿਰਭੈ ਹੋ ਗਿਆ ਤਦ ਦ੍ਰਿਸ਼ਟੀ ਬਦਲ ਜਾਏਗੀ। ਇਹ ਸੰਸਾਰ ਵਿਚ (ਜ਼ਹਿਰ) ਨਹੀਂ ਦਿੱਸੇਗਾ, ਇਹ ਹਰੀ ਰੂਪ ਦਿੱਸੇਗਾ। ਜਿਧਰ ਤੇਰੀ ਨਜ਼ਰ ਜਾਏਗੀ ਤੈਨੂੰ ਵਾਹਿਗੁਰ ਦਾ ਪ੍ਰਕਾਸ਼ ਦਿੱਸੇਗਾ। ਜਿਸ ਤਰ੍ਹਾਂ ਅੰਨ੍ਹੇ ਨੂੰ ਹਰ ਥਾਂ ਠੁਹਕਰਾਂ ਦਿੱਸਦੀਆਂ ਹਨ, ਪਰ ਜਦ ਨੇਤ੍ਰ ਖੁੱਲ ਜਾਣ ਤਾਂ ਉਸ ਨੂੰ ਪ੍ਰਕਾਸ਼ ਤੇ ਚਾਨਣਾ ਹੀ ਦੀਹਦਾ ਹੈ, ਫੇਰ ਉਸੇ ਸੰਸਾਰ ਵਿਚ ਠੁਹਕਰਾਂ ਨਹੀਂ ਖਾਂਦਾ। ਉਹੋ ਕੰਧਾਂ, ਥੰਮ੍ਹੇ, ਰੁੱਖ, ਬਿਰਖ, ਜੋ ਉਸਦਾ ਮੱਥਾ ਭੰਨਦੇ ਹੁੰਦੇ ਸਨ, ਉਸ ਦਾ ਮੱਥਾ ਨਹੀਂ ਭੰਨਦੇ, ਆਪਣਾ ਸਰੂਪ ਦੱਸਦੇ ਹਨ।

ਹੇ ਬੀਬੀ! ਉੱਠ ਉਸ ਮਾਯਾ ਵਿਚੋਂ, ਉਸ ਤੌਖਲੇ, ਉਸ ਸੰਸੇ ਤੇ ਭਰਮ ਵਿਚੋਂ, ਉਸ ਹਨੇਰੇ ਤੇ ਅਵਿੱਦਯਾ ਵਿਚੋਂ, ਹਾਂ, ਮਨ ਦੀ ਉਸ ਦਸ਼ਾ ਵਿਚੋਂ ਜਿਸ ਵਿਚ ਭੈ ਵੱਸ ਰਿਹਾ ਹੈ, ਯਾਦ ਕਰ ਨਿਰਭੈ ਵਾਹਿਗੁਰੂ ਨੂੰ, ਯਾਦ ਕਰ ਉਸ ਨਿਰਭਉ ਨੂੰ, ਹਾਂ ਸਿਮਰਨ ਕਰ ਉਸ ਦਾ, ਕਿਉਂਕਿ ਕਲਯਾਨ ਦਾਤਾ ਸੁਖਦਾਤਾ ਆਖਦਾ ਹੈ :-

"ਨਿਰਭਉ ਜਪੈ ਸਗਲ ਭਉ ਮਿਟੈ"।

ਤੇਰੇ ਆਤਮਾਂ ਵਿਚ ਸੰਕਲਪ ਵਿਕਲਪ ਫੁਰਨੇ ਸੰਸਾਰ ਦੇ-ਭੈ ਭਰਮਾਂ ਵਾਲੇ-ਨਾ ਉੱਠਣ, ਪਰ ਇਕ ਗੱਲ ਦਾ ਫੁਰਨਾ ਸਦਾ ਫੁਰੇ, "ਮੇਰਾ ਪ੍ਰੀਤਮ, ਮੇਰਾ ਪਯਾਰਾ ਵਾਹਿਗੁਰੂ ਹੈ, ਉਹ ਮੇਰੇ ਅੰਦਰ ਬਾਹਰ ਹੈ, ਉਹ 'ਮੇਰਾ ਰਾਖਾ ਸਭਨੀ ਥਾਈਂ ਹੈ", ਦੇਖ! ਜੀਵਨ ਦਾਤਾ ਜੀ ਫ਼ੁਰਮਾਉਂਦੇ ਹਨ :—

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥੧॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥ ਜੀਅ ਜੰਤ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥੩॥ ਨਾਮੁ ਧਿਆਇ ਮਹਾ ਸੁਖੁ ਪਾਇਆ ॥ ਹਰਿ ਗੁਣ ਗਾਇ ਮੇਰਾ ਮਨ ਸੀਤਲਾਇਆ ॥ ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ ॥੪॥੨੪॥੩੧॥

ਜਿਨ੍ਹਾਂ ਦੇ ਹੱਥੋਂ ਦੁਖ ਪਾਏ ਨੀਂ ਉਨ੍ਹਾਂ ਨੂੰ ਤੇ ਪਾਏ ਦੁਖਾਂ ਨੂੰ ਵੀ ਭੁੱਲ ਜਾਈਂ, ਨਹੀਂ ਤਾਂ ਉਹਨਾਂ ਦੇ ਵੈਰ ਦੀ ਯਾਦ ਤੇਰੇ ਅੰਦਰ ਵੈਰ ਦਾ ਅਕਸ ਪਾ ਕੇ ਤੇਰੇ ਅੰਦਰ ਵੈਰ ਦੀ ਮੈਲ ਤੇ ਕਾਈ ਪਾਏਗੀ। ਜੇ ਚਾਹੁੰਦੀ ਹੈਂ ਕਿ ਤੂੰ ਸੁਖ ਪਾਵੇਂ, ਤਾਂ ਅੰਦਰ ਟਿਕ ਨਾਮ ਤੇ। ਸੁਖ ਬਾਹਰ ਨਹੀਂ, ਸੁਖ ਅੰਦਰ ਹੈ, ਪਰ ਤਾਂ ਜੇ ਅੰਦਰ ਧਯਾਨ ਵਾਹਿਗੁਰੂ ਵੱਲ ਰਹੇ, ਮਨ ਤੇ ਅਕਸ ਪਏ ਤਾਂ ਵਾਹਿਗੁਰੂ ਦਾ। ਤਦੇ ਉਸ 'ਪਾਰ ਲੰਘਾਵਨ ਹਾਰ' ਸਤਿਗੁਰ ਨੇ ਕਿਹਾ ਹੈ :—

"ਉਠਤ ਬੈਠਤ ਸੋਵਤ ਨਾਮ ॥
ਕਹੁ ਨਾਨਕ ਜਨ ਕੈ ਸਦ ਕਾਮ।"
"ਉਠਤ ਬੈਠਤ ਸੋਵਤ ਧਿਆਈਐ ॥
ਮਾਰਗਿ ਚਲਤ ਹਰੇ ਹਰਿ ਗਾਈਐ ॥"

ਦੇਖ ਬੀਬੀ!' 'ਬਚਾਵਣਹਾਰ ਜੀ' ਆਖਦੇ ਹਨ :—

ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥ ਜੀਅ ਪ੍ਰਾਨ ਸੁਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥੧॥ ਰਹਾਉ ॥ ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ ॥ ਨਾਮੁ ਸਖਾਈ ਸਦਾ ਮੇਰੈ ਸੰਗਿ ਹਰਿਨਾਮੁ ਮੋਕਉ ਨਿਸਤਾਰੈ ॥੧॥ ਬਿਖੈ ਬਿਲਾਸ ਕਹੀਅਤ ਬਹੁਤੇਰੇ ਚਲਤ ਨ ਕਛੂ ਸੰਗਾਰੈ। ਇਸਟ ਮੀਤੁ ਨਾਮੁ ਨਾਨਕ ਕੋ ਹਰਿ ਨਾਮੁ ਮੇਰੈ ਭੰਡਾਰੈ ॥੨॥

ਅਭਾਗਣ (ਦਿਲ ਹਲਕੇ ਹੋਣ ਨਾਲ ਸਾਹ ਲੈਕੇ)-ਹੇ ਭਲੇ ਪੁਰਖ! ਇਹ ਦੱਸ ਕਿ ਕ੍ਰਿਆ ਮੇਰੀ ਮਾਂ ਦੀ ਥਾਂ, ਪਿਤਾ ਦੀ ਥਾਂ, ਸਾਕ ਸਨਬੰਧੀ ਸਖੀ ਸਹੇਲੀ ਦੀ ਥਾਂ, ਇਹ ਨਾਮ ਮੱਲੇਗਾ? ਕਿਆ ਮੇਰੀਆਂ ਸਰਬ ਊਣਾਂ ਪੂਰਨ ਇਹ ਨਾਮ ਕਰ ਸਕੇਗਾ?

ਸਿੰਘ ਜੀ (ਨਿੰਮ੍ਰਤਾ ਨਾਲ)-ਮੈਂ ਤਾਂ ਭੁੱਲਣਹਾਰਾਂ ਵਿਚੋਂ ਹਾਂ, ਪਰ ਮੇਰਾ ਸਾਹਿਬ, ਸੱਚਾ ਪਾਤਸ਼ਾਹ ਜਗਤ ਦਾ 'ਅਭੁੱਲ ਗੁਰੂ' ਆਖਦਾ ਹੈ :—

ਜਿਨਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿ ਨਾਮੋ ਤਿਨ ਕੰਉ ਰਖਣਹਾਰਾ ॥ ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ॥ ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ॥ ਹਰਿਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ॥ ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥੧੫॥ ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ ॥ ਹਰਿਨਾਮੁ ਹਮ ਸ੍ਰੇਵਹ ਹਰਿਨਾਮੁ ਹਮ ਪੂਜਹ ਹਰਿਨਾਮੇ ਹੀ ਮਨੁ ਰਾਤਾ ॥ ਹਰਿਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿਨਾਮੋ ਅੰਤਿ ਛਡਾਤਾ ॥ ਹਰਿਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥ ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ ॥੧੬॥ ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥ ਹਰਿਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ ਗਈ। ਹਰਿਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰੁ ਹਰਿਨਾਮੈ ਕੀ ਹਮ ਕੰਉ ਸਤਿਗੁਰ ਕਾਰਕੁਨੀ ਦੀਈ ॥ ਹਰਿ ਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ ਅਗਲੀ ਕਾਣਿ ਗਈ ॥ ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ ॥੧੭॥

ਅਭਾਗਣ (ਅੱਖਾਂ ਚਮਕ ਉਠੀਆਂ)-ਵਾਹ ਵਾਹ ! ਧੰਨ ਰੱਬ ਹੈ, ਹੇ ਸ਼ੁਭ ਮੱਤ ਦੇਣ ਵਾਲੇ ਪਰਉਪਕਾਰੀ ਜੀਓ ! ਮੈਨੂੰ ਇਹ ਦੱਸੋ ਜੋ ਤੁਸੀਂ ਹਿੰਦੂ ਹੋ, ਮੁਸਲਮਾਨ ਹੋ, ਈਸਾਈ ਹੋ ਜਾਂ ਆਰੀਆ ?

ਸਿੰਘ ਜੀ-ਮੈਂ ਪਰਉਪਕਾਰੀ ਨਹੀਂ। ਬੀਬੀ ! ਜੇ ਕਿਸੇ ਨੇ ਸਚਮੁਚ ਦਾ ਧਰਮ ਨਹੀਂ ਧਾਰਿਆ ਤੇ ਨਾਮ ਧਰਮ ਦਾ ਜੋ ਜੀ ਕਰੇ ਰਖਾ ਲਵੇ ਉਸ ਨੂੰ ਕੀ ਲਾਭ ਹੈ। ਕਲੇਸ਼ ਜਗਤ ਵਿਚ ਇਸ ਤਰ੍ਹਾਂ ਹੀ ਫੈਲ ਰਿਹਾ ਹੈ ਕਿ ਧਰਮਹੀਨ ਲੋਕ ਧਰਮ ਵਾਲੇ ਕਹਾਉਂਦੇ ਹਨ। ਨਾਮ ਧਰਮ ਦਾ ਰੱਖਦੇ ਹਨ, ਪਰ ਕਰਮ ਧਰਮ ਹੀਨਤਾ ਦੇ ਕਮਾਉਂਦੇ ਹਨ। ਸੱਚਾ ਧਰਮ ਇਹ ਹੈ ਕਿ ਵਾਹਿਗੁਰੂ ਸੱਚੇ ਦਾ ਅਕਸ ਸਾਡੇ ਦਿਲ ਤੇ ਲਗਾਤਾਰ ਪਵੇ, ਉਸ ਦੀ ਹਜ਼ੂਰੀ ਦਾ ਚਾਨਣ ਸੂਰਜ ਦੇ ਚਾਨਣੇ ਵਾਂਗ ਮਨ ਤੇ ਆਵੇ, ਜਾਂ ਐਉਂ ਕਿ ਸਾਥੋਂ ਕੋਈ ਕੰਮ ਐਸਾ ਨਾ ਹੋਵੇ ਕਿ ਸਾਡੇ ਮਨ ਵਿਚ ਵਾਹਿਗੁਰੂ ਜੀ ਦੀ 'ਹੈ' ਦਾ ਫੁਰਨਾ ਬੰਦ ਹੋਵੇ, ਜਾਂ ਐਉਂ ਆਖੋ ਕਿ ਮਨ ਵਿਚ ਧਯਾਨ ਵਾਹਿਗੁਰੂ ਦਾ ਸਦਾ ਟਿਕੇ। ਇਹ ਹੈ ਸ਼ੁਭ ਮਤ ਜੋ ਅਸਾਂ ਸਿਖਣੀ ਹੈ ਤੇ ਸਿਖਾਉਣ ਲਈ ਅਰਸਾਂ ਤੋਂ ਸਿੱਖਯਾ ਦਾਤਾ ਤੇ ਜੀਅਦਾਨ ਦਾਤਾ ਆਇਆ, ਓਹਨੂੰ ਗੁਰੂ-ਦੇਵੀ ਗੁਰੂ-ਆਖਦੇ ਹਨ। ਓਸ ਗੁਰੂ ਦੇ ਚਰਨਾਂ ਤੋਂ ਬਲਿਹਾਰ ਹੋਣ ਵਾਲਾ, ਸਿੱਖਣ ਵਾਲਾ ਤੇ ਜੀਅਦਾਨ ਦਾ ਮੰਗਤਾ ਮੈਂ ਉਸ ਦਾ ਸਿਖ ਹਾਂ; ਮੈਂ ਹਰਦਮ ਸਿੱਖਣ ਦਾ ਯਤਨ ਕਰ ਰਿਹਾ ਹਾਂ ਕਿ ਕਿਵੇਂ ਮੇਰੇ ਮਨ ਤੇ ਉਹ ਮਾਲਕ ਬੈਠਾ ਰਹੇ। ਮੈਂ ਉਸ ਨੂੰ ਯਾਦ ਰੱਖਦਾ ਹਾਂ, ਤਰਲਾ ਇਹ ਹੈ ਕਿ ਮੈਂ ਕਿਵੇਂ ਮਨ ਦੇ ਮੰਡਲ ਵਿਚ ਉਸ ਤੋਂ ਨਾ ਵਿਛੁੜਾਂ। ਇਸ ਨੂੰ ਕਹੀਦਾ ਹੈ 'ਨਾਮ', ਇਹ ਹੈ ਪ੍ਰਭੂ ਨਾਲ ਮੇਲ। ਧਰਮ, ਮਤ, ਮਜ਼ਹਬ ਉਹ ਹੈ ਜੋ ਪ੍ਰਭੂ ਨਾਲ ਮਿਲਾਵੇ, ਜੋ ਮਾਯਾ ਨਾਲ ਮਿਲਾਵੇ ਉਹ ਅਧਰਮ, ਅਮੱਤ, ਅਮਜ਼ਹਬ ਹੈ। ਸੋ ਜੇ ਸੁਖ ਦੀ ਲੋੜ ਹੈ ਤਾਂ ਰਾਹ ਇਹ ਹੈ।

ਅਭਾਗਣ-ਮੈਨੂੰ ਠੰਢ ਪੈ ਗਈ ਹੈ, ਪਰ ਕੋਈ ਮਨੁੱਖੀ ਆਸਰਾ ਦੱਸੋ ਜੋ ਮੈਂ ਕਿਸਦੇ ਆਸਰੇ ਦਿਨ ਗੁਜ਼ਾਰਾਂ ?

ਸਿੰਘ ਜੀ (ਤਰਸ ਨਾਲ ਤੱਕਕੇ)—ਮੈਂ ਕੋਈ ਡੇਰਾ ਟਿਕ ਣਾ ਨਹੀਂ ਰੱਖਦਾ, ਮੈਂ ਕੋਈ ਆਸ਼ਰਮ ਵਾਲਾ ਨਹੀਂ, ਮੈਂ ਘਰ ਬਾਰ ਵਾਲਾ ਨਹੀਂ, ਸਾਕ ਸੰਬੰਧਾਂ ਵਿਚ ਬੈਠਾ ਗ੍ਰਿਹਸਤੀ ਨਹੀਂ, ਮੈਂ ਕੀ ਆਸਰਾ ਦਿਆਂ ! ਮੈਂ ਵਾਹਿਗੁਰੂ ਦੇ ਪਿਆਰ ਵਿਚ ਹਾਂ ਤੇ ਰਮਤਾ ਹਾਂ। ਹਰ ਥਾਂ ਮੇਰਾ ਟਿਕਾਣਾ ਹੈ, ਹਰ ਰਾਤ ਮੇਰਾ ਮਹੱਲ ਹੈ, ਹਰ ਦਿਨ ਮੇਰਾ ਬਗ਼ੀਚਾ ਹੈ, ਹਰ ਧਰਤੀ ਮੇਰੀ ਚਾਰਪਾਈ ਹੈ, ਹਰ ਥਾਂ ਜਲ ਮੇਰਾ ਹੈ, ਤੇ ਹਰ ਥਾਂ ਅੰਨ ਮੇਰਾ ਹੈ, ਕਿਉਂਕਿ ਮੈਂ ਆਪਣੇ ਵਾਹਿਗੁਰੂ ਦਾ ਹਾਂ ਤੇ ਸਭ ਕੁਝ ਉਸ ਦਾ ਹੈ। ਉਸਦੀ ਯਾਦ, ਉਸਦਾ ਪਯਾਰ, ਉਸਦਾ ਨਿਰੰਤਰ ਧਯਾਨ ਮੇਰੇ ਅੰਦਰ ਦਾ ਆਧਾਰ ਹੈ, ਮੇਰਾ ਫੁਰਨਾ ਸਦਾ ਵਾਹਿਗੁਰੂ ਦੇ ਧਯਾਨ ਦਾ ਹੈ, ਇਸੇ ਕਰਕੇ ਮੈਂ ਜਗਤ ਵਿਚ ਕਦੇ ਇਕੱਲਾ ਬੀ ਨਹੀਂ ਹਾਂ ! ਸੋਈਓ ਦਾਤਾਂ ਮੈਂ ਤੁਸਾਂ ਨੂੰ ਦੇਂਦਾ ਹਾਂ। ਹਰਦਮ ਟੁਰਦੇ ਫਿਰਦੇ ਵਾਹਿਗੁਰੂ ਦਾ ਜਾਪ ਉਸ ਪਯਾਰ ਦੇ ਸੋਮੇ ਪਿਤਾ ਦਾ ਧਯਾਨ ਅੰਦਰ ਰੱਖ ਕੇ, ਕਰਿਆ ਕਰੋ। ਫਰਨੇ ਤੇ ਪਹਿਰਾ ਦਿਓ, ਤਾਂ ਜੋ ਕੋਈ ਦਿਨ ਆਵੇ ਕਿ ਅੰਦਰ ਦਾ ਫੁਰਨਾ 'ਵਾਹਿਗੁਰੂ' 'ਪਯਾਰੇ ਵਾਹਿਗੁਰੂ' ਦਾ ਹੀ ਹੋ ਜਾਵੇ। ਘਬਰਾਉਣਾ ਨਹੀਂ, ਇਹ ਸਹਿਜੇ ਸਹਿਜੇ ਪੱਕੇਗਾ। ਲਗੇ ਰਹੋ, ਛੋੜਨਾ ਨਹੀਂ, ਗੁਰੂ ਜੀ ਮਦਦ ਕਰੇਗਾ, ਜ਼ਰੂਰ ਕਰੇਗਾ। ਮੈਂ ਆਪਣੇ ਰੱਬ ਅੱਗੇ ਅਰਜੋਈ ਕਰਦਾ ਹਾਂ, ਉਹ ਤੁਸਾਡੇ ਅੰਦਰ ਆ ਵੱਸੇ। ਜਦ ਤਹਾਡਾ ਮਨ ਸਾਈਂ ਦੀ ਹਜ਼ੂਰੀ ਵਿਚ ਰਹੇਗਾ ਤੁਹਾਡੇ ਕਰਮ ਸਾਰੇ ਪਿਆਰ ਵਾਲੇ ਹੋ ਜਾਣਗੇ।

ਦੂਜੀ ਚੀਜ਼ ਇਹ ਪੋਥੀ ਹੈ (ਇਕ ਗੁਟਕਾ ਦੇ ਕੇ)। ਇਹ ਸ੍ਰਿਸ਼ਟ ਕਰਤਾ ਜੀ ਦੀ ਧੁਰ ਕੀ ਬਾਣੀ ਹੈ, ਇਸ ਵਿਚ ਜਪੁਜੀ ਹੈ; ਰੋਜ਼ ਸਵੇਰੇ ਪਾਠ ਕਰਨਾ। ਰਹਿਰਾਸ ਹੈ, ਸ਼ਾਮਾ ਨੂੰ ਪਾਠ ਕਰਨਾ। ਸੋਹਿਲਾ ਹੈ, ਰਾਤ ਨੂੰ ਪਾਠ ਕਰਨਾ। ਸੁਖਮਨੀ ਹੈ, ਜਦ ਮਨ ਨਾਮ ਵਿਚ ਨ ਲੱਗੇ ਤਾਂ ਪਾਠ ਕਰਨਾ। ਏਹ ਬਾਣੀਆਂ ਸਹਿਜੇ ਕੰਠ ਕਰਨੀਆਂ। ਐਉਂ ਨਾਮ ਬਾਣੀ ਵਿਚ ਖੇਡਣਾ। ਮੇਰੇ ਸਾਹਿਬ ਦਾ ਇਹ ਹੁਕਮ ਹੈ :—

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ਉਪਦੇਸਿ ਗੁਰੂ ਹਰਿ ਜਪੁ ਹਰਿ ਹਰਿ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰ ਸਿਖੁ ਗੁਰੂ ਮਨਿ ਭਾਵੈ ॥ ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

ਬੀਬੀ ? ਤੁਸਾਡਾ ਨਾਂ ਕੀ ਹੈ ?

ਤ੍ਰੀਮਤ-ਅਭਾਗਣ ਜਮਨਾ।

ਸਿੰਘ ਜੀ—ਮੁੱਕ ਗਿਆ। ਸਮਾਪਤ ਹੋ ਗਿਆ। ਹੁਣ 'ਸੁਭਾਗ ਜੀ' ਹੋ ਗਏ।

ਸੁਭਾਗ—ਹੇ ਭਲੇ ਲੋਕ ਜੀਉ ! ਇਹ ਦਸੋ ਕਿ ਮੈਂ ਹੁਣ ਕਿੱਥੇ ਹਾਂ, ਕਿੱਥੇ ਜ ਵਾਂ, ਕਿੱਥੇ ਰਵ੍ਹਾਂ ? ਤੇ ਇਹ ਪੁੱਛਣ ਦੀ ਲੋੜ ਨਹੀਂ ਰਹੀ ਕਿ ਕੀ ਕਰਾਂ, ਉਹ ਤੁਸਾਂ ਦੱਸ ਦਿੱਤਾ ਹੈ। ਤੁਸਾਡਾ ਦੱਸਿਆ ਮੇਰੇ ਅੰਦਰ ਲੰਘ ਗਿਆ ਹੈ, ਮਨ ਮੰਨ ਗਿਆ ਹੈ ਕਿ ਮੈਂ ਜੀਉ ਓਠੀ ਹਾਂ। ਮੈਂ ਕਰਸਾਂ; ਨਹੀਂ ਜੀਵਨ ਦਾਤਾ ਆਪ ਸਤਿਗੁਰੂ ਨਾਨਕ ਮੈਥੋਂ ਕਰਾਸੀ। ਜ਼ਰੂਰ ਕਰਾਸੀ ਪਰ ਦੱਸੋ ਕਿੱਥੇ ਹਾਂ, ਕਿੱਥੇ ਹਾਂ, ਕਿੱਥੇ ਜਾਵਾਂ, ਕਿੱਥੇ ਰਵ੍ਹਾਂ ?

ਸਿੰਘ ਜੀ-ਹੇ ਵਾਹਿਗੁਰੂ ਦੀ ਪਵਿੱਤ੍ਰਤਾ ਵਿਚ ਜੀ ਉਠੇ ਰੱਬ ਦੇ ਬੰਦੇ ! ਹੇ ਰੱਬ ਦੇ ਧਯਾਨ ਵਿਚ ਸਿਮਰਨ ਵਿਚ ਤੇ ਪਿਆਰ ਵਿਚ ਲੱਗ ਗਏ ਬੰਦੇ !

ਤੂੰ ਰੱਬ ਵਿਚ ਹੈਂ'
ਤੂੰ ਰੱਬ ਵਿਚ ਜਾਹ,
ਤੂੰ ਰੱਬ ਵਿਚ ਰਹੁ।

ਏਹ ਵਾਕ ਕਿਸੇ ਐਸੇ ਪ੍ਰਭਾਵ ਭਰੇ ਰੰਗ ਵਿਚ ਕਹੇ ਗਏ ਕਿ ਸੁਣਦਿਆਂ ਸੁਭਾਗ ਜੀ ਦੀਆਂ ਅੱਖਾਂ ਅੱਗੇ ਇਕ ਚੱਕਰ ਜਿਹਾ ਆਯਾ,

ਕੁਛ ਚਿਰ ਅੱਖਾਂ ਬੰਦ ਰਹੀਆਂ ! ਦਰਿਯਾ ਵਿਚ ਇਕ ਛਾਲ-ਉਛਾਲ ਦੀ ਆਵਾਜ਼ ਆਈ ਪਰ ਸੁਭਾਗ ਨੇ ਸੁਣੀ ਨਹੀਂ । ਜਦ ਕੁਛ ਚਿਰ ਮਗਰੋਂ ਉਸ ਦੇ ਨੈਣ ਖੁਲ੍ਹੇ ਤੇ ਉਸਨੇ ਗਹੁ ਕਰਕੇ ਡਿੱਠਾ ਤਾਂ ਸਿੰਘ ਜੀ ਲੋਪ ਹੋ ਚੁਕੇ ਸਨ, ਨਾ ਧਰਤੀ ਪਰ ਉੱਤਰ ਪੂਰਬ ਪੱਛਮ ਦੱਖਣ ਵੱਲ ਦੀਹਦੇ ਸਨ ਨਾਂ ਕਿਤੇ ਦਰਿਯਾ ਵਿਚ ਤਰਦੇ ਜਾਂਦੇ ਨਜ਼ਰ ਪੈਂਦੇ ਸਨ ਤੇ ਨਾ ਹੀ ਸੁਭਾਗ ਜੀ ਦੇ ਅੰਦਰ ਕੋਈ ਘਬਰਾ ਹੁੰਦਾ, ਸੀ, ਸਗੋਂ ਸੁਭਾਗ ਜੀ ਦੇ ਕਿਸੇ ਅੰਦਰੋਂ ਚੜ੍ਹ ਰਹੇ ਨਸ਼ੇ ਜਿਹੇ ਵਿਚ ਨੈਣ ਬੰਦ ਹੋ ਜਾਂਦੇ ਸਨ ਤੇ ਜ਼ੋਰ ਲਾਉਣ ਤੇ ਬੀ ਮਿਟ ਮਿਟ ਜਾਦੇ ਸਨ 'ਵਾਹਿਗੁਰੂ, ਵਾਹਿਗੁਰੂ' ਦੀ ਗੁੰਜਾਰ ਸੁਭਾਗ ਦੇ ਅੰਦਰ ਭਰ ਰਹੀ ਸੀ । ਕੋਈ ਰਸ ਛਾ ਰਿਹਾ ਸੀ; ਜਿਸ ਵਿਚ ਉਹ ਫੇਰ ਮਗਨ ਹੋ ਗਈ ।

ਕਿਤਨਾ ਸਮਾਂ ਲੰਘ ਗਿਆ । ਲੰਘਦੇ ਦਾ ਪਤਾ ਨਹੀਂ ਲੱਗਾ । ਹੁਣ ਸੁਭਾਗ ਦੀ ਅੱਖ ਖੁੱਲ੍ਹੀ, ਸੂਰਜ ਪੱਛੋਂ ਨੂੰ ਜਾ ਰਿਹਾ ਸੀ ਤੇ ਇਕ ਉੱਚੀ ਲੰਮੀ ਜੱਟੀ ਦੁੱਧ ਦਾ ਕਟੋਰਾ ਲਈ ਬੈਠੀ ਸੀ ਤੇ ਕਹਿ ਰਹੀ ਸੀ—ਹੇ ਦੇਵੀ ! ਉਸ ਵਾਹਿਗੁਰੂ ਦੇ ਵਾਸਤੇ—ਜਿਸ ਦੇ ਧਿਆਨ ਵਿਚ ਮਗਨ ਬੈਠੀ ਹੈਂ—ਇਹ ਦੁੱਧ ਪੀ ਲੈ; ਅਤ ਰਾਤ ਸਾਡੇ ਘਰ ਬਿਸਰਾਮ ਕਰ, ਜੋ ਸਾਡਾ ਘਰ ਪਵਿੱਤ੍ਰ ਕਿ ਹੋਵੇ ਕੋਈ ਵਾਹਿਗੁਰੂ ਦਾ ਪਿਆਰਾ ਸਾਡੇ ਆਇਆ ਹੈ ।

ਸੁਭਾਗ ਨੇ ਤੱਕਿਆ, ਗੱਲ ਸਮਝੀ, ਸ਼ੁਕਰ ਕੀਤਾ ਦਿਲ ਨੂੰ ਆਖਣ ਲੱਗੀ : ਠੀਕ ! ਮੈਂ ਵਾਹਿਗੁਰੂ ਵਿਚ ਹਾਂ, ਮੈਂ ਵਾਹਿਗੁਰੂ ਵਿਚ ਵਿਚਰਨਾ ਹੈ ਤੇ ਉਸ ਵਿਚ ਰਹਿਣਾ ਹੈ । ਧੰਨ ਵਾਹਿਗੁਰੂ ਹੈ ! ਮੈਂ, ਵਾਹਿਗੁਰੂ । ਹੇ ਵਾਹਿਗੁਰੂ ! ਤੇਰੀ ਰਹਾਂ, ਤੇਰੀ ਹੋ ਰਹਾਂ, ਤੂੰ ਮੇਰਾ ਹੋਵੇਂ, ਫੇਰ ਸਾਰਾ ਸੰਸਾਰ ਮੇਰਾ ਘਰ ਹੈ, ਮੈਂ ਤੇਰੀ ਧਰਮਸਾਲ ਦੀ ਵਸਨੀਕ ਹੋਵਾਂ । ਇਹ ਕਹਿਕੇ ਦੁੱਧ ਪੀਤਾ, ਸ਼ੁਕਰ ਕੀਤਾ 'ਤੂੰ ਧੰਨ' ! ਤੂੰ ਧੰਨ' ਆਖਿਆ ਫੇਰ ਮਾਈ ਨੇ ਕਿਹਾ; ਚੱਲ ਬੇਟਾ ! ਹੁਣ ਵਾਹਿਗੁਰੂ ਤੇ ਭਰੋਸਾ ਕਰ ਕੇ ਟੁਰ ਪਉ ਜੋ ਤੇਰੇ ਅੰਦਰ ਆ ਵੱਸਿਆ ਹੈ । ਸੁਭਾਗ ਨੇ ਸੁਖੱਲਾ ਸਹੂਲਤ ਵਾਲਾ ਸਾਹ ਲਿਆ ਤੇ ਕਿਹਾ 'ਚਲ ਮਾਂ ਲੈ ਚਲ' । ਕੁਛ ਦੂਰ ਇਕ ਰੇਹੜੂ ਖੜਾ ਸੀ, ਮਾਈ ਸੁਭਾਗ ਨੂੰ ਨਾਲ ਲੈ ਕੇ ਉਸ ਤੇ ਜਾ ਚੜ੍ਹੀ ।

—o—

## ਕਾਂਡ ਅੱਠਵਾਂ

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ" ॥

ਸੁਭਾਗ ਹੁਣ ਨਵੇਂ ਟਿਕਾਣੇ ਆਈ ਹੈ, ਕਿਤਨੇ ਖਖੇੜੇ ਬਖੇੜੇ ਦੇਖ ਚੁੱਕੀ ਤੇ ਕਿੰਨੇ ਵਟਾਉ ਵਟ ਚੁਕੇ ਹਨ, ਸਭਨਾਂ ਦਾ ਕਾਰਨ 'ਆਦਮੀ ਦੇ ਉਸੇ ਨਮੂਨੇ' ਦੀ ਕਮੀਂ ਹੈ', ਯਾ ਇਉਂ ਕਹੋ ਕਿ 'ਉਸ ਨਮੂਨੇ ਦੇ ਆਦਮੀ' ਦੀ ਕਮੀਂ ਹੈ ਕਿ ਜਿਸ ਦੇ ਅੰਦਰ ਇਕ ਨਿੱਕੀ ਜਿਹੀ ਚੰਗਯਾੜੀ ਜੀਉਂਦੀ ਹੋਵੇ । ਇਹ ਆਦਮੀ ਪਦਾਰਥ, ਇੱਜ਼ਤ, ਵਿਦਯਾ ਆਦਿ ਦੀ ਹੋਂਦ ਅਣਹੋਂਦ ਯਾ ਬਹੁੱਲਤਾ ਦੇ ਅਸਰਾਂ ਨਾਲ ਪੈਦਾ ਨਹੀਂ ਹੁੰਦਾ । ਨਹੀਂ, ਇਹ ਆਦਮੀ ਹਰ ਹਾਲ ਹਰ ਰੰਗ ਵਿਚ ਉਸੇ ਅੰਦਰਲੀ ਚੰਗਯਾੜੀ ਦੀ ਨਿੱਘ ਨਾਲ ਮਘਦਾ ਰਹਿੰਦਾ ਹੈ, ਉਸ ਨੂੰ ਨੇਕੀ ਸਿੱਖਣ ਦੀ ਲੋੜ ਨਹੀਂ, ਆਪੂੰ ਉਸ ਤੋਂ ਭਲਯਾਈ ਹੁੰਦੀ ਹੈ । ਉਸ ਨੂੰ ਸੋਚ ਵਿਚਾਰਾਂ ਨਾਲ, ਲੇਖੇ ਹਿਸਾਬਾਂ ਕਿਤਾਬਾਂ ਨਾਲ ਆਪਣੇ ਜੀਵਨ-ਸੁਖ ਲਈ ਕੋਈ ਗੋਰਖ-ਧੰਦਾ ਬਨਾਉਣ ਦੀ ਲੋੜ ਨਹੀਂ । ਉਹ ਖ਼ੁਸ਼ ਰਹਿੰਦਾ ਹੈ ਖਿੜਿਆ ਰਹਿੰਦਾ ਹੈ, ਉਸ ਦੇ ਅੰਦਰਲੇ ਦਾ ਰੁਖ਼ ਯਾ ਅੰਦਰਲੇ ਦਾ ਰੰਗ ਕੁਛ ਪ੍ਰਕਾਸ਼ ਜਿਹੇ ਵਿਚ ਕਿਸੇ ਉੱਚੀ ਲਿਵ ਵਿਚ ਵੱਸਦਾ ਹੈ । ਪਰੰਤੂ ਸਤਿਗੁਰ ਆਖਦਾ ਹੈ ਕਿ ਇਸ ਨਮੂਨੇ ਦੇ ਆਦਮੀ "ਜਨ ਨਾਨਕ ਵਿਰਲੇ ਕੇਈ' ਹੁੰਦੇ ਹਨ ।

ਇਕ ਐਸੇ ਆਦਮੀ ਦੇ ਅਚਾਨਕ ਦਰਸ਼ਨਾ ਨੇ ਅਭਾਗ ਨੂੰ ਸੁਭਾਗਕਰ ਦਿਤਾ ਹੈ । ਇਸਦਾ ਜੀਵਨ ਹੁਣ ਕਿਸੇ ਰੰਗਣ ਵਿਚ ਆ ਗਿਆ ਹੈ ! ਇਸਦੇ ਅੰਦਰ ਰੱਬੀ ਪਿਆਰ ਦੀ ਚਿਣਗ ਵੜ ਗਈ ਹੈ, ਜਿਸਦੀ ਨਿੱਘ ਲੂੰਆਂ ਥਾਣੀਂ ਇਕ ਝਰਨਾਟ-ਵਾਹਿਗੁਰੂ-ਦੀ ਸੂਰਤ ਵਿਚ ਇਸ ਨੂੰ ਆਪ ਆਉਂਦੀ ਹੈ । ਜੀਕੂੰ ਕਿਸੇ ਸੁੰਡੀ ਨੂੰ ਕਿਸੇ ਬੇਸੁਧੀ ਵਿਚ ਪੈਕੇ ਰੰਗਾਰੰਗੀ ਖੰਭ ਆਪੂੰ ਲਗ ਜਾਂਦੇ ਹਨ ਤੇ ਉਹ ਧਰਤੀ ਤੋਂ ਸਰਕ ਕਰ ਕੇ ਰਿੜ੍ਹਨੋ ਛੁੱਟ ਕੇ ਫੁੱਲਾਂ ਦੇ ਉਪਰ ਜਾ ਘੁੰਮਰ ਪਾਉਂਦੀ ਤੇ ਧੁੱਪ ਰੌਸ਼ਨੀ ਹਵਾ ਵਿਚ ਬੁੱਲੇ ਲੁਟਦੀ ਉੜਦੀ ਫਿਰਦੀ ਹੈ । ਕੜ ਇਸੇ ਤਰ੍ਹਾਂ ਸੁਭਾਗ ਦੇ ਮਨ ਦੀ ਗਤੀ ਉਲਝਨ, ਖਿਝਨ, ਜਲਨ, ਸੜਨ ਤੇ ਤੌਖਲੇ ਖਾਣ ਤੋਂ ਨਿਕਲਕੇ ਇਕ ਸੁਖਭਰੀ ਅਡੋਲਤਾ ਵਿਚ ਆ ਗਈ ਹੈ ਤੇ ਲਗਾਤਾਰ ਉਸ ਵਿਚ ਕੋਈ ਯਾਦ ਦੀ ਸ਼ਕਲ ਦੀ ਰੰਗਤ ਲਹਿਰਦੀ ਹੈ । ਹੁਣ ਉਹ ਇਕ ਗ਼ਰੀਬ ਦੇ ਘਰ ਪੁੱਜੀ ਹੈ, ਜਿਸ ਦੀ ਪੰਜਾਹ ਕ ਵਿਘੇ ਭੋਂ ਹੈ । ਘਰ ਦੇ ਤ੍ਰੈ ਬੰਦੇ ਹਨ, ਇਕ ਆਪ, ਇਕ ਵਹੁਟੀ ਤੇ ਇਕ ਪੁਤ । ਇਸ ਭੋਂ ਵਿਚ ਦੋ ਖੂਹ ਆਪਣੇ ਹਨ ਤੇ ਵਾਹੀ ਪਿਉ ਪੁਤ ਹੱਥੀਂ ਕਰਦੇ ਹਨ ਤੇ ਇਸੇ ਵਿਚ ਨਿਰਬਾਹ ਕਰਦੇ ਹਨ । ਮਾਈ ਦਾ ਨਾਂ ਨੰਦ ਕੌਰ ਹੈ, ਪੁੱਤ ਦਾ ਨਾਂ ਬਘੇਲ ਸਿੰਘ ਹੈ ਤੇ ਪਿਉ ਦਾ ਨਾਂ ਨੌਧ ਸਿੰਘ ਹੈ, ਜਿਸ ਨੂੰ ਲੋਕੀਂ ਬਾਬਾ ਨੌਧ ਸਿੰਘ ਕਰਕੇ ਆਖਦੇ ਹਨ । ਹਲ ਵਗਦਾ ਹੈ ਤੇ ਬਾਬਾ ਮਗਰ ਮਗਰ ਹੁੰਦਾ ਹੈ, ਹਥ ਵਿਚ ਛਾਂਟਾ ਸੋਟਾ ਕੋਈ ਨਹੀਂ, 'ਵਾਹਿਗੁਰੂ ਵਾਹਿਗੁਰੂ' ਦੀ ਧੁਨਿ ਇਸ ਦੀ ਟੁਰੀ ਰਹਿੰਦੀ ਹੈ ਤੇ ਬੌਲਦ ਕਦੇ ਅੜੀ ਨਹੀਂ ਕਰਦੇ । ਜੇ ਮੀਂਹ ਬਾਹਲੇ ਪੈ ਜਾਂਦੇ ਹਨ ਤਾਂ ਆਖਦਾ ਹੈ, 'ਸਾਈਂ ਮਿਹਰ ਕਰਸੀ, ਮੈਰੇ ਦੀ ਫਸਲ ਚੰਗੀ ਹੋ ਜਾਸੀ' । ਤੇ ਜੇ ਘੱਟ ਪੈਂਦੇ ਹਨ ਤਾਂ ਆਖਦਾ ਹੈ 'ਵਾਹਿਗੁਰੂ ਖੂਹ ਵਾਲੀ ਰੋਹੀ ਨੂੰ ਭਾਗ ਲਾ ਦੇਸੀ' । ਕਦੇ ਇਹ ਘਬਰਾਉਂਦਾ ਨਹੀਂ, ਰੋਂਦਾ ਨਹੀਂ, ਹੈਰਾਨ ਨਹੀਂ ਹੁੰਦਾ, ਪੁੱਤ ਨਾਲ ਕੰਮ ਕਰਦਾ ਹੈ, ਲੋੜ ਪੈਂਦੀ ਹੈ ਤਾਂ ਕਾਮੇਂ ਲਾ ਲੈਂਦਾ ਹੈ, ਨਹੀਂ ਤਾਂ ਸੁੱਖ । ਘਰ ਵਾਲੀ ਚਾਰ ਵਜੇ ਉਠਕੇ ਘਰ ਸੰਭਰ ਕੇ ਇਸ਼ਨਾਨ ਕਰ ਕੇ ਰੇੜਕਾ ਸ਼ੁਰੂ ਕਰਦੀ ਹੈ । ਤੇ ਸੁਖਮਨੀ ਸਾਹਿਬ ਦਾ ਭੋਗ ਪਾਉਂਦੀ ਹੈ । ਉਠਦੀ ਬਹਿੰਦੀ, ਟੁਰਦੀ ਫਿਰਦੀ, ਰੋਟੀ ਟੁਕ ਕਰਦੀ ਵਾਹਿਗੁਰੂ ਦੇ ਧਿਆਨ ਵਿਚ ਲੱਗੀ ਰਹਿੰਦੀ ਹੈ । ਸੁਭਾਗ ਹੁਣ ਇਸ ਮਾਈ ਦੇ ਘਰ ਅੱਪੜ ਗਈ ਹੈ । ਮਾਈ ਨੇ ਸਾਰੀ ਵਿਥਯਾ ਇਸ ਦੀ ਜਾਣ

ਲਈ ਹੈ। ਵਿਥਯਾ ਸੁਣਕੇ ਮਾਈ ਦਾ ਤਰਸ ਤੇ ਪਯਾਰ ਇਸ ਨਾਲ ਹੋਰ ਵਧ ਗਿਆ ਹੈ। ਦੋ ਚਾਰ ਦਿਨ ਬਾਦ ਮਾਈ ਨੇ ਸੁਭਾਗ ਨੂੰ ਕਿਹਾ, ਬੀਬੀ ਜੀਉ ! ਤੁਸਾਂ ਧਰਮੀਆਂ ਲਈ ਸੰਸਾਰ ਸਾਰਾ ਘਰ ਹੈ, ਪਰ ਜੇ ਤੁਸੀਂ ਕੁਟੀ ਦਾ ਆਸਰਾ ਚਾਹੋ ਤਾਂ ਇਹ ਘਰ ਆਪਣਾ ਜਾਣੋਂ, ਅਰ ਸਾਡੇ ਪਾਸ ਐਉਂ ਰਹੋ ਜੀਕੂੰ ਏਥੇ ਜੰਮੇ ਪਲੇ ਹੋ । ਸੁਭਾਗ ਨੇ ਧੰਨ ਭਾਗ ਜਾਣੇ ਤੇ ਸ਼ੁਕਰ ਵਿਚ ਭਰੀ ਨੇ 'ਸ਼ੁਕਰ' ਆਖ ਕੇ 'ਹਾਂ' ਕੀਤੀ। ਨੰਦ ਕੌਰ ਨੇ ਘਰ ਵਾਲੇ ਨੂੰ ਤੇ ਪੁੱਤ੍ਰ ਨੂੰ ਵੀ ਇਸਦੀ ਸਾਰੀ ਵਿਥਯਾ ਸੁਣਾਈ ਸੀ। ਦੁਹਾਂ ਨੇ ਕੁਛ ਚੁਪ ਮਗਰੋਂ ਆਖਿਆ: ਅੰਨ, ਬਸਤਰ, ਰੱਖਯਾ ਜੋ ਕੁਛ ਸਾਥੋਂ ਸਰ ਸਕਦੀ ਹੈ, ਇਸ ਰੱਬੀ ਬੰਦੇ ਲਈ ਹਾਜ਼ਰ ਹੈ ਤੁਸੀ ਬੇਸ਼ਕ ਆਸਰਾ ਦਿਓ ।

ਫੇਰ ਕੁਝ ਚਿਰ ਸੋਚ ਕੇ ਨੌਧ ਸਿੰਘ ਨੇ ਕਿਹਾ:—ਸਿੰਘਣੀਏਂ ! ਪਰ ਇਕ ਗੱਲ ਹੋਰ ਆਖ ਦੇਵੀਂ ਕਿ ਉਹ ਆਪਣਾ ਘਰ ਬਣਾ ਕੇ ਰਹੇ। ਸਾਨੂੰ ਦੁਜੈਗੀ ਨਹੀਂ, ਤੇ ਉਹ ਵੀ ਦੁਜੈਗੀ ਨਾ ਰੱਖੇ। ਅਸੀਂ ਗ਼ਰੀਬ ਕਿਰਤੀ ਹਾਂ, ਅਸੀਂ ਖ਼ਾਤਰਾਂ ਤੇ ਚਾ ਮਲ੍ਹਾਰਾਂ ਜੋਗੇ ਨਹੀਂ, ਅਸੀਂ ਜੇਹੇ ਕਿਰਤੀ ਹਾਂ ਹੋਰ ਨੂੰ ਆਪਣੇ ਦੁਖ ਸੁਖ ਤੇ ਕਿਰਤ ਕਾਰ ਦਾ ਉਜੇਹਾ ਸਾਂਝੀਵਾਲ ਤਾਂ ਬਣਾ ਸਕਦੇ ਤੇ ਅਪਣੱਤ ਪਾ ਸਕਦੇ ਹਾਂ ਪਰ ਖ਼ਾਤਰਾਂ ਦੇ ਪੁਜਾਲੇ ਸਾਡੇ ਪਾਸ ਨਹੀਂ ਹਨ। ਬਾਕੀ ਦਾਤਾ ਗੁਰੂ ਹੈ, ਜੀਵ ਸਭ ਅਸੀਂ ਭਿਖਾਰੀ ਹਾਂ।' ਨੰਦ ਕੌਰ ਸਿਆਣੀ ਸੀ, ਪਤੀ ਦੇ ਭਾਵ ਨੂੰ ਸਮਝਦੀ ਸੀ।

ਹੁਣ ਸੁਭਾਗ ਨਵੇਂ ਘਰ ਵਿਚ ਹੈ, ਚਾਰ ਵਜੇ ਨੰਦ ਕੌਰ ਦੇ ਨਾਲ ਹੀ ਜਾਗਦੀ ਹੈ ਉਹ ਪਾਠ ਕਰਦੀ ਹੈ, ਇਹ ਸੁਣਦੀ ਹੈ। ਉਹ ਨਾਮ ਜਪਦੀ ਹੈ, ਇਹ ਭੀ ਜਪਦੀ ਹੈ। ਧਰਮਸਾਲੇ ਕੀਰਤਨ ਸੁਣਨ ਦੋਵੇਂ ਜਾਂਦੀਆਂ ਹਨ। ਜਦ ਨੰਦ ਕੌਰ ਰੋਟੀ ਟੁੱਕ ਕਰਦੀ ਹੈ ਤਾਂ ਸੁਭਾਗ ਨਾਲ ਲਗ ਪੈਂਦੀ ਹੈ। ਜਦ ਉਹ ਬਾਹਰ ਪੈਲੀਆਂ ਵਿਚ ਜਾਂਦੀ ਹੈ ਤਾਂ ਘਰ ਦਾ ਕੰਮ ਇਹ ਸਾਂਭਦੀ ਹੈ। ਤ੍ਰਿਕਾਲਾਂ ਵੇਲੇ ਧਰਮਸਾਲਾ ਰਹਿਰਾਸ ਦਾ ਦੀਵਾਨ ਲਗਦਾ ਹੈ, ਸਾਰੇ ਮਰਦ ਤ੍ਰੀਮਤਾ ਆ ਜੁੜਦੇ ਹਨ। ਬਾਬਾ ਨੌਧ ਸਿੰਘ ਦੇ ਪ੍ਰੇਮ ਦਾ ਲੋਕਾਂ ਤੇ ਇਹ ਅਸਰ ਹੈ ਕਿ ਲਗਦੇ ਚਾਰੇ ਸਾਰੇ ਪਿੰਡ ਦੇ ਲੋਕੀਂ ਰਹਿਰਾਸ ਦਾ ਦੀਵਾਨ ਘੁਸਾਉਂਦੇ ਨਹੀਂ। ਇਸ ਦੀਵਾਨ ਵਿਚ ਭੀ ਸੁਭਾਗ ਜਾਂਦੀ ਹੈ।

ਘਰ ਦੇ ਵਰਤਾਉ ਵਿਚ ਸੁਭਾਗ ਕੀ ਦੇਖਦੀ ਹੈ ਕਿ ਮੇਰੀ ਕੋਈ ਵੱਖਰੀ ਖਾਤਰ ਨਹੀਂ, ਕੋਈ ਵੱਡਾਂ ਆਸਰਾ ਨਹੀਂ ਬਨ੍ਹਾਉਂਦਾ, ਕੋਈ ਸ਼ੋਭਾ ਮਹਿਮਾਂ ਨਹੀਂ ਕਰਦਾ, ਪਰ ਘਰ ਵਿਚ ਉਸ ਨਾਲ ਵਰਤਾਉ ਐਉਂ ਹੈ ਕਿ ਜਿੱਕੂੰ ਘਰ ਵਿਚ ਜੰਮੀ ਪਲੀ ਹੈ। ਕੰਮ ਕਰਦੀ, ਖਾਂਦੀ ਪੀਂਦੀ ਓਸੇ ਤਰ੍ਹਾਂ ਹੈ ਜਿਵੇਂ ਓਪਰੀ ਨਹੀਂ। ਉਹ ਘਰ ਵਿਚ ਪ੍ਰਾਹੁਣੇ ਯਾ ਖਾਤਰਾਂ ਵਾਲੇ ਮਿਹਮਾਨ ਦੀ ਸੂਰਤ ਵਿਚ ਵੀ ਨਹੀਂ ਪਰ ਉਸ ਨਾਲ ਦੁਜੈਗੀ ਵੀ ਕੋਈ ਨਹੀਂ। ਸੁਭਾਗ ਸੁਖੀ ਹੈ, ਦਿਲ ਨਾਮ ਵਿਚ ਪਰਚਿਆ ਹੈ, ਬਾਣੀ ਦਾ ਰਸ ਬੱਝਦਾ ਹੈ, ਸਰੀਰ ਘਰ ਦੇ ਕੰਮ ਕਾਜ ਕਰ ਲੈਂਦਾ ਹੈ, ਰਾਤ ਦੁਪਹਿਰੇ ਏਕਾਂਤ ਭਜਨ ਲਈ ਮਿਲਦੀ ਹੈ। ਆਖਦੀ ਹੈ: ਏਥੇ ਕੋਈ ਮੁਕਤੀ ਦਾ ਲੋਭ ਨਹੀਂ ਦੇਂਦਾ, ਕੋਈ ਬਹਿਸ਼ਤਾਂ ਦੇ ਬਾਗ਼ ਨਹੀਂ ਦਿਖਾਉਂਦਾ ਕੋਈ ਪਤੀ ਮਿਲਾਉਣ ਦੀ ਆਸ ਨਹੀਂ ਬਨ੍ਹਾਉਂਦਾ, ਕੋਈ ਵਿਆਹ ਦੀ ਗਲ ਨਹੀਂ ਆਖਦਾ; ਆਖਦੇ ਹਨ ਕੰਮ ਕਰੋ, ਨੇਕ ਰਹੋ, ਨੇਕੀ ਕਰੋ ਇਸ ਦਾ ਫਲ ਏਥੇ ਓਥੇ ਚੰਗਾ ਮਿਲੇਗਾ। ਸਾਰੇ ਗ਼ਰੀਬ ਹਨ, ਪਰ ਖਿੜੇ ਦਿਲ ਹਨ। ਸਹਿਸੁਭਾ ਐਉਂ ਆ ਕੇ ਟਿਕ ਗਈ ਹਾਂ ਜਿੱਕੂੰ ਮੇਰਾ ਘਰ ਹੀ ਇਹ ਸੀ। ਹੁਣ ਤੌਖਲਾ ਨਹੀਂ ਪੈਂਦੀ ਪਰ ਹਾਂ ਕਦੇ ਚੇਤਾ ਆ ਜਾਂਦਾ ਹੈ ਕਿ ਮੇਰੀ ਕਿਸਮਤ ਕੋਈ ਭੈੜਾ ਪਲਟਾ ਨਾ ਦੇ ਦੇਵੇ। ਇਕ ਦੋ ਵੇਰੀ ਇਸ ਨੇ ਬਾਬਾ ਨੌਧ ਸਿੰਘ ਨਾਲ, ਜਿਸ ਨੂੰ 'ਬਾਪੂ ਜੀ' ਆਖਦੀ ਹੈ, ਗਲ ਬਾਤ ਛੇੜੀ ਬੀ ਹੈ, ਪਰ ਉਹ ਅੱਗੋਂ ਮੋਟਾ ਉਤਰ ਦੇਂਦਾ ਹੈ: "ਕਾਕੀ ! ਇਹ ਜਨਮ 'ਨਾਮ ਬਾਣੀ' ਵਾਸਤੇ ਮਿਲਿਆ ਹੈ। 'ਆਇਓ ਸੁਨਨ ਪੜਨ ਕਉ ਬਾਣੀ।' ਇਸ ਦਾ ਫਲ ਸਖ ਹੈ, ਬਾਕੀ ਮਾਯਾ ਨਿਰਬਾਹ ਮਾਤ੍ਰ ਹੈ। ਨੇਕ ਗੁਜ਼ਰਾਨ ਹੈ ਤੇ ਖੁਸ਼ ਗੁਜ਼ਰਾਨ ਹੈ ਹੋਰ ਲੰਮੇ ਝੇੜੇ ਸਾਨੂੰ ਲੋਕਾਂ ਨੂੰ ਨਹੀਂ ਆਉਂਦੇ, ਸੁਖੀ ਰਹਿਣਾ ਤੇ ਸੁਖ ਦੇਣਾ।"

ਥੋੜੇ ਹੀ ਦਿਨ ਸੁਭਾਗ ਨੂੰ ਇਸ ਤਰ੍ਹਾਂ ਬੀਤੇ ਸਨ ਕਿ ਇਕ ਦਿਨ ਨੰਦ ਕੌਰ ਨੇ ਘਰ ਵਾਲੇ ਨੂੰ ਪੁੱਛਿਆਂ ਕਿ ਜੀ ! ਅਸੀਂ ਸਾਰੇ "ਗੁਰ-ਮੁਖਿ ਨਾਮੁ ਦਾਨ ਇਸਨਾਨੁ" ਦੀ ਕਰਨੀ ਵੱਲ ਸਦਾ ਸਤਿਗੁਰ ਦੀ ਮਿਹਰ ਨਾਲ ਲੱਗੇ ਰਹਿੰਦੇ ਹਾਂ, ਪਰੰਤੂ ਪਾਠ ਵਿਚ ਕਈ ਥਾਂ ਆਉਂਦਾ ਹੈ ਕਿ ਹਰੀਚੰਦ ਵਰਗਿਆਂ ਨੇ ਦਾਨ ਕੀਤੇ, ਪਰ ਓਹ ਸਫਲੇ ਨਾ ਹੋਏ। ਇਨਸ਼ਾਨ ਬਾਬਤ ਆਉਂਦਾ ਹੈ ਕਿ ਡਡੂ ਮੱਛੀਆਂ ਬਥੇਰਾ ਨ੍ਹਾਉਂਦੇ ਹਨ ?

ਨੌਧ ਸਿੰਘ— ਸਿੰਘਣੀਏ ! ਤੂੰ ਖਿੜੀ ਖੁਸ ਰਹਿਨੀ ਏਂ, ਇਹ ਸੰਸਾ ਕਿਥੋਂ ਆ ਗਿਆ ? ਨਾਨ ਚਿੱਤ ਰਹੇ, ਅਸੀਂ ਤਾਂ ਠੁੱਲ੍ਹੇ ਤੇ ਸਿੱਧੇ ਲੋਕ ਹਾਂ। ਕਿਰਤ ਕਰਨੀ, ਵੰਡ ਛਕਣਾ ਤੇ ਨਾਮ ਜਪਣਾ ਇਹ ਸਾਡੀ ਵਰਤੋਂ ਹੈ। ਹੋਰ ਗੱਲਾਂ ਨਾਲ ਸਾਨੂੰ ਕੀਹ ? ਸੰਸਾ ਸਾਡੇ ਘਰ ਕਿਥੋਂ ਆ ਗਿਆ ? ਸੰਸੇ ਨਾਲ ਜੀਉ ਮਲੀਨ ਹੁੰਦਾ ਹੈ।

ਨੰਦ ਕੌਰ— ਸਿੰਘ ਜੀ ! ਕੀ ਇਹ ਮਾੜੀ ਗੱਲ ਹੈ ? ਮੈਂ ਤਾਂ ਗਲ ਚੰਗੀ ਸਮਝੀ ਸੀ। ਸਵੇਰੇ ਅੱਜ ਧਰਮਸਾਲੇ ਗਈ ਤਾਂ ਇਕ ਮੋਟੇ ਠੁੱਲ੍ਹੇ ਜਿਹੇ ਆਦਮੀ ਵੇਖੇ, ਰਾਤ ਕੀਤੋਂ ਆਏ ਸਨ, ਉਹ ਸਵੇਰੇ ਗ੍ਰੰਥੀ ਸਿੰਘ ਨਾਲ ਗੱਲਾਂ ਕਰ ਰਹੇ ਸਨ।

ਨੌਧ ਸਿੰਘ— ਠੀਕ ਹੈ, ਸਮਝ ਆ ਗਈ। ਚੰਗਾ ਹੁੰਦਾ ਇਹ ਗੱਲ ਬਾਤ ਤੁਸੀਂ ਨਾ ਸੁਣਦੇ। ਅਸੀਂ ਸਿੱਧੇ ਲੋਕ ਹਾਂ, ਸਾਨੂੰ ਸਤਿਗੁਰੂ ਨੇ ਜੋ 'ਗਾਡੀ ਰਾਹ' ਬਣਾ ਦਿਤਾ ਹੈ, ਉਸ ਪਰ ਟੁਰੇ ਜਾਣਾ, ਬੱਸ ਇਹੋ ਸਾਡਾ ਧਰਮ ਹੈ, ਇਹੋ ਸਾਡੀ ਕਲਿਆਨ ਹੈ; ਇਸੇ ਲਈ ਅਸੀਂ ਆਏ ਹਾਂ। ਓਹ ਲੋਕ ਜੋ ਧਨਾਢ ਹਨ ਯਾ ਵਿਦਯਾ ਆਸਰੇ ਪ੍ਰਸ਼ਾਦੇ ਛਕਦੇ ਹਨ, ਵਿਦਯਾ ਦੀਆਂ ਤਰਕ ਵਿਤਰਕਾਂ ਵਿਚ ਸਮਾਂ ਲਾ ਸਕਦੇ ਹਨ, ਅਸਾਂ ਜ਼ਿਮੀਦਾਰਾਂ, ਮਰਦ, ਤ੍ਰੀਮਤਾਂ ਪਿਛਲੀ ਰਾਤੀਂ ਜਾਗ ਕੇ ਸਾਰਾ ਦਿਨ ਕੰਮ ਕਰਨੇ ਤੇ ਰੋਟੀ ਕਮਾ-ਉਣੀ ਹੈ, ਸਾਨੂੰ ਤਾਂ ਉਹ ਧਰਮ ਚਾਹੀਏ ਜੋ ਕਿਰਤ ਬੀ ਕਰੀਏ ਤੇ ਧਰਮ ਬੀ। ਹਲ ਬੀ ਵਾਹੁੰਦੇ ਰਹੇ ਤੇ ਬਾਣੀ ਪੜ੍ਹਦੇ ਰਹੇ ਯਾ ਨਾਮ

ਜਪਦੇ ਰਹੇ। ਤੁਸੀਂ ਰੋੜਕਾ ਪਾਇਆ ਕਿ ਰੋਟੀ ਪਕਾਈ ਨਾਲ ਨਾਲ ਪਾਠ ਕਰਦੇ ਕਿ ਸਿਮਰਦੇ ਰਹੇ, ਏਕ ਪੰਥ ਦੋ ਕਾਜ ਹੁੰਦੇ ਰਹੇ। ਸਮੇਂ ਨਾਲ ਮਨ ਬੀ ਨਿਰਮਲ ਤੇ ਸੁਖੀ ਹੋ ਗਿਆ ਤੇ ਪਿਆਰ ਦਾ ਸੁਭਾਉ ਬੀ ਹੋ ਗਿਆ।

ਸੰਸਾਰ ਇਕ ਬਨ ਹੈ ਭੀਹਾਵਲਾ, ਇਸ ਵਿਚ ਥਾਂ ਥਾਂ ਕਾਮ ਕ੍ਰੋਧ ਲੋਭ ਮੋਹ ਆਦਿਕ ਘਾਤਕ ਪਸ਼ੂ ਵੱਸਦੇ ਹਨ। ਇਸ ਬਨ ਵਿਚ ਸਭ ਲੋਕ ਭੁੱਲੀ ਪਏ ਹੋਏ ਹਨ। ਰਾਹੇ ਕੁਰਾਹੇ, ਵੇਲੇ ਕੁਵੇਲੇ ਲੋਕੀ ਇਨ੍ਹਾਂ ਅਤੇ ਹੋਰ ਕਈ ਇਕ ਘਾਤਕ ਪਸ਼ੂਆਂ ਦੇ ਢਹੇ ਚੜ੍ਹਕੇ ਦੁਖ ਪਾਉਂਦੇ ਤੇ ਭੁੱਲੀ ਪਏ ਭੰਬਲ ਭੂਸੇ ਖਾਂਦੇ ਹਨ! ਜੇ ਕੋਈ ਬਨ ਦੇ ਏਸ ਹਿੱਸੇ ਵਿਚੋਂ ਲੰਘ ਜਾਵੇ ਤੇ ਪਸ਼ੂਆਂ ਤੋਂ ਬਚ ਰਹੇ ਤਾਂ ਉਹ ਇਕ ਘੁਸਮੁਸੇ ਜੰਗਲ ਵਿਚ ਜਾਂਦਾ ਹੈ, ਜਿਥੇ ਸੋਚਾਂ, ਫਿਕਰਾਂ ਸੰਸੀਆਂ ਦੇ ਭੁਲੇਵੇ ਹਨ, ਜਿਨ੍ਹਾਂ ਵਿਚ ਆਦਮੀ ਗੁਆਚ ਜਾਂਦਾ ਹੈ। ਸਾਡੇ ਸਤਿਗੁਰ ਨੇ ਇਕ ਪੱਕਾ ਸ਼ਾਹ ਰਾਹ ਬਨਾਯਾ ਹੈ, ਜੋ ਇੰਨਾ ਖੁੱਲਾ ਤੇ ਵੱਡਾ ਹੈ ਕਿ ਭਾਈ ਗੁਰਦਾਸ ਜੀ ਓਸ ਨੂੰ ਗਾਡੀ ਰਾਹ ਆਖਦੇ ਹਨ। ਮਨੁੱਖ, ਪਸ਼ੂ ਤੇ ਗੱਡੇ ਸਭ ਉਸ ਸੜਕ ਪਰ ਚਲ ਸਕਦੇ ਹਨ। ਸੜਕ ਸਿੱਧੀ ਟੁਰੀ ਜਾਂਦੀ ਹੈ ਤੇ ਧੁਰਾਂ ਤਕ ਜਾਂਦੀ ਹੈ। ਇਸ ਸੜਕੇ ਚੜ੍ਹਿਆ ਕਦੇ ਗੁਆਚਦਾ ਨਹੀਂ, ਭੁੱਲੀ ਨਹੀਂ ਪੈਂਦਾ, ਘਾਤਕ ਪਸ਼ੂਆਂ ਤੇ ਚੋਰਾਂ ਡਾਕੂਆਂ ਤੋਂ ਬਚਿਆ ਰਹਿੰਦਾ ਹੈ, ਕਦੇ ਸੰਸੇ ਦੇ ਬਨ ਵਿਚ ਕਿ ਸ਼ਾਸਤ੍ਰਾਂ ਦੇ ਬਨ ਵਿਚ ਕਿਤੇ ਭੀ ਨਹੀਂ ਗੁਆਚਦਾ। ਉਹ ਸੜਕ ਨਾਮ ਦੀ ਹੈ ਤੇ 'ਨਾਮ ਤੁਲੀ ਕਛੁ ਅਵਰ ਨ ਹੋਇ' ਇਹ ਹੁਕਮ ਹੈ:

ਜਪਿ ਜਨ ਸਦਾ ਸਦਾ ਦਿਨ ਰੈਣੀ॥ ਸਭ ਤੇ ਊਚ ਨਿਰ-ਮਲ ਇਹ ਕਰਣੀ॥ ਨਾਮ ਸਭ ਤੋਂ ਉੱਚਾ ਮੁੱਚਾ, ਕਦੇ ਨਾਂ ਭੁੱਲਣ ਵਾਲਾ ਰਸਤਾ ਹੈ। ਬੱਸ ਸਾਨੂੰ ਕਿਸੇ ਸੰਸੇ ਵਾਲੀ ਸੜਕ ਨਾਲ ਕੋਈ ਪ੍ਰੋਜਨ ਨਹੀਂ।

ਸਭ ਕਰਮ ਨਿਹਫਲ ਮਾਨ॥ ਸਭ ਧਰਮ ਫੋਕਟ ਜਾਨ॥
ਬਿਨ ਸਰਨ ਇਕ ਭਗਵਾਨ॥

ਨੰਦ ਕੌਰ— ਪਰ ਦਾਨ ਤੇ ਇਨਸ਼ਾਨ ਕੁਛ ਨਹੀਂ?

ਨੌਧ ਸਿੰਘ— ਨਾਮ ਦੇ ਨੁਕਤੇ ਤੋਂ ਵਿਹੂਣੇ 'ਦਾਨ' ਤੇ 'ਇਸ਼ਨਾਨ' ਦੁਨੀਆਂ ਦੇ ਨਾਮਣੇ ਲਈ ਚੰਗੇ ਹਨ, ਪਰ ਕਲਿਆਣ ਲਈ ਘੱਟ।

ਨੰਦ ਕੌਰ— ਇਹ ਮੇਰੀ ਸਮਝ ਵਿਚ ਨਹੀਂ ਆਈ।

ਨੌਧ ਸਿੰਘ— ਡੱਡੂਆਂ ਮੱਛੀਆਂ ਦਾ ਇਸ਼ਨਾਨ ਨਾਮ ਵਿਹੂਣਾ ਇਸ਼ਨਾਨ ਹੈ। ਹੰਕਾਰੀਆਂ, ਮਾਨੀਆਂ, ਨਾਮਣੇ ਪਿੱਛੇ ਪੁੰਨ ਕਰਨ ਵਾਲੀਆਂ ਦੇ ਦਾਨ ਸਭ ਨਾਮ ਵਿਹੂਣੇ ਦਾਨ ਹਨ। ਇਨ੍ਹਾਂ ਦਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਦਰ ਨਹੀਂ, ਪਰ ਨਾਮ ਵਾਲੇ ਤੇ ਦਾਨ ਤੇ ਇਸ਼ਨਾਨ ਦਾ ਫਲ ਸ਼ੁਭ ਲਿਖਿਆ ਹੈ।

ਜੋ ਨਾਮ ਵਿਚ ਲਿਵਧਾਰੀ ਤੇ ਤੁਰਿਆ ਰਹਿੰਦਾ ਹੈ ਉਹ ਦੂਸਰਿਆਂ ਨਾਲ ਜੋ ਵਰਤੋਂ ਵਰਤਦਾ ਹੈ 'ਦਾਨ' ਦੀ ਵਰਤਦਾ ਹੈ। ਉਹ ਸਹਿਜ ਸੁਭਾਵ ਹੰਕਾਰ, ਮਾਨ, ਨਾਮਣਾ ਤੇ ਜਗਤ ਦੇ ਲਾਭ ਕੁਛ ਨਹੀਂ ਸੋਚਦਾ। ਆਪਣੇ ਸਰੀਰ ਨੂੰ ਮੈਲ ਤੋਂ ਸਾਫ ਰਖਦਾ ਹੈ, ਮੈਲੇ ਕਰਮਾਂ ਤੋਂ ਤੇ ਵਿਕਾਰੀ ਕਰਮਾਂ ਤੋਂ ਵੀ ਸਰੀਰ ਨੂੰ ਸੁਥਰਾ ਰਖਦਾ ਹੈ। ਉਸ ਮਨ ਨੂੰ ਮਦੀਆਂ ਸੋਚਾਂ ਤੋਂ ਪਵਿਤ੍ਰ ਰਖਦਾ ਹੈ। ਕਿਸੇ ਹੰਕਾਰ ਨਾਲ ਨਹੀਂ, ਪਰ ਨਾਮ ਦੇ ਪ੍ਰਵਾਹ ਨੂੰ ਸਾਫ਼ ਚਲਦਾ ਰੱਖਣ ਵਾਸਤੇ ਉਹ ਨਾਮ ਵਾਲਾ ਇਸ਼ਨਾਨ ਕਰਦਾ ਹੈ, ਇਸ ਕਰਕੇ ਸਤਿਗੁਰ ਨੇ ਲਿਖਿਆ ਹੈ ਕਿ ਗੁਰਮੁਖ ਹੋਕੇ ਤੇ ਗੁਰੂ ਦੀ ਟੇਕ ਲੈ ਕੇ ਨਾਮ ਵਿਚ ਵੱਸੇ ਤੇ ਨਾਮ ਵਾਲਾ ਦਾਨ ਤੇ ਇਸ਼ਨਾਨ ਕਰੇ। ਦਾਨ ਤੇ ਇਸ਼ਨਾਨ ਨਾਮ ਦੀ ਸਵਾਰੀ ਹੁੰਦੇ ਹਨ। ਸਰੀਰ ਤੇ ਮਨ ਜਿਨ੍ਹਾਂ ਦੇ ਇਸ਼ਨਾਨੀ ਹਨ, ਉਹਨਾਂ ਪਰ ਮੈਲ ਨਹੀਂ ਪੈਂਦੀ, ਉਨ੍ਹਾਂ ਵਿਚ ਨਾਮ ਦਾ ਪ੍ਰਵਾਹ ਸਾਫ ਟੁਰਦਾ ਹੈ ਤੇ ਰਸ ਪੈਂਦਾ ਹੈ। ਜਿਨ੍ਹਾਂ ਦੇ ਅੰਦਰ ਪੂਰਨ ਦਾਨ ਹੈ, ਉਨ੍ਹਾਂ ਦੇ ਅੰਦਰ ਤ੍ਰਿਸ਼ਨਾ ਨਹੀਂ ਤ੍ਰਿਸ਼ਨਾ ਦਾ ਦਾਰੂ ਹੈ ਦਾਨ। ਸੋ ਦਾਨੀ ਪੁਰਖ ਦਾਨ ਨਾਲ ਆਪਣੇ ਅੰਦਰੋਂ ਤ੍ਰਿਸ਼ਨਾ ਕੱਟ ਸੁਟਦਾ ਹੈ। ਇਹ ਤੁਸਾਨੂੰ ਪਤਾ ਹੈ ਤ੍ਰਿਸ਼ਨਾ ਲਿਵ ਦੀ ਵੈਰਨ ਹੈ[1], ਇਸ ਕਰਕੇ ਦਾਨ ਨਾਮ ਦੀ ਅਸਵਾਰੀ ਹੈ ਕਿ ਇਸ ਨਾਲ ਤ੍ਰਿਸ਼ਨਾ ਕੱਟੀ ਗਈ। ਮਨ ਤ੍ਰਿਸ਼ਨਾ ਤੋਂ ਛੁੱਟ ਕੇ ਖਿੜਦਾ ਹੈ, ਖਿੜਿਆ ਤੇ ਤ੍ਰਿਸ਼ਨਾ ਤੋਂ ਛੁੱਟਾ ਮਨ ਨਾਮ ਦੇ ਪ੍ਰਵਾਹ ਤੇ ਰਸ ਵਿਚ ਸੌਖਾ ਤੁਰਿਆ ਰਹਿੰਦਾ ਹੈ। ਤ੍ਰਿਸ਼ਨਾ ਹੀ ਜਗਤ ਵਿਚ ਵਖੇਵੇਂ ਪੁਆਉਂਦੀ ਹੈ ਤੇ ਮਨੁੱਖ ਨਾਲ ਮਨੁੱਖ ਲੜਦਾ ਤੇ ਵੈਰ ਕਰਦਾ ਹੈ। ਦਾਨ ਕਰੋ ਤਾਂ ਤ੍ਰਿਸ਼ਨਾ ਭੀ ਘਟ ਜਾਂਦੀ ਹੈ ਤੇ ਪਯਾਰ ਵਧਦਾ ਹੈ। ਸੋ ਤੁਸਾਂ ਸਮਝ ਲਿਆ ਕਿ ਨਾਮ ਵਾਲੇ ਦਾ 'ਇਸ਼ਨਾਨ' ਸਰੀਰ ਤੇ ਮਨ ਦੀ ਮੈਲ ਨੂੰ ਕੱਟਦਾ ਹੈ, ਨਾਮ ਵਾਲੇ ਦਾ 'ਦਾਨ' ਤ੍ਰਿਸ਼ਨਾ ਨੂੰ ਕੱਟਦਾ ਹੈ ਤੇ 'ਨਾਮ' ਉਸ ਨੂੰ ਲਿਵ ਵਿਚ ਰੱਖਦਾ ਹੈ।

ਨੰਦ ਕੌਰ ਸੁਣਕੇ ਖਿੜ ਆਈ, ਅੱਜ ਸਵੇਰੇ ਤੋਂ ਜੀ ਵਿਚ ਸੋਚ ਪੈ ਰਹੀ ਸੀ, ਦਿਲ ਬਾਣੀ ਵਿਚ ਚਾ ਨਾਲ ਨਹੀਂ ਸੀ ਲੱਗਦਾ। ਉਹ ਸਿੱਧੀ ਤੇ ਸਾਂਈਂ ਦੇ ਰਸਤੇ ਬੇਗੁਮਰਾਹ ਟੁਰੀ ਜਾਂਦੀ ਬੀਬੀ ਅੱਜ ਕੁਝ ਉਦਾਸ ਉਦਾਸ ਹੋ ਰਹੀ ਸੀ। ਇਹ ਸੰਸੇ ਦਾ ਪ੍ਰਤਾਪ ਸੀ, ਜਿਸ ਨੇ ਲਿਵ ਦੀ ਡੋਰ ਢਿੱਲੀ ਕਰ ਛੱਡੀ ਸੀ। ਆਪਣੇ ਸਿੱਧੇ ਪਰ ਕਰਨੀ ਵਾਲੇ ਪਤੀ ਦੀ ਗੱਲ ਸੁਣਕੇ ਖਿੜ ਪਈ ਤੇ ਲਿਵ ਦੀ ਤਣੀ ਫੇਰ ਕੱਸ ਖਾ ਗਈ। ਇਹ ਸਾਰੀ ਗੱਲ ਬਾਤ ਸੁਭਾਗ ਨੇ ਭੀ ਸੁਣੀ। ਉਸ ਨੂੰ ਯਾਦ ਆਯਾ, ਹੇ ਭਗਵੰਤ! ਕਦੇ ਉਸ ਵੇਲੇ, ਜਦ ਮੈਂ ਮਾਂਦ੍ਰੀ ਦੇ ਕਹੇ ਤੇ ਨਿਸਚਾ ਕੀਤਾ ਸੀ, ਮੈਨੂੰ ਇਹ ਗ਼ਰੀਬ ਘਰ ਨਸੀਬ ਹੁੰਦਾ ਤਾਂ ਮੈਂ ਕਿਤਨੇ ਭਾਗਾਂ ਵਾਲੀ ਹੋ ਜਾਂਦੀ। ਮੈਂ ਭੀ ਸੰਸਾਰ ਦਿਆਂ ਬੇਇਤਬਾਰੀਆਂ, ਧ੍ਰੋਹ, ਲੋਭ, ਲਾਲਚ ਤੇ ਹੇਰ ਫੇਰ ਨਾ ਦੇਖਦੀ, ਪਰ ਸ਼ੁਕਰ, ਲੱਖ ਲੱਖ ਸ਼ੁਕਰ ਕਿ ਮੈਨੂੰ ਕਿਸੇ ਗ਼ੈਬੀ ਅਵਾਜ਼ ਨੇ ਧੂਹ ਕੇ ਕੱਢਿਆ, ਸੰਸੇ ਤੋਂ ਕੱਢਿਆ, ਰੁਲਣ ਤੋਂ ਕੱਢਿਆ; ਮੌਤ ਤੋਂ ਕੱਢਿਆ ਤੇ ਨਾਮ ਬਖਸ਼ਿਆ। ਨਾਮ ਦਾ ਪ੍ਰਾਪਤ ਦੇਖੋ ਕਿ ਨਾਮ ਪ੍ਰਾਪਤ ਹੁੰਦੇ ਸਾਰ ਮੈਨੂੰ ਮਾਪਿਆਂ ਤੋਂ ਭੀ ਉੱਤਮ ਘਰ ਲੱਭਾ। ਇਸ ਘਰ ਵਿਚ ਗਰੀਬੀ ਹੈ, ਪੰਡ-ਤਾਈ ਨਹੀਂ, ਪਰ ਕਿੰਨਾ ਸੁਖ ਹੈ ਤੇ ਕਿੰਨੀ ਠੰਢ ਹੈ, ਕਿੰਨਾ

---

1. ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ। [ਰਾਮਕਲੀ ਮ: ੩ ਅਨੰਦੁ-੨੯

ਪਯਾਰ, ਨਿਰਵੈਰਤਾ, ਅਭੇਤਾ ਤੇ ਰਸ ਹੈ। ਸਾਰੇ ਕਿਰਤ ਕਰਦੇ ਹਾਂ, ਰੋਟੀ ਖਾਂਦੇ ਸ਼ੁਕਰਾਨੇ ਨਾਲ ਭਰੇ ਰਹਿੰਦੇ ਹਾਂ ਤੇ ਕੰਮ ਕਾਜ ਕਰਦੇ ਸਤਿਗੁਰ ਸੱਚੇ ਦੇ ਇਸ ਹੁਕਮ ਨੂੰ:—

"ਆਇਓ ਸੁਨਨ ਪੜਨ ਕਉ ਬਾਣੀ ॥
ਨਾਮੁ ਵਿਸਾਰਿ ਲਗਹਿ ਅਨ ਲਾਲਚਿ
ਬਿਰਥਾ ਜਨਮੁ ਪਰਾਣੀ ॥" ਕਮਾਉਂਦੇ ਹਾਂ। 'ਨਾਮ ਬਾਣੀ' ਦੇ ਝੂਟੇ ਮਾਣਦੇ ਰਹਿੰਦੇ ਹਾਂ। ਸੁਆਦ ਆਉਂਦਾ ਹੈ, ਟਿਕਾਉ ਬਣਿਆਂ ਰਹਿੰਦਾ ਹੈ। ਇਕ ਉਮਾਹ ਅੰਗ ਅੰਗ, ਮਨ, ਚਿੱਤ ਸਾਰੇ ਭਰਪੂਰ ਰਹਿੰਦਾ ਹੈ। ਕਿਸੇ ਦੀ ਸਾਨੂੰ ਤਾਰ ਨਹੀਂ, ਕਿਸੇ ਦਾ ਡਰ ਨਹੀਂ। ਸਰੇ ਤਾਂ ਵਰੋਸਾ ਛਡਦੇ ਹਾਂ, ਨਹੀਂ ਤਾਂ ਸਰਬੱਤ ਦੇ ਭਲੇ ਦੀ ਚਿਤਵਨੀ ਤੋਂ ਬਿਨਾਂ ਕਿਸੇ ਦੇ ਮੰਦੇ ਦੀ ਮਾੜੀ ਚਿਤਵਨੀ ਅਸੀਂ ਨਹੀਂ ਚਿਤਵਦੇ। ਅੱਜ ਦੇਖੋ ਮੇਰੀ ਮਾਂ—ਧਰਮ ਦੀ ਮਾਂ, ਸੱਚ ਦੀ ਮਾਂ—ਨੂੰ ਰਤਾ ਕੁ ਸੰਸਾ ਪਿਆ ਹੈ। ਮੇਰੇ ਸਾਧੂ ਪਿਤਾ ਨੇ ਕੀਕੂੰ ਕੱਢਿਆਂ ਹੈ ਤੇ ਆਖਦਾ ਹੈ ਕਿ ਅਸੀਂ ਮੋਟੇ ਲੋਕ ਹਾਂ। ਮੈਨੂੰ ਕੀ ਪਤਾ ਸੀ ਕਿ ਇਸ ਧੋਹਤਰੇ, ਪਸ਼ੂਬ੍ਰਿਤੀ ਭਰੇ ਸੰਸਾਰ ਵਿਚ ਕਿਤੇ ਕੋਈ ਰੂਹ ਇਸ ਤਰ੍ਹਾਂ ਦੀ ਭੀ ਵਸਦੀ ਹੈ ਜੋ ਸਹਿ ਸੁਭਾ ਸੁਖ ਵਿਚ ਹੈ ਅਰ ਦੇਵਤਾ ਜੀਵਨ ਬਿਤੀਤ ਕਰ ਰਹੀ ਹੈ। ਸੁਭਾਗ ਦੇਖ ਦੇਖਕੇ ਹੈਰਾਨ ਹੁੰਦੀ ਹੈ ਕਿ ਏਹ ਸਿੱਧੇ ਖਰ੍ਹਵੇ ਪੇਂਡੂ ਕੀਕੂੰ ਦੇ ਹਨ ? ਨੌਧ ਸਿੰਘ ਨੂੰ ਦਾਨ ਪੁੰਨ ਦਾ ਕੋਈ ਸ਼ੌਕ ਨਹੀਂ, ਪਰ ਸਹਿ ਸੁਭਾ ਉਸ ਤੋਂ ਇਤਨਾ ਪੁੰਨ ਹੋ ਜਾਂਦਾ ਹੈ ਕਿ ਕੋਈ ਅਮੀਰ ਨਹੀਂ ਕਰ ਸਕਦਾ। ਪਿੰਡ ਵਿਚ ਕੋਈ ਬੀਮਾਰ ਹੋਵੇ ਤੇ ਦੁੱਧ ਦਾ ਛੰਨਾ ਮੰਗ ਘੱਲੇ ਤਾਂ ਨੌਧ ਸਿੰਘ ਦਾ ਘਰ ਹੈ ਕਿ ਜਿਥੋਂ ਬਿਨ ਤੀਊੜੀ ਪਾਏ ਦੁੱਧ ਮਿਲ ਜਾਂਦਾ ਹੈ। ਧਰਮਸਾਲ ਵਿਚ ਅੰਮ੍ਰਿਤ ਵੇਲੇ ਦੇ ਦੀਵਾਨ ਤੇ ਸੰਝ ਦੇ ਦਿਵਾਨ ਲਗਦੇ ਹਨ, ਕੀਰਤਨ ਹੁੰਦੇ ਹਨ, ਪਰ ਸਾਰੇ ਦਾ ਪ੍ਰਬੰਧ ਸਹਿਸੁਭਾ ਨੌਧ ਸਿੰਘ ਤੋਂ ਹੋ ਰਹਿੰਦਾ ਹੈ। ਕਦੇ ਬਾਬਾ ਰਹਿਰਾਸ ਦੇ ਭੋਗ ਮਗਰੋਂ ਦੋ ਇਕ ਖੁੱਲੇ ਬਚਨ ਕਰ ਛਡਦਾ ਹੈ ਤਾਂ ਸਾਰੇ ਪਿੰਡ ਉਤੇ ਅਸਰ ਪੈਂਦਾ ਹੈ। ਇਥੇ ਲੜਾਈ ਹੰਗਾਮੇ ਘੱਟ ਹੁੰਦੇ ਹਨ। ਜੇ ਕੋਈ ਝਗੜਾ ਬਾਬੇ ਤੱਕ ਅੱਪੜਦਾ ਹੈ ਤਾਂ ਕਹਿੰਦਾ ਹੈ, ਕਿਉਂ ਅਮੋਲਕ ਮਨੁੱਖਾ ਜਨਮ ਪਸ਼ੂਆਂ ਵਾਂਗ ਗੁਆਉਂਦੇ ਹੋ ? ਨਾਮ ਜਪੋ, ਬਾਣੀ ਪੜ੍ਹੋ, ਖਿਮਾਂ ਕਰੋ ਤੇ ਵਧੋ ਫੁਲੋ। ਏਹ ਸੁਆਸ ਰਤਨਾਂ ਤੋਂ ਅਮੋਲਕ ਹਨ, ਮਰਨ ਸਮੇਂ ਕਾਰੂੰ ਨੂੰ ਇਕ ਇਕ ਖ਼ਜ਼ਾਨੇ ਦੇ ਬਦਲੇ ਇਕ ਇਕ ਪਲ ਜ਼ਿੰਦਗੀ ਵਾਧੂ ਨਾ ਮਿਲੀ, ਓਹ ਪਲ, ਓਹ ਦਮ, ਓਹ ਸੁਆਸ ਕਿੰਨੇ ਅਮੋਲਕ ਹੋਏ, ਜੋ ਮੋਹ, ਬਾਦ, ਈਰਖਾ, ਹੰਕਾਰ ਵਿਚ ਜਾਂਦੇ ਹਨ ? ਅਕਾਰਥ ਜ਼ਿੱਦਾਂ ਤੇ ਹੋੜਾਂ ਬੰਨ੍ਹ ਕੇ ਕੀ ਕਰੋਗੇ ? ਝਗੜੇ ਪਾ ਕੇ ਤੇ ਜਿੱਤ ਕੇ ਕੀਹ ਲਓਗੇ ? ਜਦ ਕਰੋੜਾਂ ਰਤਨਾਂ ਤੋਂ ਅਮੋਲਕ ਸੁਆਸ ਐਵੇਂ ਲੰਘ ਗਏ ਤਾਂ। ਉੱਠੋ ਭਜਨ ਕਰੋ ਜੋ ਮੋਹ ਤੇ ਵੇਰ ਦੂਰ ਹੋਵੇ।

ਇਕ ਦਿਨ ਬਾਬਾ ਜੀ ਨੂੰ ਸੰਗਤ ਵਿਚੋਂ ਕਿਸੇ ਬਾਹਰੋਂ ਆਏ [illegible] ਜੀ ਦੇ ਉਪਕਾਰਾਂ ਪਰ ਵਖਯਾਨ ਦਿਓ। ਬਾਬੇ ਨੇ ਆਖਿਆ ਭਾਈ:—

"ਗੁਰੂ ਨਾਨਕ ਜਗਤ ਵਿਚ ਆਇਆ,
ਅਸੀਂ ਪਸ਼ੂ ਸਾਂ
ਸਾਨੂੰ ਆਦਮੀ ਬਣਾਇਆ, ਫੇਰ
ਆਦਮੀ ਤੋਂ ਉਸ ਨੇ ਸਾਨੂੰ
ਦੇਵਤਾ ਬਣਾ ਦਿੱਤਾ।
ਹੁਣ ਸਾਡਾ ਧਰਮ ਇਹ ਹੈ ਕਿ
ਧਰਮ ਦੀ ਕਿਰਤ ਕਰੀਏ,
ਵੰਡ ਛਕੀਏ
ਤੇ ਨਾਮ ਜਪੀਏ।"

"ਇਥੇ ਬਾਬੇ ਦਾ ਲੈਕਚਰ ਮੁੱਕ ਗਿਆ। ਇਕ ਸਜਣ ਨੇ ਕਿਹਾ, "ਬਾਬਾ ਜੀ! ਬੱਸ ?" ਤਾਂ ਬਾਬੇ ਨੇ ਖਿੜਕੇ ਕਿਹਾ, 'ਭਾਈ! ਮੇਰੇ ਹੱਡ ਜੋ ਬਤਿਆ ਮੈਂ ਸੁਣਾ ਦਿੱਤਾ ਹੈ। ਇਹ ਤੁਸੀਂ ਜਾਣਦੇ ਹੀ ਹੋ ਕਿ ਮੈਂ ਅਨਪੜ੍ਹ ਰਾਹਕ ਹਾਂ, ਸੋ ਮੈਨੂੰ ਫਾਰਸੀਆਂ ਅੰਗ੍ਰੇਜ਼ੀਆਂ ਵਾਲੀ ਚਾਤੁਰੀ ਨਹੀਂ ਆਉਂਦੀ। ਇੱਕੋ ਗੱਲ ਜਾਣਦਾ ਹਾਂ ਕਿ ਗੁਰੂ ਜੀ ਐਸਾ ਆਦਮੀ ਬਨਾਉਣ ਵਾਲੇ ਕਾਰੀਗਰ ਸਨ ਕਿ ਉਹੋ ਜੇਹੇ ਆਦਮੀਆਂ ਦੀ ਸਾਰੀ ਧਰਤੀ ਹੋ ਜਾਵੇ ਤਾਂ ਧਰਤੀ ਹੀ ਬੈਕੁੰਠ ਬਣ ਜਾਵੇ। ਕਿਸੇ ਕੁਟਵਾਲ ਦੀ, ਹਵਾਲਾਤ ਦੀ, ਹੜ੍ਹੀ ਬੇੜੀ ਦੀ ਲੋੜ ਹੀ ਨਾ ਰਹੇ। ਜ਼ੋਰ ਜ਼ੁਲਮ ਦੂਰ ਹੋ ਜਾਵੇ। ਪਯਾਰ ਹੀ ਪਯਾਰ ਫੈਲ ਜਾਵੇ।

"ਹੋਰ ਬਈ ਸੱਜਣੋਂ! ਜੇ ਅਸਾਂ ਓਹੋ ਜਿਹੇ ਆਦਮੀ ਬਣਨ ਦਾ ਹੋਲਾ ਨਹੀਂ ਕਰਨਾ; ਜੇਹੋ ਜੇਹੇ ਆਦਮੀ ਕਿ ਸਤਿਗੁਰ ਸਾਨੂੰ ਬਣਾਉਂਦਾ ਹੈ, ਤਦ ਅਸਾਂ ਉਪਕਾਰ ਗਿਣ ਛੱਡੇ ਤੇ ਓਸ ਰਾਹੇ ਨਾ ਟੁਰੇ ਤਾਂ ਮੇਰੀ ਜਾਚੇ ਬੇਅਦਬੀ ਹੀ ਹੈ। ਸਜਣੋਂ! ਰਤੀ ਰਵਾਲ, ਕਿਣਕਾ, ਭੋਰਾ ਜਿੰਨਾ ਹੋ ਸਕੇ ਸਾਨੂੰ ਸਭ ਨੂੰ ਓਸੇ ਤੋਰੇ ਤੁਰਨਾ ਲੋੜੀਏ, ਜਿਸ ਤੋਰੇ ਸਤਿਗੁਰ ਤੋਰਨਾ ਚਾਹੁੰਦਾ ਹੈ। ਅੱਗੇ ਮਿਹਰ ਵਾਹਿਗੁਰੂ ਕਰੇ।"

ਇਸ ਤਰ੍ਹਾਂ ਦੇ ਜੀਵਨ ਤੇ ਖ਼ਿਆਲਾਂ ਵਾਲਾ ਇਹ ਬਾਬਾ ਸੀ ਨੌਧ ਸਿੰਘ। ਇਸ ਦੇ ਘਰ ਵਿਚ ਸੁਭਾਗ ਨੂੰ ਨਾਮ ਦੀ ਕਮਾਈ ਦਾ ਖ਼ੂਬ ਸਮਾਂ ਮਿਲਿਆਂ। ਨਿਸ਼ਚਿੰਤ ਆਪਣੇ ਆਹਰੇ ਲੱਗੀ ਰਹਿੰਦੀ, ਹੱਥਾਂ ਨਾਲ ਘਰ ਦਾ ਨਿੱਕਾ ਨਿੱਕਾ ਕੰਮ ਵੀ ਕਰਦੀ ਰਹਿੰਦੀ। ਨੰਦ ਕੌਰ ਤੋਂ ਸੂਤ ਕੱਤਣਾ, ਮੱਖਣ ਕੱਢਣਾ, ਘਿਉ ਬਨਾਉਣਾ ਆਦਿ ਸਿੱਖ ਗਈ ਸੀ, ਸੋ ਹੁਣ ਹੱਥ ਕਾਰ ਵੱਲ ਤੇ ਮਨ ਕਰਤਾਰ ਵੱਲ ਲੱਗਾ ਰਹਿੰਦਾ ਹੈ।

—o—

## ਕਾਂਡ ਨੌਵਾਂ

ਇਕ ਦਿਨ ਪਿੰਡ ਵਿਚ ਰੌਲਾ ਪੈ ਗਿਆ ਕਿ ਇਕ ਉਪਦੇਸ਼ਕ ਆਯਾ ਹੈ ਤੇ ਉਸ ਨੇ ਥੜੇ ਤੇ ਬਹਿਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿੰਦਯਾ ਕਿਤੀ ਹੈ ਤੇ ਲੋਕੀ ਡਾਗਾਂ ਲੈਕੇ ਜਾ ਰਹੇ ਹਨ। ਕਿਤੇ ਉਸ

ਬਸਤੇ ਨੌਧ ਸਿੰਘ ਆ ਨਿਕਲਿਆ, ਕੀ ਦੇਖੇ ਕਿ ਇਕ ਲੰਮੀ ਦਾੜ੍ਹੀ ਵਾਲਾ, ਪਰ ਕੇਸ ਹੀਨ ਆਦਮੀ ਖੜਾ ਹੈ ਤੇ ਲੋਕੀ ਉਸ ਦੇ ਉਦਾਲੇ ਹਨ। ਬਾਬੇ ਨੇ ਪੁੱਛਿਆਂ, "ਭਾਇਆ! ਤੂੰ ਚਿੱਟੇ ਬਸਤਰਾਂ ਵਾਲਾ ਸਾਡੇ ਮੈਲੇ ਕੱਪੜਿਆਂ ਵਾਲਿਆਂ ਵਿਚ ਕਿੱਦਾਂ ਆ ਗਿਆ?"

ਉਹ ਆਖਣ ਲੱਗਾ, "ਤੁਸਾਨੂੰ ਸਭਨਾਂ ਨੂੰ ਆਰੀਆ ਬਨਾਉਣ ਆਇਆ ਹਾਂ"। ਬਾਬੇ ਨੇ ਆਖਿਆ—"ਕੀ ਤੂੰ ਸਾਨੂੰ ਪਸ਼ੂਆਂ ਨੂੰ ਆਦਮੀ ਬਣਾਵੇਂਗਾ?" ਉਹ ਕਹਿਣ ਲੱਗਾ "ਪਸ਼ੂ ਪਸ਼ੂ ਹਨ, ਆਦਮੀ ਆਦਮੀ। ਮੈਂ ਕਰਾਮਾਤ ਦਾ ਕਾਇਲ ਨਹੀਂ।" ਨੌਧ ਸਿੰਘ ਨੇ ਕਿਹਾ, "ਸੱਜਣਾਂ! ਸਾਨੂੰ ਗਰੀਬਾਂ ਨੂੰ ਸਭ ਤੋਂ ਔਖਾ ਕੰਮ ਰਿਜਕ ਰੋਟੀ ਦਾ ਹੈ, ਜੋ ਅਸੀਂ ਮਿੱਟੀ ਨਾਲ ਮਿੱਟੀ ਹੋ ਕੇ ਕਮਾਉਂਦੇ ਹਾਂ। ਸਾਨੂੰ ਚਤੁਰਾਈਆਂ ਲਈ ਵੇਲਾ ਨਹੀਂ ਲੱਭਦਾ। ਤੁਸੀਂ ਕਿਰਪਾ ਕਰਕੇ ਸ਼ਹਿਰਾਂ ਨੂੰ ਭਾਗ ਜਾ ਲਾਓ"। ਉਹ ਆਖਣ ਲੱਗਾ, "ਅਸਾਂ ਸਾਰੇ ਦੇਸ਼ ਨੂੰ ਆਰੀਆ ਕਰਨਾ ਹੈ।" ਬਾਬੇ ਨੇ ਕਿਹਾ, "ਜੇ ਪਸ਼ੂਆਂ ਨੂੰ ਆਦਮੀ ਨਹੀਂ ਬਨਾਉਣਾ ਤਾਂ ਆਰੀਆ ਬਣ ਕੇ ਕੀ ਬਨਾਉਣਾ ਜੇ? ਜੇ ਅਸਾਂ ਪੱਠੇ ਖੋਹਕੇ ਹੀ ਖਾਣੇ ਹਨ ਤੇ ਆਪਣਿਆਂ ਤੇ ਸੰਤੋਖ ਨਹੀਂ ਕਰਨਾ, ਜੇ ਅਸਾਂ ਹੱਕ ਨਹੀਂ ਪਛਾਣਨਾ ਤੇ ਪਰਾਏ ਹੱਕ ਨੂੰ ਗਊ ਸੂਰ ਨਹੀਂ ਸਮਝਣਾ, ਜੇ ਅਸਾਂ ਵਰਤਣ ਦਇਆ ਵਾਲੀ ਨਹੀਂ ਕਰਨੀ ਤਾਂ ਅਸੀਂ ਆਰੀਆ ਕਹਾ ਲਿਆ ਤਦ ਕੀ, ਜੇ ਹਿੰਦੂ ਮੁਸਲਮਾਮ ਕਹਾ ਲਿਆ ਤਦ ਕੀ, ਰਹੇ ਤਾਂ ਪਸ਼ੂ ਦੇ ਪਸ਼ੂ"। ਇਹ ਸੁਣ ਕੇ ਓਹ ਠਿਠੰਬਰ ਗਿਆ। ਕੁਛ ਸੋਚਣ ਲੱਗਾ ਸੀ, ਪਰ ਬਾਬਾ ਆਪਣੀ ਗੱਲ ਤੋਰੀ ਗਿਆ:—

"ਸੁਣ ਭਾਇਆ! ਪਸ਼ੂ ਨੂੰ ਤਾਂ ਭੁੱਖ ਲੱਗੇ ਤੇ ਆਪੂੰ ਨਾ ਲੱਭੇਸੁ ਤਾਂ ਦੂਜੇ ਦੇ ਪੱਠੇ ਨੂੰ ਮੂੰਹ ਮਾਰਦਾ ਹੈ ਤੇ ਆਦਮੀ ਰੱਜਿਆ ਬੀ ਬੱਸ ਨਹੀਂ ਕਰਦਾ; ਅਸੀਂ ਤਾਂ ਪਸ਼ੂ ਤੋਂ ਬੀ ਨੀਵੇਂ ਹਾਂ। ਸੱਜਣਾ! ਧੜੇਬੰਦੀ ਸਿਖਾ ਕੇ ਕੀ ਬਨਾਵੇਂਗਾ? ਸਾਨੂੰ ਕੋਈ ਐਸਾ ਦਾਰੂ ਦੇਹ ਕਿ ਅਸੀਂ ਉਹ ਦਾਰੂ ਪੀਕੇ ਆਪਣੀ ਲਹੂ ਚੋਵੀਂ ਕਮਾਈ ਭੰਗ ਦੇ ਭਾੜੇ ਨਾ ਰੋੜ੍ਹੀਏ। ਸਾਨੂੰ ਕੋਈ ਠੰਢ ਪਾ ਕਿ ਛਿੰਦਾਂ ਵਿਚ ਆਕੇ ਖੱਟਿਆ ਕਮਾਇਆ ਕਚਹਿਰੀਆਂ ਵਿਚ ਜਾ ਕੇ ਨਾ ਰੋੜ੍ਹੀਏ। ਸਾਨੂੰ ਕੋਈ ਮੱਤ ਦੇਹ ਕਿ ਵੱਟਾ ਨਾ ਮਾਰੀਏ, ਪਰਾਯਾ ਪੱਠਾ ਦੱਬਾ ਹਨੇਰੇ ਸਵੇਰੇ ਵੱਢ ਕੇ ਕਲੇਸ਼ ਨਾ ਵਧਾਈਏ। ਕਿਰਤਨ ਕਰੀਏ; ਵੰਡ ਛਕੀਏ ਤੇ ਨਾਮ ਜਪੀਏ, ਇਸ ਨਾਲ ਹਿੰਦੂ ਦੀ ਭੀ ਕਲਯਾਣ ਹੈ ਤੇ ਮੁਸਲਮਾਨ ਦੀ ਬੀ। ਸੱਜਣਾਂ! ਇਹ ਰਾਸ ਤੇਰੇ ਪੱਲੇ ਨਹੀਂ ਤਾਂ ਜਾਹ, ਅਸੀਂ ਸੁਖੀ ਵੱਸਦੇ ਹਾਂ। ਸਾਡੇ ਪਿੱਡ ਵਿਚ ਅਸੀਂ ਸਾਰੇ ਇਕੋ ਜੇਹੇ ਹਾਂ। ਪੰਜ ਦਸ ਘਰ ਮੁਸਲਮਾਨਾਂ ਦੇ ਬੀ ਹਨ, ਓਹ ਬੀ ਸਾਡੇ ਨਾਲ ਰਲ ਵਰਤਦੇ ਹਨ। ਕੋਈ ਝੇੜੇ ਸਾਡੇ ਵਿਚ ਨਹੀਂ। ਤੂੰ ਸਾਡਾ ਹਉਮੈ ਰੋਗ ਤਾਂ ਕੱਟਣਾ ਨਹੀਂ, ਕਿਸੇ ਪਸ਼ੂ ਬਿਰਤੀ ਨੂੰ ਦੇਵ ਬਿਰਤੀ ਬਨਾਉਣਾ ਨਹੀਂ, ਦੋ ਚਾਰ ਮਾਲੀ ਢੱਟੇ ਲੜਨ ਘੁਲਨ ਜੋਗੇ ਬਣਾਕੇ ਟੁਰ ਜਾਵੇਂਗਾ, ਪਏ ਤੇਰੇ ਮਗਰੋਂ ਭਰਾ ਭਰਾ ਲੜਨਗੇ ਤੇ ਜ਼ਿੱਦਾਂ ਬੰਨ੍ਹਣਗੇ। ਤੇਰੇ ਵਰਗੇ ਪੰਡਤ ਆਇਆ ਕਰਨਗੇ, ਝਗੜੀਆਂ ਦੀਆ ਛਿੰਝਾਂ ਪਿਆ ਕਰਨ-ਗਿਆਂ। ਪੱਤਿਆਂ ਵਿਚ ਤੇ ਬਿਰਾਦਰੀਆਂ ਵਿਚ ਟਾਕਰੇ ਟੁਰ ਪੈਣਗੇ।......ਹੋਰ ਕੀ ਹੋਣਾਂ ਹੈ? ਮਿੱਤ੍ਰਾਂ! ਮੈਂ ਕੁਛ ਮਹੀਨੇ ਲਾਹੌਰ ਰਹਿ ਆਇਆ ਹਾਂ ਤੇ ਸਾਰੇ ਤਮਾਸ਼ੇ ਦੇਖ ਆਇਆ ਹਾਂ। ਜਾਹ ਵੀਰਾ! ਪੜ੍ਹਿਆਂ ਵਿਚ ਜਾਹ। ਸਾਨੂੰ ਮੂਰਖਾਂ ਨੂੰ ਤ੍ਰੈ ਗੱਲਾਂ ਵਿਚ ਰਹਿਣ ਦੇਹ—

ਕਿਰਤ ਕਰਨੀ
ਵੰਡ ਛਕਣਾ ਤੇ
ਨਾਮ ਜਪਣਾ।

ਅਸੀਂ ਆਪਣੀ ਮੂਰਖਤਾ ਵਿਚ ਸੁਖੀ ਪਏ ਵੱਸਦੇ ਹਾਂ। ਹੁਣ ਸਾਡੇ ਪਿੰਡ ਦੇ ਲੋਕੀਂ ਤਸੀਲ ਤੇ ਠਾਣੇ ਦੇ ਪਹੇ ਮਸੇਂ ਭੁੱਲੇ ਹਨ ਤੇ ਕਲਾਲਖਾਨੇ ਠੇਕੇ ਦੀ ਹੱਟੀ ਅਸਾਂ ਸੌ ਸੁੱਖਣਾ ਸੁੱਖਕੇ ਆਪਣੇ ਪਿੰਡੋਂ ਵਿਦਾ ਕੀਤੀ ਹੈ ਤੇ ਖਹਿੜੇ ਛੁਡਾਏ ਹਨ। ਜਾਹ ਵੀਰਾ! ਅਸਾਂ ਹੁਣ ਜ਼ਹਿਰਾਂ ਦਾ ਚਸਕਾ ਛੱਡਕੇ ਮਸੇਂ ਮਸੇਂ ਦੁੱਧ ਨਾਲ ਪਿਆਰ ਪਾਇਆ ਹੈ। ਜਾਹ ਵੀਰਾ! ਅਸਾਂ ਹੁਣ ਮਸਾਂ ਆਪਣੀਆਂ ਨਾਲ ਕਸਾਈਆਂ ਵਕੀਲਾਂ ਮੁਨਸ਼ੀਆ ਦੇ ਘਰ ਭਰਕੇ ਆਪ ਸੁੱਕੇ ਟੁੱਕਰ ਖਾਣ ਦੀ ਬਾਣ ਛੱਡ ਪੈਸੇ ਘਰ ਰੱਖ ਕੇ ਚੋਪੜੀ ਰੋਟੀ ਦਾ ਸੁਆਦ ਸਿੱਖਿਆ ਹੈ। ਮਸਾਂ ਮਸਾਂ ਸਾਡੇ ਕਰਮ-ਸੜੇ ਪੈਰਾਂ ਨੇ ਕਚਹਿਰੀ ਦੀ ਮਿੱਟੀ ਛਾਨਣੀ ਛੱਡੀ ਹੈ। ਜਾਹ ਵੀਰਾ! ਜਾਹ ਦੇਖ, ਸਾਡੇ ਖੂਹਾਂ, ਪੈਲੀਆਂ ਬੰਨਿਆਂ ਤੇ ਦੇਖ ਕਿ ਅਸੀਂ ਮੂਰਖ ਲੋਕ ਕਿਰਤਾਂ ਕਰਦੇ ਸੁਖਮਨੀ ਪੜ੍ਹ ਰਹੇ ਹਾਂ, ਫਿਰ ਸਾਡੀ ਜੂਹ ਵਿਚ ਸਾਰੇ ਫਿਰ ਕੇ ਵੇਖ, ਚਾਰ ਚੁਫੇਰੇ ਪਰਮੇਸ਼ਰ ਦੇ ਜਸ ਦੀ ਧੁਨਿ ਕੰਨਾਂ ਵਿਚ ਪਏਗੀ। ਫੇਰ ਦੱਸ ਸਾਨੂੰ ਤੇਰੀ ਪੰਡ-ਤਾਈ ਦੀ ਲੋੜ ਹੈ?"

ਉਪਦੇਸ਼ਕ ਸਾਹਿਬ ਸ਼ਰਮਿੰਦੇ ਹੋ ਰਹੇ ਸਨ, ਸਿੱਧੇ ਨੁੱਲੇ ਪਰ ਕਰਨੀ ਵਾਲੇ ਆਦਮੀ ਦੇ ਵਰਤੋਂ ਦੇ ਵਾਕ—ਹੱਡ ਬੀਤੇ ਵਾਕ-ਯਾਉ ਕਰ ਰਹੇ ਸਨ, ਪਰ ਸੁਭਾਉ ਚਿੰਬੜੀਦਾਰ ਸੀ, ਕਹਿਣ ਲੱਗਾ, ਕੀ ਤੁਸਾਂ ਅਨਪੜ੍ਹ ਹੀ ਰਹਿਣਾ ਹੈ, ਵਿਦਯਾ ਨਹੀਂ ਪਾਉਣੀ? ਜਗਤ ਵਿਦਵਾਨ ਹੋ ਕੇ ਸੁਖ ਪਾ ਰਿਹਾ ਹੈ।

ਬਾਬਾ— ਮੈਥੋਂ ਪੁੱਛਦਾ ਹੈ ਤੇ ਸੱਚ ਪੁੱਛਦਾ ਹੈਂ? ਮੈਂ ਉਸ ਵਿਦਯਾ ਨੂੰ ਵਿਹੁ ਸਮਝਦਾ ਹਾਂ ਜੋ ਸਭਾਉ ਨਹੀਂ ਬਦਲਦੀ। ਵਿਦਯਾ ਇਕ ਸਾਣ ਹੈ, ਇਸ ਪਰ ਕਾਚੂ ਚੜ੍ਹੇ ਤਾਂ ਤਿੱਖਾ ਕਾਚੂ, ਕੈਂਚੀ ਚੜ੍ਹੇ ਤਾਂ ਤਿੱਖੀ ਕੈਂਚੀ। ਹਾਂ, ਐਸੀ ਵਿਦਯਾ ਜਿਸ ਨਾਲ ਸੁਭਾਓ ਨਹੀਂ ਮੁੜਦਾ, ਪਸ਼ੂ ਦਾ ਮਨੁੱਖ ਨਹੀਂ ਬਣਦਾ, ਮਨੁੱਖ ਦਾ ਦੇਵਤਾ ਨਹੀਂ ਬਣਦਾ, ਸਾਨੂੰ ਨਹੀਂ ਲੋੜੀਂਦੀ। ਹਾਂ, ਜੇ ਹੈ ਤਾਂ ਸਾਡੇ ਉੱਤੇ ਐਸੀ ਵਿਦਯਾ ਦੀ ਕ੍ਰਿਪਾ ਕਰੋ ਜੋ ਸੁਭਾਉ ਪਲਟ ਦੇਵੇ, ਨਹੀਂ ਤਾਂ ਅਸੀਂ ਮੂਰਖ ਚੰਗੇ ਹਾਂ, ਰੋਟੀ ਖਾ ਲੈਂਦੇ ਹਾਂ, ਆਪਣੀ ਨੀਂਦ ਸੌਂ ਲੈਂਦੇ ਹਾਂ, ਨਾ ਦੁਖਦੇ ਹਾਂ ਨਾ ਦੁਖਾਉਂਦੇ ਹਾਂ। ਜੇ ਭਾਈਆ! ਕੋਈ ਵਿਦਯਾ ਐਸੀ ਹਈ, ਜੋ ਕਾਯਾਂ ਪਲਟੇ, ਤਾਂ ਦੱਸ?

ਉਪਦੇਸ਼ਕ ਹੁਣ ਹਿੰਦੀ ਬੋਲੀ ਵਿਚ ਕਹੀਣ ਲੱਗਾ: ਤੁਮਾਰਾ ਗੁਰੂ ਬੀ ਅਨਪੜ੍ਹ ਥਾ, ਤਬੀ ਐਸਾ ਕਹਿਤਾ ਹੈ?

ਬਾਬਾ— ਕਿਉਂ ਨਾ ਹੋਵੇ! ਮੇਰਾ ਗੁਰੂ ਅਨਪੜ੍ਹ ਸੀ, ਵਾਹ! ਪਰ ਮੈਂ ਸਦਕੇ ਉਸ ਅਨਪੜ੍ਹਤਾ ਦੇ ਸੂਰਜ ਵੱਲ ਮੈਂ ਤੱਕਿਆ ਮੇਰੇ

ਨੈਣ ਬੰਦ ਹੋ ਗਏ, ਮੈਨੂੰ ਕੁਛ ਨਾ ਦਿੱਸਿਆ, ਮੈਂ ਸਦਕੇ ਏਸ ਹਨੇਰੇ ਦੇ, ਵਾਹ ਮੇਰੇ ਸਤਿਗੁਰਾ !

"ਬਲਿਹਾਰੀ ਗੁਰ ਆਪਣੇ
ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ
ਕਰਤ ਨ ਲਾਗੀ ਵਾਰ ॥"

ਹੇ ਮੇਰੇ ਮਨੁੱਖ ਤੋਂ ਦੇਵਤਾ ਕਰਨ ਵਾਲੇ ਸਤਿਗੁਰੂ ! ਤੇਰੀ ਵਿਦਯਾ ਤੋਂ ਬਲਿਹਾਰ !

ਬਾਬਾ— ਅੱਖਾਂ ਮੀਟ ਕੇ ਇਸ ਰੰਗ ਵਿਚ ਰੱਤਾ ਕੁਛ ਸਿਫਤ ਸਲਾਹ ਦੇ ਘਰ ਵਿਚ ਬੋਲ ਰਿਹਾ ਸੀ, ਪਰ ਇਕ ਗੱਭਰੂ ਨੇ ਵੱਟ ਕੇ ਹੂਰਾ ਉਪਦੇਸ਼ਕ ਦੇ ਬੁਥਾੜ ਤੇ ਮਾਰਿਆ :— 'ਕੂ ਤਾਂ ਓਇ, ਫੇਰ ਕੂ !'

ਬਾਬੇ ਦੀ ਅੱਖ ਖੁੱਲ੍ਹ ਗਈ, ਗੱਭਰੂ ਦਾ ਹੱਥ ਫੜ ਲਿਆ ਤੇ ਦੂਜਾ ਹੂਰਾ ਰੋਕ ਲਿਆ। ਫੇਰ ਉਪਦੇਸ਼ਕ ਨੂੰ ਗਲ ਲਾਇਆ, ਪਿਆਰ ਦਿੱਤਾ ਤੇ ਆਖਿਆ : 'ਖਿਮਾ ਕਰੋ'। ਪਰ ਉਪਦੇਸ਼ਕ ਜੋ ਹੂਰੇ ਨਾਲ ਸਹਿਮ ਗਿਆ ਸੀ, ਹੁਣ ਪਿਆਰ ਨਾਲ ਤ੍ਰਪ ਉਠਿਆ, ਤਦ ਬਾਬੇ ਕਿਹਾ— "ਵੇਖ ਸਿਖਾਵਣ ਆਏ ਵੀਰਾ ! ਤੇਰੀ ਬਿਰਤੀ ਹੁਣ ਕਿੱਥੇ ਹੈ ? ਹੈ ਇਹ ਦੇਵ ਬਿਰਤੀ ? ਲਹੂ ਨਾਲ ਲਹੂ ਨਹੀਂ ਧੋਪਦਾ। ਪਯਾਰ ਨਾਲ ਵੈਰ ਜਿੱਤੀਦਾ ਹੈ, ਮੈਂ ਪਹਿਲਾਂ ਆਖਿਆ ਸੀ ਕਿ ਤੂੰ ਸ਼ਹਿਰਾਂ ਵਿਚ ਵੱਸ, ਅਸੀਂ ਮੂਰਖ ਹਾਂ, ਸੁਖੀ ਬੈਠੇ ਹਾਂ।"

ਹੁਣ ਡਾਂਗਾਂ ਵਾਲੇ ਬੀ ਪੁੱਜ ਪਏ ਸਨ ਤੇ ਬੜੇ ਜੋਸ਼ ਵਿਚ ਕਹਿ ਰਹੇ ਸਨ, 'ਉਹ ਕੌਣ ਹੈ ਜਿਸ ਨੇ ਸਤਿਗੁਰ ਨਾਨਕ ਦੇਵ ਜੀ ਦੀ ਬੇਅਦਬੀ ਕੀਤੀ ਹੈ ?' ਪਰ ਬਾਬੇ ਨੂੰ ਵੇਖ ਕਰ ਠਹਿਰ ਗਏ। ਤਦੋਂ ਬਾਬੇ ਨੇ ਸਭਨਾਂ ਨੂੰ ਕਿਹਾ: 'ਵੀਰੋ ! ਜੇਰਾ ਕਰੋ, ਇਹ ਆਦਮੀ ਪੜ੍ਹਿਆ ਹੋਇਆ ਹੈ ਐਸੀ ਵਿਦਯਾ ਜੋ ਵੈਦ ਦਾ ਸੁਭਾਉ ਨਹੀਂ ਮੋੜਦੀ। ਇਸ ਨੂੰ ਵਿਦਯਾ ਦੇ ਘੁਸਮਸਾਲੇ ਦੀ ਸੋਝੀ ਹੈ, ਪਰ ਪਯਾਰ ਦੇ ਚਾਨਣੇ ਦਾ ਪਤਾ ਨਹੀਂ, ਇਸ ਕਰਕੇ ਮਹਾਂ ਪੁਰਖਾਂ ਦੀ ਨਿੰਦਯਾ ਕਰਦਾ ਹੈ, ਸਾਨੂੰ ਚਾਹੀਦਾ ਹੈ ਏਸ ਦੀ ਭੁੱਲ ਕੱਢ ਦੇਈਏ। ਜੇ ਮਾਰ ਘੱਤਿਆ ਤਦ ਭੁੱਲ ਇਸ ਦੀ ਆਤਮਾਂ ਦੇ ਨਾਲ ਜਾਏਗੀ, ਦੂਰ ਤਾਂ ਨਾ ਹੋਊ। ਇਸ ਨੂੰ ਪਤਾ ਨਹੀਂ ਕਿ ਨਿੰਦਯਾ ਰੱਬੀ ਗੁਣ ਨਹੀਂ, ਨਿੰਦਯਾ ਕਰਨੀ ਸ਼ੁਭ ਗੱਲ ਨਹੀਂ, ਧਰਮ ਦੇ ਲੇਖੇ ਵਿਚ 'ਨਿੰਦਯਾ, ਨਹੀਂ ਗਿਣੀ ਗਈ, ਇਹ ਮਾੜੇ ਕਰਮਾਂ ਦੀ ਗੇਣਤੀ ਵਿਚ ਹੈ। ਇਸ ਨੂੰ ਚੇਤਾ ਨਹੀਂ ਕਿ ਇਹ ਧਰਮ ਦਾ ਉਪਦੇਸ਼ਕ ਹੈ, ਜੇ ਇਹ ਨਿੰਦਯਾ ਕਰੂ ਤਾਂ ਮਾੜਾ ਕੰਮ ਕਰੂ; ਜਦ ਮਾੜਾ ਕੰਮ ਕਰੂ ਤਦ ਧਰਮੀ ਨਾ ਰਿਹਾ, ਫੇਰ ਜਦ ਧਰਮੀ ਨਾ ਰਿਹਾ ਤਾਂ ਅਧਰਮੀ ਹੋ ਗਿਆ, ਅਧਰਮੀ ਪਹਿਲਾਂ ਧਰਮੀ ਬਣੇ ਆਪ ਤੇ ਪਿਛੋਂ ਕਿਸੇ ਨੂੰ ਮੱਤ ਦੇਵੇ।'

ਬਾਬੇ ਦੀ ਸਿੱਧੀ ਪਰ ਤੋਲਵੀਂ ਗੱਲ ਨੇ ਅਸਰ ਕੀਤਾ। ਗੱਸੇ ਵਿਚ ਉਛਲਦੇ ਤੇ ਡਾਂਗਾਂ ਵੇਖ ਕੇ ਡਰਦੇ ਦੇ ਜੀ ਵਿਚ ਸੋਚ ਫੁਰ ਹੀ ਪਈ ਕਿ ਸੱਚਮੁੱਚ ਨਿੰਦਯਾ ਆਸੁਰੀ ਗੁਣ ਹੈ, ਦੈਵੀ ਗੁਣ ਨਹੀਂ ਤੇ ਜੇ ਮੈਂ ਆਸੁਰੀ ਗੁਣਾਂ ਦਾ ਪ੍ਰਚਾਰ ਕਰਾਂ ਤਾਂ ਮੈਂ ਕਾਹਦਾ ਭਲਾ ਹੋਯਾ, ਮੇਰੇ ਵਿਚ ਨਿੰਦਯਾ, ਗੁੱਸਾ, ਈਰਖਾ ਨਹੀਂ ਚਾਹੀਏ !

ਇਸ ਸੋਚ ਨੇ ਉਪਦੇਸ਼ਕ ਦਾ ਕਾਟਾਂ ਅੰਦਰੋਂ ਬਦਲਿਆ। ਬਾਹਰੋਂ ਬਾਬੇ ਨੇ ਕਿਹਾ, ਸੱਜਣਾ ! ਕੋਈ ਤੇਰਾ ਰੱਬ ਹੈ ?' ਉਪ-ਦੇਸ਼ਕ ਨੇ ਕਿਹਾ, 'ਇਕੋ ਰੱਬ ਹੈ'।

ਬਾਬਾ—ਉਹ ਆਖਦਾ ਹੈ : ਭਲਿਆਈ ਵਧੇ ਕਿ ਆਖਦਾ ਹੈ ਬੁਰਿਆਈ, ਨਿੰਦਯਾ, ਈਰਖਾ, ਲੜਾਈ ਵਧੇ ?

ਉਪਦੇਸ਼ਕ —ਪਿਆਰ ਵਦੇ।

ਬਾਬਾ—ਫੇਰ ਤੁਸੀਂ ਏਥੇ ਆ ਕੇ ਅੱਗ ਪਾ ਦਿੱਤੀ, ਨਾਤ ਆਪਣੀ ਜਾਨ ਤੌਖਲੇ ਵਿਚ ਪਾ ਲਈ। ਇਨ੍ਹਾਂ ਲੋਕਾਂ ਦੇ ਅੰਦਰ ਤੁਸਾਂ ਇਨ੍ਹਾਂ ਦੇ ਪਿਆਰ ਨਾਲ ਭਰੇ ਮਰਮ ਦੇ ਥਾਂ ਛੇੜਕੇ ਆਪਣੇ ਲਈ ਮੌਤ ਤੇ ਇਨ੍ਹਾਂ ਲਈ ਰੰਜ ਨੂੰ ਸੱਦਾ ਘੱਲਿਆ। ਤੁਸਾਂ ਕੀਹ ਪ੍ਰਚਾਰ ਕੀਤਾ ? ਰੱਬ ਦੇ ਗੁਣਾਂ ਦਾ ਕਿ ਰਾਖਸ਼ੀ ਗੁਣਾਂ ਦਾ ?

ਉਪਦੇਸ਼ਕ— ਸਿੱਧੇ ਪਰ ਤ੍ਰਿਖੇ ਘਾਵ ਲਾਉਣ ਵਾਲਿਆ ! ਮੈਨੂੰ ਤੇਰੀ ਸਮਝ ਪੈ ਗਈ ਹੈ, ਪਰ ਇਹ ਦੱਸ ! ਹਰ ਧਰਮ ਵਾਲਾ ਕੀ ਆਪਣੀ ਤ੍ਰੱਕੀ ਨਹੀਂ ਲੋਚਦਾ ? ਤੂੰ ਨਹੀਂ ਚਾਹੁੰਦਾ ਕਿ ਸਿੱਖ ਵਧ ਜਾਣ ?

ਬਾਬਾ—ਠੀਕ ! ਮੈਂ ਸਿੱਖੀ ਦਾ ਵਾਧਾ ਲੋਚਦਾ ਹਾਂ, ਕਿਉਂਕਿ ਸਿੱਖ ਉਹ 'ਨਮੂਨਾ ਹੈ, ਉਹ 'ਵੰਨਗੀ ਹੈ, ਉਹ 'ਪੂਰਨਾ' ਹੈ ਜਿਹੇ ਜਿਹੇ ਨਮੂਨੇ ਦਾ ਆਦਮੀ ਰੱਬ ਚਾਹੁੰਦਾ ਹੈ ਕਿ ਹਰ ਕੋਈ ਹੋਵੇ ਤੇ ਐਸੇ ਆਦਮੀ ਜੇ ਵਧ ਜਾਣ ਤਾਂ ਜਗਤ ਬੈਕੁੰਠ ਹੋ ਜਾਵੇ। ਇਹ ਮੈਂ ਨਹੀਂ ਚਾਹੁੰਦਾ ਕਿ ਸਾਰੇ ਨਿੰਦਕ, ਧਾੜਵੀ, ਠੱਗ, ਗੰਢੀਕੱਪ, ਚੋਰ ਪਾਪੀ ਮੇਰੇ ਕੋਲ ਆ ਜਾਣ ਤੇ ਮੈਂ ਉਹਨਾਂ ਦੇ ਮੱਥਿਆ ਤੇ ਲਿਖਦਿਆਂ 'ਸਿੱਖ' ਤੇ ਉਹ ਆਪਣੇ ਕਰਤਬ ਕਰੀ ਜਾਣ ਤੇ ਮੈਂ ਖੁਸ਼ ਹੁੰਦਾ ਜਾਵਾਂ ਕਿ ਇਹ ਸਿੱਖ ਹੋ ਗਏ। ਮੈਂ ਤੈਨੂੰ ਗੱਲ ਦੱਸਾਂ ਇਕ ਸਿੱਖ ਦੀ, ਜਿਸਨੂੰ ਸਿੱਖ ਬਣਾ ਕੇ ਸਤਿਗੁਰ ਦੇ ਲੜ ਲਾਯਾ ਹੈ। ਉਹ ਵੱਢੀ ਲੈਂਦਾ ਹੁੰਦਾ ਸੀ, ਓਨ ਆਖਿਆ ਮੈਨੂੰ ਸਿਖ ਬਣਾਓ। ਅਸਾਂ ਸਭਨਾਂ ਕਿਹਾ ਵੱਢੀ ਛੱਡ। ਉਹਦੀ ਤਲਬ ਦਸ ਰੁਪੱਯੇ ਸੀ, ਵੱਢੀ ਬਿਨਾਂ ਉਸ ਦੀ ਗੁਜ਼ਰਾਨ ਨਹੀਂ ਸੀ ਟੁਰਦੀ, ਪਰ ਉਸ ਨੇ ਕਸੀਸ ਵੱਟਕੇ ਵੱਢੀ ਛੱਡ ਹੀ ਦਿੱਤੀ। ਪਰ ਫੇਰ ਉਸ ਨੂੰ ਮੈਂਹ ਵੇਚਣੀ ਪਈ, ਘੋੜੀ ਵੇਚਣੀ ਪਈ, ਨੌਕਰ ਹਟਾਉਣਾ ਪਿਆ। ਉਸ ਦੀ ਘਰ ਵਾਲੀ ਪੀਹੇ ਪਕਾਵੇ, ਕਪੜੇ ਧੋਵੇ, ਆਪ ਸਾਰਾ ਕੰਮ ਕਰੇ ਤਦ ਗੁਜ਼ਾਰਾ ਟੁਰੇ, ਪਰ ਦੇਖੋ ਉਸ ਦਾ ਮਨ ਨਿਰਮਲ ਹੋ ਗਿਆ। ਫੇਰ ਅਸਾਂ ਰਲਕੇ ਉਸ ਨੂੰ ਸਿਖ ਬਨਾਯਾ। ਹੁਣ ਉਹ ਵੱਡਾ ਧਰਮੀ ਹੈ। ਆਪਣੀ ਕਿਰਤ ਵਿਚ ਗੁਜ਼ਰਾਨ ਕਰਦਾ ਹੈ ਤੇ ਉਸ ਵਿਚੋਂ ਬੀ ਵੰਡ ਛਕਦਾ ਹੈ ਅਤੇ ਨਾਮ ਜਪਦਾ ਹੈ ਤੇ ਆਖਦਾ ਹੈ ਮੇਰਾ ਤਾਪ ਲਹਿ ਗਿਆ ਹੈ, ਮੈਂ ਹੁਣ ਸੁਖੀ ਹਾਂ, ਨਾਮ ਨੇ ਠੰਡ ਪਾ ਦਿਤੀ ਹੈ।

ਉਪਦੇਸ਼ਕ-ਕੀ ਤੁਸੀਂ ਮੈਨੂੰ ਸਿਖ ਬਣਾ ਸਕਦੇ ਹੋ ?

ਬਾਬਾ-ਨਹੀਂ।

ਉਪਦੇਸ਼ਕ (ਹੈਰਾਨ ਹੋਕੇ)-ਕਿਉਂ ?

ਬਾਬਾ-ਗੁੱਸਾ ਨਾ ਕਰੋਗੇ ? ਸੱਚ ਸੁਣਕੇ ਝੱਲੋਗੇ ? ਅਸੀਂ ਖਹੂਰੇ ਤੇ ਸਿੱਧੇ ਲੋਕ ਹਾਂ।

ਉਪਦੇਸ਼ਕ-ਨਹੀਂ ਜੀ।

ਬਾਬਾ-ਮੈਂ ਗੁਰੂ ਨਾਨਕ ਦੇ ਖਲਵਾੜੇ ਵਿਚ ਚਿਣਗ ਨਹੀਂ ਵਾੜਨੀ।

ਉਪਦੇਸ਼ਕ-ਮੈਂ ਚਿਣਗ ਹਾਂ ?

ਬਾਬਾ-ਸੱਚ ਤਾਂ ਇਹੋ ਹੈ। ਸੱਚ ਹੈ ਕੌੜਾ ਪਰ ਕੀ ਕਰਾਂ, ਮੈਨੂੰ ਸ਼ਹਿਰ ਵਾਸੀਆਂ ਵਾਂਗ ਕੂਣ ਦੀ ਜਾਚ ਨਹੀਂ। ਵੇਖ, ਤੂੰ ਆਰੀਆ ਅੱਜ ਸਿੱਖਾਂ ਦੇ ਪਿੰਡ ਆਇਆ, ਤੂੰ ਸਾਰਿਆਂ ਨੂੰ ਤਪਾ ਦਿਤਾ ਹੈ, ਜਦੋਂ ਸਿਖ ਹੋਕੇ ਤੂੰ ਮੁਸਲਮਾਨਾਂ, ਹਿੰਦੂਆਂ ਦੇ ਪਿੰਡ ਜਾਏਂਗਾ ਉਹਨਾਂ ਨੂੰ ਤਪਾਏਂਗਾ, ਪਰ ਗੁਰ ਨਾਨਕ ਦਾ ਘਰ ਹੋਇਆ :-

'ਪਿਆਰ'

ਉਪਦੇਸ਼ਕ-ਕੀ ਤੁਸੀਂ ਲੋਕਾਂ ਨੂੰ ਆਪਣੇ ਧਰਮ ਵਿਚ ਨਹੀਂ ਰਲਾਉਂਦੇ ?

ਬਾਬਾ-ਅਸੀਂ ਲੋਕਾਂ ਨੂੰ ਸੱਚੀ ਮੁਚੀ ਸੁਖੀ ਹੋਣ ਦੀ ਜਾਚ ਦੱਸਦੇ ਹਾਂ। ਮੈਂ ਮੂਰਖ ਹਾਂ, ਪਰ ਸਾਡੇ ਵਿਚ ਜੋ ਕਰਨੀ ਦੇ ਪੂਰੇ ਲੋਕ ਹਨ, ਓਹ ਪਸ਼ੂ ਬਿਰਤੀਆਂ ਨੂੰ ਮਾਰਕੇ ਭਲੇ ਮਨੁੱਖ ਬਣਾ ਲੈਂਦੇ ਹਨ। ਫੇਰ ਉਹ ਆਪੇ ਸਿੱਖ ਅਖਵਾਉਂਦੇ ਤੇ ਅੰਮ੍ਰਿਤ ਲਈ ਤਰਲੇ ਕਰਦੇ ਹਨ।

ਉਪਦੇਸ਼ਕ—ਬਾਬਾ ! ਮੈਨੂੰ ਸ਼ਰਮ ਲੱਗਦੀ ਹੈ, ਪਰ ਕੀ ਕਰਾਂ, ਤੇਰੇ ਵਾਕ ਬੜੇ ਚੰਗੇ ਹਨ। ਕੌੜੇ ਹਨ, ਪਰ ਹਨ ਸੱਚੇ। ਭਲਾ ਜੇ ਮੈਂ ਨੌਕਰੀ ਛੱਡ ਕੇ ਤੁਸਾਂ ਵਿਚ ਰਹਿ ਪਵਾਂ ਤੇ ਸਿਖ ਬਣ ਜਾਵਾਂ ਤਾਂ ਮੇਰੀ ਰੋਟੀ ਦਾ ਉਪਰਾਲਾ ਕਰ ਦਿਓਗੇ ?

ਬਾਬਾ-ਨਾਂ ਸੱਜਣਾਂ ! ਨਾਂ ਪਿੰਡ ਵਿਚ ਥਾਂ, ਨਾ ਤੇਰੇ ਜੋਗੀ ਰੋਟੀ, ਉਞੇਂ ਪ੍ਰਾਹੁਣਾ ਹੋਕੇ ਕੁਛ ਦਿਨ ਰਹਿ ਜਾ, ਪਰ ਬਰਾਦਰੀ ਵਿਚ ਭਰਾ ਹੋਕੇ ਨਹੀਂ।

ਉਪਦੇਸ਼ਕ-ਕਿਉਂ ?

ਬਾਬਾ-ਜਿਸਨੂੰ ਰੱਬ ਦੇ ਰਿਜ਼ਕ ਦਾਤੇ ਹੋਣ ਤੇ ਸਿਦਕ ਨਹੀਂ, ਉਹ ਸਿਖ ਕਾਹਦਾ ? ਉਹਦੀ ਸਿਖੀ ਜੋ ਰੋਟੀ ਪਹਿਲਾਂ ਖਰੀ ਕਰਦਾ ਹੈ ਬਜਗਾਰੀ ਕੰਮ ਹੈ, ਬਜਾਰੀ ਸੌਦਾ ਹੈ। ਹਾਂ, ਜਿਸ ਦੇ ਮਨ ਨੇ ਖੋਫ ਖਾਧਾ ਆਪਣੇ ਖੋਟੇ ਕਰਮਾਂ ਦਾ, ਜਿਸ ਨੇ ਰੱਬ ਨਾਲ ਪਿਆਰ ਪਾਯਾ ਆਪਣੀ ਕਲਯਾਣ ਵਾਸਤੇ, ਉਹ ਸਾਡੇ ਵਿਚ ਜ਼ਰੂਰ ਆਦਰ ਪਾਉਂਦਾ ਹੈ। ਰੋਟੀ ਉਸ ਨੂੰ ਸਾਹਿਬ ਦੇਵੇਗਾ, ਅਸਾਂ ਨਕਾਰਿਆਂ ਨੇ ਕੀ ਦੇਣੀ ਹੈ ?

ਉਪਦੇਸ਼ਕ-ਅਨਪੜ੍ਹ ਤੇ ਠੁੱਲੇ ਬਾਬਿਆ ! ਤੂੰ ਬੜਾ ਦਾਨਾ ਹੈਂ।

ਬਾਬਾ-ਮੈਂ ਤਾਂ ਮੂਰਖ ਹਾਂ, ਪਰ ਸੱਜਣਾਂ 'ਸੱਚ ਬੜਾ ਦਾਨਾ ਹੈ,' ਸੱਚ ਜੇਡਾ ਦਾਨਾ ਹੋਰ ਕੋਈ ਨਹੀਂ।

ਉਪਦੇਸ਼ਕ-ਹੇ ਖੁਰਦਰੇ ਪਰ ਖਰੇ ਬੰਦੇ ! ਮੈਨੂੰ ਸੋਝੀ ਹੋ ਆਈ ਹੈ ਕਿ ਮੈਂ ਅੱਜ ਤੱਕ ਜਗਤ ਵਿਚ ਨਿੰਦਯ, ਬਖ਼ੀਲੀ ਤੇ ਧੜੇਬੰਦੀ ਵਿਚ ਜੀਵਨ ਗੁਆਇਆ ਹੈ। ਮੈਂ ਸਭ ਨੂੰ ਮਤਲਬੀ, ਚੰਚਲ, ਠੱਗ ਤੇ ਚਲਾਕ ਡਿੱਠਾ ਸੀ, ਮੈਂ ਬੀ ਕਾਮਯਾਬੀ ਲਈ ਇਹੋ ਵਤੀਰੇ ਫੜੇ। ਹਾਂ ਮੈਂ ਦੋਸ਼ੀ, ਪਰ ਮੇਰੀਆਂ ਅੱਖਾਂ ਅੱਗੇ ਇਨਸਾਨੀ ਜੀਵਨ ਦਾ ਇਹ ਨਮੂਨਾ ਨਹੀਂ ਸੀ ਆਯਾ ਕਿ ਜਿੱਥੇ ਦਯਾਨਤਦਾਰੀ ਦਾ ਸਾਫ ਜੀਵਨ ਹੋਵੇ, ਧਰਮ ਦੀ ਕਿਰਤ ਹੋਵੇ ਤੇ ਵੰਡ ਖਾਣਾ ਹੋਵੇ, ਨਾਲ ਪਰਮੇਸ਼ੁਰ ਦਾ ਪਯਾਰ ਹੋਵੇ। ਅੱਜ ਮੇਰੀਆਂ ਅੱਖਾਂ ਅਗੇ ਇਕ ਖਰ੍ਹਵੇ ਪਰ ਸਾਫਗੋ, ਕਿਰਤੀ ਪਰ ਦਾਨੀ, ਧਰਮ ਪਰ ਸਹਾਰੇ ਤੇ ਖਿਮਾਂ ਪਿਆਰ ਵਾਲੇ ਜੀਵਨ ਦਾ ਨਮੂਨਾ ਆ ਖਲੋਤਾ ਹੈ। ਇਹ ਨਮੂਨਾ ਅਨੋਖਾ ਹੈ। ਮੈਂ ਜਿਸ ਨੇ ਅਨੇਕਾਂ ਦੰਗਲ ਜਿੱਤੇ ਤੇ ਮਾਅਟਕੇ ਮਾਰੇ ਅੱਜ ਆਪ ਇਸ ਨਮੂਨੇ ਦਾ ਕਾਇਲ ਹੋਇਆ ਹਾਂ। ਮੈਨੂੰ ਬਈ ਇਕ ਰੋਗੀ ਨੂੰ ਅਪਣੇ ਵਿਚ ਰੱਖ ਲਓ ਤੇ ਮੈਨੂੰ ਆਪਣੇ ਵਰਗਾ ਮੂਰਖ ਅਨਪੜ੍ਹ ਪਰ ਧਰਮੀ, ਕਿਰਤੀ, ਦਾਨੀ ਤੇ ਪ੍ਰੇਮੀ ਬਣਾ ਲਓ। ਮੁਬਾਰਕ ਹੈ ਇਹ ਪਿੰਡ ਜਿਥੋਂ ਸ਼ਰਾਬ ਟੁਰ ਗਈ ਹੈ, ਧੰਨ ਹੈ ਇਹ ਥਾਉਂ ਜਿਥੋਂ ਦੇ ਲੋਕਾਂ ਨੇ ਥਾਣੇ ਤੇ ਕਚਹਿਰੀ ਦਾ ਰਾਹ ਗੁੰਮ ਕਰ ਦਿੱਤਾ ਹੈ। ਮੈਨੂੰ ਬੀ ਹੁਣ ਏਸੇ ਥਾਂ ਵਿਚ ਹੀ ਰੱਖ ਲਵੋ ?

ਹੁਣ ਡਾਂਗਾਂ ਨੀਵੀਆਂ ਹੋ ਗਈਆਂ ਤੇ ਮੱਥੇ ਸਾਫ ਹੋ ਗਏ। ਬਾਬੇ ਹੁਰੀਂ ਉਪਦੇਸ਼ਕ ਨੂੰ ਨਾਲ ਲੈ ਕੇ ਧਰਮਸਾਲਾ ਆ ਗਏ। ਸੰਗਤ ਦਾ ਦੀਵਾਨ ਲੱਗ ਗਿਆ। ਸਾਰਾ ਮਾਮਲਾ ਪੇਸ਼ ਹੋਇਆ, ਸੰਗਤ ਨੇ ਅਰਦਾਸਾ ਸੋਧਿਆ ਤੇ ਉਸਦੀਆਂ ਪਿਛਲੀਆਂ ਭੁੱਲਾਂ ਦੀ ਖਿਮਾ ਦਿਤੀ। ਅੱਗੇ ਨੂੰ ਨਿੱਤਨੇਮ, ਸੁਖਮਨੀ ਦਾ ਪਾਠ ਇਹ ਕਾਰ ਮਿਲੀ। ਸਵੇਰੇ ਉਠ ਕੇ ਧਰਮਸਾਲਾ ਨੂੰ ਬੁਹਾਰਨਾ ਤੇ ਵਿਛਾਈ ਕਰਨੀ ਤੇ ਜਲ ਭਰਨਾ, ਇਹ ਸੇਵਾ ਮਿਲੀ ਤੇ ਰਿਜ਼ਕ ਵਾਸਤੇ ਇਹ ਹੋਇਆ ਕਿ ਸ਼ਾਮਲਾਟ ਵਿਚੋਂ ਕੁਛ ਭੋਂ ਦੇ ਦਿਤੀ ਜਾਵੇ ਤੇ ਵਾਹੀ ਸਿੱਖੇ ਪਰ ਹਾਲੇ ਦੂਜੇ ਭਰਾ ਕੰਮ ਕਰਾ ਦਿਆ ਕਰਨ ਅਤੇ ਤਦ ਤਾਈਂ, ਜਦ ਤਾਈਂ ਕਿ ਭਰਾਵਾਂ ਵਾਂਙ ਭਰਾ ਨਾ ਬਣ ਜਾਵੇ ਤੇ ਆਪਣੀ ਫਸਲ ਨਾ ਹੋ ਪਵੇ ਸੁ, ਪ੍ਰਸ਼ਾਦ ਬਾਬਾ ਨੌਧ ਸਿੰਘ ਦੇ ਘਰ ਛਕੇ।

--o--

## ਕਾਂਡ ਦਸਵਾਂ

"ਜੋ ਪ੍ਰਭੁ ਕਰੈ ਸੋਈ ਭਲ ਮਾਨਹੁ
ਸੁਖ ਦੁਖਿ ਓਹੀ ਧਿਆਈਐ ਰੇ" ॥

ਕੁਛ ਸਮਾਂ ਬੀਤਿਆ ਕਿ ਬਰਖਾ ਨੇ ਜ਼ੋਰ ਆ ਪਾਇਆ, ਥਲ ਜਲ ਹੋ ਗਏ। ਪਹਿਲਾਂ ਤਾਂ ਬਰਖਾ ਦੀ ਲੋੜ ਹੋਣ ਕਰਕੇ ਖੁਸ਼ੀਆਂ ਤੇ ਮੰਗਨ ਸਨ, ਪਰ ਜਦੋਂ ਆਸਮਾਨ ਦੇ ਪਰਨਾਲਿਆਂ ਨੇ ਕਈ ਦਿਨ ਬੱਸ ਹੀ ਨਾ ਕੀਤੀ ਤਾਂ ਪੁਕਾਰਾਂ ਮਚ ਗਈਆਂ। ਬਾਬੇ ਨੌਧ ਸਿੰਘ ਪਾਸ ਲੋਕੀਂ ਭੱਜੇ ਆਉਣ। ਪਹਿਲਾਂ ਤਾਂ ਬਾਬੇ ਨੇ ਰਜ਼ਾ ਦਾ ਉਪਦੇਸ਼ਕ ਕੀਤਾ, ਪਰ ਜਦ ਦੁਖੀ ਦਿਲ ਦੇਖੇ ਕਿ ਬਹੁਤ ਘਾਬਰ ਵਿਚ ਹਨ ਤਾਂ ਧਰਮਸਾਲੇ ਅਖੰਡਪਾਠ ਰਖਾ ਦਿਤਾ। ਵਾਹਿਗੁਰੂ ਨੇ ਮੇਹਰ ਕੀਤੀ, ਬਰਖਾ ਨੇ ਅੱਤ ਤੋਂ ਬੱਸ ਕੀਤੀ। ਇਧਰ ਭੋਗ ਪੈ ਚੁੱਕਾ ਸੀ, ਲੰਗਰ ਵਰਤੀਜ ਰਿਹਾ ਸੀ, ਸਾਰੇ ਪਿੰਡੋਂ ਆਏ ਤੇ ਬਾਹਰੋਂ

ਆਏ ਗਏ ਅਤਿੱਥੀ ਮੁਸਾਫਰ ਹਰੇਕ ਪ੍ਰਸ਼ਾਦ ਛੱਕ ਰਹੇ ਸਨ; ਤਦ ਬਾਬੇ ਨੇ ਕੀਹ ਡਿੱਠਾ ਕਿ ਸਦਾ ਦੇ ਦਸਤੂਰ ਦੇ ਉਲਟ ਅੱਜ ਪਿੰਡ ਦੇ ਮੁਸਲਮਾਨ, ਜੋ ਗਿਣਤੀ ਵਿਚ ਥੋੜੇ ਸਨ, ਪ੍ਰਸ਼ਾਦ ਛਕਣ ਨਾ ਆਏ। ਬਾਬੇ ਨੂੰ ਫਿਕਰ ਹੋਇਆ ਕਿ ਇਹ ਕੀ ਗੱਲ ਹੈ! ਫੇਰ ਬਾਬੇ ਨੇ ਉਹਨਾਂ ਨੂੰ ਬੁਲਾ ਘੱਲਿਆ ਪਰ ਬੁਲਾਏ ਤੇ ਬੀ ਕੋਈ ਨਾ ਆਇਆ। ਜਦ ਫੇਰ ਇਕ ਦੋ ਸੱਦੇ ਗਏ, ਨੱਥੂ ਮੋਚੀ ਆਇਆ ਤੇ ਆਖਣ ਲੱਗਾ: ਬਈ ਬਾਬਾ! ਪਿਛਲੀਆਂ ਬੀਤੀਆਂ ਬੀਤ ਗਈਆਂ, ਹੁਣ ਅਗੋਂ ਨੂੰ ਬਰ ਨਹੀਂ ਮਿਚਦਾ?

ਬਾਬਾ—ਕਿਉਂ ਬਰਖੁਰਦਾਰ?

ਮੋਚੀ—ਪੁੱਛ ਕੁਛ ਨਾ।

ਬਾਬਾ—ਕਿਉਂ ਬਈ?

ਮੋਚੀ— ਅਸੀਂ ਥੋੜੇ ਤੁਸੀਂ ਬਹੁਤੇ, ਬਹੁਤਿਆਂ ਦੀ ਜੈ! ਜੇ ਅਸੀਂ ਮੂੰਹ ਖੋਲ੍ਹੀਏ ਤਾਂ ਮਾਰੇ ਪਏ ਹਾਂ। ਪੁੱਛ ਕੁੱਛ ਨਾ, ਤੇ ਬੱਸ ਹੋਣ ਦੇਹ। ਹੁਣ ਤੁਹਾਨੂੰ ਤੁਹਾਡਾ ਆਪਣਾ ਦੀਨ, ਸਾਨੂੰ ਆਪਣਾ।

ਬਾਬਾ— ਆਖਿਆ ਤਾਂ ਠੀਕ ਹਈ ਤੇ ਦੀਨ ਭੀ ਆਪੋ ਆਪਣਾ ਸਭ ਨੂੰ ਨਿਬਾਹੂ, ਪਰ ਬੱਚਾ! ਨਵ੍ਹਾਂ ਤੋਂ ਪੋਟਿਆਂ ਦਾ ਮਾਸ ਕੀਕੂੰ ਅਵਾਜ਼ਾਰ ਹੋ ਸਕਦਾ ਹੈ? ਪੀੜ੍ਹੀਆਂ ਦੇ ਸਾਡੇ ਤੁਹਾਡੇ ਕੱਠੇ ਵਾਸ, ਸਾਂਝੇ ਭਾਈਚਾਰੇ, ਇਹ ਨੇਹੁੰ ਕੀਕੂੰ ਟੁੱਟ ਗਿਆ?

ਮੋਚੀ— ਆਪੋ ਆਪਣਾ ਦੀਨ ਪਿਆਰਾ ਹੈ। ਸਾਡੇ ਦੀਨ ਵਿਚ ਇਹ ਆਇਆ ਹੈ ਕਿ ਜੋ ਕਲਮੇ ਤੋਂ ਬਾਹਰ ਹਨ, ਕਾਫਰ ਹਨ ਤੇ ਉਹਨਾਂ ਨਾਲ ਨਹੀਂ ਵਰਤਣਾ।

ਬਾਬਾ— ਬੱਚਿਆ! ਇਹ ਦੀਨ ਪੁਰਾਣਾ ਹੈ ਕਿ ਨਵਾਂ?

ਮੋਚੀ— ਪੁਰਾਣਾ।

ਬਾਬਾ— ਤੇ ਫੇਰ ਅੱਗੇ ਤੁਸੀਂ ਸਾਡੇ ਨਾਲ ਕੀਕੂੰ ਵਰਤਦੇ ਰਹੇ?

ਮੋਚੀ— ਵਰਤਦੇ ਰਹੇ, ਬੇਖਵੇ ਜੁ ਸਾਂ, ਸਾਨੂੰ ਪਤਾ ਨਹੀਂ ਸੀ।

ਬਾਬਾ— ਤੇ ਹੁਣ ਪਤਾ ਕਿਵੇਂ ਲੱਗਾ?

ਮੋਚੀ— ਸੈਫ ਦੀਨ ਸਾਡਾ ਬਜ਼ੁਰਗ ਅੱਠ ਸੱਤ ਦਿਨਾਂ ਤੋਂ ਆਯਾ ਹੋਇਆ ਹੈ; ਓਸ ਨੇ ਸਾਡੀਆਂ ਅੱਖਾਂ ਖੋਹਲੀਆਂ ਹਨ।

ਬਾਬਾ— ਹੁਣ ਕਿਥੋਂ ਆਇਆ ਹੈ?

ਮੋਚੀ — ਹੁਣ ਤਾਂ ਲਾਹੌਰੋਂ ਆਯਾ ਹੈ, ਪਰ ਪਿਛੋਂ ਉਹ ਅਲੀਗੜ੍ਹ ਤੇ ਹੋਰ ਦੂਰ ਦੂਰ ਥਾਈਂ ਰਹਿ ਰਹਿਕੇ ਤੇ ਫ਼ਿਕਹ ਸ਼ਰ੍ਹਾ ਪੜ੍ਹਕੇ ਆਇਆ ਹੈ।

ਬਾਬਾ— ਅੰਗਰੇਜ਼ੀ ਬੀ ਪੜ੍ਹੀ ਸੂ?

ਮੋਚੀ— ਤੇ ਹੋਰ!

ਬਾਬੇ ਨੇ ਹਾਹੁਕਾ ਲੀਤਾ ਤੇ ਆਖਿਆ:—ਹੈਂ, ਐਨਾ ਕੁਛ ਪੜ੍ਹ ਸੁਣਕੇ ਫੇਰ ਦੁਫੇੜ ਪੁਆਂਦਾ ਹੈ?

ਮੋਚੀ— ਮੈਂ ਜਾਵਾਂ?

ਬਾਬਾ— ਫੇਰ ਹੁਣ ਤੁਸੀਂ ਜੁੱਤੀਆਂ ਬੀ ਸਾਡੀਆਂ ਨਹੀਂ ਸੀਵੋਂਗੇ?

ਮੋਚੀ— ਕਿੱਤਾ ਤਾਂ ਨਹੀਂ ਨਾ ਛੁੱਟਦਾ, ਤੁਹਾਡੇ ਹੱਥ ਦਾ ਖਾਂਵਾਂ ਪੀਵਾਂਗੇ ਨਹੀਂ।

ਬਾਬਾ— ਤਾਂ ਸੁੱਖ ਬੱਚਾ, ਮੈਨੂੰ ਤਾਂ ਫਿਕਰ ਪੈਗਿਆ ਸੀ ਕਿ ਤੁਸੀਂ ਸਾਨੂੰ ਮੂਲੋਂ ਹੀ ਛੱਡ ਦਿੱਤੀ ਹੈ।

ਲੌਢਾ ਪਹਿਰ ਹੋ ਆਇਆ, ਕਈਆਂ ਕਈਆਂ ਦਿਨਾਂ ਪਿੱਛੋਂ ਸੂਰਜ ਨਿਕਲਿਆ ਸੀ, ਲੋਕੀਂ ਵੱਟਾਂ ਬੰਨਿਆਂ ਖੂਹਾਂ ਤੇ ਬੈਠੇ ਸਨ। ਪਿੰਡ ਦੇ ਮੁਸਲਮਾਨ ਕੋਈ ਦੋ ਕੁ ਘਰ ਤਾਂ ਜ਼ਿਮਦਾਰਾਂ ਦੇ ਸਨ, ਬਾਕੀ ਕੁਛ ਜੁਲਾਹੇ, ਮੋਚੀ, ਛੀਂਬੇ ਆਦਿਕ ਕਿਰਤੀ ਲੋਕ ਸਨ, ਇਹ ਸਾਰੇ ਖੂਹ ਤੇ ਜੁੜੇ ਬੈਠੇ ਸਨ, ਬਾਬਾ ਬੀ ਪੈਲੀ ਬੰਨੇ ਵੇਖਦਾ, ਪਾਣੀ ਦੀਆਂ ਰੋਆਂ ਤੱਕਦਾ ਆ ਨਿਕਲਿਆ। ਅੱਗੇ ਸੈਫ ਦੀਨ ਹੁਰਾਂ ਦੀ ਜ਼ੁਬਾਨ ਤਲਵਾਰ ਵਾਂਗ ਚਲ ਰਹੀ ਸੀ, ਉਹ ਪੁਰਾਣੇ ਕਿੱਸੇ ਸੁਣਾ ਰਿਹਾ ਸੀ ਕਿ ਹਿੰਦੂਆਂ ਨੂੰ ਕੀਕੂੰ ਸਾਡੇ ਮੁਗ਼ਲ ਪਠਾਣਾਂ ਨੇ ਵੱਢਿਆ ਤੇ ਮਾਰਿਆ, ਨਾਲ ਸਮਝਾ ਰਿਹਾ ਸੀ ਕਿ ਇਹ ਗੱਲ ਦੀਨ ਵਿਚ ਜਾਇਜ਼ ਹੈ। ਨਾਲੇ ਕਹਿ ਰਿਹਾ ਸੀ ਕਿ ਸਾਨੂੰ ਇਕ ਮੁੱਠ ਹੋਣਾ ਚਾਹੀਦਾ ਹੈ ਤੇ ਸਮਝਾ ਰਿਹਾ ਸੀ ਕਿ ਤੁਸੀਂ ਕਾਇਰ ਹੋ ਗਏ ਹੋ ਜੋ ਬਕਰੀਦ ਨੂੰ ਬੱਕਰਾ ਵੱਢਦੇ ਹੋ ਤੇ ਗਊ ਦੀ ਕੁਰਬਾਨੀ ਨਹੀਂ ਦੇਂਦੇ। ਬਾਬੇ ਦੀ ਕੰਨੀਂ ਇਹ ਗੱਲਾਂ ਦੂਰੋਂ ਪੈ ਗਈਆਂ ਸਨ, ਸੋ ਉਹ ਧਸੜਕੇ ਅੱਗੇ ਅੱਗੇ ਆ ਹੀ ਗਿਆ ਤੇ ਵਿਚ ਆ ਬੈਠਾ। ਭਾਵੇਂ ਸੈਫਦੀਨ ਕਈ ਦਿਨਾਂ ਤੋਂ ਵੈਰ ਦੀ ਅੱਗ ਮਘਾ ਰਿਹਾ ਸੀ, ਪਰ ਤਦ ਬੀ ਬਾਬੇ ਦੀ ਪਿਆਰੀ ਤੇ ਨੂਰਾਨੀ ਸੂਰਤ ਵੇਖ ਕੇ ਸਾਰਿਆਂ ਦੇ ਮੂੰਹੋਂ 'ਬਾਬਾ ਆਯਾ, ਬਾਬਾ ਆਯਾ' ਨਿਕਲ ਹੀ ਗਿਆ, ਚਿਹਰੇ ਖਿੜ ਹੀ ਪਏ ਤੇ 'ਆਓ ਬੈਠੋ' ਆਖ ਹੋ ਹੀ ਗਿਆ!

ਹੁਣ ਜਦ ਸੈਫਦੀਨ ਨੇ ਸੂਰਤ ਨਜ਼ਰ ਭਰਕੇ ਤੱਕੀ ਤਾਂ ਉਸ ਦੇ ਅੰਦਰ ਬੀ ਹੌਲ ਜਿਹਾ ਪਿਆ। ਸੁਹਣਾ ਇਕੋ ਜੇਹਾ, ਇਕ ਢਲਵੀਂ ਨਕਸ਼ਬੰਦੀ ਦੀ ਨੁਹਾਰ ਤੇ ਤਿੱਖੇ ਨੱਕ ਵਾਲਾ ਚਿਹਰਾ, ਬੀਬੀ ਦਾਹੜਾ, ਨੈਣਾਂ ਵਿਚ ਕੋਈ ਰਸੀਲੀ, ਭਰਵੱਟਿਆਂ ਵਿਚ ਕੋਈ ਰੋਅਬ ਤੇ ਮੱਥੇ ਵਿਚ ਕੋਈ ਖੇੜਾ, ਗੱਲ੍ਹਾਂ ਉਪਰ ਕੋਈ ਜਮਾਲ ਤੇ ਬੁਲ੍ਹਾਂ ਦੀ ਮੁਸਕ੍ਰਾਹਟ ਵਿਚ ਕੋਈ ਮਿਹਰ ਤੇ ਪਿਆਰ ਦਾ ਨਕਸ਼ਾ, ਇਹ ਸੀ ਬਾਬੇ ਦੀ ਸੂਰਤ। ਇਹ ਨੇਕੀ ਤੇ ਨਕਸ਼ਵਾਲਾ ਚਿਹਰਾ ਉਸ ਨੂੰ ਘਬਰਾ ਗਿਆ, ਅੰਦਰਲੇ ਜ਼ਿਦ ਵਾਲੇ ਥਰ ਤੋਂ ਉਖੜ ਗਿਆ ਤੇ ਉਸ ਨੇ ਗੁਫਤਗੂ ਬਦਲ ਲਈ ਤੇ ਹੁਣ ਹਜ਼ਰਤ ਉਮਰ ਦੀ ਸਾਖੀ ਸੁਨਾਉਣ ਲਗ ਪਿਆ। ਕੁਛ ਚਿਰ ਬੋਲਦਾ ਰਿਹਾ, ਪਰ ਥਿੜਕਦਾ ਥਿੜਕਦਾ। ਇਹ ਗੱਲ ਉਸ ਦੇ ਦੀਨ ਭਾਈਆਂ ਨੇ ਬੀ ਲਖ ਲਈ। ਜਦੋਂ ਉਸ ਦੀ ਵਾਅਜ਼ ਖ਼ਤਮ ਹੋਈ ਤਾਂ ਸੈਫ਼ਦੀਨ ਨੇ ਕਿਹਾ: ਬਾਬਾ! ਤੁਹਾਡੀ ਸੂਰਤ ਬੜੀ ਸੁਹਣੀ ਹੈ, ਪਰ ਕਾਸ਼! ਤੁਸੀਂ ਮੁਸਲਮਾਨ ਹੁੰਦੇ?

ਬਾਬਾ— ਭਾਈਆ! ਮੁਸਲਮਾਨ ਕਿਸ ਨੂੰ ਆਖਦੇ ਹਨ?

ਸੈਫਦੀਨ— ਈਮਾਨਦਾਰ ਨੂੰ।

ਬਾਬਾ— ਈਮਾਨਦਾਰ ਦਾ ਕਿ ਅਰਥ ਹੋਇਆ?

ਸੈਫਦੀਨ— ਜੋ ਇਕ ਅੱਲਾ ਤੇ ਭਰੋਸਾ ਰੱਖਦਾ ਹੈ ਤੇ ਸ਼ਿਰਕ ਤੇ ਕੁਫ਼ਰ ਤੋਂ ਪਾਕ ਹੈ।

ਬਾਬਾ— ਪਤਾ ਨਹੀਂ ਨਿਭੇ ਕਿ ਨਾ, ਪਰ ਮੈਂ ਬੀ ਤਾਂ ਅੱਲਾ ਨੂੰ ਹੀ ਮੰਨਣ ਵਾਲਾ ਹਾਂ ਤੇ ਨਿਰਾ ਇਕੋ ਉਸ ਦਾ ਹਾਂ।

ਸੈਫਦੀਨ— ਬੁੱਤ ਨਹੀਂ ਪੂਜਦਾ ?

ਬਾਬਾ— ਕਈ ਵਾਰ ਵਹੁਟੀ, ਪੁਤ੍ਰ, ਇੱਜ਼ਤ; ਦੌਲਤ ਅੱਲਾ ਨਾਲੋਂ ਵਧੀਕ ਪਿਆਰੇ ਲੱਗ ਜਾਂਦੇ ਹਨ, ਫੇਰ ਮੈਂ ਅੱਲਾ ਅੱਗੇ ਅਰਦਾਸ ਕਰਕੇ ਹੰਭਲਾ ਮਾਰਦਾ ਹਾਂ ਜੋ ਅੱਲਾ ਨੂੰ ਬਹੁਤ ਪਿਆਰ ਕਰਾਂ। ਇਹੋ ਤਹਾਡਾ ਮਤਲਬ ਹੈ ਨਾ ਕਿ ਵਹੁਟੀ, ਪੁਤ੍ਰ, ਚਾਂਦੀ, ਪੱਥਰ ਸਭ ਤੋਂ ਅੱਲਾ ਵੱਧ ਪਿਆਰਾ ਲਗੇ ਤੇ ਜੇ ਓਸ ਅੱਲਾ ਨਾਲੋਂ ਕੁਛ ਹੋਰ ਵਧੇਰਾ ਪਿਆਰਾ ਲੱਗ ਗਿਆ ਤਾਂ ਬੁਤਪਰਸਤੀ ਹੋ ਗਈ। ਮੈਂ ਪੜ੍ਹਿਆ ਨਹੀਂ, ਪਰ ਮੇਰੀ ਜਾਚ ਵਿਚ ਇਉਂ ਹੀ ਆਉਂਦਾ ਹੈ।

ਸੈਫਦੀਨ ਕਦੇ ਬਾਬੇ ਦੇ ਮੂੰਹ ਵਲ ਤੱਕੇ, ਕਦੇ ਪੈਰਾਂ ਵਲ। ਆਖੇ ਤਾਂ ਹੁਣ ਕੀਹ ਆਖੇ। ਬਾਬੇ ਦੇ ਸਿੱਧੇ ਅੱਖਰਾਂ ਨੇ ਓਸਦੇ ਅੰਦਰ ਘਾਟ ਪਾ ਦਿੱਤਾ ਸੀ।

ਬਾਬਾ— ਦੱਸ ਬਈ ਸੱਜਣਾ ! ਠੀਕ ਹੈ ਕਿ ਅਸੀਂ ਭੁੱਲ ਵਿਚ ਹਾਂ ? ਪੇਂਡੂ ਹਾਂ, ਅਨਪੜ ਹਾਂ।

ਸੈਫਦੀਨ— ਨਹੀਂ, ਠੀਕ ਹੈ ਤੁਸੀਂ ਮੁਆਹਦ[1] ਤਾਂ ਹੋ, ਪਰ ਤੁਸੀਂ ਰਸੂਲ ਦੇ ਕਾਇਲ ਨਹੀਂ।

ਬਾਬਾ— ਰਸੂਲ ਕਿਸ ਨੂੰ ਆਂਹਦੇ ਹੋ ?

ਸੈਫਦੀਨ— ਅੱਲਾ ਦੇ ਘੱਲੇ ਹੋਏ ਪੂਰੇ ਬੰਦੇ ਨੂੰ।

ਬਾਬਾ—ਤਾਂ ਰਸੂਲ ਨੂੰ ਬੀ ਮੰਨਦਾ ਹਾਂ।

ਸੈਫਦੀਨ—ਫੇਰ ਲਬਾਂ ਕਤਰੀਆਂ ਹੋਈਆਂ ਕਿਉਂ ਨਹੀਂ ?

ਬਾਬਾ— ਸਜਣ ਜੀ ! ਗੱਲ ਯਕੀਨ ਦੀ ਕਰ ਰਹੇ ਹੋ ਤੇ ਕੁਨਸ ਫੜਦੇ ਹੋ ਲਬਾਂ ਦੀ, ਇਹ ਕੀ ਹੋਇਆਂ ?

ਸੈਫਦੀਨ— ਬਾਬਾ ! ਤੁਸੀਂ ਆਪਣੇ ਰਸੂਲ ਦਾ ਨਾਂ ਤਾਂ ਦੱਸੋ ?

ਬਾਬਾ— ਕੀ ਲੋੜ ?

ਸੈਫਦੀਨ— ਮੈਨੂੰ ਪਤਾ ਲਗ ਜਾਵੇ !

ਬਾਬਾ— ਸੱਜਨਾਂ ਕੀ ਕਰਨਾ ਈ ਪਤਾ ਲਾ ਕੇ।......... (ਹਾਹੁਕਾ ਲੈ ਕੇ) ਪਿੰਡ ਸੁਖੀ ਪਿਆ ਵੱਸਦਾ ਸੀ, ਭਰਾਵਾਂ ਵਿਚ ਦੁਫੇੜ ਪਾ ਚਲਿਆ ਹੈਂ। ਚੰਗਾ, ਰੱਬ ਤੇਰਾ ਭਲਾ ਕਰੇ !

ਸੈਫਦੀਨ— ਕਿਉਂ, ਮੈਂ ਕੀ ਆਖਿਆ ਹੈ ? ਆਪਣੇ ਦੀਨ ਦੀ ਮੱਤ ਨਾ ਦਿਆਂ ?

ਬਾਬਾ— ਜਮ ਜਮ ਦਿਓ, ਪਰ ਸ਼ੈਤਾਨੀ ਵਹਿਬਤਾਂ ਕਿਉਂ ਸਿਖਾਓ ?

ਸੈਫਦੀਨ (ਤਮਕ ਕੇ)— ਸ਼ੈਤਾਨੀ ?

ਬਾਬਾ— ਗੁੱਸੇ ਨਾ ਹੋ, ਮੈਂ ਅਮਪੜ੍ਹ ਆਦਮੀ ਹਾਂ। ਮੈਂ ਗਾਲ੍ਹ ਨਹੀਂ ਦਿੱਤੀ, ਮੇਰੀ ਗੱਲ ਸੁਣ ਲੈ। ਤੁਸੀਂ ਇਕ ਖ਼ੁਦਾ ਤੇ ਇਕ ਸ਼ੈਤਾਨ ਮੰਨਦੇ ਹੋ ਕਿ ਨਹੀਂ ?

ਸੈਫਦੀਨ—ਮੰਨਦੇ ਹਾਂ।

ਬਾਬਾ— ਨੇਕੀ, ਪਿਆਰ ਉਪਕਾਰ, ਭਲਾ ਕਰਨਾ, ਬੰਦਗੀ ਕਰਨਾ: ਇਹ ਗੱਲਾਂ ਰੱਬ ਦੀਆਂ ਹਨ ਕਿ ਨਹੀਂ ?

ਸੈਫਦੀਨ— ਠੀਕ।

ਬਾਬਾ— ਚੁਗ਼ਲੀ, ਨਿੰਦਯਾ, ਮਾਰਨਾ, ਦੁੱਖ ਦੇਣਾ, ਵੈਰ ਕਰਨਾ, ਬੁਰਾ ਕਰਨਾ, ਬੰਦਗੀ ਤੋਂ ਗ਼ਾਫ਼ਲ ਹੋਣਾ, ਏਹ ਸ਼ੈਤਾਨੀ ਵਹਿਬਤਾਂ ਹਨ ਕਿ ਨਹੀਂ ?

ਸੈਫਦੀਨ— ਠੀਕ।

ਬਾਬਾ— ਫੇਰ ਤਸੀਂ ਇਨ੍ਹਾਂ ਸਾਡੇ 'ਹਮਸਾਇਆਂ ਮਾਂ ਪਿਉ ਜਾਇਆਂ' ਨੂੰ ਸਾਡੇ ਨਾਲ ਵੈਰ ਕਰਨਾ, ਸਾਥੋਂ ਨੱਕ ਚਾੜ੍ਹਨਾ ਸਿਖਾ ਚੱਲੇ ਹੋ ਕਿ ਨਹੀਂ ? ਤੇ ਇਹ ਵੈਰ ਕਰਨਾ ਤੇ ਸੂਗ ਵੱਟਣਾ ਸ਼ੈਤਾਨੀ ਵਹਿਬਤ ਹੈ ਕਿ ਨਹੀਂ ?

ਬਾਬੇ ਦੀ ਜਟਕੀ ਤੇ ਖਰੀ ਖਰੀ ਗੱਲ ਸੈਫਦੀਨ ਨੂੰ ਚੁਭੀ, ਹੁਣ ਸੋਚੇ : ਜੁਆਬ ਕੀ ਹੋਵੇ ! ਲੱਗਾ ਭੋਂ ਵੱਲ ਤੱਕਣ।

ਬਾਬਾ—ਦੇਖ ਸੱਜਣਾਂ ! ਰੱਬ ਇਕੋ ਹੈ ਜੋ ਸਭ ਦਾ ਸਾਂਝਾ ਹੈ ਤੇ ਸਾਰਿਆਂ ਓਸ ਦੀ ਬੰਦਗੀ ਕਰਨੀ ਹੈ, ਜਿੱਕੂੰ ਜਿਸ ਨੂੰ ਭਾਵੇ। ਫੇਰ ਅਸਾਂ ਆਪੋ ਵਿਚ ਰਲਕੇ ਵੱਸਣਾ ਹੈ। ਜੇ ਇਕ ਦੂਜੇ ਨਾਲ ਵੰਡ ਨਾ ਖਾਵਾਂਗੇ, ਦੁਖ ਸੁਖ ਸਾਂਝੇ ਨਾ ਕਰਾਂਗੇ, ਝੱਟ ਕੀਕੂੰ ਟੱਪੇਗਾ ? ਜੇ ਰੱਬ ਸਭਨਾਂ ਦਾ ਸਾਂਝਾ ਬਾਪੂ ਹੈ ਤਾਂ ਦੱਸ ਕਿ ਅਸੀਂ ਸਾਰੇ ਭਰਾ ਨਹੀਂ ? ਭਰਾਵਾਂ ਵਿਚ ਦੁਫੇੜ ਕਿਉਂ ਪੁਆ ਚੱਲਿਆ ਹੈਂ ? ਤੈਨੂੰ ਪਤਾ ਹੈ ਕਿ ਸਾਡੀ ਧਰਮਸਾਲਾ ਦੀ ਮੁਰੰਮਤ ਹੋਈ ਤਾਂ ਪਿੰਡ ਦੇ ਸਾਰੇ ਮੁਸਲਮਾਨਾਂ ਨਿਉਂਦਰਾ ਪਾਇਆ ਸੀ ਤੇ ਜਦੋਂ ਮਸੀਤ ਉਸਾਰੀ ਸੀ ਤਾਂ ਸਿੱਖਾਂ ਤੇ ਹਿੰਦੂਆਂ ਸਾਰਿਆਂ ਨੇ ਸਹਾਇਤਾ ਦਿੱਤੀ ਸੀ। ਹੁਣ ਤੂੰ ਬੀਉ ਬੀਜ ਚੱਲਿਆ ਹੈਂ ਕਿ ਹਿੰਦੂ ਸਿਖ ਤਾਂ ਦਾਉ ਲੱਗੇ ਤੇ ਮਸੀਤ ਦੀ ਇੱਟ ਇੱਟ ਕਰਨਗੇ ਤੇ ਇਹੋ ਉਦਮ ਮੁਸਲਮਾਨਾਂ ਦੇ ਅੰਦਰ ਧਰਮਸਾਲਾ ਲਈ ਰਹੇਗਾ। ਤੁਸੀਂ ਪੜ੍ਹੇ ਹੋਏ ਕਿਉਂ ਸਾਡੇ ਸੁਖੀ ਵੱਸਦੇ ਪਸੂਆਂ ਵਿਚ ਆ ਕੇ ਸਾਨੂੰ ਢੁੱਡ ਮਾਰਨੇ ਸਿਖਾਲ ਜਾਂਦੇ ਹੋ ? ਤੁਹਾਡੇ ਭਾਣੇ ਅਸੀਂ ਕੁਝ ਨਹੀਂ ਪੜ੍ਹੇ, ਨਾ ਸਾਨੂੰ ਸ਼ਰ੍ਹਾ ਫਿਕਰ ਦੀ ਸੋਝੀ ਹੈ, ਪਰ ਸੁਖੀ ਵੱਸਦੇ ਸਾਂ, ਤੁਸੀਂ ਦੁਖੀ ਕਰ ਚੱਲੇ ਹੋ। ਮੇਰੇ ਦੋ ਪੁਤ ਹੋਣ ਮੈਂ ਤਾਂ ਕਦੇ ਨਹੀਂ ਚਾਹੁੰਦਾ ਕਿ ਮੇਰੇ ਪੁਤ ਆਪੋ ਵਿਚ ਵੈਰ ਕਰਨ। ਅੱਲਾ ਕੀਕੂੰ ਖੁਸ਼ ਹੈ ਕਿ ਓਸ ਦੇ ਬੇਟੇ ਆਪੋ ਵਿਚ ਵੈਰ ਤੇ ਸੂਗ ਰੱਖਣ।

ਸੈਫਦੀਨ (ਬੜਾ ਸ਼ਰਮਿੰਦਾ ਤੇ ਕਚਾ ਹੋ ਕੇ)—ਤੇਰਾ ਕੀ ਮਤਲਬ ਹੈ ਕਿ ਦੀਨ ਸਭ ਗੁੰਮ ਹੋ ਜਾਏ ?

ਬਾਬਾ—ਇਹ ਮੈਂ ਕਦੋਂ ਆਖਿਆ ਹੈ ? ਸੱਜਣਾਂ ! ਮੇਰੀ ਗੱਲ ਤੇ ਰਿੰਜ ਨ ਹੋਵੀਂ। ਮੈਂ ਤਾਂ ਆਖਦਾ ਹਾਂ ਕਿ ਦੀਨ ਤੇ ਰੱਬ ਦਾ ਨਾਂ ਲੈ ਕੇ ਪਿਆਰ ਦਾ ਵਲ੍ਹੰਧਰਨਾਂ ਕਿਉਂ ਸਿਖਾਲਦੇ ਹੋ ? ਜਿਸਨੂੰ ਕੁਰਾਨ ਚੰਗਾ ਲੱਗੇ ਕੁਰਾਨ ਪੜ੍ਹੇ, ਜਿਸ ਨੂੰ ਪੁਰਾਨ ਚੰਗਾ ਲੱਗੇ ਪੁਰਾਨ ਪੜ੍ਹੇ। ਜੇ ਕੁਰਾਨ ਵਾਲਾ ਚਾਹੁੰਦਾ ਹੈ ਕਿ ਪੁਰਾਨੀ ਕੁਰਾਨੀ ਹੋ ਜਾਏ ਤਾਂ ਪਿਆਰ ਨਾਲ ਪ੍ਰੇਰ ਲਵੇ; ਆਪੋ ਵਿਚ ਈਰਖਾ, ਵੈਰ ਤੇ ਸੂਗ ਕਿਉਂ ਹੋਵੇ ? ਇਕ ਆਦਮੀ ਰਾਮ ਨੂੰ

1. ਇਕ ਰੱਬ ਨੂੰ ਮੰਨਣ ਵਾਲੇ।

ਰਸੂਲ ਆਖਦਾ ਹੈ ਇਕ ਮੁਹੰਮਦ ਨੂੰ, ਇਹ ਦੋਵੇ ਬੇਸ਼ੱਕ ਇਕ ਦੂਜੇ ਨੂੰ ਆਪਣੇ ਮਗਰ ਲਾ ਲੈਣ, ਪਰ ਦੋਹਾਂ ਵਿਚ ਵੈਰ ਕਿਉਂ ਵੱਸੇ ? ਮੈਂ ਤਾਂ ਜਟਕੀ ਗੱਲ ਜਾਣਦਾ ਹਾਂ ਕਿ ਜਿਸ ਦੇ ਸੀਨੇ ਵਿਚ ਵੈਰ ਹੈ ਉਹ ਸੁਖੀ ਨਹੀਂ, ਤੇ ਉਸ ਦੇ ਅੰਦਰ ਰੱਬ ਨਹੀਂ ਹੈ। ਜਿਸ ਦੇ ਅੰਦਰ ਰੱਬ ਹੈ ਉਹ ਪਿਆਰ ਵਿਚ ਵੱਸਦਾ ਹੈ, ਓਹ ਤੇਜ ਪ੍ਰਤਾਪ ਵਾਲਾ ਹੋ ਕੇ ਬੀ ਪਿਆਰ ਵਿਚ ਹੈ। ਜੇ ਉਹ ਕਿਸੇ ਨੂੰ ਭੁੱਲ ਵਿਚ ਸਮਝਦਾ ਹੈ ਤਾਂ ਪਿਆਰ ਨਾਲ ਸਮਝਾਉਂਦਾ ਹੈ। ਵੈਰ ਨਾਲ ਤਾਂ ਰੱਬ ਦੀ ਮਰਜ਼ੀ ਦੇ ਉਲਟ ਕੰਮ ਹੋ ਗਿਆ। ਕਿਤੇ ਕੁਰਾਨ ਵਿਚ ਹੈ ਲਿਖਿਆ ਕਿ ਵੈਰ ਵਿਰੋਧ ਅੱਲਾ ਨੂੰ ਪਿਆਰਾ ਹੈ ? ਮੇਰੀ ਜਾਚੇ ਤਾਂ ਪਿਆਰ ਹੈ ਰੱਬ ਦਾ ਦਿਲ ਤੇ ਵੈਰ ਹੈ ਉਸ ਦਾ ਦਿਲ ਜਿਸ ਨੂੰ ਸ਼ੈਤਾਨ ਆਖਦੇ ਹਨ।

ਸੈਫਦੀਨ—ਬਾਬਾ ! ਤੇਰਾ ਦੀਨ ਕੀ ਹੈ ?

ਬਾਬਾ---ਜੇ ਤੂੰ ਮੇਰੇ ਦੀਨ ਦਾ ਨਾਮ ਪੁਛੇਂ ਤਾਂ ਉਹ ਮੇਰੇ ਮੱਥੇ ਦੇ ਉਤੇ ਲਿਖਿਆ ਹੈ, ਜੇ ਵਰਤੋਂ ਪੁੱਛੇ ਤਾਂ ਸੁਣ :—

ਕਿਰਤ ਕਰਨੀ,
ਵੰਡ ਛਕਣਾ ਤੇ
ਨਾਮ ਜਪਣਾ।

ਸੱਜਣਾਂ ! ਇਹ ਗੱਲਾਂ ਤੇਰੇ ਕੁਰਾਨ ਵਿਚ ਨਿੰਦੀਆਂ ਹਨ ?

ਸੈਫਦੀਨ—ਨਹੀਂ।

ਬਾਬਾ—ਫੇਰ ਸੱਚ ਦੱਸ ਤੂੰ ਸਾਡੇ ਭਰਾਵਾਂ ਨੂੰ ਸਾਥੋਂ ਕਿਉਂ ਵਿਛੋੜ ਚੱਲਿਆ ਹੈ ? ਮੈਂ ਸੁਣਿਆਂ ਹੈ ਕਿ ਹੁਣ ਇਨ੍ਹਾ ਨੇ, ਜੋ ਥੋੜੀ ਜ਼ਿਮੀਂ ਵਾਲੇ ਹਨ ਸ਼ਾਮਲਾਟ ਵੰਡਣ ਲਈ ਤਸੀਲ ਜਾਣਾ ਹੈ ਤੇ ਥਾਣੇਦਾਰ ਮੁਸਲਮਾਨ ਆਇਆ ਹੈ, ਉਸ ਨੂੰ ਜਾ ਕੇ ਆਖਣਾ ਹੈ ਕਿ ਅਸੀਂ ਥੋੜੇ ਹਾਂ, ਸਾਡੀ ਧਿਰ ਰੱਖੋ। ਦੱਸ ਇਨ੍ਹਾਂ ਗੱਲਾਂ ਦੀ ਕੀ ਲੋੜ ਸੀ ? ਅਸੀਂ ਅਗੇ ਟੱਬਰ ਵਾਂਗੂ ਵੱਸਦੇ ਸਾਂ, ਹੁਣ ਪਏ ਠਾਣਿਆਂ ਵਿਚ ਰੁਲਾਂਗੇ ਤੇ ਮੁਨਸ਼ੀਆਂ ਮੁਸੱਦੀਆਂ ਦੇ ਹੂਰੇ ਖਾਵਾਂਗੇ। ਅਗੇ ਹਿੰਦੂ, ਸਿੱਖ, ਮੁਸਲਮਾਨ ਰਲ ਬੈਠਦੇ ਸਾਂ, ਹਰ ਗੱਲ ਪੰਚਾਇਤ ਵਿਚ ਮੁਕਾ ਲੈਂਦੇ ਸਾਂ, ਹੁਣ ਠਾਣੇ ਦੀ ਧੁਰ ਬੱਝੇਗੀ। ਫੇਰ ਸਿਖ ਠਾਣੇਦਾਰ ਆ ਗਿਆ ਤਾਂ ਸਿੱਖ ਤੇ ਹਿੰਦੂ ਤੇਰੇ ਦੀਨ ਭਾਈਆਂ ਦਾ ਮੱਕੂ ਬੰਨ੍ਹਣਗੇ। ਸੈਫਦੀਨਾਂ ਵੀਰਾ ! ਹਲ ਅਸੀਂ ਵਾਹਾਂਗੇ, ਮੁੜ੍ਹਕੇ ਸਾਡੇ ਚੋਣਗੇ, ਸਿਆਲੇ ਦੀਆਂ ਕੱਕਰੀਆਂ ਰਾਤਾਂ ਅਸੀਂ ਜੱਫਰ ਜਾਲਾਂਗੇ, ਭੋਂ ਨਾਲ ਭੋਂ ਅਸੀਂ ਬਣਾਂਗੇ, ਪਰ ਸਾਡੀ ਐਸ ਤਰ੍ਹਾਂ ਦੀ ਦੁਖਾਂ ਦੀ ਕਮਾਈ ਸੱਤ ਸੱਤ ਰੁਪਏ ਦੇ ਸਿਪਾਹੀਆਂ ਦੇ ਘਰ ਜ਼ਰਦੇ ਪੁਲਾ ਰਿਨ੍ਹਾਵੇਗੀ, ਮੁਨਸ਼ੀਆਂ ਦੇ ਘਰ ਦੁੱਧ ਘਿਵਾਂ ਦੀਆਂ ਨਦੀਆਂ ਚਲਾਵੇਗੀ। ਅਸੀਂ ਸੁੱਕੇ ਟੁੱਕਰ ਖਾਵਾਂਗੇ, ਭੋਆਂ ਗਹਿਣੇ ਪੈਣਗੀਆਂ, ਭਰਾ ਦੇ ਹੱਥੋਂ ਹੀਰੇ ਹਰਨ ਵਰਗੇ ਸੁਹਣੇ ਭਰਾ ਮਾਰੇ ਜਾਇਆ ਕਰਨਗੇ, ਤੇ ਸਾਡੀ ਓਸ ਕਠਨ ਕਮਾਈ ਤੋਂ ਡਿਪਟੀ ਤੇ ਵਕੀਲ ਬਣਨਗੇ ਤੇ ਮੋਟਰਾਂ ਤੇ ਸੈਲ੍ਹਾਂ ਲੁੱਟਣਗੇ। ਸੈਫ਼ ਦੀਨਾਂ ! ਕੀ ਬੀ ਬੀਜ ਚੱਲਿਓਂ ? ਯਾਰਾ ! ਵਿਦਯਾ ਤਾਂ ਸੁਹਣੀ ਚੀਜ਼ ਹੈ, ਪਰ ਤੁਹਾਨੂੰ ਲੜਨਾ ਹੀ ਕਿਉਂ ਸਿਖਾਲਦੀ ਹੈ ? ਸੱਚ ਹੈ, ਕੈਰੋਂ ਪਾਂਡੋ ਪੜ੍ਹੇ, ਪਰ ਵੈਰ ਨਾ ਮਾਰਿਓ ਨੇ, ਦੇਸ਼ ਗਾਲ ਘੱਤਿਆ। ਹੱਛਾ ਬਈ ਜਾਹ ! ਸਾਡੇ ਭਾਗ (ਮੁਸਲਮਾਨਾਂ ਵੱਲ ਤੱਕ ਕੇ) ਭਰਾਵੋ ! ਸਲਾਮ, ਐਨੇ ਚਿਰ ਲੰਘ ਗਏ ਸੀ, ਸਾਰੇ ਸ਼ੀਰ ਸ਼ੱਕਰ ਰਹੇ ਸਾਂ, ਡਿਪਟੀ ਕਮਿਸ਼ਨਰ ਦੌਰੇ ਆਇਆ ਕਹਿ ਜਾਂਦਾ ਹੁੰਦਾ ਸੀ, "ਤੁਮਾਰੇ ਮਾਫਕ ਸਭ ਗਾਉਂ ਭਲਾ ਮਾਨਸ ਚਾਹੀਏ।" ਸਰਕਾਰ ਖੁਸ਼ੀ ਤੇ ਅਸੀਂ ਖੁਸ਼ ਸਾਂ, ਸਭ ਤੋਂ ਵੱਧ ਸਾਡੀ ਸੱਚੀ ਸਰਕਾਰ ਖੁਸ਼ ਸੀ। ਹੁਣ ਸਭੇ ਭੇੜਾਂ ਮੁਕਾਲੀਆਂ, ਜੇਹੇ ਹੋਰ ਪਿੰਡ ਤੇਹੇ ਅਸੀਂ ਹੋ ਜਾਵਾਂਗੇ, ਲਓ ਭਰਾਓ ਵਿਛੜਨ ਲੱਗੇ ਹੋ ਤਾਂ ਇਕ ਵੇਰੀ ਜੱਫੀ ਪਾ ਕੇ ਮਿਲ ਲਓ, ਇਹ ਅਰਮਾਨ ਤਾਂ ਨਾ ਰਹਿ ਜਾਏ ਕਿ ਸਾਡੇ ਭਰਾ ਵਿੱਛੜੇ ਤੇ ਗਲ ਲੱਗ ਕੇ ਬੀ ਨਾ ਵਿੱਛੜੇ।

ਉਸ ਪੱਕੇ ਹਿਰਦੇ ਬਾਬੇ ਦੇ ਨੈਣਾਂ ਵਿਚ ਇਸ ਵੇਲੇ ਇਕ ਅੱਥਰੂ ਆ ਗਿਆ ਸੀ ਤੇ ਮੁਸਲਮਾਨਾਂ ਸਭਨਾਂ ਵਿਚੋਂ ਵੱਡਾ ਜ਼ਿਮੀਂਦਾਰ ਰਾਂਝਾ ਟੱਕ ਬੰਨ੍ਹੀ ਖੜਾ ਸੀ, ਭੁੱਬ ਮਾਰ ਕੇ ਰੋ ਪਿਆ ਤੇ ਬਾਬੇ ਦੀ ਗਲਵੱਕੜੀ ਵਿਚ ਆ ਗਿਆ। ਦੋਵੇਂ ਘੁੱਟ ਕੇ ਮਿਲੇ ਤੇ ਕੁਛ ਐਸਾ ਰੱਬ ਦਾ ਕਰਨਾ ਹੋਇਆ ਕਿ ਸਭ ਦੇ ਨੈਣ ਭਰ ਗਏ ਤ ਰਾਂਝੇ ਨੇ ਹਾਹ ਮਾਰ ਕੇ ਕਿਹਾ : 'ਬਾਬਾ ! ਅਸਾਂ ਨਹੀਓਂ ਲੜਨਾ, ਅਸਾਂ ਨਹੀਓਂ ਵਿਛੁੜਨਾ।' ਇਹ ਸੱਦ ਸੁਣਕੇ ਸਾਰੇ ਇਕ ਦੂਜੇ ਦੇ ਦੁਆਲੇ ਚੰਬੜਦੇ ਚੰਬੜਦੇ ਬਾਬੇ ਨੂੰ ਵਿਚਕਾਰ ਲੈ ਕੇ ਮਾਨੋਂ ਇਕ ਗੁੱਥਾ ਹੋ ਗਏ। ਇਕ ਸੈਫਦੀਨ ਖੜਾ ਵੱਖਰਾ ਤੱਕ ਰਿਹਾ ਸੀ ਤੇ ਇਕ ਅਨਪੜ੍ਹ ਪਰ ਸੱਚੇ ਸਾਫ ਰੱਬੀ ਜੀਵਨ ਵਾਲੇ ਖੁਰਦਰੇ ਬੰਦੇ ਦੇ ਪਿਆਰ ਦਾ ਜੀਉਂਦਾ ਅਸਰ ਤੱਕ ਰਿਹਾ ਸੀ, ਹਾਂ ਇਸ ਦਾ ਪੱਥਰ ਦਿਲ ਬੀ ਪੰਘਰ ਰਿਹਾ ਸੀ। ਉਹ ਬੀ ਜੋ ਤੀਰਾਹ ਵਿਚ ਚਾਕੇ ਜ਼ਹਾਦ ਦੇ ਹੋਕਰੇ ਦੇ ਦੇ ਕੇ ਬੰਦਿਆਂ ਦੇ ਖ਼ੂਨ ਦੇ ਉਪਦੇਸ਼ ਦੇਣ ਵਿਚ ਸਖ਼ਤ ਹੋ ਚੁੱਕਾ ਸੀ, ਇਸ ਵੇਲੇ ਪਿਆਰ ਦਾ ਇਹ ਨਕਸ਼ਾ ਤੱਕ ਕੇ ਪੰਘਰ ਰਿਹਾ ਸੀ। ਕੋਈ ਐਸੀ ਇਹ ਪਲ ਸੀ ਕਿ ਬਿਜਲੀ ਦੇ ਲਿਸ਼ਕਾਰੇ ਵਾਂਗੂ ਸੈਫਦੀਨ ਦੀਆਂ ਅੱਖਾਂ ਅਗੋਂ ਉਸ ਦੇ ਕੀਤੇ ਚਾਲਬਾਜ਼ੀ ਦੇ ਕਰਤਬ, ਤਅੱਸਬ ਤੇ ਵੈਰ ਦੇ ਕੰਮ, ਬੰਦਿਆਂ ਨੂੰ ਦਿਤੇ ਦੁੱਖ, ਚੋਪੜੀ ਰੋਟੀ ਖਾਣ ਖ਼ਾਤਰ ਪਰਜਾ ਦਾ ਅਮਨ ਭੰਗ ਕਰਨ ਵਾਲੇ ਦਿਤੇ ਉਪਦੇਸ਼ ਸਾਰੇ ਲੰਘ ਗਏ। ਆਪਣੇ ਅੰਦਰ ਕਲਹ ਦਾ ਵਾਸ ਡਿੱਠਾ ਤੇ ਅਵਗੁਣਾਂ ਦੀ ਪੋਟ, ਜੋ ਆਪ ਭਰੇਸੀ, ਦਿੱਸੀ ਤੇ ਚੰਗੀ ਭਾਰੂ ਹੋ ਦਿੱਸੀ।

ਜਦੋਂ ਬਗਲਗੀਰੀ ਤੋਂ ਸਾਰੇ ਅੱਡ ਹੋਏ ਤਾਂ ਸੈਫਦੀਨ ਨੇ ਬਾਬੇ ਦੇ ਗੋਡਿਆਂ ਤੇ ਹੱਥ ਲਾ ਕੇ ਆਖਿਆ : 'ਬਾਬਾ ! ਆਉਂਦੀ ਤਾਂ ਸ਼ਰਮ ਹੈ ਪਰ ਤੇਰੇ ਪਿਆਰ ਨੇ ਮੈਨੂੰ ਬੀ ਅੱਜ ਹਿਲਾ ਦਿੱਤਾ ਹੈ। ਤੂੰ ਬੜਾ ਖਰਾ ਆਦਮੀ ਹੈਂ ਤੇ ਇਹ ਤੇਰੀ ਗੱਲ ਲੱਖ ਰੁਪਏ ਦੀ ਹੈ ਕਿ ਰੱਬ ਦੇ ਕੰਮ ਕਰਨ ਵਾਲਿਆ ਵਿਚ ਮੁਹੱਬਤ ਚਾਹੀਦੀ ਹੈ; ਵੈਰ ਭੈੜੀ ਆਦਤ ਹੈ, ਇਹ ਇਲਾਹੀ ਖੂਬੀ ਨਹੀਂ ਹੈ, ਸ਼ੈਤਾਨੀ ਵਸਫ ਹੈ।'

ਬਾਬਾ-ਫੇਰ ਯਾਰਾ ਨਿੱਤਰ ! ਤੂੰ ਬੀ ਪਿਆਰ ਕਰ।

ਸੈਫ਼ਦੀਨ-ਮੈਂ ਜਗਤ ਵਿਚ ਹਰ ਥਾਂ ਕਪਟ ਡਿੱਠਾ ਹੈ, ਤੇ ਕਿਤੇ ਇਨਸਾਫ਼ ਦਿੱਸਦਾ ਬੀ ਹੈ ਤਾਂ ਉਥੇ ਬੀ ਸਭ ਕੋਈ ਆਪਣੇ

ਨਫ਼ੇ ਲਈ ਹੱਥ ਪੈਰ ਮਾਰ ਰਿਹਾ ਹੁੰਦਾ ਹੈ। ਕਿਵੇਂ ਕੋਈ ਟੁਰੇ, ਕਿਵੇਂ ਕੋਈ ਕਰੇ, ਸਭ ਦੇ ਹੇਠਾਂ ਆਪਣਾ ਮਤਲਬ ਹੁੰਦਾ ਹੈ। ਪਹਿਲੀ ਅਹਿਲ ਜੁਆਨੀ ਵਿਚ ਤਾਂ ਖ਼ਯਾਲ ਹੁੰਦਾ ਹੈ ਕਿ ਕਿਤੇ ਭਲਿਆਈ, ਨੇਕੀ ਹੋਵੇਗੀ, ਪਰ ਜਿਉਂ ਜਿਉਂ ਵਾਹ ਪੈਂਦੇ ਹਨ ਜਗਤ ਵਿਚ ਕਪਟ ਹੀ ਕਪਟ ਤੇ ਖ਼ੁਦਗਰਜ਼ੀ (ਸੁਆਰਥ) ਹੀ ਖ਼ੁਦਗਰਜ਼ੀ ਦੀਹਦੀ ਹੈ। ਫੇਰ ਤਬੀਅਤ ਬਦਲ ਜਾਂਦੀ ਹੈ, ਲੂਣ ਦੀ ਖਾਣ ਵਿਚ ਹਰ ਸ਼ੈ ਜੀਕੂੰ ਲੂਣ ਹੋ ਜਾਂਦੀ ਹੈ ਤੀਕੂੰ ਆਪ ਹੋ ਜਾਈਦਾ ਹੈ।

ਬਾਬਾ-ਸੱਚ ਹੈ (ਹਾਹੁਕਾ ਲੈ ਕੇ)।

"ਲੋਭ ਲਹਰਿ ਅਤਿ ਨੀਝਰ ਬਾਜੈ
ਕਾਇਆ ਡੂਬੈ ਕੇਸਵਾ ॥"

ਸੈਫਦੀਨਾ! ਜਗਤ ਵਿਚ ਤ੍ਰਿਸ਼ਨਾ ਦਾ ਰਾਜ ਹੈ, ਇਹ ਤ੍ਰਿਸ਼ਨਾ ਸਾਡੇ ਅੰਦਰ ਜੋ ਇਕ ਲਿਵ ਦੀ ਤਾਰ ਹੈ, ਜੋ ਸਾਨੂੰ ਅੱਲ੍ਹਾ ਨਾਲ ਬੰਨ੍ਹ ਰੱਖਦੀ ਹੈ, ਉਸ ਨੂੰ ਤੋੜ ਦੇਂਦੀ ਹੈ। ਬੱਸ ਜਦ ਇਹ ਤਾਰ ਟੁੱਟੀ, ਤ੍ਰਿਸ਼ਨਾ ਵਰਤੀ ਤਦ ਮਾਯਾ ਕਹੋ, ਹਉਮੈ ਕਹੋ, ਸ਼ੈਤਾਨ ਕਹੋ, ਬਦੀ ਕਹੋ, ਭੁਲੇਖਾ ਕਹੋ, ਦਿਲ ਪਰ ਜ਼ੋਰ ਪਾ ਘੱਤਦਾ ਹੈ; ਮਨੁੱਖ ਦੀ ਬਿਰਤੀ ਪਸ਼ੂ, ਸਗੋਂ ਪਸ਼ੂ ਤੋਂ ਬੀ ਮਾੜੀ ਹੋ ਜਾਂਦੀ ਹੈ। ਤ੍ਰਿਸ਼ਨਾ ਦੇ ਜ਼ੋਰ ਹੇਠ ਬੰਦਾ ਬੰਦੇ ਦੇ ਹੱਕ ਮਾਰਦਾ ਤੇ ਵੈਰ ਵਿਰੋਧ ਕਰਦਾ ਹੈ। ਮੈਨੂੰ ਕਦੇ ਸੋਚ ਫੁਰਦੀ ਹੁੰਦੀ ਹੈ ਕਿ ਜੇ ਰਾਜਾ ਫੌਜਾਂ, ਪੁਲਸਾਂ ਤੇ ਜੇਲ੍ਹਖਾਨੇ ਬੰਦ ਕਰ ਦੇਵੇ ਤਦ ਇਸ ਪਸ਼ੂ ਬਿਰਤੀ ਦੇ ਕਾਰਨ ਜਗਤ ਵਿਚ ਬੱਸ ਘਮਸਾਨ ਹੀ ਮਚ ਜਾਵੇ ਤੇ ਪਿਆ ਬੰਦੇ ਨੂੰ ਬੰਦਾ ਵੱਢ ਵੱਢ ਖਾਵੇ। ਤੇ ਜੇ ਬੰਦਿਆਂ ਵਿਚ "ਨਿਆਂ" ਦੀ ਵਰਤੋਂ ਵੱਸ ਜਾਵੇ, ਧਕਾ ਧੋੜਾ ਪਸ਼ੂਆਂ ਵਾਲਾ ਨਾ ਕਰਨ, ਆਪਣਾ ਹੱਕ ਪਛਾਣਕੇ ਤੁਰਨ ਤੇ ਦੂਜੇ ਦੇ ਹੱਕ ਦਾ ਆਦਰ ਪਏ ਕਰਨ, ਤਦ ਪੁਲਸ ਤੇ ਜੇਲ੍ਹਖਾਨੇ ਦੀ ਲੋੜ ਹੀ ਨਾ ਰਹੇ, ਤੇ ਜੇ ਕਦੇ ਧਰਮ ਪਛਾਣ ਕੇ ਬੰਦਾ ਸੰਤੋਖ ਤੇ ਦਇਆ ਧਾਰ ਲਵੇ ਤਦ ਤਾਂ ਮਨੁੱਖ ਫਰਿਸ਼ਤਾ ਹੋ ਜਾਵੇ। ਸੈਫਦੀਨਾਂ! ਫੇਰ ਤਾਂ ਖਵਰੇ ਸਾਨੂੰ ਜੰਦਰਿਆਂ ਦੀ ਬੀ ਲੋੜ ਨ ਰਹੇ।

ਸੈਫਦੀਨ— ਇਹ ਬਿਲਕੁਲ ਠੀਕ ਹੈ, ਸਾਰੇ ਦੀਨਾਂ ਦੇ ਬਜ਼ੁਰਗ ਏਸੇ ਤਰ੍ਹਾਂ ਮੱਤ ਦੇਂਦੇ ਹਨ। ਪਰ ਫੇਰ ਕੀਹ ਧਾੜ ਪੈਂਦੀ ਹੈ ਕਿ ਪੜ੍ਹ ਸੁਣਕੇ, ਸਮਝਕੇ, ਸਾਰੇ ਖ਼ੁਦਗਰਜ਼ੀ ਪਰ ਟੁਰਦੇ ਹਨ, ਹੱਕ ਕੋਈ ਨਹੀਂ ਪਛਾਨਦਾ, ਦਇਆ ਕੋਈ ਨਹੀਂ ਕਰਦਾ, ਸੰਤੋਖ ਕਿਸੇ ਨੂੰ ਆਪਣੇ ਹੱਕ ਹਲਾਲ ਪਰ ਨਹੀਂ ਹੈ, ਨਾ ਵਿਹਾਰੀ, ਨਾ ਵਾਹੀ ਵਾਲੇ, ਨਾ ਧਰਮ ਦੇ ਆਗੂ, ਨਾ ਪੜ੍ਹੇ ਲਿਖੇ, ਨਾ ਨ-ਮੁੱਕਰ।

ਬਾਬਾ— ਇਹੋ ਔਖੀ ਘਾਟੀ ਹੈ, ਇਸੇ ਲਈ ਪੀਰ, ਪੈਗੰ-ਬਰ, ਅਵਤਾਰ ਗੁਰੂ ਆਏ, ਇਹੋ ਉਹਨਾਂ ਦਾ ਮਤਲਬ ਸੀ ਕਿ ਪਿਆਰ ਵਿਚ ਵੱਸੋ, ਧੱਕੇ ਧੋੜੇ ਨਾ ਕਰੋ, ਹੱਕ ਨਾ ਮਾਰੋ, ਦਇਆ ਕਰੋ; ਮੇਰੇ ਰਸੂਲ ਨੇ ਆਖਿਆ ਹੈ :—

ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

[ਵਾਰ ਮਾਝ ਮ: ੧-੭

ਪਰਾਇਆ ਹੱਕ ਮੁਰਦਾਰ ਹੈ, ਤੇ ਫੇਰ ਉਹਨਾਂ ਕਿਹਾ ਹੈ ਕਿ ਸੰਸਾਰ ਦਾ ਸੂਤ ਤਾਂ ਬੱਝਦਾ ਹੈ ਕਿ ਸਭ ਕੋਈ ਧਰਮ ਪਰ ਟੁਰੇ ਤੇ ਹੱਕ ਹਲਾਲ ਪਰ ਸੰਤੋਖ ਕਰੇ ਤੇ ਦੂਜਿਆਂ ਪਰ ਦਇਆ ਵਰਤੇ। ਇਸ ਗੱਲ ਨੂੰ ਸਾਰੇ ਖਰੀ ਮੰਨਦੇ ਹਨ, ਤੁਸਾਂ ਬੀ ਮੰਨਿਆਂ ਹੈ, ਪਰ ਹੁਣ ਦੁੱਖ ਇਹ ਹੈ ਕਿ ਪੜ੍ਹ ਸੁਣਕੇ ਫੇਰ ਨਹੀਂ ਟੁਰੀਦਾ। ਸੋ ਮੈਨੂੰ ਵਰਤ ਵਰਤ ਕੇ ਇਹ ਸੋਝੀ ਆਈ ਹੈ ਕਿ ਅੰਦਰ ਸਾਡੇ ਕਸਰ ਹੈ, ਸਾਡੇ ਅੰਦਰ ਇਕ ਕਿਣਕਾ ਤ੍ਰਿਸ਼ਨਾ ਦਾ ਹੈ, ਉਹ ਸਾਡੀ ਸਾਰੀ ਵਰਤੋਂ ਨੂੰ ਖੋਟ ਵਿਚ ਗੁਆਈ ਰੱਖਦਾ ਹੈ। ਜੇ ਪਰਮੇਸ਼ੁਰ ਨੂੰ ਯਾਦ ਕਰੀਏ, ਪਿਆਰ ਕਰੀਏ, ਜੇ ਉਸ ਵਿਚ ਸਾਡੀ ਲਿਵ ਲਗ ਜਾਵੇ ਤਾਂ ਉਸ ਅੰਦਰਲੀ ਲਿਵ ਦੇ ਜ਼ੋਰ ਤ੍ਰਿਸ਼ਨਾ ਘਟਦੀ ਹੈ ਤੇ ਬਾਹਰਲੀ ਵਰਤੋਂ ਸੂਤ ਹੋ ਜਾਂਦੀ ਹੈ। ਇਹ ਗੱਲ ਪੰਜਾਬ ਵਿਚ ਉਤਰੇ ਸੁਲਹ ਦੇ ਰਸੂਲ ਨੇ ਇਸ ਤਰ੍ਹਾਂ ਆਖੀ ਹੈ :—

ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ [ਜਪੁਜੀ

ਸੈਫਦੀਨ (ਤ੍ਰੱਪ ਕੇ)— ਖ਼ੂਬ! ਬਾਬਾ ਇਹ ਲੱਖਾਂ ਦੀ ਇਕ ਗੱਲ ਆਖੀ ਹਈ, ਇਹ ਅੰਦਰ ਸੱਖਣਾ ਹੋਣ ਦੇ ਸਾਰੇ ਭੰਬਲਭੂਸ ਹਨ। ਠੀਕ, ਬਹੁਤ ਠੀਕ! ਫੇਰ ਕੀਕੂੰ ਹੋਵੇ ?

ਬਾਬਾ—"ਰੱਬ ਦੀ ਲਿਵ ਵਾਲੇ ਬੰਦਿਆਂ ਦੀ ਸੁਹਬਤ ਤੇ ਅੱਲਾ ਦੀ ਯਾਦ"। ਇਸ ਨਾਲ ਅੰਦਰ ਸਾਬਤ ਹੋ ਜਾਂਦਾ ਹੈ, ਲਿਵ ਲੱਗ ਜਾਦੀ ਹੈ, ਫੇਰ ਬਾਹਰ ਦੀ ਵਰਤੋਂ ਧਰਮ ਤੇ ਦਇਆ ਵਾਲੀ ਹੋ ਜਾਂਦੀ ਹੈ। ਦੋਵੇਂ ਪਾਸੇ ਹੱਥ ਪੈਰ ਮਾਰੀ ਗਏ, ਸੁਖੀ ਹੋ ਗਏ। ਤੁਸਾਂ ਵਿਦਯਾ ਪਾਈ ਸੀ, ਵਿਦਯਾ ਦੱਸਦੀ ਹੈ ਕਿ ਨੇਕੀ ਕਰੋ ਤੇ ਸਭ ਨੇਕੀਆਂ ਦਾ ਅੰਤ ਹੈ ਸੱਚਾ ਗਿਆਨ ਤੇ ਸੁੱਚਾ ਜੀਵਨ।

ਸੈਫਦੀਨ— ਲਓ ਬਈ ਦੀਨ ਭਾਈਓ! (ਭਰਾਵਾਂ ਵੱਲ ਤੱਕ ਕੇ) ਸੱਚ ਅੱਗੇ ਕਾਹਦੀ ਸ਼ਰਮ, ਮੈਂ ਆਲਮ ਫ਼ਾਜ਼ਲ ਹਾਂ, ਨਮਾਜ਼, ਰੋਜ਼ਾ, ਜ਼ਕਤਾ ਹਰ ਗੱਲੇ ਪੂਰਾ ਹਾਂ, ਪਰ 'ਅੱਲਾ ਮੁਹੱਬਤ ਦਾ ਮਰਕਜ਼ ਹੈ ਤੇ ਅਸੀਂ ਜੇ ਅੱਲਾ ਦੇ ਹਾਂ ਤਾਂ ਸਾਡੇ ਹਰ ਫ਼ੇਅਲ (ਕਰਮ) ਵਾਕ; ਖਯਾਲ ਵਿਚ ਮੁਹੱਬਤ ਲੋੜੀਦੇ' ਇਹ ਮੇਰੇ ਵਿਚ ਕਸਰ ਸੀ। ਤੁਹਾਨੂੰ ਮੈਂ ਸ਼ਰ੍ਹਾਂ ਸਿਖਾਈ ਤੇ ਉਲਟਾ ਪੁਲਟਾ ਕੇ ਤੇ ਸ਼ਰ੍ਹਾਂ ਦੀ ਰੂਹ "ਮੁਹੱਬਤ" ਨਾ ਸਿਖਾਈ। ਮੈਨੂੰ ਅੱਜ ਇਸ ਜੀਉਂਦੇ ਸੱਚ ਦੇ ਮਿਕਨਾਤੀਸ ਬੰਦੇ ਨਾਲ ਮਿਲ ਕੇ ਜਾਗ ਆ ਗਈ ਹੈ। ਮੈਂ ਜਾਣਦਾ ਹੋਇਆ ਸੁੱਤਾ ਪਿਆ ਸਾਂ, ਹੁਣ ਮੈਨੂੰ ਉਸ ਦੁਨੀਆਂ ਵਿਚ, ਜਿਸ ਵਿਚ ਮੈਂ ਫ਼ਿਰਿਆ ਹਾਂ, ਜਾਂਦਿਆਂ ਡਰ ਲਗਦਾ ਹੈ। ਅੱਜ ਮੇਰੇ ਦਿਲ ਵਿਚ ਇਕ ਅਜਮਤ (ਨਿਰਦੋਸ਼ਤਾ) ਜਾਗੀ ਹੈ, ਇਕ ਕਦਰਦਾਨੀ ਉਪਜੀ ਹੈ, ਇਕ ਸੁਖ ਤੇ ਸਾਬਤੀ ਦਾ ਜਲਵਾ ਵੱਜਾ ਹੈ, ਸੋ ਮੇਰਾ ਜੀ ਹੈ ਕਿ ਮੈਨੂੰ ਏਥੇ ਹੀ ਰੱਖ ਲਵੋ ਤੇ ਮੈਂ ਹੁਣ ਤੁਹਾਡੇ 'ਇਸ਼ਕ ਦੀ ਟੇਕ' ਵਾਲੇ ਮਕਤਬ ਵਿਚ ਹੀ ਰਹਿ ਪਵਾਂ। ਕੀ ਮੇਰੇ ਟੱਬਰ ਦਾ ਕੋਈ ਉਪਰਾਲਾ ਕਰ ਲਓਗੇ ਤੇ ਮੈਨੂੰ ਰਖ ਲਓਗੇ ?

ਸਾਰੇ— ਜ਼ਰੂਰ, ਜ਼ਰੂਰ!

ਬਾਬਾ— ਨਹੀਂ, ਨਹੀਂ!

ਸੈਫਦੀਨ— ਕਿਉਂ ਜੀ ?

ਬਾਬਾ— ਅਸੀਂ ਭਰਾਵਾਂ ! ਰਾਜ਼ਕ ਨਹੀਂ। ਅਸਾਂ ਤੈਨੂੰ ਰਚਿਆ ਨਹੀਂ, ਅਸੀਂ ਤੇਰੇ ਰਾਜ਼ਕ ਨਹੀਂ ਬਣ ਸਕਦੇ। ਰਾਜ਼ਕ ਬਣੀਏਂ ? ਝੂਠੀਆਂ ਗੱਲਾਂ। ਅਸੀਂ ਕੋਈ ਬੁਲਾਰੇ ਨਹੀਂ ਕਿ ਬਟੇਰੇ ਫਸਾਉਣੇ ਹਨ। ਅਸਾਂ ਤਾਂ ਗ਼ਲਤੀ ਕੱਢਕੇ ਸੱਚ ਤੇ ਖੜੋਣਾ ਹੈ ਤੇ ਸੱਚ ਨੇ ਸਾਨੂੰ ਸੁਖ ਦੇਣਾ ਹੈ ਸੋ ਵੀਰਾ ! ਗ਼ਰੀਬ ਰਾਹਕ ਤੇਰੇ ਲਈ ਸੌ ਦੋ ਸੌ ਕਿੱਥੋਂ ਕੱਢੀਏ ? ਤੈਨੂੰ ਤੇਰੇ ਰੱਬ ਨੇ ਰਚਿਆ, ਤੇਰਾ ਰੱਬ ਰਾਜ਼ਕ ਹੈ, ਪੰਜਾਬ ਵਿਚ ਉਤਰੇ ਅਵਤਾਰ ਦਾ ਇਹ ਵਾਕ ਹੈ:—

ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥ ਸਭ ਘਟ ਭੀਤਰਿ ਹਾਟੁ ਚਲਾਵੈ ॥

ਤੂੰ ਓਸ ਜੀਉਦੇ ਦਾਤੇ ਵਾਹਿਗੁਰੂ ਦਾ ਹੋ ਜਾਹ, ਓਹ ਵਾਹਿਗੁਰੂ ਤੇਰਾ ਰਾਜ਼ਕ ਤੈਨੂੰ ਰਿਜ਼ਕ ਦੇਵੇਗਾ। ਜਿਸ ਦੇ ਲੰਗਰੋਂ ਸਾਨੂੰ ਪ੍ਰਸ਼ਾਦਾ ਮਿਲਦਾ ਹੈ, ਤੈਨੂੰ ਬੀ ਮਿਲੇਗਾ। ਹੋਰ ਵੀਰਾ ! ਦਾਤਾ ਕੌਣ ਤੇ ਮੰਗਤਾ ਕੌਣ ? ਇਕੋ ਉਹੋ ਦਾਤਾ ਹੈ। ਸਾਡੇ ਪਾਸ ਤਾਂ ਸਤਿਸੰਗ ਹੈ। ਦਿਲ ਸਾਬਤੀ ਦਾ ਹੀਲਾ ਤਰਲਾ ਹੈ। ਜੀਕੂੰ ਅਸੀਂ ਪਏ ਕਰਦੇ ਹਾਂ ਤੂੰ ਬੀ ਕਰ। ਦਿਲ ਸਾਬਤ ਹੋ ਗਿਆਂ ਖ਼ੁਦਾ ਮਿਲਦਾ ਹੈ, ਖ਼ੁਦਾ ਵਾਲੇ ਨੂੰ ਟੁੱਕ ਦੀ ਕੀ ਚਿੰਤਾ ? ਵੇਖ ! ਤੇਰੀ ਵਹੁਟੀ ਤੇਰੀ ਹੋ ਗਈ। ਕੀ ਉਹ ਕਾਰ ਵਿਹਾਰ, ਉਪਦੇਸ਼ ਤੇਰੇ ਨਾਲ ਮਿਹਨਤ ਮਜ਼ੂਰੀ ਕਰਦੀ ਹੈ ? ਕੁਛ ਨਹੀਂ, ਉਹ ਤੇਰੀ ਹੋ ਗਈ, ਉਸ ਦੀ ਰੋਜ਼ੀ ਦਾ ਫਿਕਰ ਤੈਨੂੰ ਪੈ ਗਿਆ ਹੈ। ਏਸੇ ਤਰ੍ਹਾਂ ਤੂੰ ਅੱਲਾ ਦਾ ਹੋ, ਸੱਚ ਮੁੱਚ ਓਸ ਦਾ ਹੋ, ਗੱਲਾਂ ਨਾਲ ਨਹੀਂ, ਫੋਕੇ ਇਲਮ ਤੇ ਹੁੱਜਤਾਂ ਨਾਲ ਨਹੀਂ, ਸੱਚੇ ਸੱਚ ਅੰਦਰੋਂ, ਧੁਰ ਅੰਦਰੋਂ ਉਸ ਦਾ ਹੋ ਜਾ, ਤੇਰੇ ਸਭ ਫਿਕਰਾਨੇ ਅੱਲਾ ਨੂੰ। ਤੂੰ ਇਕ ਕੰਮ ਕਰ ਕਿ 'ਅੱਲਾ ਨਾ ਭੁੱਲੇਂ'। ਅੱਲਾ ਦੇ ਡਾਢੇ ਪਿਆਰੇ ਨੇ ਆਖਿਆ ਹੈ:—

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ ਤਾਕਾ ਰਿਜਕੁ ਆਗੈ ਕਰਿ ਧਰਿਆ ॥੧॥ ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥ ਗੁਰਪਰਸਾਦਿ ਪਰਮੁ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥ ਜਨਿਨ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸਕੀ ਧਰਿਆ ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥ ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥ ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥ ਸਭਿ ਨਿਧਾਨੁ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥੪॥

[ਗੂਜਰੀ ਮ: ੫

ਸੋ ਵੀਰਾ ! ਅੱਲਾ ਨੂੰ ਪਯਾਰ ਕਰ ਤੇ ਸਭ ਫਿਕਰਾਨੇ ਛੱਡ ਦੇਹ।

ਸੈਫਦੀਨ— ਸ਼ਰਮਿੰਦਾ ਹਾਂ, ਮੇਰੇ ਪੜ੍ਹੇ ਪਰ ਖ਼ਾਕ ਹੈ, ਬਾਬਾ ਜੀਓ ! ਤੇਰੇ ਵਿਚ ਅਮਲ ਹੈ ਖਰਾ ਖਰਾ, ਉਸ ਨੇ ਮੇਰੇ ਫੋਕੇ ਇਲਮ ਨੂੰ ਭੰਨ ਘੱਤਿਆ ਹੈ। ਤੁਹਾਡੇ ਪਿਆਰੇ ਵਾਲੇ ਭਾਇਚਾਰੇ ਵਿਚੋਂ ਹੁਣ ਨਿੱਖੜਨ ਨਹੀਂ ਹੁੰਦਾ। ਤੁਸੀਂ ਸਭ ਜਾਓ, ਸ਼ਾਮਾਂ ਹੋ ਗਇਆਂ ਹਨ, ਘਰੀਂ ਅੱਪੜੋ, ਮੈਂ ਹੁਣ ਏਸ ਖੂਹ ਤੇ ਹੀ ਰਹਾਂਗਾ, ਅੱਲਾ ਨੂੰ ਯਾਦ ਕਰਾਂਗਾ ਤੇ ਆਪਣੀ ਮੈਲ ਧੋਵਾਂਗਾ। ਜੋ ਉਹ ਘੱਲੇਗਾ ਸੋ ਖਾਵਾਂਗਾ, ਤੇ ਜੋ ਤੁਸੀਂ ਆਖਿਆ ਕਰੋਗੇ ਸੋ ਕਰਿਆ ਕਰਾਂਗਾ। ਬਾਬਾ ! ਇਲਮ ਦੀ ਮਗ਼ਰੂਰੀ ਮਗ਼ਜ਼ ਵਿਚੋਂ ਧੋਣੀ ਬੜੀ ਔਖੀ ਹੈ, ਮੈਨੂੰ ਇਹ ਸ਼ਾਬਾਸ਼ ਤਾਂ ਦੇ ਜਾਹ ਕਿ ਮੈਂ ਓਸ ਮਗ਼ਰੂਰੀ ਨੂੰ ਧੋ ਘੱਤਿਆ ਹੈ।

ਬਾਬੇ ਨੇ ਹੁਣ ਅੱਗੇ ਹੋ ਕੇ ਸੈਫ ਦੀਨ ਨੂੰ ਗਲ ਲਾ ਲਿਆ ਤੇ ਆਖਿਆ, ਤੇਰੇ ਪਰ ਵਾਹਿਗੁਰੂ ਦੀ ਮਿਹਰ ਹੋਈ ਹੈ, ਵੀਰਾ ! ਇਸ ਨੂੰ ਮੇਹਰ ਆਖੀਦਾ ਹੈ, ਵੀਰਾ ! ਇਹੋ ਉਸਦਾ ਫਜ਼ਲ ਹੈ, ਵੀਰਾ ! ਇਹੋ ਅੱਲਾ ਦਾ ਪਿਆਰ ਹੈ। ਦਿਲ ਸਾਬਤ ਹੋ ਜਾਏ ਲਿਵ ਪਾ ਜਾਏ, ਫੇਰ "ਇਹ ਲੋਕ ਸੁਖੀਏ ਪਰਲੋਕ ਸੁਹੇਲੇ।"

—o—

## ਕਾਂਡ ਗਿਆਰਵਾਂ

ਮਨ ਰੇ ਕਿਉ ਛੂਟਹਿ ਬਿਨੁ ਪਿਆਰੁ ॥"

ਇਕ ਦਿਨ ਬਾਬਾ ਵਾਂਢਿਓਂ ਜੁ ਮੁੜਿਆ ਤੇ ਪਿੰਡ ਪਹੁੰਚਾ ਤਾਂ ਅਗੇ ਕੀ ਵੇਖੇ ਕਿ ਡਿਉਢੀ ਦੇ ਬਾਹਰ ਭੀੜ ਲਗੀ ਹੋਈ ਹੈ ਤੇ ਕੁਛ ਰੌਲਾ ਭੀ ਹੈ। ਬਾਬੇ ਦਾ ਮੱਥਾ ਠਣਕਿਆ ਕਿ ਹੋਵੇ ਨਾ ਤਾਂ ਅੱਜ ਪਿੰਡ ਵਿਚ ਸੁਖ ਨਹੀਂ। ਇਹ ਜੋ ਆਏ ਦਿਨ ਫੋਕੀ ਵਿਦਯਾ ਦੇ ਨਵੇਂ ਪੜ੍ਹਾਕੂਆਂ ਦਾ ਸਾਡੇ ਪਿੰਡ ਫੇਰਾ ਪੈਂ ਜਾਂਦਾ ਹੈ, ਕੋਈ ਨਾ ਕੋਈ ਬਖੇੜਾ ਖੜਾ ਹੋ ਜਾਂਦਾ ਹੈ। ਪਰ ਅਚਰਜ ਹੈ ਕਿ ਏਹ ਜੋ ਵਿਦਯਾਵਾਨ ਕਹਾਉਂਦੇ ਹਨ, ਏਹ ਪੜ੍ਹਕੇ ਮਨ ਦਾ ਸੁਖ ਤੇ ਆਤਮਾ ਦਾ ਸੁਖ ਤੇ ਮਨੁੱਖ ਜਾਤੀ ਦਾ ਪ੍ਰੇਮ ਕਿਉਂ ਨਹੀਂ ਸਮਝਦੇ ? ਝਗੜਨਾ, ਲੜਨਾ, ਵਾਦ, ਈਰਖਾ ਤੇ ਬਖੀਲੀਆਂ ਨਾਲ ਇਹਨਾਂ ਦੇ ਦਿਲ ਘਾਬਰਦੇ ਕਿਉਂ ਨਹੀਂ ? ਪ੍ਰੇਮ, ਮੈਤਰੀ, ਖਿਮਾਂ ਦੇਖ ਕੇ ਅਣਡਿੱਠ ਕਰਨਾ, ਇਹਨਾਂ ਗੱਲਾਂ ਦੇ ਸੁਖਾਂ ਦਾ ਇਹਨਾਂ ਨੂੰ ਰਸ ਕਿਉਂ ਨਹੀਂ ਪੈਂਦਾ ? ਇਹ ਕਿਸ ਆਸ ਉਮੇਦ ਵਿਚ ਜੀਉਦੇ ਹਨ ? ਜੋ ਲੋਕ ਈਰਖਾ ਤੇ ਵੈਰ ਵਿਰੋਧ ਅੰਦਰ ਰੱਖਕੇ ਝਗੜੇ ਝਾਂਜੇ ਛੇੜ ਕੇ ਇਹ ਜੀਵਨ ਬਿਤਾ ਰਹੇ ਹਨ, ਪਤਾ ਨਹੀਂ ਓਹ ਇਸ ਦਾ ਲਾਮ ਕੀ ਵੇਖਦੇ ਹਨ ? ਵਿਦਯਾ ਪਾ ਕੇ ਮਾਨੋ ਦੀਵਾ ਤਲੀ ਤੇ ਰੱਖ ਕੇ ਫੇਰ ਜੀਉਣ ਪ੍ਰੇਮ ਦੀ ਧੁਰ ਉਤੇ ਨਹੀਂ ਆਉਂਦਾ[1] ! ਪਰ ਹੱਛਾ, ਜੋ ਗੁਰੂ ਕਰੇ। ਇਸ ਤਰ੍ਹਾਂ ਸੋਚਦਾ ਬਾਬਾ ਘਰ ਵਲ ਨਾਂ ਪਰਤਿਆ ਤੇ ਭੀੜ ਵਲ ਗਿਆ। ਅੱਗੇ ਵੇਖੇ ਤਾਂ ਪਿੰਡ ਦੇ ਮੁਸਲਮਾਨ ਜ਼ਿਮੀਦਾਰ 'ਰਾਂਝੇ' ਨੂੰ ਹਥਕੜੀ ਲੱਗੀ ਹੋਈ ਹੈ ਤੇ ਪੁਲੀਸ ਦੇ ਆਦਮੀ ਉਸ ਨੂੰ ਨਾਲ ਲਿਜਾਉਣਾ ਚਾਹੁੰਦੇ ਹਨ। ਪਿੰਡ ਦੇ

1. ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥
[ਆਸਾ ਦੀ ਵਾਰ ਮਹਲਾ ੧

ਲੋਕੀ, ਕੀ ਸਿੱਖ, ਕੀ ਹਿੰਦੂ ਤੇ ਕੀ ਮੁਸਲਮਾਨ, ਪੁਲੀਸ ਵਾਲਿਆਂ ਨੂੰ ਸਮਝਾ ਰਹੇ ਹਨ ਕਿ ਇਹ ਦੋਸ਼ੀ ਨਹੀਂ ਹੈ, ਇਸ ਨੂੰ ਨਾ ਲੈ ਜਾਓ, ਪਰ ਓਹ ਇਕ ਨਹੀਂ ਸੁਣਦੇ। ਜਾਂ ਬਾਬਾ ਅਗੇ ਵਧਿਆ ਤਾਂ ਮਾਨੋਂ ਸਾਰੇ ਲੋਕਾਂ ਦੇ ਦਿਲਾਂ ਨੂੰ ਢੱਰਣ ਆ ਗਿਆ। ਰਾਂਝੇ ਦਾ ਚਿਹਰਾ ਵੀ ਟਹਿਕ ਪਿਆ, ਪੁਲੀਸ ਵਾਲੇ ਭੀ ਉਸ ਨੂਰਾਨੀ ਚਿਹਰੇ ਨੂੰ ਵੇਖ ਕੇ ਰਤਾ ਠਿਠਰ ਗਏ। ਬਾਬੇ ਨੇ ਅੱਗੋਂ ਵਧਕੇ ਰਾਂਝੇ ਦੇ ਸਿਰ ਪਿਆਰ ਦੇ ਕੇ ਆਖਿਆ, "ਬੀਬਾ ਜੀਓ ! ਕਿਉਂ ਸੁੱਖ ਹੈ ?" ਉਸ ਨੇ ਕਿਹਾ : "ਬਾਬਾ ਤੇਰੀਆਂ ਨਹੀਂ ਮੰਨੀ ਦੀਆਂ ਤਾਂ ਦੁੱਖ ਪਾਈਦੇ ਹਨ। ਆਹ ਜੋ ਸਾਹਮਣੇ ਬਾਬੂ ਖੜਾ ਹੈ, ਇਸ ਨੇ ਮੇਰੇ ਸਿਰ ਠਾਣੇ ਜਾ ਕੇ ਝੂਠੀ ਰਪਟ ਲਿਖਾਈ ਹੈ ਤੇ ਇਹ ਮੈਨੂੰ ਫੜ ਲਿਚੱਲੇ ਹਨ। ਇਹ ਕਈ ਦਿਨਾਂ ਤੋਂ ਪਿੰਡ ਆਉਂਦਾ ਸੀ, ਵਾਜਾ ਵਜਾਉਂਦਾ ਸੀ, ਈਸਾ ਮਸੀਹ ਦੇ ਗੀਤ ਗਾਉਂਦਾ ਸੀ, ਪਰ ਨਾਲ ਵੱਧ ਘੱਟ ਗੱਲਾਂ ਬੀ ਆਖਦਾ ਸੀ, ਰਾਮ ਤੇ ਕ੍ਰਿਸ਼ਨ ਦੀਆਂ ਕਈ ਕੁਲਸਾਂ ਕੱਢਦਾ ਸੀ। ਇਕ ਦਿਨ ਏਸ ਨੇ ਸਾਡੇ ਰਸੂਲ ਨੂੰ ਗਾਲ੍ਹ ਦਿੱਤੀ, ਮੈਂ ਸੱਚੀ ਆਖਦਾ ਹਾਂ, ਮੈਂਥੋਂ ਜਰਿਆ ਨਾ ਗਿਆ, ਫੇਰ ਮੈਂ ਇਕ ਦੋ ਔਗੁਣ ਈਸਾ ਦੇ ਸੁਣਾ ਦਿੱਤੇ, ਬੱਸ ਫੇਰ ਕੀ ਸੀ, ਇਹ ਲੋਹਾ ਲਾਖਾ ਹੋ ਚਲਾ ਗਿਆ ਤੇ ਕਹਿੰਦਾ ਗਿਆ : ਠਾਣਾ ਲੈ ਕੇ ਆਂਉਂਦਾ ਹਾਂ। ਦੇਖ ਬਾਬਾ ! ਇਸ ਤਰ੍ਹਾਂ ਗੱਲੋਂ ਗੱਲੀਂ ਵਧ ਘਟ ਹੋ ਪਿਆਂ ਕਦੇ ਕੋਈ ਠਾਣੇ ਚੜ੍ਹਾ ਲਿਆਉਂਦਾ ਹੈ ? ਇਸ ਭਲੇ ਲੋਕ ਨੇ ਤਾਂ ਸਾਡੇ ਨਾਲ ਹੱਦ ਕਰ ਵਿਖਾਈ"।

ਬਾਬੇ ਨੇ ਸਾਰਜੰਟ ਵਲ ਤੱਕ ਕੇ ਕਿਹਾ, "ਸੱਜਣਾਂ ! ਤੁਸੀਂ ਇਸ ਵੇਲੇ ਸਰਕਾਰੀ ਆਦਮੀ ਹੋ ਤੇ ਸਰਕਾਰੀ ਕੰਮ ਉਤੇ ਆਏ ਹੋ ਪਰ ਹਓ ਤਾਂ ਸਾਡੇ ਭਰਾ ਵੀਰ ਨਾ ! ਜੇ ਤੁਸੀਂ ਗੁੱਸੇ ਨਾ ਹੋਵੋ ਤਾਂ ਮੈਂ ਇਕ ਗੱਲ ਕਰਾ।"

ਸਾਰਜੰਟ ਮੁਸਲਮਾਨ ਸੀ, ਪੁਰਾਣਾ ਪੁਲਸੀਆ ਸੀ, ਬਾਬੇ ਦੇ ਚਿਹਰੇ ਤੇ ਉਸ ਦੇ ਨੂਰ ਵਲ ਤੱਕ ਕੇ ਬੋਲਿਆ "ਕਾਹਲੀ ਹੈ, ਪਰ ਤੁਸੀਂ ਬਜ਼ੁਰਗ ਹੋ ਕਰੋ ਗੱਲ।"

ਬਾਬਾ—ਭਾਈਆ ਜੀ ! ਅਸੀਂ ਪਿੰਡ ਦੇ ਗੁਆਰ ਪਸੂ ਲੋਕ ਹਾਂ, ਗੱਲ ਗੱਲ ਤੇ ਆਪੋ ਵਿਚ ਲੜ ਬੋਲ ਪੈਂਦੇ ਹਾਂ, ਕਦੀ ਠਾਣਿਆਂ ਨੂੰ ਖੇਚਲਾਂ ਨਹੀਂ ਪਾਉਂਦੇ, ਅਸੀਂ ਆਪੋ ਵਿਚ ਹੀ ਨਿੱਬੜ ਲੈਂਦੇ ਹਾਂ। ਹੁਣ ਇਸ ਬਾਬੂ ਨੇ ਪਹਿਲਾਂ ਮੁਸਲਮਾਨਾਂ ਦੇ ਰਸੂਲ ਨੂੰ ਮਾੜੇ ਵਾਕ ਆਖੇ ਤਾਂ ਅੱਗੋਂ ਰਾਂਝੇ ਨੇ ਭੀ ਲਹੂ ਨਾਲ ਲਹੂ ਧੋਤਾ, ਦੋਹਾਂ ਨੇ ਮਾੜੀ ਗੱਲ ਕੀਤੀ। ਪਰ ਹੈਰਾਨੀ ਇਹ ਹੈ ਕਿ ਇਹ ਦੀਨਦਾਰ ਉਪਦੇਸ਼ਕ ਹੈ ਤੇ ਇਸ ਦਾ ਧਰਮ ਖਿਮਾਂ ਲੋੜੀਏ; ਇਹ ਖਿਮਾਂ ਕਰਨ ਦੀ ਥਾਂ ਸਾਡੇ ਜੇਹੇ ਪਸੂਆਂ ਜਿੰਨਾ ਜੇਰਾ ਭੀ ਨਹੀਂ ਜਰ ਸਕਿਆ। ਦੱਸੋ ਹੁਣ ਬਣੇ ਕੀ ? ਅਸੀਂ ਪਿੰਡਾਂ ਦੇ ਗੁਆਰ ਲੋਕ ਠਹਿਰੇ, ਇਹ ਕਾਨੂੰਨ ਪੜ੍ਹੇ ਹੋਏ ਠਹਿਰੇ, ਗੱਲ ਗੱਲ ਤੇ ਇਹਨਾਂ ਠਾਣ ਚਾੜ੍ਹ ਆਂਦੇ, ਅਸਾਂ ਗੁਆਰਪੁਣਾ ਕਰਨਾ ਤੇ ਇਹਨਾਂ ਤੁਹਾਨੂੰ ਖੇਚਲ ਜਾ ਪਾਣੀ। ਜੇ ਅਸੀ ਐਹੋ ਜੇਹਿਆਂ ਨੂੰ ਪਿੰਡ ਨਾ ਵੜਨ ਦੇਈਏ ਤਾਂ ਬੀ ਇਹ ਕੋਈ ਕਾਨੂੰਨ ਕੱਢ ਲੈਣਗੇ। ਜੇ ਅਸੀਂ ਉੱਤਰ ਨਾਲ ਉੱਤਰ ਦੇਈਏ ਤਾਂ ਇਨ੍ਹਾਂ ਕਾਨੂੰਨ ਛਾਂਟ ਕੇ ਸਾਨੂੰ ਦੋਸ਼ੀ ਬਣਾ ਲਿਆ, ਫਿਰ ਹੁਣ ਚੁੱਪ ਕਰਕੇ ਇਹਨਾਂ ਦੇ ਹੀਣੇ ਦਾਸ ਬਣਿਆਂ ਹੀ ਛੁਟਕਾਰਾ ਹੋਇਆ ਨਾ। ਦੱਸੋ ਅਸੀਂ ਕੀ ਕਰੀਏ ? ਪੜ੍ਹੇ ਅਸੀਂ ਨਾ ਜੋ ਕਾਨੂੰਨ ਛਾਂਟ ਲੈਂਦੇ ਤੇ ਸੱਚੀ ਗੱਲ ਇਹ ਹੈ ਕਿ ਜੋ ਵਿਦਯਾ ਇਹ ਲੋਕ ਪੜ੍ਹੇ ਹਨ, ਓਹ, ਸਾਈਂ ਤੇਰਾ ਭਲਾ ਕਰੇ, ਸਾਨੂੰ ਨਾ ਹੀ ਲੱਭੇ ਤਾਂ ਚੰਗੀ ਗੱਲ ਹੈ। ਸਾਡਾ ਪਿੰਡ ਰੇਲੋਂ ਦੂਰ ਹੈ, ਵੱਡੀ ਸੜਕੋਂ ਦੁਰਾਡਾ ਹੈ, ਕੇਹੇ ਸੁਖੀ ਵੱਸਦੇ ਸਾਂ, ਇਹ ਪੜ੍ਹੇ ਹੋਏ ਲੋਕ ਪਤਾ ਨਹੀਂ ਕਿੱਥੋਂ ਸਾਨੂੰ ਆ ਹੁੱਜਾਂ ਮਾਰਦੇ ਹਨ।

ਸਾਰਜੰਟ ਬੜਾ ਪੁਰਾਣਾ ਤੇ ਜ਼ਰਾ ਕਰੜੇ ਦਿਲ ਵਾਲਾ ਸੀ, ਪਰ ਬਾਬੇ ਦੀ ਖਰੀ ਖਰੀ ਗੱਲ ਨਾਲ ਕੁਛ ਪੰਘਰ ਪਿਆ ਤੇ ਆਖਣ ਲੱਗਾ : "ਬਾਬਾ ! ਗੱਲ ਤਾਂ ਤੂੰ ਚਾਲੀ ਸੇਰੀ ਆਖੀ ਹੈ, ਪਰ ਅਸੀਂ ਕੀ ਕਰੀਏ ? ਇਸ ਈਸਾਈ ਉਪਦੇਸ਼ਕ ਸਾਹਿਬ ਨੂੰ ਜੋ ਤਕਲੀਫ ਪਹੁੰਚੀ, ਏਸ ਨੇ ਆਪਨੇ ਸਾਹਿਬ ਨੂੰ ਦੱਸੀ, ਸਾਹਿਬ ਨੇ ਸਾਡੇ ਸਾਹਿਬ ਨੂੰ ਚਿੱਠੀ ਲਿਖੀ, ਹੁਕਮੀ ਬੱਧੇ ਅਸੀਂ ਆਏ ਹਾਂ, ਤੁਸੀਂ ਸਿਆਣੇ ਹੋ, ਅਸਾਂ ਹੁਕਮ ਬਜਾਵਣਾ ਹੈ।"

ਇਹ ਸੁਣ ਕੇ ਬਾਬਾ ਕਝ ਚਿਰ ਸੋਚੀਂ ਪੈ ਗਿਆ ਤੇ ਫੇਰ ਕਹਿਣ ਲੱਗਾ, "ਹੱਛਾ ਬਈ ਜਾਮਨੀ ਲੈ ਕੇ ਤਾਂ ਛੱਡ ਦਿਓਗੇ ?"

ਸਾਰਜੰਟ-ਠਾਣੇ ਆਓ, ਏਥੇ ਨਹੀਂ, ਪਰ ਮੈਨੂੰ ਆਸ ਘੱਟ ਹੈ ਕਿ ਜ਼ਾਮਨੀ ਤੇ ਬੀ ਛੁਟਕਾਰਾ ਹੋਵੇ।

ਬਾਬੇ ਨੇ ਤਿਊੜੀ ਜੇਹੀ ਵੱਟ ਕੇ ਕਿਹਾ, "ਰਾਂਝਿਆ ਮਿੱਤ੍ਰਾ ਹੁਣ ! ਫੇਰ ਮੱਥੇ ਦੀ ਲਿਖੀ ਅੱਲਾ ਦਾ ਹੁਕਮ ਸਮਝ ਕੇ ਝੱਲ, ਤੂੰ ਟੁਰ ਠਾਣੇ ਨੂੰ, ਤੇ ਅਸੀਂ ਕੁਛ ਹੀਲਾ ਕਰਦੇ ਹਾਂ। ਇਸ ਪੁਲਸ ਵਾਲੇ ਤੇਰੇ ਦੀਨ ਭਾਈ ਹਨ, ਜੇ ਹੱਥਕੜੀ ਤੋਂ ਬਿਨਾਂ ਲੈ ਜਾਣ ਤਾਂ ਇਹਨਾਂ ਦੀ ਮਿਹਰ, ਨਹੀਂ ਤਾਂ ਝੱਲ ਸਿਰੇ ਧਰ ਕੇ।"

ਹੁਣ ਰਾਂਝੇ ਹੁਰੀਂ ਤਾਂ ਠਾਣੇ ਨੂੰ ਗਏ ਤੇ ਬਾਬੇ ਨੇ ਆਪਣਾ ਖੜੀਆ ਪੁਤ੍ਰ ਨੂੰ ਦਿੱਤਾ, ਜੋ ਇਸ ਭੀੜ ਵਿਚ ਆਇਆ ਖੜਾ ਸੀ ਤੇ ਆਪ ਉਸੇ ਥਾਂ ਤੋਂ ਹੀ ਇਕ ਜ਼ਿਮੀਂਦਾਰ ਦੀ ਘੋੜੀ ਤੇ ਚੜ੍ਹਕੇ ਵਾਗਾਂ ਮੋੜ ਲਈਆਂ ਤੇ ਇਧਰ ਪਿੰਡ ਵਿਚ ਸੋਗ ਵਰਤ ਗਿਆ। ਸਾਰਿਆਂ ਨੇ ਰਾਂਝੇ ਦੇ ਵਿਛੋੜੇ ਵਿਚ ਰੋਟੀ ਨਹੀਂ ਖਾਧੀ ਤੇ ਮੁਕੱਦਮੇ ਲਈ ਸਾਰਿਆਂ ਵੇਲ ਪਾਈ। ਕੋਈ ਪੰਜ ਕੁ ਸੌ ਰੁਪੱਯਾ ਤਾਂ ਕੱਠਾ ਓਸੇ ਵੇਲੇ ਕਰ ਲਿਆ ਤੇ ਬਾਬੇ ਦੀ ਉਡੀਕ ਵਿਚ ਲੱਗੇ।

ਬਾਬੇ ਹੁਰੀਂ ਘੋੜੀ ਨੂੰ ਸਰਪੱਟ ਦੁੜਾਉਂਦੇ ਵੀਹ ਮੀਲਾਂ ਤੇ ਗਏ, ਜਿਥੇ ਅੰਗਰੇਜ਼ ਪਾਦਰੀ ਸਾਹਿਬ ਦਾ ਬੰਗਲਾ ਸੀ। ਜਾ ਬਹਿਰੇ ਨੂੰ ਕਿਹਾ ਕਿ ਅੰਦਰ ਖ਼ਬਰ ਕਰੋ ਕਿ ਬਾਬਾ ਨੌਧ ਸਿੰਘ ਆਇਆ ਹੈ, ਕੁਛ ਵਕਤ ਦਿਓ। ਅੰਦਰੋਂ ਜਵਾਬ ਆਇਆ ਕਿ ਸਾਹਿਬ ਬੋਲਤੇ ਹੈਂ ਏਕ ਘੰਟਾ ਠਹਿਰੋ। ਸੋ ਬਾਬੇ ਹੁਰੀਂ ਪਰੇ ਘਾਹ ਤੇ ਜਾ ਬੈਠੇ ਤੇ ਸੁਖਮਨੀ ਸਾਹਿਬ ਦਾ ਪਾਠ ਕਰਨ ਰੁੱਝ ਗਏ। ਡੇਢ ਕੁ ਘੰਟੇ ਮਗਰੋਂ ਮੁਲਾਕਾਤ ਹੋਈ।

ਸਾਹਿਬ—ਵੈਲ ! ਤੁਮਾਰਾ ਕਿਆ ਨਾਮ ਹੈ ?

ਬਾਬਾ—ਨੌਧ ਸਿੰਘ।

ਸਾਹਿਬ—ਵੈਲ ! ਤੁਮ ਕੈਸੇ ਆਯਾ ਹੈ?

ਬਾਬਾ—ਆਪ ਨਾਲ ਦਇਆ ਧਰਮ ਦੀ ਗੱਲ ਕਰਨ ।

ਸਾਹਿਬ—ਬਹੁਤ ਅੱਛਾ ।

ਹੁਣ ਸਾਹਿਬ ਨੇ ਬਾਬੇ ਨੂੰ ਇਕ ਬੈਂਚ ਤੇ ਬਹਾਲ ਲਿਆ ਤੇ ਆਪ ਕੁਰਸੀ ਤੇ ਬੈਠ ਗਿਆ । ਲੱਗਾ ਪੁੱਛਣ :—

ਬਪਤਿਸਮਾ ਮਾਂਗਤਾ ?

ਬਾਬਾ—ਮੈਂ ਕੁਛ ਸਮਝਣਾ ਹੈ ਕਿ ਧਰਮ ਕੀ ਵਸਤੂ ਹੈ ਤੇ ਉਸ ਦੀ ਵਰਤੋਂ ਵਰਤਾਰਾ ਕੀ ਹੈ ?

ਸਾਹਿਬ — ਹਮਾਰਾ ਦੀਨ ਹੈ ਖ਼ੁਦਾ ਪਰ ਈਮਾਨ, ਉਸ ਕੇ ਬੇਟੇ ਪਰ ਈਮਾਨ ।

ਬਾਬਾ-ਲੋਕਾਂ ਨਾਲ ਕੀਕੂੰ ਦਾ ਵਰਤਾਉ ?

ਸਾਹਿਬ-ਸਭ ਕੋ ਆਪਨੇ ਮਾਫਕ ਪਿਆਰ, ਜੈਸਾ ਅਪਨੇ ਕੋ ਪਿਆਰ, ਵੈਸਾ ਹਮਸਾਏ ਕੋ ਪਿਆਰ ।

ਬਾਬਾ-ਬਹੁਤ ਹੱਛਾ । ਭਲਾ ਸਾਹਿਬ ਜੀ ! ਜੇ ਮੈਂ ਆਪ ਨਾਲ ਕੁਛ ਚਿਰ ਗੱਲਾਂ ਕਰਾਂ ਤਾਂ ਖ਼ਫਾ ਤਾਂ ਨਾ ਹੋਵੇਗਾ ?

ਸਾਹਿਬ-ਨਹੀਂ ।

ਬਾਬਾ—ਭਲਾ ਜੇ ਲਿਖਣ ਘੜਣ ਲੱਗਿਆਂ ਤੁਹਾਡੇ ਸੱਜੇ ਹੱਥ ਵਿਚ ਫੜੇ ਚਾਕੂ ਨਾਲ ਖੱਬੇ ਹੱਥ ਦੀ ਉਂਗਲੀ ਵੱਢੀ ਜਾਵੇ ਤਾਂ ਕੀ ਸੱਜੇ ਹੱਥ ਨੂੰ ਭੰਨ ਦਿਓਗੇ ?

ਸਾਹਿਬ (ਹੈਰਾਨ ਹੋਕੇ)-ਐਸਾ ਕਿਉਂ ਬੋਲਤਾ ਹੈ ?

ਬਾਬਾ—ਮੈਂ ਸਮਝਣਾ ਚਾਹੁੰਦਾ ਹਾਂ ਕਿ ਆਪਣੇ ਹਮਸਾਏ ਨੂੰ ਆਪਣੇ ਵਰਗਾ ਪਿਆਰ ਐਸ ਤਰ੍ਹਾਂ ਹੀ ਕਰਨਾ ਹੈ ਨਾ ਕਿ ਜਿਸ ਤਰ੍ਹਾਂ ਸੱਜੇ ਹੱਥ ਪਾਸੋਂ ਖਬੇ ਹੱਥ ਨੂੰ ਸੱਟ ਲਗ ਜਾਵੇ ਤਾਂ ਖੱਬਾ ਹੱਥ ਸੱਜੇ ਹੱਥ ਨਾਲ ਲੜਾਈ ਨਹੀਂ ਕਰਦਾ, ਉਸ ਨੂੰ ਆਪਣਾ ਅੰਗ ਤੇ ਆਪਣਾ ਆਪ ਸਮਝ ਕੇ ਬਦਲਾ ਨਹੀਂ ਚੇਤੇ ਕਰਦਾ ।

ਸਾਹਿਬ-ਵੈਲ ਬੁੱਢੇ ! ਤੁਮ ਬਹੁਤ ਦਾਨਾ ਹੈ, ਠੀਕ ਹੈ ਐਸਾ ।

ਬਾਬਾ-ਸਾਹਿਬ ਜੀ ! ਮੈਂ ਇਕ ਗੱਲ ਸੁਣਾਵਾਂ ਜੀ ! ਸ਼ਾਹਪੁਰ ਦੇ ਜ਼ਿਲੇ ਵਿਚ ਇਕ 'ਬੁੱਧੂ' ਨਾਮ ਦਾ ਆਦਮੀ ਹੋਇਆ ਹੈ, ਥੋੜੇ ਹੀ ਬਰਸ ਹੋਏ ਹਨ ਕਿ ਉਹ ਮਰਿਆ ਹੈ, ਤੇ ਲੋਕ ਉਸਨੂੰ ਬਜ਼ੁਰਗ ਸਮਝਦੇ ਸਨ ਤੇ ਦੋ ਲੱਖ ਆਦਮੀ ਉਸ ਨੂੰ ਮਹਾਤਮਾਂ ਤੇ ਸੰਤ ਜਾਣਦੇ ਹਨ। ਉਹਨਾਂ ਨੂੰ ਇਕ ਦਸਾਂ ਰੁਪਯਾਂ ਦੇ ਸਿਪਾਹੀ ਨੇ ਆਕੇ ਕਿਹਾ : ਮੈਨੂੰ ਰੋਟੀ ਪਕਾ ਦੇਹ । ਸਿਪਾਹੀ ਦਾ ਗੁੱਧਾ ਆਟਾ ਲੈਕੇ ਭਾਈ 'ਬੁੱਧੂ' ਨੇ ਰੋਟੀਆਂ ਤੰਦੂਰੇ ਲਾ ਦਿੱਤੀਆਂ । ਦੁਪਹਿਰ ਦਾ ਵੇਲਾ ਸੀ ਪਰ 'ਬੁੱਧੂ' ਦੇ ਸਾਰੇ ਸੇਵਕ ਸੌਂ ਚੁਕੇ ਸਨ, ਹੁਨਾਲੇ ਦੀ ਬਹਾਰ ਸੀ, 'ਬੁੱਧੂ' ਨੂੰ ਇਹ ਖਿਆਲ ਆਇਆ ਕਿ ਇਕ ਮੇਰੇ ਵਰਗਾ ਬੰਦਾ ਭੁੱਖਾ ਹੈ ਤੇ ਰੋਟੀ ਤੰਦੂਰੇ ਲਾ ਨਹੀਂ ਜਾਣਦਾ, ਜ਼ਰੂਰ ਪਕਾ ਦਿਆਂ, ਇਹ ਐਉਂ ਹੀ ਭੁੱਖਾ ਹੈ ਨਾ ਜਿੱਦਾਂ ਮੈਂ ਭੁੱਖਾ ਹੁੰਦਾ ਹਾਂ, ਜੋ ਮੈਂ ਹੀ ਭੁੱਖਾ ਹਾਂ ਨਾ, ਮੈਂ ਆਪਣੇ ਲਈ ਰੋਟੀ ਪਕਾਉਂਦਾ ਹਾਂ। ਕਿਉਂ ਸਾਹਿਬ ਜੀ ! ਇਸਨੂੰ ਤੁਸੀਂ ਆਖਦੇ ਹੋ ਨਾ ਆਪਣੇ ਵਰਗਾ ਪਿਆਰ ਕਰਨਾ ?

ਸਾਹਿਬ-ਹਾਂ, ਜੈਸਾ ਹਮ ਚਾਹਤੇ ਹੈਂ ਲੋਕ ਹਮ ਲੋਕੋਂ ਸੇ ਪਿਆਰ ਕਰੇਂ ।

ਬਾਬਾ-ਫੇਰ ਸਾਹਿਬ ਜੀ ! ਉਸ ਆਦਮੀ ਬੁਧੂ ਪਾਸੋਂ ਰੋਟੀਆਂ ਵਧੇਰੇ ਪੱਕ ਕੇ ਕੁਛ ਸੜ ਗਈਆਂ, ਜਾਂ ਸਿਪਾਹੀ ਨੇ ਡਿੱਠਾ ਕਿ ਰੋਟੀਆਂ ਕੁਛ ਸੜ ਗਈਆਂ ਹਨ ਤਾਂ ਉਸ ਨੇ ਗੁੱਸੇ ਨਾਲ ਇਕ ਜ਼ੋਰ ਦੀ ਚਪੇੜ ਬੁੱਧੂ ਦੇ ਮੂੰਹ ਤੇ ਮਾਰੀ, ਤਾਂ ਸਾਹਿਬ ਜੀ ! ਏਸ ਆਦਮੀ ਨੇ ਜੋ ਚਪੇੜ ਮਾਰੀ, ਏਸ ਬੁੱਧੂ ਨਾਲ ਪਿਆਰ ਨਹੀਂ ਨਾ ਕੀਤਾ, ਇਹੋ ਹੈ ਨਾ ਦੁਪਰਿਆਰ ਜੋ ਤੁਸੀਂ ਆਖਦੇ ਹੋ ਕਿ ਮਾੜਾ ਹੈ ?

ਸਾਹਿਬ-ਵੈਲ ! ਤੁਮ ਖ਼ੂਬ ਸਮਝਾ, ਠੀਕ ਹੈ ।

ਬਾਬਾ-ਫੇਰ ਸਾਹਿਬ । ਮੈਂ ਅੱਗੇ ਗੱਲ ਸੁਣਾਵਾਂ ?

ਸਾਹਿਬ (ਘੜੀ ਵੇਖਕੇ)-ਹਾਂ ਹਾਂ ਸੁਣਾਓ, ਪਰ ਜਲਦੀ ਜਲਦੀ ।

ਬਾਬਾ-ਫੇਰ ਸਾਹਿਬ ਜੀ ! ਬੁੱਧੂ ਨੇ ਕੀ ਕੀਤਾ, ਆਪਣੀ ਖੱਬੀ ਗਲ੍ਹ ਓਸ ਸਿਪਾਹੀ ਵਲ ਕਰਕੇ ਆਖਿਆ, ਭਰਾਵਾ । ਮੇਰਾ ਨਾਂ 'ਬੁੱਧੂ (ਮੂਰਖ) ਤੇ ਮੇਰੇ ਕੰਮ ਭੀ ਬੁੱਧੂ, ਇੱਕ ਚਪੇੜ ਮੇਰੀ ਖੱਬੀ ਗਲ੍ਹ ਤੇ ਭੀ ਲਾ ਜੋ ਮੈਨੂੰ ਅਕਲ ਆ ਜਾਵੇ ਤੇ ਅੱਗੋਂ ਨੂੰ ਆਪਣੇ ਭਰਾਵਾਂ ਦੇ ਕੰਮ ਸੋਝੀ ਨਾਲ ਤੇ ਹੁਸ਼ਿਆਰੀ ਨਾਲ ਕਰਿਆ ਕਰਾਂ । ਤੂੰ ਵੱਡਾ ਭਰਾ ਜੋ ਹੋਇਆ ਮੈਨੂੰ ਮਤ ਦੇਹ ਨਾ, ਮਾਰ ਹੋਰ ਇਕ ਚੰਡ ਮੇਰੀ ਖੱਬੀ ਗੱਲ੍ਹ ਉਤੇ । ਇਹ ਵੇਖਕੇ, ਸਾਹਿਬ ਜੀ ! ਉਸ ਸਿਪਾਹੀ ਨੂੰ ਹੋਸ਼ ਆ ਗਈ ਕਿ ਮੈਂ ਪਾਪ ਕੀਤਾ ਹੈ, ਤੇ ਓਧਰੋਂ ਕਈ ਸੇਵਕ ਆ ਗਏ, ਜਿਨ੍ਹਾਂ ਨੇ ਸਿਪਾਹੀ ਨੂੰ ਫੜ ਲਿਆ ਕਿ ਇਸ ਨੇ ਇੱਡੇ ਵੱਡੇ ਭਲੇ ਪੁਰਖ ਦੀ ਬੇਅਦਬੀ ਕੀਤੀ ਹੈ। ਤਦੋਂ ਸਾਹਿਬ ਜੀ ! 'ਬੁੱਧੂ' ਨੇ ਸਿਪਾਹੀ ਨੂੰ ਛੁੜਵਾ ਦਿੱਤਾ ਤੇ ਆਖਿਆ, ਇਹ ਮੇਰਾ ਵੱਡਾ ਭਰਾ ਹੈ, ਇਸ ਨੂੰ ਨਾਂ ਮਾਰੋ । ਏਸ ਨੇ ਮੈਨੂੰ ਮਤ ਦਿੱਤਾ ਹੈ ।

ਸਾਹਿਬ— ਵੈਲ ! ਯੇਹ ਬੁੱਧੂ ਜ਼ਰੂਰ 'ਈਸਾਈ' ਥਾ ।

ਬਾਬਾ— ਸਾਹਿਬ ਜੀ ! ਕੀ ਤੁਸੀਂ ਇਸ ਨੂੰ ਜਾਣਦੇ ਹੋ, ਈਸਾਈ ਜੋ ਕਹਿੰਦੇ ਹੋ ?

ਸਾਹਿਬ— ਜੋ ਉਸ ਕਾ ਖ਼ੂਬੀ ਤੁਮ ਨੇ ਕਹਾ, ਵੁਹ ਖ਼ੂਬੀ ਈਸਾਈ ਕਾ ਹੈ ।

ਬਾਬਾ— ਸਾਹਿਬ ਜੀ ! ਧੰਨ ਹੈ ਉਸ ਖ਼ੂਬੀ ਜਿਸ ਕਰਕੇ ਆਪ ਉਸ ਨੂੰ ਆਪਣਾ ਦੀਨ ਭਾਈ ਸਮਝਦੇ ਹੋ ਤੇ ਸੱਚ ਭੀ ਇਹੋ ਹੈ, ਕਿ 'ਗੁਣਾਂ' ਦਾ ਹੀ ਨਾਮ ਦੀਨ ਹੈ, ਪਰ ਉਂਞ ਸਾਹਿਬ ਜੀ ! ਉਸ ਬੁੱਧੂ ਨੂੰ ਸ੍ਰੀ ਈਸਾ ਜੀ ਦੇ ਨਾਮ ਦਾ ਬੀ ਪਤਾ ਨਹੀਂ ਸੀ ਤੇ ਓਸ ਨੇ ਕਦੇ ਕਿਸੇ ਪਾਦਰੀ ਦੀ ਗੱਲ ਭੀ ਨਹੀਂ ਸੁਣੀ ਸੀ ।

ਸਾਹਿਬ— ਫਿਰ ਵੁਹ ਕੈਸੇ ਐਸਾ ਕਰਤਾ ਥਾ ? ਵੁਹ ਕੌਨ ਥਾ ?

ਬਾਬਾ— ਉਹ ਗੁਰੂ ਨਾਨਕ ਦਾ 'ਸਿੱਖ' ਸੀ ਤੇ ਉਸ ਦੀ ਬੰਦਗੀ ਤੇ ਪਿਆਰ ਕਰਕੇ ਲੋਕ ਉਸ ਨੂੰ 'ਭਾਈ ਬੁੱਧੂ ਸਾਹਿਬ'

ਆਖਦੇ ਸਨ ਤੇ ਬੰਦਗੀ ਤੇ ਪਿਆਰ ਉਸਨੇ ਗੁਰੂ ਨਾਨਕ ਪਾਸੋਂ-ਸਿੱਖਿਆ ਸੀ[1]।

ਸਾਹਿਬ— ਵੈਲ ! ਬਾਬਾ ਨਾਨਕ ਦਾ ਅੱਚਾ ਥਾ, ਬਹੁਤ ਅੱਚਾ ਥਾ, ਵੁਹ ਆਪ ਮੁਕਤੀ ਪਾ ਗਿਆ।

ਬਾਬਾ— ਸਾਹਿਬ ਜੀ ! ਮੈਂ ਇਕ ਬੇਨਤੀ ਕਰਨੀ ਹੈ, ਤੁਸੀਂ ਗੁੱਸੇ ਤਾਂ ਨਾ ਹੋਵੋਗੇ ?

ਸਾਹਿਬ— ਨਹੀਂ, ਬੋਲੋ।

ਬਾਬਾ— ਅਸੀਂ ਸਾਰੇ ਮਨੁੱਖ ਹਾਂ ਤੇ ਭੁੱਲਣਹਾਰ ਹਾਂ ਤੇ ਸਾਰੇ ਇਕ ਦੂਜੇ ਦੇ ਅੰਗ ਹਾਂ। ਮਨੁੱਖ ਦਾ ਮਨੁੱਖ ਦਾਰੂ ਤੇ ਬੰਦੇ ਦਾ ਬੰਦਾ ਸੰਦਾ ਹੈ। ਆਪੋ ਵਿਚ ਭੁੱਲਣਾ ਭੀ ਹੋਇਆ ਤੇ ਨਿਰਬਾਹ ਖਿਮਾਂ ਨਾਲ ਹੀ ਹੋ ਸਕਦਾ ਹੈ ਤੇ ਦੀਨ ਧਰਮ ਖਿਮਾ ਹੀ ਸਿਖਾਲਦਾ ਹੈ।

ਸਾਹਿਬ— ਵੈਲ ! ਹਮਾਰਾ ਦੀਨ ਬੋਲਤਾ ਕਿ ਸਾਤ ਦਫਾ ਮਾਫ਼ ਕਰੋ, ਸੱਤਰ ਦਫਾ ਮਾਫ਼ ਕਰੋ।

ਬਾਬਾ— ਜੀ, ਬਹੁਤ ਹੀ ਚੰਗਾ ਹੈ, ਪਰ ਗੁਰੂਨਾਨਕ ਬੋਲਦਾ ਹੈ ਜਿੰਨੀ ਵੇਰ ਕੋਈ ਮਾਫੀ ਮੰਗੇ ਉਨੀ ਵੇਰ ਮਾਫ਼ ਕਰੋ, ਭਰਾਵਾਂ ਨਾਲ ਲੇਖਾ ਭੀ ਛੋੜ ਦਿਓ।

ਸਾਹਿਬ— ਬਹੁਤ ਅੱਛਾ। ਵੁਹੀ ਬਾਤ ਹੈ।

ਬਾਬਾ— ਫੇਰ ਸਾਹਿਬ ਜੀ ! ਤੁਸੀਂ ਰਾਂਝੇ ਨੂੰ ਮਾਫ ਕਰ ਦਿਓ।

ਸਾਹਿਬ— ਕੌਣ ਰਾਂਝਾ ?

ਬਾਬੇ ਨੇ ਰਾਂਝੇ ਦੇ ਪਿੰਡ ਦਾ ਨਾਂ ਤੇ ਪਤਾ ਦੱਸਿਆ। ਇਹ ਸੁਣਕੇ ਸਾਹਿਬ ਤਮਕ ਉਠਿਆ:— ਵੈਲ ਕਭੀ ਨਹੀਂ, ਰਾਂਝਾ ਬਹੁਤ ਖ਼ਰਾਬ, ਸਾਰਾ ਗਾਉਂ ਖ਼ਰਾਬ !

ਬਾਬਾ— ਨਹੀਂ ਸਾਹਿਬ ਜੀ, ਓਹ ਅਨਪੜ੍ਹ ਹਨ।

ਸਾਹਿਬ— ਨਹੀਂ ! ਵੋਹ ਮਾਰਤਾ, ਔਰਤ ਲੋਕ ਕੋ ਪੀਟਤਾ, ਗਾਲੀ ਦੇਤਾ।

ਬਾਬਾ— ਨਹੀਂ ਜੀ; ਐਸਾ ਨਹੀਂ ਹੈ।

ਸਾਹਿਬ— ਤੁਮ ਝੂਠ ਬੋਲਤਾ।

ਬਾਬਾ— ਮੈਂ ਝੂਠ ਕਦੇ ਨਹੀਂ ਬੋਲਿਆ।

ਇਹ ਕਹਿੰਦਿਆਂ ਬਾਬੇ ਦੇ ਚਿਹਰੇ ਤੇ ਇਕ ਗੁੱਸੇ ਦੀ ਲਾਲੀ ਫਿਰ ਗਈ, ਜਿਸ ਨੂੰ ਤੱਕ ਕੇ ਪਾਦਰੀ ਕੁਛ ਸ਼ਰਮ ਜੇਹੀ ਖਾ ਕੇ ਝੁੱਕ ਗਿਆ।

ਸਾਹਿਬ— ਹੈਂ ? ਪਰ ਉਸ ਨੇ ਗਾਲੀ ਬੋਲਾ, ਉਸ ਨੇ ਮਾਰਾ, ਉਸ ਨੇ ਮੇਮ ਸਾਹਿਬ ਕੋ ਪੀਟਾ।

ਬਾਬਾ— ਜੇ ਤੁਸੀਂ ਇਸ ਨੂੰ ਸੱਚ ਹੀ ਮੰਨ ਲਿਆ ਹੈ ਤਾਂ ਫੇਰ ਮਾਫ ਕਰ ਦਿਓ। ਮੈਂ ਉਸ ਵੱਲੋਂ ਮਾਫੀ ਮੰਗਦਾ ਹਾਂ।

ਸਾਹਿਬ— ਨਹੀਂ।

ਬਾਬਾ— ਆਪ ਆਪਣੇ ਦੀਨ ਦੇ ਸੰਤ ਹੋ, ਮਹਾਤਮਾ ਹੋ, ਖਿਮਾ ਵੱਡਾ ਧਰਮ ਹੈ, ਅਸੀਂ ਸਾਰੇ ਭੁੱਲਣਹਾਰ ਹਾਂ ਤੇ ਰੱਬ ਬਖ਼ਸ਼ਿੰਦ ਹੈ। ਉਸ ਰੱਬ ਦੇ ਨਾਂ ਤੇ ਬਖਸ਼ ਦਿਓ।

ਸਾਹਿਬ (ਲਾਲ ਹੋ ਕੇ)— ਕੈਸੇ ਮਾਫ ਕਰੇਗਾ ? ਵੋਹ ਹਮਾਰੇ ਵਾਅਜ਼ ਕੋ ਮਾਰੇਗਾ, ਉਸਕੇ ਮੇਮ ਸਾਹਿਬ ਕੋ ਮਾਰੇਗਾ, ਹਮ ਮਾਫ ਕਰ ਦੇਗਾ, ਕਲ੍ਹ ਫਿਰ ਐਸਾ ਕਰੇਗਾ।

ਬਾਬਾ— ਸਾਹਿਬ ! ਮਾਫ ਕਰਨਾ ਹੀ ਸਾਧੂ ਦਾ ਧਰਮ ਹੈ। ਤੁਸੀਂ ਸਾਧੂ ਜੁ ਹੋਏ।

ਸਾਹਿਬ— ਐਸੇ ਤੋਂ ਹਮ ਕੋ ਬੀ ਖਾ ਜਾਏਗਾ।

ਬਾਬਾ— ਨਹੀਂ ਸਾਹਿਬ ! ਆਪ ਜਿਸ ਪਰਮੇਸ਼ੁਰ ਦੀ ਸੇਵਾ ਕਰੋਗੇ ਉਸ ਦੇ ਦੂਤ ਆਪ ਦੀ ਰਾਖੀ ਕਰਨਗੇ। ਸਾਧੂ ਦੀ ਟੇਕ ਅਕਾਲ ਪੁਰਖ ਪਰ ਹੁੰਦੀ ਹੈ, ਉਸ ਦਾ ਰਾਖਾ ਵਾਹਿਗੁਰੂ ਆਪ ਹੁੰਦਾ ਹੈ।

ਸਾਹਿਬ (ਬੁੱਲ੍ਹ ਚਿੱਥ ਕੇ ਤੇ ਝਿਜਕ ਕੇ)— ਤੁਮ ਹਮਾਰੇ ਸਾਥ ਲੜਨੇ ਆਯਾ ਹੈ ?

ਬਾਬਾ— ਨਹੀਂ ਸਾਹਿਬ ਜੀ, ਤੁਸੀਂ ਇਸ ਵੇਲੇ ਬਲਵਾਨ ਹੋ, ਰਾਜਾ ਦੀ ਕੌਮ ਦੇ ਹੋ ਤੇ ਉਸ ਦੇ ਧਰਮ ਦੇ ਆਗੂ ਹੋ। ਤੁਸਾਂ ਪਾਸੋਂ ਰਾਂਝੇ ਵਾਸਤੇ ਖਿਮਾ ਲੈਣ ਆਇਆ ਹਾਂ।

ਸਾਹਿਬ —ਨਹੀਂ ਹਮ ਇਨਸਾਫ ਮਾਂਗਤਾ ਹੈ।

ਬਾਬਾ—ਫੇਰ ਜੀ ਜੇ ਕੁਛ ਮੈਂ ਇਨਸਾਫ ਉਤੇ ਆਖਾਂਗਾ ਆਪ ਸੁਣੋਗੇ ? ਗੁਸੇ ਤਾਂ ਨਹੀਂ ਹੋਵੋਗੇ ?

ਸਾਹਿਬ— ਨਹੀਂ, ਬੋਲੋ !

ਬਾਬਾ— ਇਨਸਾਫ ਇਹ ਹੈ ਕਿ ਆਪ ਆਪਣੇ ਨਿਜ ਦੇ ਤੌਰ ਤੇ ਸਾਬਤ ਕਰਦੇ ਕਿ ਰਾਂਝੇ ਨੇ ਠੀਕ ਮਾਰਿਆ ਹੈ ਤੇ ਉਪਦੇਸ਼ਕ ਦੀ ਵਹੁਟੀ ਨੂੰ ਮਾਰਿਆ ਹੈ, ਫੇਰ ਆਪ ਰਾਂਝੇ ਨੂੰ ਆਖਦੇ ਕਿ ਦੱਸ ਬਈ ਰਾਂਝਿਆ ! ਤੇਰੇ ਜ਼ਿੰਮੇ ਇਹ ਦੋਸ਼ ਲੱਗਦਾ ਹੈ, ਫੇਰ ਉਸ ਦਾ ਸਾਰਾ ਹਾਲ ਸੁਣ ਕੇ, ਜੇ ਦੋਸ਼ ਨਿੱਤਰ ਆਉਂਦਾ, ਤਾਂ ਤੁਸੀਂ ਅਮੰਨਾ ਕਰਦੇ ਕਿ ਠੀਕ ਰਾਂਝਾ ਦੋਸ਼ੀ ਹੈ, ਪਰ ਸਾਹਿਬ ਜੀ ! ਹੋਇਆ ਇਹ ਹੈ ਕਿ ਤੇ ਦੋਸ਼ੀ ਨੂੰ ਆਪਣੇ ਜ਼ਿੰਮੇ ਲੱਗੇ ਦੋਸ਼ ਦਾ ਉੱਤਰ ਤੇ

ਦੋਸ਼ੀ ਦਾ ਦੋਸ਼ ਹਰ ਤਰ੍ਹਾਂ

ਸਬੂਤ ਨਹੀਂ ਕੀਤਾ ਗਿਆ

ਦੇਣ ਦਾ ਸਮਾਂ ਨਹੀਂ ਦਿੱਤਾ ਗਿਆ ਤੇ ਤੁਸਾਂ ਓਸ ਨੂੰ ਦੋਸ਼ੀ ਮੰਨ ਲਿਆ ਹੈ।

ਸੋ ਇਹ ਦੋਵੇਂ ਕੰਮ ਆਪ ਨੇ ਨਹੀਂ ਕੀਤੇ, ਕੇਵਲ ਆਪਣੇ ਉਪਦੇਸ਼ਕ ਦੇ ਆਖੇ ਤੇ ਸੱਚ ਮੰਨ ਲਿਆ ਹੈ। ਇਸ ਤਰ੍ਹਾਂ ਜੇ ਕਿਸੇ ਇਕ ਦੇ ਆਖੇ ਨੂੰ ਮੰਨ ਕੇ ਦੂਜੇ ਦੇ ਉਲਟ ਖਿਆਲ ਬਣਾ ਲਈਏ ਤਾਂ ਇਹ ਖਿਆਲ ਨਿਆਂ ਵਾਲਾ ਨਹੀਂ ਤੇ ਨਿਆਂ ਦੇ ਖਿਆਲ ਨਾਲ ਹੀ ਅਸੀਂ ਆਦਮੀ ਹਾਂ। ਅਤੇ ਜਦੋਂ ਨਿਆਂ ਦੇ ਨਾਲ ਅਸੀਂ ਦਇਆ ਅਤੇ ਸੰਤੋਖ ਰਲਾ ਲਈਏ ਤਾਂ ਦੇਉਤੇ ਹੋ ਜਾਈਦਾ ਹੈ ਤੇ

---

1. ਸ਼ਾਹਪੁਰ ਵਿਚ ਸੰਤ ਭਾਈ ਬੁੱਧੂ ਜੀ ਔਡਣਸ਼ਾਹੀ ਮਹਾਂ ਪੁਰਖ ਹੋਏ ਹਨ। ਉੱਪਰ ਲਿਖੀ ਵਾਰਤਾ ਆਪ ਦੀ ਹੂਬਹੂ ਵਰਤੀ ਹੈ। ਵੇਖੋ ਸੰਤ ਗਾਥਾ।

ਸੰਸਾਰ ਸੁਖੀ ਵੱਸਣ ਲੱਗ ਪੈਂਦਾ ਹੈ। ਸਾਰੇ ਸੁਤ ਆਇਮ ਹੋ ਜਾਂਦੇ ਹੈ।

ਸਾਹਿਬ— ਤੁਮ ਲੜਨੇ ਆਇਆ ਹੈ ? ਬਹਿਰਾ !

ਬਾਬਾ— ਜੀ ਨਹੀਂ, ਮੈਂ ਤਾਂ ਇਹ ਸਮਝ ਕੇ ਆਇਆ ਹਾਂ ਕਿ ਜੀਤ੍ਰੂੰ ਸਾਡੇ ਦੇਸ਼ ਦੇ ਸਾਧੂ ਹੋਏ ਹਨ, ਜੋ ਸੰਸਾਰ ਨਾਲ ਮੋਹ ਮਾਇਆ ਤੋੜਕੇ ਰੱਬ ਅਰਥੀ ਦਿਨ ਕੱਟਦੇ ਹਨ, ਇਸ ਤਰ੍ਹਾਂ ਆਪ ਆਣੇ ਦੇਸ਼ ਦੇ ਸਾਧੂ ਹੋ। ਵੈਰਾਗ ਕਰਕੇ ਆਪ ਨੇ ਹਕੂਮਤ ਦਾ ਕੰਮ ਨਹੀਂ ਕੀਤਾ ਤੇ ਸੰਤ ਮਤਾ ਧਾਰਿਆ ਹੈ, ਨਹੀਂ ਤਾਂ ਤੁਹਾਡਾ ਰੰਗ ਰੂਪ ਤਾਂ ਜ਼ਿਲੇ ਦੇ ਡਿਪਟੀ ਕਮਿਸ਼ਨਰ ਵਰਗਾ ਹੀ ਹੈ, ਜਾਤ ਬਰ ਦਰੀ ਭੀ ਓਹੋ ਹੈ ਤੇ ਪੜ੍ਹੇ ਗੁੜ੍ਹੇ ਭੀ ਹੋ, ਆਪ ਨੇ ਕੋਈ ਡਿਪਟੀ ਕਮਿਸ਼ਨਰ ਹੀ ਬਣਨਾ ਸੀ, ਪਰਮੇਸ਼ੁਰ ਦੇ ਪਿਆਰ ਨੇ, ਜਾਂ ਮਾਇਆ ਵਲੋਂ ਵਿਰਾਗ ਨੇ ਆਪ ਨੂੰ ਸਾਧੂ ਬਿਰਤੀ ਵਾਲਾ ਕੀਤਾ ਹੋਊ। ਸੋ ਇਹ ਸਮਝਕੇ ਜਦੋਂ ਮੈਂ ਸੁਣਿਆਂ ਕਿ ਰਾਂਝੇ ਦੀ ਜਾਨ ਬਖ਼ਸ਼ੀ ਤੁਹਾਡੀ ਕੋਮਲਤਾਈ ਨਾਲ ਹੋ ਸਕਦੀ ਹੈ ਤਾਂ ਮੈਂ ਹੱਥ ਬੰਨ੍ਹ ਕੇ ਭੱਜਾ ਆਇਆ, ਭਈ ਸਾਧੂ ਬ੍ਰਿਤੀ ਵਾਲੇ ਤਾਂ ਦਇਆਵਾਨ ਹੁੰਦੇ ਹਨ। ਹੋਰ ਸਾਹਿਬ ਜੀ ! ਸਾਡੇ ਗ਼ਰੀਬ ਪੇਂਡੂਆਂ ਦਾ ਧੱਕਾ ਤੇ ਜ਼ੋਰ ਤਾਂ ਨਹੀਂ ਹੈ ਕੋਈ। ਅਸਾਂ

ਧਰਮ ਦੀ ਕਿਰਤ ਕਰਨੀ ਹੈ,
ਵੰਡ ਛਕਣਾ ਹੈ,
ਨਾਮ ਜਪਣਾ ਹੈ ਤੇ

ਨਾਮ ਦੇ ਆਸਰੇ ਨਿਰਭੈ ਰਹਿ ਕੇ ਦੁਖ ਸੁਖ, ਜੋ ਭੋਗ ਆਵੇ ਝੱਲਣੇ ਹਨ, ਪਰ ਦਿਲਗੀਰ ਨਹੀਂ ਹੋਣਾ। ਨਿਆਂ ਨਾਲ ਨਿਆਂ ਦੀ ਗੱਲ ਕਰਨੀ ਹੈ ਤੇ ਧਰਮ ਨਾਲ ਧਰਮ ਦੀ।

ਸਾਹਿਬ ਜੀ ਕੁਛ ਖ਼ੁਸ਼ ਜਿਹੇ ਹੋ ਗਏ, ਸਿੱਧੇ ਜਿਹੇ ਪੇਂਡੂ ਵੱਲ ਤੱਕਦੇ ਸਨ, ਅਨਪੜ੍ਹ ਗਵਾਰ ਦੀਆਂ ਖਰੀਆਂ ਸਿੱਧੀਆਂ ਗੱਲਾਂ ਨੂੰ ਸੋਚਦੇ ਸਨ ਤੇ ਕਦੀ ਬਾਬੇ ਵਲ ਅਰ ਕਦੀ ਬਹਿਰੇ ਵੱਲ ਤੱਕਦੇ ਸਨ, ਜੋ ਹੁਕਮ ਦੀ ਉਡੀਕ ਵਿਚ ਖੜਾ ਸੀ। ਪਲ ਮਗਰੋਂ ਬਹਿਰੇ ਵੱਲ ਤੱਕ ਕੇ ਬੋਲੇ ;-ਵੈਲ ! ਟਿਫਨ ਤੱਯਾਰ ਹੈ।

ਬਹਿਰਾ—ਜੀ ਹਜ਼ੂਰ।

ਸਾਹਿਬ-ਜਾਓ, ਆਧ ਘੰਟੇ ਕੋ।

ਬਹਿਰਾ ਸਿਰ ਝੁਕਾ ਕੇ ਅੱਛਾ ਹਜ਼ੂਰ' ਕਹਿ ਕੇ ਚਲਾ ਗਿਆ।

ਬਾਬਾ-ਫੇਰ ਸਾਹਿਬ ਜੀਓ !

ਸਾਹਿਬ-ਤੁਮ ਕੌਣ ?

ਬਾਬਾ-ਮੈਂ ਇਕ ਜ਼ਿਮੀਦਾਰ ਹਾਂ। ਆਪਣੀ ਵਾਹੀ ਕਰਦਾ ਤੇ ਟੱਬਰ ਪਾਲਦਾ ਹਾਂ। ਪਰਮੇਸ਼ੁਰ ਤੋਂ ਡਰਦਾ ਹਾਂ ਤੇ ਭਰਾਵਾਂ ਨਾਲ ਬੁਰਾ ਕਰਨੋਂ ਸੰਕੋਚ ਕਰਦਾ ਹਾਂ।

ਸਾਹਿਬ-ਹਮਾਰੇ ਪਾਸ ਈਸਾਈ ਹੋਣੇ ਕੋ ਆਯਾ ਹੈ ਕਿ ਸਿਪਾਰਸ਼ ਕੋ ?

ਬਾਬਾ—ਸਾਹਿਬ ਜੀ ! ਦਇਆ ਧਰਮ ਕੀ ਬਾਤ ਕਰਨ ਨੂੰ।[1] ਦੀਨ ਇਹੋ ਹੈ ਨਾ ਕਿਸੇ ਦਾ ਬੁਰਾ ਨਾ ਕਰਨਾ, ਹੋ ਸਕੇ ਤਾਂ ਭਲਾ ਕਰਨਾ, ਪਰਮੇਸ਼ਰ ਨੂੰ ਪਿਤਾ ਜਾਣਨਾ, ਸ੍ਰਿਸ਼ਟੀ ਨੂੰ ਭਰਾ ਜਾਣਨਾ।

ਸਾਹਿਬ (ਬੁਲ੍ਹ ਟੁੱਕਕੇ) ਹਮ ਸਮਝੇ ਥੇ ਕਿ ਤੁਮ ਈਸਾਈ ਹੋਣਾ ਮਾਂਗਤਾ ?

ਬਾਬਾ—ਸਾਹਿਬ ਜੀ, ਅਮਲਾਂ ਨਾਲ ਈਸਾਈ, ਅਮਲਾਂ ਨਾਲ ਮੁਸਾਈ: ਅਮਲਾਂ ਬਾਝ ਛਾਈ।

ਸਾਹਿਬ—ਨਹੀਂ ਨਹੀਂ, ਅਮਲ ਨਹੀਂ ਗ੍ਰੇਸ। ਗ੍ਰੇਸ-ਅ-ਅ-ਫ-ਫ। ਫਜ਼ਲ, ਫਜ਼ਲ।

ਬਾਬਾ—ਜੀ ਸਾਈਂ ਦਾ ਫਜ਼ਲ ! ਫਜ਼ਲ ਸਾਈਂ ਦਾ ਕੰਮ; ਸ਼ੁਭ ਅਮਲ ਸਾਡਾ ਕੰਮ ਤੇ ਸਾਈਂ ਨਾਲ ਪਿਆਰ, ਇਹ ਸਾਡਾ ਉਸ ਨਾਲ ਸਾਕ।

ਸਾਹਿਬ (ਕਾਹਲਾ ਹੋ ਕੇ)-ਛੋੜੋ ਜਿਹ, ਬੋਲੋ ਅਬ ਤੁਮ ਕਿਹਾ ਚਾਹਤਾ ?

ਬਾਬਾ—ਰਾਂਝੇ ਪਰ ਆਪ ਦਾ ਫਜ਼ਲ।

ਸਾਹਿਬ—ਹਮ ਇਨਸਾਫ ਚਾਹਤਾ।

ਬਾਬਾ—ਆਪ ਧੱਕਾ ਤਾਂ ਨਹੀਂ ਚਾਹੁੰਦੇ ? ਜ਼ੁਲਮ ਤਾਂ ਨਹੀਂ ਚਾਹੁੰਦੇ ?

ਸਾਹਿਬ—ਨਹੀਂ।

ਬਾਬਾ—ਫਿਰ ਜੇ ਨਿਆਂ ਚਾਹੁੰਦੇ ਹੋ ਤਾਂ ਖੇਚਲ ਕਰਕੇ ਉਪਦੇਸ਼ਕ ਤੇ ਉਸ ਦੀ ਮੇਮ ਸਾਹਿਬ ਨੂੰ ਨਾਲ ਲੈ ਕੇ ਸਾਡੇ ਪਿੰਡ ਚੱਲੋ ਤੇ ਆਮੋ ਸਾਹਮਣੇ ਗੱਲਾਂ ਕਰ ਕਰਾ ਲਓ। ਜੇ ਰਾਂਝਾ ਦੋਸ਼ੀ ਹੋਯਾ ਤਾਂ ਅਸੀਂ ਆਪ ਦੇ ਨਾਲ ਟੋਰ ਦਿਆਂਗੇ, ਜੋ ਜੀ ਆਵੇ ਉਸ ਨਾਲ ਕਰਨਾ। ਜੇ ਰਾਂਝਾ ਦੋਸ਼ੀ ਨਾ ਹੋਇਆ ਤਾਂ ਮਾਫ ਕਰ ਦੇਣਾ, ਹੁਣ ਠਾਣੇ ਤੋਂ ਉਸਨੂੰ ਛੁਡਾ ਦਿਓ।

ਸਾਹਿਬ—ਵੈਲ ! ਟੁਮ ਰਾਂਝੇ ਕਾ ਕਿਆ ਲਗਤਾ ? ਬਾਬਾ-ਸਾਹਿਬ, ਹਮਸਾਇਆ, ਮਾਂ ਪਿਉ ਜਾਇਆ !'

ਸਾਹਿਬ—ਹਮ ਸਮਝਾ ਤੁਮਾਰਾ ਰਿਸ਼ਤੇਬੰਦ ਹੈ, ਉਸ ਕਾ ਕਿਆ ਜਾਤ, ਤੁਮਾਰਾ ਕਿਆ ?

ਬਾਬਾ—ਸਾਰੇ ਬੰਦੇ ਰਿਸ਼ਤੇਬੰਦ ਹਨ, ਪਰ ਉਂਝ ਉਹ ਮੁਸਲਮਾਨ ਹੈ, ਮੈਂ ਸਿੱਖ ਹਾਂ।

ਸਾਹਿਬ—ਹੈਂ ! ਹੈਂ !! ਹੈਂ !!! ਤੁਮ ਸੀਕ (ਸਿੱਖ) ਹੋਕਰ ਮੁਸਲਮਾਨ ਕੀ ਸਿਪਾਰਸ਼ ਕਰਤਾ, ਤਾਜਬ ਕਾ ਬਾਤ ?

ਬਾਬਾ—ਉਹ ਬੜਾ ਚੰਗਾ ਆਦਮੀ ਹੈ।

ਸਾਹਿਬ—ਹਮ ਹੈਰਾਨ ਹੈਂ, ਸੀਕ ਮੁਸਲਮਾਨ ਕੀ ਸਿਪਾਰਸ਼ ਕਰਤਾ ਹੈ, ਕੁਛ ਬਾਤ ਜ਼ਰੂਰੀ ਹੈ। ਤੁਮ ਕੋ ਕੋਈ ਪੈਸਾ ਮਿਲਾ ?

ਬਾਬਾ—ਸਾਹਿਬ ! ਤੁਸਾਂ ਕਿਸੇ ਪੋਥੀ ਵਿਚ ਨਹੀਂ ਪੜ੍ਹਿਆ ਕਿ ਸਿੱਖ ਖਰੇ ਹੁੰਦੇ ਹਨ, ਖੋਟੇ ਨਹੀਂ ਹੁੰਦੇ।

ਸਾਹਿਬ—ਹਾਂ, ਸੀਕ ਬਹੁਤ ਅੱਛਾ ਲੋਕ ਹੈ, ਹਮ ਪਸੰਦ ਕਰਤਾ, ਸੀਕ ਖਰਾਬ ਨਹੀਂ। ਅੱਚਾ, ਤਬ ਕੁਛ ਬਾਤ ਹੈ ਕਿ ਸੀਕ ਲੋਕ ਮੁਸਲਮਾਨ ਕੇ ਲੀਏ ਬੋਲਤਾ, ਅਬ ਤੁਮ ਕਿਆ ਚਾਹਤਾ ?

---

1. ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ [ਜਪੁਜੀ

ਬਾਬਾ—ਰਾਂਝੇ ਦੀ ਜ਼ਾਨ ਬਖਸ਼ੀ।

ਸਾਹਿਬ—ਵੈੱਲ ! ਹਮ ਤੁਮਾਰੇ ਗਾਉਂ ਆਤਾ, ਪਰ ਲੋਕ ਬੜਾ ਖ਼ਰਾਬ ਫਸਾਦ ਗਾਉਂ ਹੈ।

ਬਾਬਾ—ਨਹੀਂ ਸਾਹਿਬ, ਤੁਸੀਂ ਪੁਲਸ ਵਾਲੇ ਸਾਹਿਬ, ਜਾਂ ਡਿਪਟੀ ਕਮਿਸ਼ਨਰ ਤੋਂ ਪੁੱਛ ਲਓ ਜੇ ਓਹਨਾਂ ਨੇ ਤੁਹਾਨੂੰ ਸਾਡੇ ਪਿੰਡ ਬਾਬਤ ਦੱਸਿਆ ਕਿ ਓਥੇ ਕਦੇ ਫੌਜਦਾਰੀ ਨਹੀਂ ਹੋਈ, ਦਾਰੂ ਦੀ ਹੱਟੀ ਚਾਈ ਗਈ ਹੈ, ਠਾਣਾ ਕਦੇ ਓਥੇ ਨਹੀਂ ਗਿਆ, ਤਸੀਲੇ ਕਦੇ ਕੋਈ ਮੁਕੱਦਮਾਂ ਲੈ ਕੇ ਨਹੀਂ ਆਯਾ, ਮਾਮਲਾ ਵੇਲੇ ਸਿਰ ਆਪੇ ਉੱਗਰਦਾ ਹੈ ਤਾਂ ਮੇਰੀਆਂ ਗੱਲਾਂ ਦਾ ਅਮੰਨਾ ਕਰ ਲੈਣਾ, ਨਹੀਂ ਤਾਂ ਨਾ। ਸਾਹਿਬ ਜੀ ! ਆਪ ਦੇ ਕੰਨੀ ਝੂਠੀ ਗੱਲ ਬਾਤ ਪਈ ਹੈ, ਸਾਡਾ ਪਿੰਡ ਤਾਂ ਸਰਕਾਰੇ ਭਲਾਮਾਨਸ ਲਿਖਿਆ ਹੋਇਆ ਹੈ।

ਸਾਹਿਬ—ਅੱਛਾ ਹਮ ਦਰਿਆਫਤ ਕਰੇਗਾ ਚਾਰ ਰੋਜ਼ ਕੋ ਹਮ ਆਏਗਾ, ਤੁਮਾਰਾ ਨਾਮ ? ਤੁਮ ਸੇ ਹਮ ਖੁਸ਼ ਹੈ।

ਬਾਬਾ—ਤੇ ਕੀ ਇਹ ਚਾਰ ਦਿਨ ਰਾਂਝਾ ਗ਼ਰੀਬ ਹਵਾਲਾਟੇ ਰਹੇਗਾ ?

ਸਾਹਿਬ ਸੋਚੀਂ ਪੈ ਗਿਆ।

ਬਾਬਾ—ਦੋ ਉਂਗਲਾਂ ਦਾ ਕਾਗਤ ਥਾਣੇਦਾਰ ਵੱਲ ਲਿਖ ਦਿਓ ਜੋ ਕਿਸੇ ਦੀ ਜ਼ਾਮਨੀ ਲੈਕੇ ਰਾਂਝੇ ਨੂੰ ਛੱਡ ਦੇਵੇ। ਫੇਰ ਜਦੋਂ ਆਪ ਆਓਗੇ, ਤਦੋਂ ਆਪ ਨੇ ਦੇਖ ਲੈਣਾ।

ਸਾਹਿਬ—ਅੱਛੀ ਬਾਤ।

ਇਹ ਕਹਿਕੇ ਸਾਹਿਬ ਆਪਣੇ ਗੋਲ ਕਮਰੇ ਜਾ ਵੜਿਆ, ਬਾਬਾ ਵੀ ਮਗਰੇ ਗਿਆ। ਵਾਹ ! ਵਾਹ !! ਅੰਦਰ ਜਾ ਕੇ ਬਾਬੇ ਦਾ ਥਕੇਵਾਂ ਲਹਿ ਗਿਆ।

ਠੰਢਾ ਠਾਰ ਕਮਰਾ, ਕੰਧਾਂ ਪਰ ਨੀਲੀ ਕਲਈ ਦਾ ਸੀਤਲ ਰੰਗ, ਸੁਹਾਵੀਆਂ ਮੂਰਤਾਂ, ਬੂਹਿਆਂ ਨੂੰ ਅਜੇਬ ਪਰਦੇ, ਕੁਰਸੀਆਂ ਵਲੈਤੀ, ਫ਼ਰਸ਼ ਈਰਾਨੀ, ਸੁਰਗ ਦਾ ਝੂਟਾ ਆ ਗਿਆ। ਚਿੱਤ ਵਿਚ ਫੁਰਿਆ ਕਿ ਧਰਤੀ ਪਰ ਸੁਰਗ ਪੁਰੀ ਇਹੋ ਹੈ। ਕਿਨ੍ਹਾਂ ਪੁੰਨਾਂ ਕਰਕੇ ਇਨ੍ਹਾਂ ਨੂੰ ਇਹ ਕੁਛ ਪ੍ਰਾਪਤ ਹੋਇਆ ਹੈ !! ਪਰ ਦੂਸਰੇ ਛਿਨ ਵਿਚ ਬਾਬੇ ਦੇ ਬੁੱਲ੍ਹ ਫਰਕ ਪਏ ਤੇ ਅੰਦਰ ਪੜ੍ਹਨ ਲੱਗ ਪਿਆ :—

> ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥
> ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥
> ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ
> ਨਾਉ ॥੧॥ ਹਰਿ ਬਿਨੁ ਜੀਉ ਜਲਿ ਬਲਿ ਜਾਉ ॥
> ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ
> ਥਾਉ ॥੧॥ ਰਹਾਉ ॥ ਧਰਤੀ ਤ ਹੀਰੇ ਲਾਲ ਜੜਤੀ
> ਪਲਘਿ ਲਾਲ ਜੜਾਉ ॥ ਮੋਹਣੀ ਮੁਖਿ ਮਣੀ ਸੋਹੈ
> ਕਰੇ ਰੰਗਿ ਪਸਾਉ ॥ ਮਤੁ ਦੇਖਿ ਭੂਲਾ ਵੀਸਰੈ
> ਤੇਰਾ ਚਿਤਿ ਨ ਆਵੈ ਨਾਉ ॥੨॥
>
> [ਸਿਰੀ ਰਾਗੁ ਮਹਲਾ ੧

ਫਿਰ ਬਾਬੇ ਨੇ ਵਹਿਗੁਰੂ ਦਾ ਸ਼ੁਕਰ ਕੀਤਾ ਕਿ ਤੂੰ ਧੰਨ ਹੈਂ, ਜਿਸ ਨੇ ਮੈਨੂੰ ਸੰਸਾਰ ਵਿਚ ਅਪਣਾ ਨਾਮ, ਸਿਰ ਦਾਤਾਂ ਤੇ ਦਾਤ ਬਖ਼ਸ਼ੀ ਹੈ, ਜਿਸ ਨਾਲ ਮੈਂ ਅੰਦਰੋ ਸੁਖੀ ਹਾਂ, ਮੇਰਾ ਦਿਲ ਸਾਬਤ ਹੈ ਤੇ ਮੇਰੇ ਦਿਲ ਵਿਚ ਟੋਆ ਤੇ ਸੱਖਣਾਪਨ ਨਹੀਂ ਹੈ। ਸ਼ੁਕਰ ਹੈ। ਹੇ ਵਾਹਿਗੁਰੂ ! ਤੂੰ ਧੰਨ ਹੈਂ ਜਿਸ ਨੇ ਮੈਨੂੰ ਰਿਜ਼ਕ ਰੋਟੀ ਸੰਸਾਰ ਵਿਚ ਬਖ਼ਸ਼ੀ ਹੈ, ਤੂੰ ਧੰਨ ਹੈ ! ਤੂੰ ਧੰਨ ਹੈਂ !! ਜੋ ਰੋਟੀ ਸਾਨੂੰ ਮਿਲਦੀ ਹੈ ਉਹ ਸਾਡੀ ਆਪਣੀ ਕਮਾਈ ਹੈ, ਤੇ ਇਹ ਜੋ ਸਾਮਾਨ ਹਨ ਏਥੇ ਇਹ ਇਹਨਾਂ ਦੇਸ਼ ਦੇ ਦਾਨੀਆਂ ਦੀ ਕਮਾਈ ਹੈ ! ਪਾਦਰੀ ਦੀ ਅਪਣੀ ਕਮਾਈ ਨਹੀਂ, ਆਪਣੀ ਕਮਾਈ ਚੰਗੀ; ਭਾਵੇਂ ਥੋੜੀ ਹੋਵੇ।

ਸਾਹਿਬ ਜੀ ਨੇ ਚਿੱਠੀ ਮੁਕਾ ਲਈ, ਪਰ ਬਾਬਾ ਅੱਖਾਂ ਮੀਟੀ 'ਤੂੰ ਧੰਨ ! ਤੂੰ ਧੰਨ' ਵਿਚ ਲੱਗ ਰਿਹਾ ਸੀ, ਚਿਹਰੇ ਪਰ ਇਕ ਸੁਰਖੀ ਸੀ ਤੇ ਇਕ ਸਲੋਨਾਪਨ ਸੀ, ਸਾਹਿਬ ਭੀ ਤੱਕ ਰਿਹਾ ਸੀ ਕਿ ਇੰਨੇ ਨੂੰ ਬਾਬੇ ਦੇ ਮੂੰਹੋਂ 'ਤੂੰ ਧੰਨ ਹੈਂ' ਜ਼ਰਾ ਉੱਚੀ ਨਿਕਲ ਗਿਆ ਤੇ ਅੱਖ ਖੁਲ੍ਹ ਗਈ। ਤਦ ਸਾਹਿਬ ਨੇ ਕਿਹਾ, "ਵੈੱਲ, ਕਿਆ ਹੈ ?" ਬਾਬੇ ਨੇ ਕਿਹਾ 'ਸਾਹਿਬ ! ਉਸ ਪਰਮੇਸ਼ਰ ਦਾ ਸ਼ੁਕਰ ਹੈ ਜਿਸ ਨੇ ਸਾਨੂੰ ਪੈਦਾ ਕੀਤਾ ਤੇ ਰਿਜ਼ਕ ਰੋਟੀ ਤੇ ਸੁਖ ਦਿੱਤਾ ਹੈ ਤੇ ਆਪਣਾ ਪਿਆਰ ਬਖ਼ਸ਼ਿਆ ਹੈ'। ਸਾਹਿਬ ਬੋਲਿਆ, 'ਬਹੁਤ ਅੱਛਾ ! ਯੇ ਲੋ ਚਿੱਠੀ, ਥਾਣੇਦਾਰ ਕੋ ਹਮਾਰਾ ਸਲਾਮ ਬੋਲੋ'। ਬਾਬੇ ਨੇ ਚਿੱਠੀ ਲੈ ਲਈ ਤੇ ਆਖਿਆ, 'ਸਾਹਿਬ ਜੀ ! ਤੁਸੀਂ ਬੜੇ ਬੀਬੇ ਹੋ'। ਇਹ ਕਹਿਕੇ ਬਾਬਾ ਟੁਰ ਪਿਆ, ਬਾਹਰ ਆ ਕੇ ਘੋੜੀ ਖੋਲ੍ਹੀ, ਅੱਗੋਂ ਫੜਕੇ ਨਾਲ ਦੇ ਪਿੰਡ ਆਇਆ। ਘੋੜੀ ਨੂੰ ਨਿਹਾਰੀ ਖੁਲਾਈ ਤੇ ਆਪ ਪੈਸੇ ਦੇ ਛੋਲੇ ਲੈ ਕੇ ਚੱਬੇ, ਪਾਣੀ ਦੇ ਦੋ ਬੁੱਕ ਪੀਤੇ ਤੇ ਘੋੜੀ ਦੀ ਪਿੱਠ ਤੇ ਪਾਲਕੀ ਮਾਰਕੇ ਬੁੱਢਾ ਜੁਆਨ ਪਰਤ ਪਿਆ। ਠਾਣੇ ਦਾ ਪਿੰਡ ਰਸਤੇ ਵਿਚ ਸੀ, ਆਪ ਓਥੇ ਅੱਪੜੇ। ਸਾਹਿਬ ਦੀ ਚਿੱਠੀ ਦਿੱਤੀ। ਥਾਣੇਦਾਰ ਨੇ ਕਿਹਾ—

ਬਾਬਾ ! ਤੂੰ ਬੜਾ ਮਰਦ ਹੈਂ। ਮੈਂ ਨਹੀਂ ਸਾਂ ਸਮਝ ਸਕਦਾ ਹੁੰਦਾ ਕਿ ਤੁਹਾਡੇ ਪਿੰਡ ਵਿਚ ਸ਼ਰਾਰਤ ਕਿਉਂ ਨਹੀਂ। ਇਹ ਤੇਰੇ ਦਮ ਦੀ ਬਰਕਤ ਹੈ, ਜਿਸ ਨੂੰ ਹਿੰਦੂ ਮੁਸਲਮਾਨ ਐਨੇ ਪਿਆਰੇ ਹਨ, ਜਿੰਨੇ ਕਿ ਆਪਣੇ ਘਰ ਦੇ ਬੰਦੇ ਹੁੰਦੇ ਹਨ। ਸੱਚ ਕਹਿੰਦੇ ਹਨ ਬੇਲੇ ਵਿਚ ਇਕ ਸ਼ੇਰ ਤੇ ਜੂਹ ਵਿਚ ਇਕ ਮਰਦ ਰਾਜ ਕਰਦਾ ਹੈ। ਤੇਰਾ ਰਾਜ ਮਨੁੱਖਾਂ ਦੇ ਦਿਲਾਂ ਪਰ ਹੈ, ਤੇਰੇ ਵਰਗੇ ਪਿਆਰ ਵਾਲੇ ਬੰਦੇ ਜੇ ਪਿੰਡ ਪਿੰਡ ਹੋਣ ਤਾਂ ਸਾਡੀ ਲੋੜ ਕਾਈ ਨਾ ਰਹੇ। ਜਾਓ ਬਈ ਰਾਂਝੇ ਨੂੰ ਲੈ ਆਓ ! ਗੱਲ ਕੀ ਰਾਂਝਾ ਆਂਦਾ ਗਿਆ, ਉਸ ਦੇ ਸਾਹਮਣੇ ਬਾਬੇ ਦੀ ਜ਼ਾਮਨੀ ਲਿਖੀ ਗਈ ਤੇ ਹਥਕੜੀ ਲਾਹੀ ਗਈ। ਰਾਂਝਾ ਫੇਰ ਖੁਲ੍ਹਾ ਹੋ ਗਿਆ ਤੇ ਅੱਥਰੂ ਭਰ ਕੇ ਬਾਬੇ ਦੇ ਚਰਨੀਂ ਢੇ ਪਿਆ : "ਬਾਬਾ ! ਤੂੰ ਮੇਰਾ ਪਿਉ ਹੈਂ ਤੇ ਮੈਂ ਤੇਰਾ ਪੁਤ ਹਾਂ। ਤੂੰ ਬਿਨ ਦੰਮਾਂ ਸਾਨੂੰ ਮੁੱਲ ਲੈ ਲਿਆਂ ਹੈ, ਅੱਲਾ ਰਹਿੰਦੀ ਦੁਨੀਆਂ ਤਕ ਜੀਵੇਂ"। ਪਰ ਬਾਬੇ ਨੇ ਰਾਂਝੇ ਨੂੰ ਗਲ ਲਾਯਾ ਤੇ ਆਖਿਆ, 'ਹੱਥ ਜਦੋਂ ਮੂੰਹ ਨੂੰ ਧੋਂਦੇ ਹਨ ਤਾਂ ਮੂੰਹ ਦੇ ਸਿਰ

ਹਸਾਨ ਕਰਦੇ ਹਨ ? ਕਿ ਅੱਖਾਂ ਜਦੋਂ ਰਸਤਾ ਦਸਦੀਆਂ ਹਨ ਤਾਂ ਪੈਰਾਂ ਦੇ ਸਿਰ ਹਸਾਨ ਕਰਦੀਆਂ ਹਨ ?' ਇਹ ਕਹਿਕੇ ਬਾਬਾ ਰਾਂਝੇ ਨੂੰ ਨਾਲ ਲੈਕ ਟੁਰ ਪਿਆ । ਪਿੰਡ ਆ ਕੇ ਇਕ ਸਾਂਝ ਵਾਲੇ ਤੋਂ ਇਕ ਹੋਰ ਘੋੜੀ ਮੰਗ ਣੀਂ ਲਈ, ਕੁਝ ਆਪ ਖਾਧਾ ਪੀਤਾ ਤੇ ਰਾਂਝੇ ਨੂੰ ਖੁਲਾਯਾ ਪਿਲਾਯਾ ਤੇ ਦੁਇ ਜਣੇ ਪਲਾਕੀ ਮਾਰ ਆਪਣੇ ਪਿੰਡ ਨੂੰ ਟੁਰ ਪਏ । ਡੂੰਘੀਆ ਤ੍ਰਿਕਾਲਾਂ ਪਈਆਂ ਤੇ ਪਿੰਡ ਅੱਪੜੇ ।

ਅੱਗੇ ਸਾਰੇ ਪਿੰਡ ਦੇ ਆਦਮੀ ਡੇਉਢੀ ਵਿਚ ਜੁੜੇ ਬੈਠੇ ਸਨ । ਸਾਰੇ ਬਾਬੇ ਦਾ ਰਾਹ ਤੱਕ ਰਹੇ ਸਨ, ਕਿਸੇ ਭੀ ਅੰਨ ਜਲ ਨਹੀਂ ਖਾਧਾ ਪੀਤਾ ਸੀ । ਉਹ ਪਿਆਰ ਦੀ ਝਰਨਾਟ, ਜੋ ਇਕ 'ਨਾਮੀ' ਪੁਰਖ ਦੇ ਦਮ ਨੇ ਪਿੰਡ ਵਿਚ ਭਰ ਰੱਖੀ ਸੀ, ਸਾਰੇ ਦਿਲਾਂ ਵਿਚ ਛਿੜ ਰਹੀ ਸੀ । ਹੁਣ ਦਸ ਪੰਜ ਗੱਭਰੂ ਤੁਰ ਪਏ ਸਨ ਕਿ ਠਾਣੇ ਚੱਲੀਏ ਤੇ ਪਤਾ ਕੱਢੀਏ ਮਤੇ ਬਾਬਾ, ਜੋ ਮੁੜਿਆ ਨਹੀਂ, ਉਹ ਬੀ ਕਿਸੇ ਬਲਾ ਵਿੱਚ ਨਾ ਫਸ ਗਿਆ ਹੋਵੇ, ਪਰ ਉਹਨਾਂ ਦੇ ਭਾਗਾਂ ਨੂੰ ਰਾਂਝਾ ਤੇ ਬਾਬਾ ਦੋਵੇਂ ਆਉਂਦੇ ਦਿੱਸ ਪਏ । ਜਦੋਂ ਦੋਵੇਂ ਡੇਉਢੀ ਵੜੇ, ਉਹ ਖੁਸ਼ੀਆਂ ਹੋਈਆਂ ਕਿ ਜਿਸ ਦਾ ਪਾਰਾਵਾਰ ਨਹੀਂ । ਵਾਹ ਬਾਬਾ ਨੌਧ ਸਿੰਘ ! ਤੇਰੇ ਪ੍ਰਤਾਪ ਨੇ ਸਭ ਹਦ ਬੰਨੇ ਮੇਟ ਕੇ ਪਿਆਰ ਦੀ ਬੂਟੀ ਦੀ ਮੁਸ਼ਕ ਏਸ ਪਿੰਡ ਵਿਚ ਮਚਾ ਛੋੜੀ ਹੈ ।

ਤਿੰਨ ਚਾਰ ਦਿਨ ਲੰਘ ਗਏ; ਇਕ ਦਿਨ ਪਾਦਰੀ ਸਾਹਿਬ, ਨਾਲ ਵਾਅਜ਼ ਸਾਹਿਬ, ਉਹਨਾਂ ਦੀ ਮੇਮ ਤੇ ਇਕ ਦੋ ਨੌਕਰ ਚਾਕਰ ਦੋ ਟਾਂਗਿਆਂ ਵਿਚ ਚੜ੍ਹੇ ਪਿੰਡ ਆ ਗਏ । ਬੋਹੜਾਂ ਦੀ ਛਾਵੇਂ ਇਹਨਾਂ ਨੇ ਡੇਰਾ ਪਾ ਲਿਆ ਤੇ ਬਾਬੇ ਨੌਧ ਸਿੰਘ ਨੂੰ ਸੱਦ ਭੇਜਿਆ । ਮਗਰੇ ਰਾਂਝਾ ਤੇ ਪਿੰਡ ਦੇ ਚੰਗੇ ਚੰਗੇ ਸੱਜਣ ਟੁਰ ਪਏ । ਸਾਹਿਬ ਜੀ ਅਜ ਬਾਬੇ ਨੂੰ ਬੜੇ ਖਿੜਕੇ ਮਿਲੇ, ਹੱਥ ਨਾਲ ਹੱਥ ਮਿਲਾਇਆ ਤੇ ਆਖਣ ਲੱਗੇ, ਬਾਬਾ ਤੁਮ 'ਸੀਕ' ਹੈ, ਸੀਕ ਲੋਕ ਬਹੁਤ ਅੱਛਾ । ਹਮ ਨੇ ਡਿਪਟੀ ਕਮਿਸ਼ਨਰ ਸੇ ਪੂਛਾ; ਵੋਹ ਬੋਲਾ 'ਤੁਮਾਰਾ ਗਾਉਂ ਭਲਾ ਮਾਣਸ', ਤੁਮ ਬਹੁਤ ਅੱਛਾ, ਸਾਹਿਬ ਬੋਲਤਾ ਤੁਮ ਬਹੁਤ ਨੇਕ, ਹਮ ਬਹੁਤ ਖੁਸ਼ । ਲੇਕਨ ਰਾਂਝਾ ਖ਼ਰਾਬ ਆਦਮੀ, ਗਾਲੀ ਬੋਲਾ, ਮਾਰਾ, ਵਾਅਜ਼ ਕੀ ਮੇਮ ਸਾਹਿਬ ਕੋ ਪੀਟਾ ! ਯਿਹ ਬੁਰਾ, ਬਹੁਤ ਬੁਰਾ" !

ਬਾਬਾ— ਸਾਹਿਬ ਜੀ ! ਤੁਸੀਂ ਬੜੇ ਚੰਗੇ ਹੋ, ਰਾਂਝੇ ਨੂੰ ਮਾਫ਼ ਕਰ ਦਿਓ, ਨਹੀਂ ਤਾਂ ਹੁਣ ਪੁੱਛ ਭਾਲ ਕਰ ਲਓ ।

ਪਾਦਰੀ ਨੇ ਕਿਹਾ— ਬਹੁਤ ਅੱਛਾ ।

ਹੁਣ ਪੁੱਛ ਭਾਲ ਸ਼ੁਰੂ ਹੋਈ ਵਾਅਜ਼ ਦੇਸੀ ਹੀ ਸੀ ਤੇ ਪਹਿਲਾਂ ਮੁਸਲਮਾਨ ਸੀ, ਥੋੜੇ ਚਿਰ ਦਾ ਇਸਾਈ ਹੋਇਆ ਸੀ ਤੇ ਵਹੁਟੀ ਉਸ ਦੀ ਮਿਸ਼ ਭਾਗਣੋ ਹੁਣੇ ਹੀ ਉਸ ਨਾਲ ਵਿਆਹੀ ਸੀ ।

ਬਾਬੇ ਨੇ ਸਾਹਿਬ ਨੂੰ ਹੁਣ ਕੰਨ ਵਿਚ ਕਿਹਾ ਕਿ ਆਪ ਸੱਚ ਝੂਠ ਨਿਤਾਰਨਾ ਚਾਹੁੰਦੇ ਹੋ ਤਾਂ ਵਾਅਜ਼ ਸਾਹਿਬ ਨੂੰ ਜ਼ਰਾ ਦੁਰਾਡੇ ਟੋਰ ਦਿਓ ਤੇ ਫੇਰ ਸਦਵਾ ਲੈਣਾ । ਸਾਹਿਬ ਨੂੰ ਬਾਬੇ ਤੇ ਹੁਣ ਭਰੋਸਾ ਹੋ ਚੁਕਾ ਸੀ, ਮੰਨ ਗਿਆ ਤੇ ਆਪਣੇ ਵਾਅਜ਼ ਨੂੰ ਦੁਰੇਡੇ ਘੱਲ ਦਿੱਤਾ । ਪਿੱਛੋਂ । ਬਾਬੇ ਨੇ ਕਿਹਾ, ਸਾਹਿਬ ਜੀ ! ਤੁਸੀਂ ਹੁਣ ਮੇਮ ਸਾਹਿਬ ਨੂੰ ਆਖੋ ਇਹਨਾਂ ਮਨੁੱਖਾਂ ਵਿਚੋਂ ਰਾਂਝੇ ਉੱਤੇ ਹੱਥ ਧਰੇ, ਜਿਸ ਨੇ ਇਸ ਨੂੰ ਮਾਰਿਆ ਸੀ । ਸਾਹਿਬ ਦੇ ਕਹਿਣ ਤੇ ਭਾਗਣ ਨੇ ਖੜੋਤੇ ਮਨੁੱਖਾਂ ਵਿਚੋਂ ਤੱਕ ਤੱਕ, ਜੱਕ ਜੱਕ, ਰੁਕ ਰੁਕ ਕੇ ਬਾਬੇ ਦੇ ਪੁਤ ਦੇ ਮੋਢੇ ਤੇ ਹੱਥ ਧਰ ਦਿੱਤਾ ਕਿ ਇਹ ਰਾਂਝਾ ਹੈ ਜਿਸ ਮੈਨੂੰ ਮਾਰਿਆ ਸੀ । ਬਾਬੇ ਨੇ ਪੁਤ ਨੂੰ ਬਾਹੋਂ ਫੜਕੇ ਸਾਹਿਬ ਦੇ ਕੋਲ ਖੜਾ ਕਰ ਦਿੱਤਾ ਤੇ ਕਿਹਾ ਇਹ ਵੱਖਰਾ ਖੜਾ ਰਹੇ. ਮਤਾਂ ਹੋਰਨਾਂ ਵਿਚ ਰਲ ਜਾਵੇ ਤੇ ਭੁਲੇਖਾ ਪੈ ਜਾਵੇ ।

ਫਿਰ ਬਾਬੇ ਨੇ ਕਿਹਾ : ਮੇਮ ਸਾਹਿਬ ! ਰਾਂਝੇ ਨੇ ਤੁਹਾਨੂੰ ਚਪੇੜਾਂ ਮਾਰੀਆਂ ਸਨ ਕਿ ਘਸੁੰਨ ? ਤੇ ਕਿੱਥੇ ਮਾਰੀਆਂ ਸਨ ?

ਭਾਗਣ—ਮੈਨੂੰ ਬਾਹੋਂ ਫੜ ਕੇ ਘਸੁੰਨਾਂ ਨਾਲ ਪਿੱਠ ਤੇ ਮਾਰਿਆ ਸੀ ਤੇ ਫੇਰ ਠੁੱਡਾ ਮਾਰ ਕੇ ਪਟਕਾ ਡੇਗਿਆ ਸੀ ।

ਬਾਬਾ— ਸਾਹਿਬ ਜੀ ਇਹ ਲਿਖ ਲਓ ।

(ਫੇਰ ਭਾਗਣ ਵਲ) ਫੇਰ ਭਲਾ ਹੋਵੀ, ਦੱਸ ਜਿਸ ਵੇਲੇ ਰਾਂਝੇ ਤੈਨੂੰ ਮਾਰਿਆ ਦਿਨ ਦਾ ਕੇਹੜਾ ਕੁਵੇਲਾ ਸੀ ?

ਭਾਗਣ— ਅਜੇ ਦੁਪਹਿਰ ਨਹੀਂ ਸੀ ਹੋਈ, ਮੇਰੀ ਘੜੀ ਵਿਚ ਯਾਰਾਂ ਵਜੇ ਸੀ ।

ਬਾਬਾ— ਸਾਹਿਬ ਜੀ ਲਿਖ ਲੈਣਾ ।

(ਭਾਗਣ ਨੂੰ) ਫੇਰ ਸਾਈਂ ਤੇਰਾ ਭਲਾ ਕਰੇ, ਤੈਨੂੰ ਪਿੰਡ ਦਿਆਂ ਲੋਕਾਂ ਰਾਂਝੇ ਤੋਂ ਛੁਡਾਯਾ ਸੀ ਕਿ ਆਪੇ ਨੱਸ ਗਈ ਸੈਂ ?

ਭਾਗਣ— ਨਹੀਂ, ਮੈਨੂੰ ਰਾਂਝੇ ਨੇ ਆਪੇ ਛੱਡ ਦਿੱਤਾ ਸੀ, ਕਿਸੇ ਨੇ ਛੁਡਾਯਾ ਨਹੀਂ ਸੀ ।

ਹੁਣ ਬਾਬੇ ਨੇ ਕਿਹਾ, ਸਾਹਿਬ ਜੀ ਵਾਅਜ਼ ਜੀ ਨੂੰ ਸੱਦ ਲਓ । ਜਦ ਵਾਅਜ਼ ਜੀ ਆਏ ਤਦ ਬਾਬੇ ਨੇ ਪੁੱਛਿਆ :—

ਵਾਅਜ਼ ਜੀ ! ਤੁਸੀਂ ਰਾਂਝੇ ਨੂੰ ਪਛਾਣਦੇ ਹੋ ਤਾਂ ਉਸ ਦੇ ਮੋਢੇ ਤੇ ਹੱਥ ਧਰ ਦਿਓ ।

ਵਾਅਜ਼ ਨੇ ਅੱਗੇ ਹੋ ਕੇ ਰਾਂਝੇ ਦੇ ਮੋਢੇ ਤੇ ਹੱਥ ਧਰ ਦਿੱਤਾ । ਬਾਬੇ ਨੇ ਕਿਹਾ, ਹੱਛੀ ਤਰ੍ਹਾਂ ਵੇਖ ਲਓ, ਕਿਤੇ ਭੁਲੇਖਾ ਨਾ ਲੱਗਦਾ ਹੋਵੇ, ਪਰ ਵਾਅਜ਼ ਨੇ ਕਿਹਾ, ਇਹੋ ਰਾਂਝਾ ਹੈ ਠੀਕ । ਹੁਣ ਸਾਹਿਬ ਜੀ ਦਾ ਰੰਗ ਬਦਲਿਆ ।

ਬਾਬਾ-ਵਾਅਜ਼ ਸਾਹਿਬ ਜੀ, ਮੇਮ ਸਾਹਿਬ ਨੂੰ ਰਾਂਝੇ ਨੇ ਕਿੱਥੇ ਤੇ ਕਿੱਦਾਂ ਮਾਰਿਆ ਸੀ ?

ਵਾਅਜ਼-ਚਪੇੜਾਂ ਨਾਲ ਮਾਰ ਮਾਰ ਕੇ ਦੋਵੇਂ ਗੱਲ੍ਹਾਂ ਉਡਾ ਦਿੱਤੀਆਂ ਸਨ ।

ਬਾਬਾ-ਫੇਰ ਜੇ ਤੁਸੀਂ ਨਾ ਛੁਡਾਉਂਦੇ ਤਾਂ ਰਾਂਝਾ ਮਾਰੀ ਜਾਂਦਾ ਕਿ ਆਪੇ ਤੀਮੀਂ ਜ਼ਾਤ ਤੇ ਤਰਸ ਕਰ ਕੇ ਛੱਡ ਦੇਂਦਾ ?

ਵਾਅਜ਼-ਮੈਂ ਨਾ ਛੁਡਾਉਂਦਾ ਤਾਂ ਉਹ ਮੇਮ ਸਾਹਬ ਨੂੰ ਮਾਰ ਹੀ ਸੁੱਟਦਾ ।

ਬਾਬਾ-ਉਸ ਵੇਲੇ ਜੋ ਲੋਕ ਖੜੇ ਸਨ ਉਹਨਾਂ ਵਿਚੋਂ ਕਿਸੇ ਨੇ ਤ੍ਰੀਮਤ ਨੂੰ ਨਾ ਛੁਡਾਇਆ ?

ਵਾਅਜ਼-ਕਿਸੇ ਨੇ ਨਹੀਂ ਛੁਡਾਇਆ, ਸਗੋਂ ਚਿੱਘੀਆਂ ਕਰਦੇ ਸਨ ?

ਬਾਬਾ-ਕਿਸ ਕੁ ਵੇਲੇ ਦੀ ਇਹ ਮਾਰ ਪਿਟਾਈ ਦੀ ਗੱਲ ਹੈ ?

ਵਾਅਜ਼-ਲੌਢੇ ਪਹਿਰ ਕੋਈ ਤ੍ਰੈ ਕੁ ਵਜੇ ਦੀ ।

ਬਾਬਾ-ਤੈਨੂੰ ਬੀ ਰਾਂਝੇ ਮਾਰਿਆ ਸੀ ?

ਵਾਅਜ਼-ਹਾਂ ਜੀ, ਜਦ ਮੈਂ ਮੇਮ ਸਾਹਿਬ ਨੂੰ ਛੁਡਾਉਣ ਲੱਗਾ ਤਾਂ ਮੈਨੂੰ ਵੀ ਹੂਰੇ ਮਾਰੇ ਸੀ ।

ਬਾਬਾ-ਪਹਿਲਾਂ ਲੜਾਈ ਦੀ ਗੱਲ ਬਾਤ ਰਾਂਝੇ ਦੀ ਤੁਹਾਡੇ ਨਾਲ ਹੋਈ ਸੀ ਕਿ ਮੇਮ ਸਾਹਿਬ ਨਾਲ ?

ਵਾਅਜ਼-ਗੱਲ ਤਾਂ ਮੇਰੇ ਨਾਲ ਹੋਈ ਸੀ, ਪਰ ਰਾਂਝਾ ਭੂਏ ਹੋ ਕੇ ਮੇਮ ਸਾਹਿਬ ਦੇ ਗਲ ਜਾ ਪਿਆ ।

ਬਾਬਾ-ਸਾਹਿਬ ਜੀ ! ਹੁਣ ਆਪ ਵੇਖ ਲਓ । ਜਿਸ ਨੂੰ ਭਾਗਣ ਨੇ ਪਛਾਤਾ ਜੇ ਉਹ ਤਾਂ ਮੇਰਾ ਪੁਤ ਹੈ, ਸਿੱਖ ਹੈ ਤੇ ਜਿਸ ਨੂੰ ਵਾਅਜ਼ ਨੇ ਪਛਾਤਾ ਹੈ ਉਹ ਠੀਕ ਰਾਂਝਾ ਹੈ । ਸਾਰੇ ਪਿੰਡ ਤੋਂ ਪੁੱਛ ਲਓ, ਤੇ ਜਿਹੜਾ ਪੁਲਸ ਦਾ ਸਿਪਾਹੀ ਖੜਾ ਹੈ ਇਹ ਰਾਂਝੇ ਨੂੰ ਜਾਣਦਾ ਹੈ, ਇਸ ਨੂੰ ਪੁੱਛ ਲਓ ਤੇ ਸਿੱਖ ਮੁਸਲਮਾਨ ਦੀ ਸੂਰਤ ਦਾ ਫਰਕ ਤੁਸੀਂ ਆਪ ਵੀ ਤੱਕ ਲਓ । ਫੇਰ ਦੇਖ ਲਓ, ਭਾਗਣ ਕਹਿੰਦੀ ਹੈ : ਮੈਨੂੰ ਪਿੱਠ ਤੇ ਮਾਰਿਆ, ਵਾਅਜ਼ ਕਹਿੰਦਾ ਹੈ ਚਪੇੜਾਂ ਮੂੰਹ ਤੇ । ਉਹ ਦੱਸਦੀ ਹੈ ਦੁਪਹਿਰਾਂ ਤੋਂ ਪਹਿਲੋਂ, ਉਹ ਕਹਿੰਦਾ ਹੈ ਲੌਢੇ ਪਹਿਰ । ਫੇਰ ਉਹ ਕਹਿੰਦੀ ਹੈ ਮੈਨੂੰ ਕਿਸੇ ਨਹੀਂ ਛੁਡਾਯਾ; ਉਹ ਕਹਿੰਦਾ ਹੈ ਮੈਂ ਛੁਡਾਇਆ । ਫੇਰ ਇਹ ਆਖਦਾ ਹੈ ਬੋਲ ਚਾਲ ਮੇਰੇ ਨਾਲ ਹੋਈ ਤੇ ਰਾਂਝਾ ਪਿਆ ਮੇਮ ਦੇ ਗਲ, ਹੁਣ ਸੱਚ ਨਿਆਂ ਤੁਸੀਂ ਆਪ ਸੋਚ ਲਓ ।

ਸਾਹਿਬ (ਲਾਲ ਅੰਗਾਰਾ ਹੋ ਕੇ)-ਵਾਅਜ਼, ਤੁਮ ਨੇ ਹਮ ਕੋ ਬਹੁਤ ਦੋਖਾ (ਧੋਖਾ) ਦੀਆ । ਵੈਲ ਬਾਬਾ ! ਤੁਮ ਬਤਾਓ ! ਅਸਲ ਬਾਤ ਕਿਆ ਹੈ ?

ਬਾਬਾ-ਗੱਲ ਕਰਦਿਆਂ ਵਾਅਜ਼ ਜੀ ਨੇ ਮੁਸਲਮਾਨਾਂ ਦੇ ਰਸੂਲ ਤੇ ਬੀਬੀ ਆਇਸ਼ਾਂ ਨਾਲ ਵਿਆਹ ਦੀ ਗੱਲ ਬਹੁਤ ਬੇਅਦਬੀ ਨਾਲ ਕੀਤੀ, ਤੇ ਰਾਂਝੇ ਨੇ ਤਮਕ ਖਾ ਕੇ ਈਸਾ ਜੀ ਦੇ ਜਨਮ ਬਾਬਤ ਬੇਅਦਬੀ ਦੇ ਵਾਕ ਆਖੇ, ਪਰ ਇਸ ਤੋਂ ਵੱਧ ਕੁਛ ਨਹੀਂ ਹੋਇਆ, ਸਾਰੇ ਪਿੰਡ ਨੂੰ ਪੁੱਛ ਲਓ । ਜਿਸ ਵੇਲੇ ਸਾਰੇ ਖੜੇ ਲੋਕ ਬੋਲ ਪਏ ਕਿ ਠੀਕ ਸਾਹਿਬ ਜੀ ! ਏਤਨੀ ਬਾਤ ਹੀ ਹੋਈ ਹੈ ।

ਸਾਹਿਬ-ਵੈਲ ਬਾਬਾ ! ਰਾਂਝੇ ਨੇ ਹਮਾਰੇ ਖ਼ੁਦਾ ਕੇ ਬੇਟੇ ਕੋ ਬੇਟੇ ਕੋ ਗਾਲ ਦੀ, ਇਸ ਕੋ ਸਜ਼ਾ ਚਾਹੀਏ ।

ਬਾਬਾ-ਇਸ ਨੇ ਮਾੜਾ ਕੀਤਾ । ਇਸ ਗੱਲ ਦਾ ਡੰਡ ਦਿਓ । ਤੁਸੀਂ ਨਾ ਦਿਓਗੇ ਤਾਂ ਅਸੀਂ ਬਿਰਾਦਰੀ ਵਿਚ ਦਿਆਂਗੇ । ਗਾਲ੍ਹ ਦੇਣੀ ਸਾਡੇ ਪਿੰਡ ਵਿਚ ਮਨ੍ਹੇਂ ਹੈ ਤੇ ਫੇਰ ਕਿਸੇ ਧਰਮ ਦੇ ਵੱਡੇ ਨੂੰ ?

ਸਾਹਬ-ਤੁਮ ਬਹੁਤ ਅੱਛਾ ਹੈ ।

ਰਾਂਝਾ-ਸਾਹਿਬ ਜੀ ! ਈਸਾ ਜੀ ਨੂੰ ਅਸੀਂ ਮੁਸਲਮਾਨ ਪਿਕੰਬਰ ਮੰਨਦੇ ਹਾਂ, ਮੇਰੇ ਕੋਲੋਂ ਉਸ ਵੇਲੇ ਗੁੱਸੇ ਵਿਚ ਬੇਅਦਬੀ ਹੋ ਗਈ; ਮੈਂ ਹੁਣ ਸਮਝਦਾ ਹਾਂ, ਮੈਂ ਆਪਣੇ ਪਿਕੰਬਰ ਦੀ ਕਾਸ ਨੂੰ ਬੇਅਦਬੀ ਕੀਤੀ, ਪਰ ਗੁੱਸਾ ਬੁਰਾ ਹੈ, ਇਹ ਭੁੱਲਾਂ ਕਰਾ ਦੇਂਦਾ ਹੈ ।

ਸਾਹਬ-ਫਿਰ ਤੁਮ ਕੋ ਕਿਆ ਸਜ਼ਾ ਹੈ ?

ਰਾਂਝਾ-ਜੋ ਜੀ ਕਰੇ ।

ਸਾਹਿਬ--ਬਾਬਾ ! ਤੁਮ ਬੋਲੋ ।

ਬਾਬਾ—ਇਹ ਆਪ ਤੋਂ ਮਾਫ਼ੀ ਮੰਗ ਲਵੇ ਤੇ ਆਪ ਮਾਫ਼ ਕਰ ਦਿਓ ।

ਗੱਲ ਕੀ ਰਾਂਝੇ ਨੇ ਮਾਫ਼ੀ ਮੰਗ ਲਈ, ਸਾਹਿਬ ਨੇ ਮਾਫ਼ ਕਰ ਦਿੱਤਾ ।

ਹੁਣ ਸਾਹਿਬ ਨੇ ਵਾਅਜ਼ ਨੂੰ ਕਿਹਾ :—ਤੁਮ ਮੌਕੂਫ ਚਲੇ ਜਾਓ ਹਮ ਨਾਰਾਜ਼ ।

ਵਾਅਜ਼ ਤੇ ਭਾਗਣ ਦਾ ਰੰਗ ਪੀਲਾ ਹੋ ਗਿਆ । ਗਿੱਚੀ ਸੁੱਟ ਕੇ ਜ਼ਰਾ ਪਰੇ ਹੋ ਗਏ ।

ਬਾਬਾ—ਸਾਹਿਬ ਜੀ ! ਜੇ ਮੇਰੀ ਗੱਲ ਸੁਣੋ, ਤਾਂ ਇਵੇਂ ਨਾ ਕਰੋ । ਇਸ ਨੂੰ ਭੀ ਮਾਫ਼ ਕਰੋ ।

ਸਾਹਿਬ—ਇਸ ਨੇ ਝੂਠ ਬੋਲਾ । ਝੂਠੇ ਕੋ ਕੈਸੇ ਮਾਫ਼ ਕਰੇਗਾ ?

ਬਾਬਾ—ਠੀਕ ਹੈ ! ਪਰ ਬੰਦਾ ਭੁੱਲਣਹਾਰ ਹੈ । ਸਾਡੇ ਰਾਂਝੇ ਕਰ ਕੇ ਇਸ ਬੰਦੇ ਨੂੰ ਦੁੱਖ ਮਿਲਦਾ । ਤੁਸੀਂ ਸਾਡੀ ਖ਼ਾਤਰ ਮਾਫ਼ ਕਰੋ ਤੇ ਮੱਤ ਦੇ ਕੇ ਸੱਚ ਦਾ ਪੁਜਾਰਾ ਬਨਾਓ । ਮੇਰੀ ਸਮਝੇ ਇਹ ਆਯਾ ਹੈ ਕਿ ਮਨੁੱਖ ਇਕ ਪਸ਼ੂ ਹੈ ਤੇ ਅਕਲ ਪਾ ਕੇ ਭੀ ਆਪਣੀ ਬਿਰਤੀ ਨੂੰ ਪਸ਼ੂ ਰੱਖਦਾ ਹੈ । ਨਾਂ ਤਾਂ ਧਰਮ ਤੇ ਟਰਦਾ ਹੈ, ਨਾ ਸੰਤੋਖ ਅਤੇ ਦਇਆ ਤੇ ਟਰਦਾ ਹੈ, ਇਸ ਕਰਕੇ ਨਾ ਮਨੁੱਖ ਬਣਦਾ ਹੈ ਨਾ ਦੇਵਤਾ । ਕੀ ਹਿੰਦੂ ਕੀ ਮੁਸਲਮਾਨ, ਕੀ ਈਸਾਈ ਤੇ ਕੀ ਹੋਰ ਮਤਾਂ ਦੇ ਲੋਕੀਂ ਅਕਸਰ ਬਿਰਤੀਆਂ ਪਸ਼ੂਆਂ ਵਰਗੀਆਂ ਰਖਦੇ ਹਨ, ਢੁੱਡ ਮਾਰ ਕੇ ਦੂਸਰੇ ਦਾ ਹੱਕ ਖੋਹ ਲੈਂਦੇ ਹਨ, ਧੱਕਾ ਕਰਦੇ ਹਨ ਤੇ ਕਾਮ ਕ੍ਰੋਧ, ਲੋਭ, ਮੋਹ, ਹੰਕਾਰ ਪੰਜਾ ਦੇ ਵੱਸ ਪਏ ਫਿਰਦੇ ਹਨ । ਕਿਤੇ ਕਿਤੇ ਕੋਈ ਹੈ ਜਿਸ ਨੂੰ ਧਰਮ, ਦਯਾ ਤੇ ਸੰਤੋਖ ਦੀ ਸੋਝੀ ਆਈ ਹੈ, ਸੋ ਉਹ ਸੁਖੀ ਹੈ ਤੇ ਸੱਚ ਨੂੰ ਪਿਆਰ ਕਰਦਾ ਹੈ । ਸਾਹਿਬ ਜੀ ! ਅਸੀਂ ਲੋਕ ਜੇ ਕਿਸੇ ਨੂੰ ਸਿਖ, ਕਿਸੇ ਨੂੰ ਇਸਾਈ, ਕਿਸੇ ਨੂੰ ਮੁਸਲਮਾਨ ਤੇ ਕਿਸੇ ਨੂੰ ਆਰਯਾ ਬਣਾ ਲੈਂਦੇ ਹਾਂ ਐਵੇਂ ਸੂਰਤਾਂ ਬਦਲਦੇ ਹਾਂ, ਸੁਭਾਉ ਨਹੀਂ ਕਿਸੇ ਦਾ ਬਦਲਦਾ; ਇਸੇ ਭੁੱਲ ਕਰਕੇ ਸਾਰੇ ਧਰਮਾਂ ਦੇ ਉਪਦੇਸ਼ਕ ਆਪੋ ਵਿਚ ਪਏ ਡਾਂਗੀ ਡਾਂਗੀ ਹੁੰਦੇ ਹਨ । ਵਿਦਯਾ ਭੀ ਪਾਉਂਦੇ ਹਨ, ਪਰ ਵਿਦਯਾ ਸੁਭਾਵ ਨਹੀਂ ਪਈ ਬਦਲਦੀ, ਉਹੋ ਜਿਹੀ ਬਿਰਤੀ ਰਹਿੰਦੀ ਹੈ, ਸਗੋਂ ਪਸ਼ੂ ਬਿਰਤੀ ਤ੍ਰਿੱਖੀ ਹੋ ਜਾਂਦੀ ਹੈ । ਸੰਸਾਰ ਵਿਚ ਕਾਲੀ ਰਾਤ ਪੈ ਰਹੀ ਹੈ । ਸੁਹਣੀਆਂ ਸੂਰਤਾਂ, ਸੁਹਣੇ ਕਪੜੇ, ਸੋਹਣੀਆਂ ਗੱਲਾਂ ਦਿੱਸਦੀਆਂ ਹਨ, ਸਮਝੀਦਾ ਹੈ ਇਹ ਬੜੇ ਚੰਗੇ ਹਨ, ਪਰ:--

"ਬਾਹਰਿ ਦਿਸੈ ਚਾਨਣਾ
ਦਿਲਿ ਅੰਧਿਆਰੀ ਰਾਤਿ ॥"

ਕਿਸੇ ਨੂੰ ਸ਼ੌਕ ਨਹੀਂ ਜੋ ਮੇਰਾ ਦਿਲ ਸਾਬਤ ਹੋ ਜਾਵੇ ਤੇ ਸਾਬਤ ਦਿਲ ਬਿਨਾਂ ਨਾ ਖ਼ੁਦਾ ਨਾ ਸੁਖ । ਸੋ ਜਦ ਸਾਰੇ ਇਹ ਗੱਲ ਵਰਤ ਰਹੀ ਹੈ ਤਾਂ ਕੀ ਗੁੱਸਾ ? ਮਾਫ਼ ਕਰਨਾ

ਤੇ ਸਮਝਾਉਣਾ ਤੇ ਸਿੱਧੇ ਰਸਤੇ ਟੋਰਨਾ, ਇਹੋ ਹੀ ਚੰਗੀ ਗੱਲ ਹੈ। ਵਾਅਜ਼ ਜੀ ਨੂੰ ਆਖੋ ਕਿ ਰਾਂਝੇ ਦੇ ਰਸੂਲ ਨੂੰ ਜੋ ਗਾਲੀ ਦਿਤੀ ਸੂ, ਇਸ ਦੀ ਮਾਫੀ ਮੰਗੇ ਤੇ ਜੋ ਤੁਸਾਂ ਪਾਸ ਝੂਠ ਬੋਲਿਆ ਸੂ ਤੁਸਾਂ ਤੋਂ ਮਾਫੀ ਮੰਗੇ। ਅੱਗੇ ਨੂੰ ਇਨ੍ਹ ਵਿਚ ਵੈਰਾਗ ਤੇ ਪਰਮੇਸ਼ਰ ਦਾ ਪਿਆਰ ਆ ਜਾਵੇ ਤਾਂ ਧਰਮ ਦਾ ਕੰਮ ਲਓ, ਨਹੀਂ ਤਾਂ ਕੋਈ ਹੱਟੀ ਪੱਟੀ ਕਿਰਤ ਲਾ ਦਿਓ ਸੁ ਜੋ ਦਸਾਂ ਨਵ੍ਹਾਂ ਦੀ ਕਿਰਤ ਕਰਕੇ ਖਾਵੇ ਤੇ ਧਰਮ ਦੀ ਪਛਾਣ ਆਵੇ[1]। ਅਸਲ ਵਿਚ ਮਾੜਿਆਂ ਕੰਮਾਂ ਵਲੋਂ ਵੈਰਾਗ ਬਿਰਤੀ ਹੋਏ ਤੋਂ ਬਿਨਾਂ ਤੇ "ਵਾਹਿਗੁਰੂ ਨਾਲ ਪਿਆਰ" ਲੱਗੇ ਤੋਂ ਬਿਨਾਂ ਤੇ ਅੱਠ ਪਹਿਰ ਪਰਮੇਸ਼ੁਰ ਦੀ ਹਜ਼ੂਰੀ ਵਿਚ ਵੱਸੇ ਤੋਂ ਬਿਨਾਂ ਜੋ ਉਪਦੇਸ਼ ਕਰੇਗਾ, ਚਾਹੇ ਕਿਸੇ ਮਤ ਦਾ ਹੋਵੇ, ਸੋ ਹੱਟੀ ਟੋਰੇਗਾ, ਧਰਮ ਦਾ ਪ੍ਰਚਾਰ ਨਹੀਂ ਕਰੇਗਾ, ਲੋਕਾਂ ਦੇ ਸੁਭਾਵ ਨਹੀਂ ਬਦਲਾਏਗਾ; ਪਸ਼ੂ ਬਿਰਤੀਆਂ ਨੂੰ ਦੇਵ ਬਿਰਤੀਆਂ ਨਹੀਂ ਬਨਾਏਗਾ। ਹੁਣ ਅੱਜ ਕੱਲ ਸਾਰੇ ਧਰਮਾਂ ਵਾਲੇ ਮਾੜੇ ਕਰਮਾਂ ਤੋਂ ਵੈਰਾਗ ਤੇ ਭਲਿਆਂ ਕਰਮਾਂ ਨਾਲ ਪ੍ਰੇਮ ਤੋਂ ਖਾਲੀ ਪੁਰਖਾਂ ਨੂੰ ਨਿਰੀਆਂ ਚਾਤੁਰੀਆਂ ਸਿਖਾ ਕੇ ਧਰਮ ਦੀ ਗਾਧੀ ਤੇ ਬਿਠਾ ਦੇਂਦੇ ਹਨ। ਓਹ ਬੇੜ ਬੀ ਤੋੜ ਘੱਤਦੇ ਹਨ; ਮਾਹਲ ਭੀ ਅੜਾ ਦੇਂਦੇ ਹਨ, ਢੋਲ ਝੱਤ੍ਰਲੀ ਭੀ ਭੰਨ ਘੱਤਦੇ ਹਨ, ਬੌਲਦ ਬੀ ਨਸਾ ਦੇਂਦੇ ਹਨ ਤੇ ਆਪ ਭੀ ਸੱਟਾਂ ਨਾਲ ਚੂਰ ਹੋ ਜਾਂਦੇ ਹਨ। ਅੱਗੋਂ ਆਪ ਸਿਆਣੇ ਹੋ, ਜਿਵੇਂ ਚਿਤ ਕਰੇ ਕਰੋ। ਮੈਂ ਤਾਂ ਇਹੋ ਗੱਲ ਜਾਣਦਾ ਹਾਂ ਕਿ :-

ਕਿਰਤ ਕਰਨੀ
ਵੰਡ ਛਕਣਾ ਤੇ
ਨਾਮ ਜਪਣਾ

ਇਹ ਸਿੱਧਾ ਰਸਤਾ ਹੈ, ਲੋਕ ਭੀ ਸੁਖੀ ਤੇ ਪਰਲੋਕ ਭੀ ਸੁਖੀ, ਹੁਣ ਆਪ ਇਸ ਨੂੰ ਮਾਫ ਕਰੋ, ਅਸਾਂ ਮਾਫ ਕੀਤਾ।

ਸਾਹਿਬ— ਬਾਬਾ ! ਤੁਮ ਅੱਚਾ ਲੋਕ ਹੈ, ਵਾਅਜ਼ ! ਰਾਂਝੇ ਸੇ ਮਾਫੀ ਮਾਂਗੋ !

ਜਦ ਵਾਅਜ਼ ਨੇ ਮਾਫੀ ਮੰਗੀ ਤਾਂ ਰਾਂਝਾ ਬਾਬੇ ਦੀਆਂ ਸੋਹਬਤਾ ਵਿਚ ਪਿਆਰ ਦਾ ਜਾਣੂੰ ਸੀ, ਜੱਫੀ ਪਾ ਬੈਠਾ ਤੇ ਬੋਲਿਆ :— ਤੂੰ ਮੈਨੂੰ ਬਖਸ਼ਿਆ ਮੈਂ ਤੈਨੂੰ। ਰੱਬ ਸਾਥੋਂ ਫੇਰ ਭੁੱਲ ਨਾ ਕਰਾਵੇ।

ਹੁਣ ਸਾਹਿਬ ਨੇ ਬੀ ਮਾਫ਼ੀ ਦਿੱਤੀ ਪਰ ਆਖਿਆ ਕਿ "ਫੇਰ ਕਭੀ ਝੂਠ ਬੋਲਾ ਤੋ ਕੈਦ ਕਰਾਏਗਾ"।

ਇਸ ਤਰ੍ਹਾਂ ਇਹ ਗੱਲ ਮੁੱਕੀ। ਸਾਹਿਬ ਜੀ ਨੂੰ ਇਸ ਪਿੰਡ ਦਾ ਪਿਆਰ ਵੇਖ ਕੇ ਪੰਜਾਬੀ ਸਿੱਧੇ ਪੱਧਰ ਪੁਰਾਣੇ ਲੋਕਾਂ ਦਾ ਵਤੀਰਾ ਪਸੰਦ ਆਇਆ। ਉਹ ਜੋ ਸਮਝਦਾ ਸੀ ਕਿ ਪੁਰਾਣੇ ਪੰਜਾਬੀ ਵਹੁਸ਼ ਜੇਹੇ ਹਨ, ਅੱਜ ਸਮਝਿਓਸੁ ਕਿ ਇਹ ਲੋਕ ਸਾਫ਼ ਦਿਲ ਹਨ ਤੇ ਪਿਆਰ ਵਾਲੇ ਹਨ। ਪਰ ਉਹ ਜੋ ਆਪਣੇ ਧਰਮ ਲਈ ਤਅੱਸਬ ਦਾ ਭਾਵ ਸੀ ਉਹ ਪਾਦਰੀ ਦੇ ਅੰਦਰ ਬੀ ਕਾਫੀ ਸੀ ਤੇ ਕਈ ਵੇਰ ਪਾਟ ਨਿਕਲਦਾ ਸੀ, ਏਸੇ ਕਰਕੇ ਉਸ ਦੇ ਮਾਤਹਿਤ ਭੂਏ ਹੋ ਜਾਂਦੇ ਤੇ ਵਧੀਕੀਆਂ ਕਰ ਬੈਠਦੇ ਸਨ। ਗੱਲ ਕੀ, ਪਾਦਰੀ ਜੀ ਖ਼ਾਤਰ ਨਾਲ ਵਿਦਾ ਹੋਏ, ਪਰ ਜਾਣ ਲੱਗੇ ਸਾਹਿਬ ਨੇ ਬਾਬੇ ਨੂੰ ਪੁੱਛਿਆ, ਤੁਮ ਨਹੀਂ ਚਾਹਤਾ ਕਿ ਸਭ ਲੋਕ ਸੀਕ (ਸਿੱਖ) ਹੋ ਜਾਏਂ, ਹਮ ਤੋ ਸਾਰੇ ਜਹਾਨ ਕੋ ਈਸਾਈ ਕਰੇਗਾ।

ਬਾਬਾ— ਮੈਂ ਚਾਹੁੰਦਾ ਹਾਂ ਸਭ ਕੋਈ ਸਿਖ ਹੋਵੇ, ਪਰ ਮੈਂ ਬੰਦੇ ਨੂੰ ਸਿਖ ਇਸ ਲਈ ਕਰਨਾ ਚਾਹੁੰਦਾ ਹਾਂ ਕਿ ਉਹ ਲੋਕ ਪ੍ਰਲੋਕ ਦੋਹੀਂ ਥਾਈਂ ਸੁਖੀ ਹੋਵੇ। ਬੰਦਾ ਸੁਖੀ ਪਿਆਰ ਨਾਲ ਹੁੰਦਾ ਹੈ ਸੋ ਸਿੱਖਾ ਦਾ ਪ੍ਰਚਾਰ ਮੈਂ ਪਿਆਰ ਨਾਲ ਚਾਹੁੰਦਾ ਹਾਂ, ਕਿਉਂਕਿ ਸਿੱਖ ਉਹੋ ਹੈ ਜੋ ਪਿਆਰ ਤੇ ਸੱਚ ਸਿਖਦਾ ਹੈ। ਧਰਮ ਦੇ ਪ੍ਰਚਾਰ ਵਿਚ ਧੱਕਾ ਤੇ ਕੋਈ ਐਸਾ ਕੰਮ-ਜੋ ਧਰਮ ਦਾ ਨਹੀਂ— ਮੈਂ ਪਸੰਦ ਨਹੀਂ ਕਰਦਾ, ਕਿਉਂਕਿ ਫੇਰ ਬਿਰਤੀ ਤਾਂ ਧਰਮ ਵਾਲੀ ਨਾ ਬਣੀ। ਆਪੋ ਵਿਚ ਜੋ ਧਰਮ ਦੇ ਪ੍ਰਚਾਰਕਾਂ ਵਿਚ ਈਰਖਾ, ਵੈਰ, ਮਾੜੇ ਵਾਕ, ਨਿੰਦਯਾ ਤੇ ਸੂਗ ਹੈ, ਇਹ ਮੈਂ ਰੱਬ ਦੇ ਗੁਣ ਨਹੀਂ ਸਮਝਦਾ, ਇਹ ਮਾੜੇ ਕਰਮ ਹਨ। ਰੱਬ ਦੇ ਸਿਪਾਹੀ ਮਾੜੇ ਕਰਮਾਂ ਦਾ ਦਾਰੂ ਸਿੱਕਾ ਨਹੀਂ ਵਰਤ ਸਕਦੇ, ਜੇ ਵਰਤਦੇ ਹਨ ਤਾਂ ਉਹ ਰੱਬ ਜੀ ਦੇ ਨਹੀਂ ਹਨ।

ਸਾਹਿਬ— ਬਹੁਤ ਠੀਕ ਹੈ। ਸੀਕ ਲੋਕ ਅੱਚਾ ਹੈ, ਸੱਚਾ ਹੈ, ਬਹਾਦਰ ਹੈ, ਹਮਾਰੀ ਫ਼ੌਜ ਮੇਂ ਖ਼ੂਬ ਲੜਤਾ ਹੈ, ਤੁਮ ਹਮ ਦੋਸਤ ! ਹਮ ਮਿਲਾ ਕਰੇਗੇ।

ਐਉਂ ਬਾਬਾ ਜੀ ਤੇ ਸਾਹਿਬ ਜੀ ਮਿੱਤ੍ਰ ਬਣ ਕੇ ਵਿਦਾ ਹੋਏ ਤੇ ਪਿੰਡ ਵਿਚ ਠੰਢ ਵਰਤੀ।

—o—

## ਕਾਂਡ ਬਾਰ੍ਹਵਾਂ

"ਧਰਿ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥"

ਪਿੰਡ ਵਿਚ ਇਸ ਤਰ੍ਹਾਂ ਦੇ ਕਈ ਨਵੇਂ ਨਵੇਂ ਮਾਮਲੇ ਵਰਤੇ, ਘਰ ਵਿਚ ਹਰ ਗੱਲ ਦੀ ਖ਼ਬਰ ਹੁੰਦੀ ਹੀ ਸੀ, ਸੋ ਸੁਭਾਗ ਜੀ ਭੀ ਸਭ ਕੁਛ ਜਾਣਦੇ ਸੇ। ਇਹ ਜੋ ਰਾਂਝੇ ਵਾਲਾ ਮਾਮਲਾ ਵਰਤਿਆ ਸੀ ਏਸ ਨੇ ਸੁਭਾਗ ਜੀ ਨੂੰ ਫਿਕਰ ਵਿਚ ਪਾ ਦਿੱਤਾ ਸੀ, ਉਹ ਆਪਣੇ ਜੀਵਨ ਵਿਚ ਮਾਂਦ੍ਰੀ ਜੀ ਦੇ ਭੁਲੇਖੇ ਤੋਂ ਮਗਰੋਂ ਨਾਮਧਰੀਕ ਲੋਕਾਂ ਦੇ ਦੇ ਅੰਦਰ ਰਹਿਕੇ ਸਾਰੇ ਹਾਲਾਤ ਵੇਖ ਆਈ ਸੀ। ਉਸ ਨੂੰ ਪਤਾ ਸੀ ਕਿ ਧਰਮ ਦਾ ਪ੍ਰਚਾਰ, ਜੋ ਅੱਜ ਕੱਲ ਹੋ ਰਿਹਾ ਹੈ, ਧਰਮ ਦੀਆਂ ਲੀਹਾਂ ਤੇ ਨਹੀਂ ! ਅਸਲ ਵਿਚ ਇਸ ਸਮੇਂ ਧਰਮ ਦਾ ਪ੍ਰਚਾਰ ਇਸ ਅਸੂਲ ਤੇ ਟੋਰ ਨਹੀਂ ਰੱਖਦਾ ਕਿ ਇਕ ਆਦਮੀ ਨੂੰ ਆਪਣੇ ਆਤਮਾਂ ਦੀ ਅਕਹਿ ਤ੍ਰੇਹ ਤੇ ਨਾ ਸਮਝੇ ਜਾਣ ਵਾਲੇ ਅੰਦਰਲੇ ਸੱਖਣਾਪਨ ਨੂੰ ਕਿਸੇ ਅੰਮ੍ਰਿਤ ਕੁੰਡ ਤੋਂ ਠੰਢ ਪਈ ਹੈ ਤੇ ਠੰਢ ਪ੍ਰਾਪਤ ਸੱਜਣ' ਹੋਰਨਾਂ ਨੂੰ ਤਪਸ਼ ਵਿਚ ਵੇਖ ਕੇ ਉਸ 'ਠੰਢ ਨਾਲ ਸੁਖੀ ਕਰਨ ਵਾਸਤੇ ਉਨ੍ਹਾਂ ਨੂੰ ਅੰਮ੍ਰਿਤ ਚਸ਼ਮੇ ਦੇ ਪਤੇ ਦੱਸਦਾ ਹੈ, ਸਗੋਂ ਹੁਣ ਤਾਂ ਇਉਂ ਹੋ ਰਿਹਾ ਹੈ ਕਿ ਨਿਰੀ ਗੇਣਤੀ ਵਧੇ ਤੇ ਅਖ਼ਬਾਰਾਂ ਵਿਚ ਰੀਪੋਰਟ

1. ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥
[ਸਾਰੰਗ ਕੀ ਵਾਰ ਮ: ੧-੨੨

ਨਿਕਲੇ ਕਿ ਫਲਾਣੇ ਮਤ ਵਿਚ ਅਮਕੇ ਆਦਮੀ ਨੇ ਐਨੇ ਆਦਮੀ ਨਵੇਂ ਰਲਾਏ । ਜਿਸ ਤਰ੍ਹਾਂ ਕਾਰਖਾਨੇਦਾਰ ਨੇ ਕਰੀਗਰਾਂ ਦੀ ਗੇਣਤੀ ਵਧਾਉਣੀ ਹੁੰਦੀ ਹੈ ਤਾਂ ਉਹ ਕਾਰਖਾਨੇ ਦਾ ਮਾਲਕ ਉਪਰਾਲੇ ਕਰਦਾ ਹੈ ਯਾ ਰਾਜਾ ਨੂੰ ਫ਼ੌਜ ਵਧਾਉਣ ਲੱਗਿਆਂ ਓਪਰਾਲੇ ਕਰਨੇ ਪੈਂਦੇ ਹਨ, ਉਸੇ ਤਰ੍ਹਾਂ ਦੇ ਉਪਰਾਲਿਆਂ ਨਾਲ ਹੀ ਧਰਮ ਦੇ ਵਾੜੇ ਵਿਚ ਬੀ ਲੋਕਾਂ ਨੂੰ ਵਾੜਿਆ ਜਾਂਦਾ ਹੈ । ਕਾਮਯਾਬੀ ਲਈ ਜੀਕੂੰ ਕਈ ਵੇਰ ਸੰਸਾਰੀ ਲੋਕ ਪਰਵਾਹ ਨਹੀਂ ਕਰਦੇ ਕਿ ਓਹ ਕਿਨ੍ਹਾਂ ਵਸੀਲਿਆਂ ਨੂੰ ਵਰਤ ਰਹੇ ਹਨ, ਇੱਕੁਰ ਹੀ ਇਨ੍ਹਾਂ ਧਰਮੀ ਕਾਮਯਾ-ਬੀਆਂ ਦੇ ਅਭਿਲਾਖੀਆਂ ਵਿਚ ਭੀ ਕਈਵਾਰ ਵਸੀਲਿਆਂ ਦੀ ਵੀਚਾਰ ਤੇ ਪਰਵਾਹ ਨਹੀਂ ਹੁੰਦੀ । ਉਂਞ ਤਾਂ ਆਦਮੀ ਇਕ ਭਾਈਚਾਰਕ ਜੀਵ ਹੈ, ਇਹ ਆਪਣੇ ਸਾਰੇ ਮਾਮਲੇ ਭਾਈਚਾਰਕ ਪੱਧਰ ਤੇ ਲੈ ਆਉਂਦਾ ਹੈ । ਹਾਂ, ਆਦਮੀ ਇਸੀ ਤਰ੍ਹਾਂ ਧਰਮ ਦੇ ਉੱਚ ਭਾਵ ਨੂੰ, ਜਿਨ੍ਹਾਂ ਦਾ ਮੰਡਲ ਬੜਾ ਖੁੱਲਾ ਤੇ ਉੱਚਾ ਹੈ ਤੇ ਜਿਨ੍ਹਾਂ ਪਰ ਟਿਕੀ ਸੁਰਤ ਬੁੱਧੀ ਦੇ ਮੰਡਲਾਂ ਨੂੰ ਹੇਠਾਂ ਛੱਡਕੇ ਇਕ ਅਕਹਿ ਰਸ ਵਿਚ ਜਾ ਉਡਾਰੀਆਂ ਮਾਰਦੀ ਹੈ, ਇਸੇ ਭਾਈਚਾਰਕ ਪੱਧਰ ਤੇ ਧਰ ਦੇਂਦਾਂ ਹੈ, ਸਗੋਂ ਕਈਵੇਰ ਇਸ ਤੋਂ ਨੀਵਾਂ ਲਹਿ ਜਾਂਦਾ ਹੈ, ਆਦਮੀਅਤ ਦੀ ਉਚ-ਯਾਂਈ ਨੂੰ ਭੁੱਲ ਜਾਂਦਾ ਹੈ । ਭਾਈਚਾਰਕ ਪੱਧਰ ਬੀ ਨਿਆਂ ਵਾਲੀ ਹੋਵੇ ਤਦ ਬੀ ਸੁਖ ਨਿਰਲੇ, ਪਰ ਉਹ ਬੀ ਧੋਕੇ ਧੋੜੇ ਵਾਲੀ ਹੋ ਰਹੀ ਹੈ । ਭਾਵੇਂ ਸੁਭਾਗ ਨੂੰ ਪਹਿਲਾਂ ਕੋਈ ਪਤਾ ਨਹੀਂ ਸੀ ਕਿ ਧਰਮ ਕੀ ਵਸਤੂ ਹੈ, ਪਰ ਸੱਚ ਦੀ ਟੇਕ ਤੇ ਪਵਿਤ੍ਰਤਾ ਦੀ ਕਣੀ ਜੋ ਕਿਸੇ ਸ਼ਕਲ ਵਿਚ ਉਸ ਦੇ ਅੰਦਰ ਦਮਕਦੀ ਸੀ, ਉਸ ਨੂੰ ਸਲਾਮਤੀ ਨਾਲ ਹਰ ਦੁਖ ਵਿਚੋਂ ਕੱਢਦੀ ਛੇਕੜ ਉਥੇ ਲੈ ਗਈ ਸੀ, ਕਿ ਜਿਥੇ ਕੁਦਰਤ ਨੇ ਉਸ ਨੂੰ ਇਕ ਸੱਚ ਮੁੱਚ ਦੇ ਧਰਮ ਵਾਲੇ ਆਦਮੀ ਦਾ ਦਰਸ਼ਨ ਕਰਾਇਆ ਤੇ ਜਿਸ ਨੇ ਉਸ ਦੇ ਅੰਦਰ ਆਤਮ-ਅਨੁਭਵ ਦਾ ਲਿਸ਼ਕਾਰਾ ਦੇ ਕੇ ਉਸ ਦੇ ਦ੍ਰਿਸ਼ਟੀ-ਮੰਡਲ ਨੂੰ ਉੱਚਾ ਕਰ ਦਿੱਤਾ । ਫਿਰ ਸੁਭਾਗ ਨੂੰ ਉਸ ਦਾਤੇ ਦੇ ਵਰੋਸਾਏ ਇਕ ਉੱਚ ਜੀਵਨ ਵਾਲੇ ਦਾ ਸਤਿਸੰਗ ਮਿਲ ਗਿਆ ਸੀ ।

ਮਨੁੱਖ ਬੇਸ਼ੱਕ ਚਤੁਰ ਹੋ ਗਿਆ ਹੈ, ਪਰ ਸੁਖੀ ਨਹੀਂ ਹੋਇਆ । ਭਾਵੇਂ ਭੋਗਾਂ ਤੇ ਮੌਜਾਂ ਤੇ ਸਰੀਰਕ ਦੁੱਖਾਂ ਦੇ ਸਾਮਾਨ ਵਧ ਗਏ ਹਨ, ਪਰ ਬਿਰਤੀ ਆਪਣੇ ਸੁਖ ਵਿਚ ਨਹੀਂ, ਉਹੋ ਲੈਂ ਲਈ ਤ੍ਰਿਸ਼ਨਾ, ਉਹੋ ਦੂਏ ਦਾ ਹੱਕ ਮਾਰਨਾ, ਉਹੋ ਸਾਰੀ ਵਿੱਦਯਾ ਤੇ ਬਲ ਨੂੰ ਦੂਸਰੇ ਦੇ ਦੁਖ ਲਈ ਖਰਚ ਕਰਨਾ, ਉਹੋ ਆਪ ਨੂੰ ਲੋਚਨਾਂ ਤੇ ਹੋਰਨਾਂ ਨੂੰ ਦਬੋਚਨਾ ਦਿਲਾਂ ਵਿਚ ਤੇ ਕੌਮਾਂ ਵਿਚ ਭਰਿਆ ਪਿਆ ਹੈ ।

ਜਿਸ ਵੇਲੇ ਬਾਬਾ ਚਲਾ ਗਿਆ ਸੀ, ਸੁਭਾਗ ਨੇ ਉਸ ਵੇਲੇ ਤੋਂ ਉਦਾਸੀ ਦਾ ਫੇਰ ਰੰਗ ਡਿੱਠਾ, ਨਹੀਂ ਤਾਂ ਦਰਿਯਾ ਵਿਚੋਂ ਨਿਕਲਕੇ ਸੁਰਜੀਤ ਹੋਣ ਮਗਰੋਂ ਫੇਰ ਉਸ ਨੇ ਦਿਲਗੀਰੀ ਨਹੀਂ ਸੀ ਦੇਖੀ । ਉਹ ਸਦਾ ਖਿੜੀ ਤੇ ਟਿਕਵੀਂ ਖੁਸ਼ੀ ਵਿਚ ਰਹਿੰਦੀ ਸੀ, ਮਨ ਉਸ ਦਾ ਸਦਾ ਅਨੰਦ, ਵਾਹਿਗੁਰੂ ਦੀ ਯਾਦ ਵਿਚ ਰਹਿੰਦਾ ਸੀ, ਹੱਥ ਉਸ ਦੇ ਕਾਰ ਕਰਦੇ ਸਨ । ਪਰ ਅੱਜ ਦਿਲਗੀਰ ਹੋਈ ਕਿ ਪਿਤਾ ਜੀ, ਪਿਆਰੇ ਧਰਮ ਸਰੂਪ ਪਿਤਾ ਜੀ, ਪਤਾ ਨਹੀਂ ਘਰ ਸਲਾਮਤ ਆਉਂਦੇ ਹਨ ਕਿ ਕਿਸੇ ਖੇਚਲ ਦਾ ਮੂੰਹ ਵੇਖਦੇ ਹਨ । ਇਨ੍ਹਾਂ ਫਿਕਰਾਂ ਵਿਚ ਉਸਦੀਆਂ ਅੱਖਾਂ ਅੱਗੇ ਆਪਣੇ ਸਾਰੇ ਤਜਰਬੇ ਲੰਘੇ । ਦੋ ਕੁ ਘੰਟੇ ਉਦਾਸ ਰਹੀ, ਫੇਰ ਨੰਦ ਕੌਰ ਨੇ ਆਕੇ ਕਿਹਾ: 'ਬੱਚੀ ! ਤੂੰ ਅੱਜ ਕਿਵੇਂ ਦਿਲਗੀਰੀ ਵਿਚ ਪੈ ਰਹੀ ਹੈਂ ? ਸੱਚ ਹੈ, ਤੇਰੇ ਪਿਤਾ ਜੀ ਕਿਸੇ ਔਖੇ ਕੰਮ ਗਏ ਹਨ, ਪਰ ਮਰਦ ਹੀ ਔਖੇ ਕੰਮ ਕਰਦੇ ਹਨ ਨਾ ।'

ਸੁਭਾਗ— ਅੰਮਾਂ ਜੀ ! ਤੁਸਾਨੂੰ ਪਤਾ ਨਹੀਂ ਕਿ ਮੈਂ ਸੰਸਾਰ ਦੇ ਕਿਨ੍ਹਾਂ ਚੱਕ੍ਰਾਂ ਵਿਚੋਂ ਲੰਘਕੇ ਆਈ ਹਾਂ, ਮੈਨੂੰ ਪਤਾ ਹੋਣ ਕਰਕੇ ਤੌਖਲਾ ਵਧੇਰਾ ਖਾ ਰਿਹਾ ਹੈ ।

ਨੰਦ ਕੌਰ— ਸੁਣ ਬੱਚੀ ! ਤੌਖਲਾ ਤੇ ਸਿਖ ! ਦੋਹਾਂ ਨੂੰ ਕੱਠਿਆਂ ਨਹੀਂ ਕਰਨਾ ਚਾਹੀਦਾ । ਭਾਵੇਂ ਸੱਚ ਹੈ ਕਿ ਦਿਲ ਔਖੀ ਵੇਲੇ ਹੌਲ ਖਾਧੇ ਬਿਨਾਂ ਰਹਿ ਨਹੀਂ ਸਕਦਾ, ਪੱਕੀਆਂ ਹੋਈਆਂ ਸੁਰਤਾਂ ਭੀ ਹਿੱਲ ਜਾਂਦੀਆਂ ਹਨ ਤੇ ਦਿਲ ਦਿਲਗੀਰੀ ਵਿਚ ਜਾ ਢਹਿੰਦਾ ਹੈ ਪਰ ਸਿਖ ਦਾ ਧਰਮ ਇਹ ਤਾਂ ਨਹੀਂ ਨਾ ਕਿ ਰੁੜ੍ਹ ਜਾਵੇ ਤੇ ਹੌਲ ਨੂੰ ਆਖੇ ਕਿ ਆ ਮੇਰੇ ਕਾਲਜੇ ਨੂੰ ਖਾ ਜਾਹ, ਮੈਂ ਨਿਤਾਣਾ ਜੋ ਪਿਆ ਹਾਂ ਤੇ ਤੇਰਾ ਸ਼ਿਕਾਰ ਬਣ ਗਿਆ ਹਾਂ ।

ਸੁਭਾਗ— ਤੇ ਫੇਰ ਅੰਮਾ ਜੀ ! ਕੀ ਕਰੀਏ ? ਜਿਸ ਨਿਖੁੱਟੀ ਨੂੰ ਘਰ ਬਾਰ, ਦੇਸ਼ ਵਤਨ, ਮਾਪੇ, ਸੱਜਣ ਗਆ ਕੇ ਪਦਾਰਥ ਵਢਾ ਕੇ ਆਪ ਦੇ ਘਰ ਦਾ ਆਸਰਾ ਮਿਲਿਆ ਹੋਵੇ, ਉਹ ਘਰ ਦੇ ਪਿਤਾ ਨੂੰ ਕਿਸੇ ਔਖ ਵਿਚ ਜਾਂਦਿਆਂ ਵੇਖੇ ਤਾਂ ਉਹ ਹੌਲ ਤੋਂ ਕੀਕੂੰ ਕਾਲਜੇ ਨੂੰ ਬਚਾ ਸਕੇ ?

ਨੰਦ ਕੌਰ-ਬੱਚੀ !

ਅਰਦਾਸ ਨਾਲ,

ਸਿਦਕ ਨਾਲ,

ਚੜ੍ਹਦੀਆਂ ਕਲਾਂ ਨਾਲ ।

ਤ੍ਰੈ ਦਾਰੂ ਗੁਰਸਿਖਾਂ ਦੇ ਪਾਸ ਹਨ ।

ਅਰਦਾਸ ਕਰ ਕਿ "ਹੇ ਵਾਹਿਗੁਰੂ ! ਮੇਰੇ ਪਿਤਾ ਦੇ ਅੰਗ ਸੰਗ ਹੋ !"

ਭਰੋਸਾ ਕਰ ਕਿ "ਮੇਰੇ ਪਿਤਾ ਨੇ ਕਦੇ ਵਾਹਿਗੁਰੂ ਨੂੰ ਨਹੀਂ ਭੁਲਾਇਆ, ਵਾਹਿਗੁਰੂ ਉਨ੍ਹਾਂ ਦੇ ਅੰਗ ਸ਼ੰਗ ਹੈ, ਕਦੇ ਦੂਰ ਨਹੀਂ ਹੋ ਸਕਦਾ ।"

ਚੜ੍ਹਦੀਆਂ ਕਲਾਂ ਵਿਚ ਉੱਠ ਤੇ ਦੇਖ ਕਿ "ਅਰਸ਼ਾਂ ਦੇ ਫਰੇਸ਼ਤੇ, ਅਣਡਿੱਠ ਜ਼ਗਤ ਦੀਆਂ ਗੁਪਤ ਤਾਕਤਾਂ, ਗੁਰੂ ਕਲਗੀਆਂ ਵਾਲੇ ਦੇ ਅਕਾਲੀ ਬੇੜੇ ਦੇ ਅਣਦਿੱਸਦੇ ਮਹਾਂ ਪੁਰਖ ਪਰੋਪਕਾਰੀ ਸਿੱਖ ਤੇਰੇ ਪਿਤਾ ਦੇ ਨਾਲ ਨਾਲ ਜਾ ਰਹੇ ਹਨ । ਵਾਹਿਗੁਰੂ ਨੇ ਆਪਣੇ ਪਿਆਰੇ ਉਨ੍ਹਾਂ ਦੀ ਰਾਖੀ ਲਈ ਘੱਲੇ ਹਨ ਤੇ ਉਹ ਉਨ੍ਹਾਂ ਦੀ ਛਾਂਵੇਂ ਟੁਰ ਰਹੇ ਹਨ ।"

ਕਾਕੀ ! ਉਹਨਾਂ ਦੀ ਵਾ ਵੱਲ ਕੌਣ ਤੱਕਣ ਵਾਲਾ ਜ਼ੰਮ ਪਿਆ ਹੈ ? ਕੋਈ ਔਖ ਉਹਨਾਂ ਨੂੰ ਨੱਪ ਨਹੀਂ ਸਕਦਾ, ਉਹਨਾਂ ਅੱਗੇ ਹਰ ਬਲਾ ਜੋ ਆਵੇਗੀ ਰੱਦ ਹੋ ਜਾਵੇਗੀ । ਭੋਲੀਏ ! 'ਜੀਉਂਦੇ'

ਨੂੰ 'ਮੁਰਦਾ' ਮਾਰ ਸਕਦਾ ਹੈ ? ਤੇਰੇ ਪਿਤਾ ਜੀ ਦੇ ਅੰਦਰ ਜੀਵਨ ਕਣੀ ਹੈ, ਉਚ ਕਣੀ ਹੈ :—

"ਕਿਨਕਾ ਏਕ ਜਿਸੁ ਜੀਅ ਬਸਾਵੈ ॥
ਤਾਈ ਮਹਿਮਾ ਗਨੀ ਨ ਆਵੈ ॥"

ਉਸ ਜੀਉਂਦੇ ਕਿਣਕੇ ਨੇ ਉਹਨਾਂ ਨੂੰ 'ਜੀਵਾ' ਕੀਤਾ ਹੈ, ਤੂੰ ਆਪ ਉਹ ਕਿਣਕਾ ਪਾਇਆ, ਤੂੰ ਜੀਵੀ ਹੋਈ ਹੈਂ ਤੈਨੂੰ ਪਤਾ ਹੈ, ਫੇਰ ਚੜ੍ਹਦੀਆਂ ਕਲਾਂ ਵਿਚ ਆ ਤੇ ਸੋਚ ਕਿ ਤੇਰੇ ਪਿਤਾ ਜੀ ਜੀਂਵਦੇ ਹਨ ਤੇ ਮੁਰਦੇ ਲੋਕ, ਜਿਨ੍ਹਾਂ ਦੇ ਅੰਦਰ ਲਿਵ ਨਹੀਂ ਹੈ, ਓਹ ਜੀਉਂਦੇ ਦਾ ਕੀਹ ਕਰ ਸਕਦੇ ਹਨ ?

"ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥"

ਲਿਵ ਤੋਂ ਸੱਖਣੀ ਦੇਹ ਨਿਮਾਣੀ ਹੋ ਚੁਕੀ ਹੈ, ਨਿਮਾਣਿਆਂ ਨੇ ਤੇਰੇ ਪਿਤਾ ਨੂੰ ਕੀ ਕਰ ਸਕਣਾ ਹੈ ? ਕੌਣ ਹੈ ਜੋ ਉਹਨਾਂ ਪਰ ਭਾਰੂ ਹੈ :—

"ਹਾਥ ਪਸਾਰਿ ਸਕੈ ਕੋ ਜਨ ਕਉ
ਬੋਲਿ ਸਕੈ ਨ ਅੰਦਾਜਾ ॥"

ਕਿਉਂ ਆਪਣੇ ਸੁਹਣੇ ਬਾਬਲ ਨੂੰ ਤੂੰ ਵਾਹਿਗੁਰੂ ਤੋਂ ਭੁੱਲੇ, ਲਿਵ ਛੁਟਕੇ, ਨਿਤਾਣੇ ਜੀਵਾਂ ਵਾਂਗੂੰ ਸਮਝ ਕੇ ਆਪਣੇ ਢੱਠੇ ਧਿਆਨ ਨਾਲ ਉਹਨਾਂ ਦੀ ਸੁਰਤ ਨੂੰ ਡੇਗਣ ਦਾ ਜਤਨ ਕਰ ਰਹੀਂ ਹੈ ?

ਸੁਭਾਗ-ਅੰਮਾਂ ! ਮੈਂ ਇਹ ਗੱਲ ਨਹੀਂ ਸਮਝੀ ।

ਨੰਦ ਕੌਰ-ਬੱਚੀ ! ਪਿਆਰ ਤੇ ਭੈ ਦੇ ਕਾਰਨ ਤੇਰੇ ਮਨ ਅੱਗੇ ਤੇਰੇ ਪਿਤਾ ਦਾ ਦ੍ਰਿੜ੍ਹ ਧਿਆਨ ਬੱਝ ਗਿਆ ਹੈ ਤੇ ਤੂੰ ਕੀ ਕਰ ਰਹੀ ਹੈਂ ਫਿਕਰ ਤੇ ਤੌਖਲਾ, ਇਸ ਤਰ੍ਹਾਂ ਤੇਰੇ ਫਿਕਰ ਤੌਖਲੇ ਦੀਆਂ ਲਹਿਰਾਂ ਉਨ੍ਹਾਂ ਦੇ ਮਨ ਤੇ ਪੈ ਰਹੀਆਂ ਹਨ ਤੇ ਚਾਹੀਦਾ ਇਹ ਹੈ ਅਸੀਂ ਐਸੀਆਂ ਲਹਿਰਾਂ ਘੱਲੀਏ ਕਿ ਜੋ ਉਹਨਾਂ ਦੀ ਸੁਰਤ ਨੂੰ ਉੱਚਾ ਕਰਨ ਵਿਚ ਡਾਢ ਦੇਣ ।

ਸੁਭਾਗ-ਕਿਵੇਂ ?

ਨੰਦ ਕੌਰ-ਬੱਚੀ ! ਜੇ ਤਾਂ ਮਨ ਆਪਣਾ ਉੱਚਾ ਨਹੀਂ ਹੁੰਦਾ ਤਾਂ ਵਾਹਿਗੁਰੂ, ਗੁਰੂ ਕਲਗੀਆਂ ਵਾਲੇ ਦਾ ਧਿਆਨ ਕਰਕੇ ਉਹਨਾਂ ਦੇ ਚਰਨਾਂ ਵਿਚ ਅਰਦਾਸ ਕਰੋ ਕਿ "ਹੇ ਸੱਚੇ ਪਾਤਸ਼ਾਹ ! ਤੁਸੀਂ ਮੇਰੇ ਬਾਬਲ ਦੇ ਅੰਗ ਸੰਗ ਹੋ ਕੇ ਉਹਨਾਂ ਦੇ ਸਹਾਈ ਹੋਵੋ ।"

ਜੇ ਸੁਰਤ ਸਿਦਕ ਵਿਚ ਆ ਕੇ ਚੰਗੀ ਜੁੜਨ ਲੱਗ ਗਈ ਹੈ ਤਾਂ ਇਹ ਤੱਕੋ ਕਿ ਬਾਬਲ ਜੀ ਦੇ ਸਿਰ ਤੇ-

"ਕੋਟਿਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆਂ ਕਾ ਦਾਤਾ ਰੇ ॥ ਪ੍ਰਤਿਪਾਲੈ ਨਿਤ ਸਾਰਿ ਸਮਾਲੈ" ਖੜਾ ਹੈ । ਹਾਂ "ਸਾਣਥ ਮੇਰੀ ਆਪ ਖੜਾ" ਨਾਲ ਨਾਲ ਜਾ ਰਿਹਾ ਹੈ । ਨਹੀਂ ਨਹੀਂ, ਅੱਗੋ ਅੱਗੇ ਜਾ ਕੇ ਕੰਮ ਕਾਜ ਸੁਆਰ ਰਿਹਾ ਹੈ :—

"ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥ ਸੇਵਕ ਕਉ ਨਿਕਟੀ ਦਿਖਾਵੈ ।"

ਗੁਰ ਵਾਕ ਹੈ :—

"ਉਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀਂ ਲਾਗੈ ਜਾਂ ਐਸੇ ਬੁਝੀਆ ॥੧॥ ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥ ਸੋਇ ਅਚਿੰਤਾ ਜਾਗਿ ਅਚਿੰਤਾ ॥ ਜਹਾਂ ਕਹਾਂ ਪ੍ਰਭੁ ਤੂੰ ਵਰਤੰਤਾ ॥੨॥ ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ" ॥੩॥੨॥

ਸੁਭਾਗ (ਲੰਮਾ ਸਾਹ ਲੈ ਕੇ ਤੇ ਅੰਮਾਂ ਨੂੰ ਗਲੱਕੜੀ ਪਾ ਕੇ)-ਮਾਂ ਜੀ ! ਤੁਸਾਂ ਮੇਰੇ ਕਾਲਜੇ ਨੂੰ ਠੰਢ ਪਾ ਦਿੱਤੀ ਹੈ । ਮੈਂ ਕੇਡੀ ਮੂਰਖ ਹਾਂ ਜੋ ਆਪਣੇ ਐਸੇ ਬਾਬਲ ਲਈ ਤੌਖਲਾ ਕਰ ਰਹੀ ਹਾਂ ਕਿ ਜਿਸ ਦੇ ਅੰਦਰ ਸੱਚੇ ਗੁਰੂ ਨੇ 'ਨਾਮ' ਦਾ ਮਹਾਂ ਮੰਤ੍ਰ ਦ੍ਰਿੜ੍ਹ ਕਰ ਦਿਤਾ ਹੈ; ਉਨ੍ਹਾਂ ਲਈ 'ਘਰਿ ਸੁਖਿ ਵਸਿਆ' ਤੇ ਉਨ੍ਹਾਂ ਨੇ 'ਬਾਹਰਿ ਸੁਖ ਪਾਇਆ' ਹੈ । ਅੰਮਾਂ ! ਮੈਂ ਭੁੱਲਿਆਂ ਵਿਚੋਂ ਹਾਂ, ਤੁਸਾਂ ਮੋਈ ਨੂੰ ਜਿਵਾ ਕੇ ਗੋਦੀ ਪਾਯਾ ਹੈ, ਪਰ ਮੈਨੂੰ ਪੁਰਾਣਾ ਸੁਭਾਉ 'ਤੌਖਲੇ ਦਾ' ਆ ਹੀ ਜਾਂਦਾ ਹੈ । ਮੈਂ ਕੀ ਕਰਾਂ ?

ਅੰਮਾ-ਬੱਚਾ ! ਤਕੜੀ ਹੋ । ਜੋ 'ਲਿਵ' ਤੋਂ ਖਾਲੀ ਹੈ, ਤ੍ਰਿਸ਼ਨਾ ਵਿਚ ਹੈ, ਉਹ ਤੌਖਲੇ ਵਿਚ ਹੈ । ਜਾਂ ਢੱਠੇ ਹੋਏ ਤੌਖਲੇ ਵਿਚ, ਜਾਂ ਹੰਕਾਰ ਭਰੇ ਤੌਖਲੇ ਵਿਚ । ਅਸਲ ਤਾਕਤ ਲਿਵ ਵਾਲੇ ਵਿਚ ਹੈ । ਤੈਨੂੰ ਜੋ ਹੌਲ ਪਿਆ ਹੈ ਇਹ ਲਿਵ ਛੁੱਟਣ ਦਾ, ਜਾਂ ਭੈ ਭਰਮ ਪੈਦਾ ਕੀਤਾ ਤੌਖਲਾ ਨਹੀਂ, ਤੇ ਨਾ ਹੀ ਇਹ ਵਹਿਮ ਤੇ ਈਰਖਾ ਦਾ ਤੌਖਲਾ ਹੈ । ਤੈਨੂੰ ਪਿਤਾ ਦੇ ਪਿਅਰ ਨੇ ਘਬਰਾਯਾ ਹੈ ਤੇ ਉਸ ਘਬਰਾ ਕਰਕੇ ਤੇਰੀ ਸੁਰਤ ਨਾਮ ਤੋਂ ਹਿਲਕੇ ਭੈ ਦੇ ਘਰ ਜਾ ਵੜੀ, ਫੇਰ ਤੌਖਲੇ ਨੇ ਤੈਨੂੰ ਨੱਪ ਲਿਆ । ਮੈਂ ਸਮਝਦੀ ਹਾਂ ਇਹ ਮੋਹ ਤੇ ਪਿਆਰ ਦਾ ਮਾਮਲਾ ਹੈ । ਜੇ ਤੈਨੂੰ ਪਿਤਾ ਵਿਚ ਕੋਈ ਹੁੱਬ ਨਾ ਹੁੰਦੀ ਤੇ ਤੂੰ ਬੇਅਸਰ ਦਿਲ ਰਹਿੰਦੀਓਂ ਤਾਂ ਮੈਂ ਤੈਨੂੰ ਖਰੜ ਗਿਆਨਣ ਤੇ ਕੋਰੜੂ ਪੰਡਤ ਆਖਦੀ, ਜਿਸ ਦੇ ਮਨ ਵਿਚ ਅਸਲੀ ਖ਼ੁਸ਼ਬੋ ਨਹੀਂ । ਪਿਆਰ ਹੋਵੇ, ਪਿਆਰ ਦੇ ਵਲਵਲੇ ਉੱਠਣ, ਪਰ ਪਿਆਰ ਦੇ ਵਲਵਲੇ ਉੱਠ ਕੇ ਸਾਨੂੰ ਉੱਚਾ ਲੈ ਜਾਣ, ਸਿਦਕ ਭਰੋਸੇ ਚੜ੍ਹਦੀਆਂ ਕਲਾਂ ਵਿਚ ਲੈ ਜਾਣ, ਇਹ ਅਸਲ 'ਜੀਵੇ' ਹੋਣਾ ਹੈ ।

ਸੁਭਾਗ-ਪਰ ਅੰਮਾਂ ! ਜਦੋਂ ਇਹੋ ਜਿਹੀ ਠਹਕਰ ਵੱਜੇ ਤਾਂ ਉਠੇ ਕੀਕੂੰ, ਜਿਵੇਂ ਜੇ ਤੁਸੀਂ ਅੱਜ ਮੈਨੂੰ ਨਾ ਉਠਾਲਦੇ ਤਾਂ ਮੈਂ ਆਪਣੇ ਵਹਿਮਾਂ ਵਿਚ ਰੁੜ੍ਹੀ ਹੀ ਜਾਂਦੀ ਤੇ ਬਾਪੂ ਜੀ ਨੂੰ ਆਪਣੇ ਤੌਖਲੇ ਵਾਲੇ ਖਯਾਲਾਂ ਦੀਆਂ ਰੌਆਂ ਘੱਲੀ ਜਾਂਦੀ ਤੇ ਸਗੋਂ ਪਿਆਰ ਦੀ ਥਾਂ ਭੁਲੇਵੇ ਵਿਚ ਪਈ ਇਕ ਤਰ੍ਹਾਂ ਵੈਰ ਕਰੀ ਜਾਂਦੀ ।

ਅੰਮਾਂ-ਤੁਸੀਂ ਹੌਲੇ ਹੌਲੇ ਤਕੜੇ ਹੋ ਜਾਓਗੇ ! ਚੇਤੇ ਰਖੋ, ਮਨ ਕਦੇ ਨਾ ਡੋਲੇ; ਜੇ ਡੋਲੇ ਤਾਂ ਅਰਦਾਸ ਕਰੇ, ਗੁਰਬਾਣੀ ਦਾ ਵਿਚਾਰ ਕਰੇ, ਗੁਰ ਸਿਖਾਂ ਦੀਆਂ ਕਰਨੀਆਂ, ਸਿਦਕ ਤੇ ਭਰੋਸਿਆਂ ਦਾ ਚੇਤਾ ਕਰੇ । ਕੋਈ ਪ੍ਰੇਮੀ ਨਾਮ ਪਿਆਰ ਵਾਲਾ ਨੇੜੇ ਹੋਵੇ ਤਾਂ ਉਸ ਨਾਲ ਦੁੱਖ ਵੰਡੋ, ਬੱਸ ਕਾਰਜ ਰਾਸ ਹੈ । ਸਤਿਸੰਗ ਹੀ ਸਦਾ ਸੱਚਾ ਆਸਰਾ ਪਰਨਾ ਹੈ ।

ਕਾਕੋ ! ਇਹ ਵੀ ਇਕ ਵਿਦਯਾ ਹੈ, ਇਹ ਵਿਦਯਾ ਹੌਲੀਂ ਸਿਰ ਆਉਂਦੀ ਹੈ । ਏਸ ਵਿਦਯਾ ਨਾਲ ਸਾਡੇ 'ਅੰਦਰਲੇ' ਨੂੰ ਉਚਯਾਣਾਂ ਲਭਦੀਆਂ ਹਨ । ਜਿਉਂ ਜਿਉਂ ਹੱਡੀਂ ਵਾਪਰਨ, ਤਿਉਂ ਤਿਉਂ ਸਤਿਸੰਗ ਦੀ ਮਿਹਰ ਨਾਲ ਵੱਧ ਤੋਂ ਵੱਧ ਇਹ ਵਿਦਯਾ

ਆਉਂਦੀ ਜਾਂਦੀ ਹੈ। ਸੋ ਅੱਜ ਤੂੰ ਕਾਕੋ! ਇਹ ਸਿਖਯਾ ਹੋਰ ਸਿੱਖੀ ਹੈ।

ਸੁਭਾਗ-ਹੁਣ ਮਾਂ ਜੀ! ਫੇਰ ਮੇਰੀਆਂ ਅੱਖਾਂ ਅੱਗੇ ਬਾਬਲ ਜੀ ਘੋੜੇ ਤੇ ਚੜ੍ਹੇ ਜਾ ਰਹੇ ਦਿੱਸਦੇ ਹਨ। ਲਾਲ ਚਿਹਰਾ ਹੈ, ਬੜੇ ਖ਼ੁਸ਼ ਹਨ ਤੇ ਉੱਚੇ ਰੰਗ ਵਿਚ ਹਨ। ਵਾਹਿਗੁਰੂ ਵਲ ਉਹਨਾਂ ਦਾ ਧਿਆਨ ਹੈ ਤੇ ਉਤੋਂ ਵਾਹਿਗੁਰੂ ਦੀ ਮਿਹਰ ਦਾ ਮੀਂਹ ਉਹਨਾਂ ਉਤੇ ਵੱਸ ਰਿਹਾ ਹੈ। ਹਰ ਸ਼ੈ, ਹਰ ਜੀਵ, ਹਰ ਆਦਮੀ ਉਹਨਾਂ ਦੇ ਅੱਗੇ ਝੁਕ ਰਿਹਾ ਹੈ ਤੇ ਉਹ ਸ਼ੇਰ ਵਾਂਗੂ ਨਿਰਭੈ ਜਾ ਰਹੇ ਹਨ।

ਅੰਮਾਂ-ਬੱਸ ਬੱਚਾ, ਇਹ ਹੈ ਧਿਆਨ ਜੋ ਤੇਰੇ ਬਾਬਲ ਜੀ ਨੂੰ ਸੁਖ ਦੇਵੇਗਾ, ਉਹਨਾਂ ਨਾਲ ਤੇਰੇ ਪਿਆਰ ਦਾ ਇਹ ਸੁਖਦਾਈ ਹਿੱਸਾ ਹੈ। ਲਿਵ ਵਾਲਿਆਂ ਦਾ ਇਹੋ ਪਿਆਰ ਹੈ, ਆਪ ਉੱਚਾ ਰਹਿਣਾ ਲਿਵ ਵਿਚ, ਚੜ੍ਹਦੀਆਂ ਕਲਾਂ ਵਿਚ ਤੇ ਪਿਆਰੇ ਦੇ ਮਨ ਨੂੰ ਉੱਚਾ ਰੱਖਣ ਦਾ ਤੋਸ਼ਾ ਘੱਲੀ ਜਾਣਾ। ਪਿਆਰ ਬੜਾ ਉਡਣ ਪੰਖੇਰੂ ਹੈ, ਖਿਆਲ ਨਾਲ ਪਿਆਰ ਨੂੰ, ਬੱਚਾ! ਸੈਆਂ ਕੋਹਾਂ ਤੇ ਟੋਰ ਦੇਈਦਾ ਹੈ ਤੇ ਪਿਆਰ ਨਾਲ ਪਿਆਰੇ ਦੀ ਸੁਰਤ ਨੂੰ ਉੱਚਾ ਕਰੀ ਜਾਈਦਾ ਹੈ।

ਇਸ ਤਰ੍ਹਾਂ ਬਚਨ ਬਿਲਾਸ ਪਿੰਡ ਦੀ ਇਕ ਸਿਆਣੀ, ਸਿੱਧੀ ਸਾਦੀ, ਪਰ ਸੁਰਜੀਤ ਅੰਦਰਲੇ ਵਾਲੀ, ਗੁਰਬਾਣੀ ਦੀ ਗੂਹੜੀ ਵਰਤੋਂ ਤੇ ਸਮਝ ਵਾਲੀ ਮਾਈ ਆਪਣੀ ਪਿਆਰੀ ਪੁੱਤਰੀ ਨਾਲ ਕਰਦੀ ਰਹੀ। ਆਪ ਬੀ ਤੇ ਕਾਕੀ ਭੀ ਇਹ ਸੁਹਣਾ ਸਹਾਰਾਂ ਆਪਣੇ ਪਰਉਪਕਾਰ ਦੇ ਕੰਮ ਤੇ ਗਏ ਜੀਉਂਦੇ ਪਿਆਰੇ ਨੂੰ ਘੱਲਦੀਆਂ ਰਹੀਆਂ। ਅੱਗੋਂ ਪਾਠਕਾਂ ਨੂੰ ਪਤਾ ਹੀ ਹੈ ਕਿ ਕੀਕੂੰ ਬਾਬੇ ਹੁਰੀਂ ਜਿਣ ਘਰ ਆਏ ਸਨ।

ਇਸ ਤੋਂ ਮਗਰੋਂ ਜਦ ਤਕ ਕਿ ਮਾਮਲੇ ਦਾ ਫੈਸਲਾ ਨਹੀਂ ਹੋ ਗਿਆ ਕਈ ਫੇਰ ਸੁਭਾਗ ਜੀ ਨੂੰ ਤੌਖਲਾ ਉਠ ਖੜ੍ਹਦਾ, ਪਰ ਉਹ ਝੱਟ ਦੂਰ ਹੋ ਜਾਂਦਾ, ਕਿਉਂਕਿ ਹੁਣ ਉਸ ਨੂੰ—ਜੋ ਬਾਣੀ ਦੀ ਰਸੀਆ ਹੋ ਚੁਕੀ ਸੀ, ਜਿਸ ਦੇ ਅੰਦਰ ਨਾਮ ਦੀ ਲਿਵ ਆ ਗਈ ਸੀ-ਇਹ ਜਾਚ ਭੀ ਆ ਗਈ ਸੀ ਕਿ ਨਾਮੀ ਪੁਰਖ ਦੀ ਸੁਰਤ ਜਦੋਂ ਕਿਸੇ ਹੀ ਕਾਰਨ ਕਰਕੇ 'ਖੇੜੇ' ਦੇ ਘਰ ਵਿਚੋਂ ਨਿਕਲ ਕੇ 'ਤੌਖਲੇ' ਦੇ ਘਰ ਚਲੀ ਜਾਵੇ ਤਾਂ ਕੀਕੂੰ ਉਸ ਨੂੰ ਉਥੋਂ ਕੱਢ ਕੇ ਫੇਰ ਅਸਲੀ ਚੜ੍ਹਦੀਆਂ ਕਲਾਂ ਦੀ ਉਚਿਆਈ ਤੇ ਪੁਚਾ ਲਈਦਾ ਹੈ। ਉਸ ਨੂੰ 'ਅਰਦਾਸ ਕਿਸ ਵੇਲੇ ਦਾ ਦਾਰੂ ਹੈ' ਸਮਝ ਆ ਗਈ ਸੀ। ਬਾਣੀ ਦੀ ਵੀਚਾਰ ਤੇ ਗੁਰਸਿਖਾਂ ਦੀਆਂ ਸਾਖੀਆਂ ਤੋਂ ਕੀਕੂੰ ਸੁਰਤ ਚੜ੍ਹਦੀਆਂ ਕਲਾਂ ਵਿਚ ਲਿਜਾਈਦੀ ਹੈ, ਇਹ ਸੋਝੀ ਤੇ ਅਮਲੀ ਵਰਤੋਂ ਆ ਗਈ। ਹਾਂ, ਕੀਕੂੰ ਦੁਖ ਵੇਲੇ ਆਪ ਉੱਚੇ ਰਹੀਦਾ ਹੈ ਤੇ ਕੀਕੂੰ ਪਿਆਰਿਆਂ ਦੀ ਸੁਰਤ ਨੂੰ ਦੁਖ ਵੇਲੇ ਆਪਣੀ ਸੁਰਤ ਨਾਲ, ਕਿ ਅਰਦਾਸ ਨਾਲ, ਤੁਲਹਾ ਦੇਈਦਾ ਹੈ। ਉਸ ਨੂੰ ਸਿਦਕ ਦੀ ਸਮਝ ਪੈ ਗਈ ਕਿ ਵਾਹਿਗੁਰੂ ਦੇ ਅੰਗ ਸੰਗ ਹੈ ਤੇ ਸਾਡਾ ਪਿਤਾ ਹੈ ਤੇ ਸਾਡਾ ਉਸ ਦਾ ਨਿਜ ਸੰਬੰਧ ਹੈ। ਜਿੱਦਾਂ ਜਗਤ ਵਾਲਾ ਸਰੀਰਕ ਪਿਤਾ ਪਿਆਰ ਕਰਦਾ ਹੈ। ਏਦਾਂ ਰੱਬ ਸਾਡੇ ਨਾਲ ਪਿਆਰ ਕਰਦਾ ਹੈ। ਹਰ ਪ੍ਰਾਣੀ ਉਸ ਦਾ ਪੁੱਤ ਹੈ ਤੇ ਇਸ ਪਿਆਰ ਵਾਲੇ ਨਾਤੇ ਦਾ ਸੰਬੰਧ ਇਹ ਸੱਚਾ ਸੁਖ ਹੈ। ਉਹ ਪਿਆਰ ਕਰਦਾ ਹੈ, ਅਸੀਂ ਉਸ ਨੂੰ ਯਾਦ ਨਹੀਂ ਰੱਖਦੇ, ਉਸ ਦੀ ਯਾਦ ਨੂੰ, ਉਸ ਦੇ ਪਿਆਰ ਨੂੰ, ਅੰਦਰ ਵਸਾਉਣਾ ਸਾਡਾ ਕੰਮ ਹੈ, ਉਸ ਦੀ ਸ਼ਰਨ ਰਹਿਣਾ, ਉਸ ਨਾਲ ਲਿਵ ਵਿਚ ਵੱਸਣਾ, ਉਸ ਦੀ ਹਜ਼ੂਰੀ ਵਿਚ ਵਿਚਰਨਾ ਵਰਤੋਂ ਹੈ। ਫੇਰ :—

"ਤਾਤੀ ਵਾਉ ਨ ਲਗਦੀ ਪਾਰਬ੍ਰਹਮ ਸਰਣਾਈ ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥੧॥
ਸਤਿਗੁਰ ਪੂਰਾ ਭੇਟਿਆ ਜਿਨਿ ਬਣਤ ਬਣਾਈ ॥ ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ ਰਹਾਉ ॥ ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥ ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ" ॥੨॥

[ਬਿਲਾਵਲੁ ਮਹਲਾ ੫—੧੯

—o—

## ਕਾਂਡ ਤੇਰ੍ਹਵਾਂ

ਹੋਇ ਸਤਾਣਾ ਘਰੈ ਨ ਮਾਵੈ
ਸਾਹਿ ਗਇਐ ਪਛੁਤਾਇ ॥"

ਇਕ ਦਿਨ ਬਾਬਾ ਖੂਹ ਤੇ ਬੈਠਾ ਸੁਖਮਨੀ ਸਾਹਿਬ ਦਾ ਪਾਠ ਕਰ ਰਿਹਾ ਸੀ। ਦੁਪਹਿਰਾਂ ਦਾ ਵੇਲਾ ਤੇ ਵਿਸਾਖ ਦੀ ਰੁੱਤ ਸੀ, ਪੱਛੋਂ ਦੀ ਸੁਹਾਵੀ ਹਵਾ ਰੁਮਕ ਰਹੀ ਸੀ ਕਿ ਗਾਮਾਂ ਮੋਚੀ ਭੱਜਾ ਆਯਾ ਤੇ ਆਖਣ ਲੱਗਾ : ਬਾਬਾ ! ਢੇਰੀਆਂ ਕੋਲ ਮੱਕੂ ਬੱਝਾ ਪਿਆ ਏ।'

ਬਾਬਾ-ਕੌਣ ਲੜ ਪਏ ਹਨ ?

ਗਾਮਾ-ਲੜੇ ਤਾਂ ਕੋਈ ਨਹੀਂ। ਉਹ ਬਾਬਾ ! ਧੂਤੂ ਕਰਦੀ ਗੱਡ ਪੁਠੀ ਹੋਈ ਪਈ ਹੈ ? ਹੇਠਾਂ ਇਕ ਸਾਹਿਬ ਤੇ ਮੇਮ ਤੇ ਇਕ ਗੱਡੀਵਾਨ ਪਏ ਚੂੰ ਚੂੰ ਕਰਦੇ ਹਨ। ਖੂਬ ਮੱਕੂ ਬੱਝਾਂ ਏ।

ਬਾਬਾ-ਫੇਰ ਤੂੰ ਕੱਢਣਾ ਸੀ ?

ਗਾਮਾ—ਲੈ ਕੱਢਣਾ ਸੀ ! ਅੱਗੇ ਰਾਂਝਾ ਮਸੀਂ ਮਸੀਂ ਛੁੱਟਾ ਹੈ, ਉਤੋਂ ਹੁਣ ਮੈਂ ਫਸ ਜਾਵਾਂ ? ਫੇਰ ਬਾਬਾ ! ਤੂੰ ਸਾਡਾ ਬਾਪੂ ਹੋਯਾ, ਤੈਨੂੰ ਹੀ ਭੱਜਣਾ ਪੈਂਦਾ।

ਬਾਬਾ—ਕਿਉਂ ਬਈ, ਇਹ ਤਾ ਮਾੜਾ ਕੰਮ ਨਹੀਂ ਸੀ ?

ਗਾਮਾ—ਬਾਬਾ ! ਏਨ੍ਹਾਂ ਲੋਕਾਂ ਦਾ ਕੀ ਪਤਾ ਹੈ। ਸ਼ਬਰੇ ਪਿਛੋਂ ਆਖ ਦੇਣ ਕਿ ਏਸੇ ਨੇ ਗੱਡ ਪਾਸ ਪਾਈ ਹੈ ਤੇ ਪੁਲਸ ਪਈ ਪੁੱਛੇ ਸਬੂਤ ਕਰੋ ਕਿ ਗੱਡ ਤੁਸਾਂ ਨਹੀਂ ਡੇਗੀ ? ਤੇ ਜੇ ਕਿਤੇ ਮਰ ਜਾਣ ਤਾਂ ਪਈ ਚੋਰੀ ਲੱਗੇ ਕਿ ਏਹਨਾਂ ਦੇ ਖੀਸੇ ਵਿਚੋਂ ਹੀਰੇ ਕੱਢ ਲਏ ਨੇ। ਬਾਬਾ ? ਮੇਰੀ ਕੌਣ ਉਗਾਹੀ ਭਰੂ ਜੋ ਮੈਂ ਤਾਂ ਨੇਕੀ ਕੀਤੀ ਸੀ ? ਦੱਸ ਖਾਂ ?

ਬਾਬਾ ਉਸ ਦੀ ਸੋਚ ਪਰ ਹੱਸ ਪਿਆ ਤੇ ਆਖਣ ਲੱਗਾ, 'ਗਾਮਿਆਂ ! ਸੱਚ ਆਖਿਆ ਈ। ਅਸੀਂ ਲੋਕ ਅਨਪੜ੍ਹ ਸਾਂ ਪਰ ਸੱਚ ਬੋਲਦੇ ਸਾਂ। ਸਿੱਖਾਂ ਦੇ ਵੇਲੇ ਬੜੇ ਘੱਟ ਮੁਕਦਮੇ ਹੁੰਦੇ ਸਨ,

ਲੋਕੀਂ ਕੂੜ ਨਹੀਂ ਸੀ ਮਾਰਦੇ ਤੇ ਪੰਚੇਤਾਂ ਵਾਲੇ ਘਰਾਂ ਵਿਚ ਨਿਬੇੜੇ ਕਰ ਦੇਂਦੇ ਸਨ। ਐਤੇ ਜਿਹੀਆਂ ਉਜ਼ਾਂ ਕੋਈ ਨਹੀਂ ਸੀ ਦੇਂਦਾ ਤੇ ਲੋਕੀਂ ਬਿਨਾਂ ਝੱਕ ਨੇਕੀਆਂ ਕਰ ਲੈਂਦੇ ਸਨ। ਹੁਣ ਤਾਂ ਕੂੜ ਹੀ ਪਰਧਾਨ ਹੋ ਗਿਆ ਹੈ। ਕੂੜ ਪਰਧਾਨ ਹੋਣ ਕਰਕੇ ਇਕ ਦੂਜੇ ਤੇ ਅੰਮਨਾ ਨਹੀਂ ਆਉਂਦਾ। ਸ਼ੱਕ ਤੇ ਸ਼ੁਬੇ, ਭਰਮ ਹੀ ਪਏ ਸਭ ਨੂੰ ਖਾਂਦੇ ਹਨ........ਜਾਹ ਖਾਂ ਗਾਹ ਤੋਂ ਦੋ ਚਾਰ ਭਰਾਵਾਂ ਨੂੰ ਹਾਕ ਮਾਰ ਲਿਆ, ਵੀਰਾ! ਚੱਲੀਏ ਤੇ ਭਲਾ ਕਰੀਏ, ਉਹ ਜਾਣੇ ਅੱਗੋਂ ਮੇਰਾ ਪੱਲੇ ਪਿਆ ਤਾਂ ਸਾਡਾ ਗੁਰੂ ਰਾਖਾ।

ਗੱਲ ਕੀ ਪੰਜ ਸੱਤ ਜਣੇ ਇਕੱਠੇ ਹੋ ਕੇ ਗਏ। ਅਗੇ ਵਾਹਣ ਦੇ ਵਿਚ ਮੋਟਰਕਾਰ ਢੱਠੀ ਪਈ ਸੀ, ਹੇਠਾਂ ਇਕ ਸਾਹਿਬ ਜੀ ਤੇ ਇਕ ਮੇਮੜੀ ਜੇਹੀ ਤੇ ਇਕ ਕਾਲਾ ਧੂਤ ਕ੍ਰਾਂਟਾ ਜੇਹਾ ਦੱਬੇ ਪਏ ਸਨ, ਉਵ ਉਹ ਮੋਟਰ ਦੇ ਪੁਲਾੜ ਵਿਚ ਸਨ, ਹਵਾ ਲਗਦੀ ਸੀ, ਪਰ ਘੁੱਟੇ ਨੱਪੇ ਐਸੇ ਪਏ ਸਨ ਕਿ ਨਿਕਲ ਨਹੀਂ ਸਨ ਸਕਦੇ।

ਪੰਜਾਂ ਸੱਤਾਂ ਆਦਮੀਆਂ ਨੇ 'ਧੂਤੂ ਗੱਡੀ ਨੂੰ ਇਕ ਪਾਸਿਓਂ ਚਾਇਆ ਤੇ ਤ੍ਰੈ ਬੰਦੇ ਹੇਠੋਂ ਕੱਢੇ। ਤਿੰਨਾਂ ਨੂੰ ਹੀ ਸੱਟਾਂ ਲਗੀਆਂ ਸਨ, ਜ਼ਖਮ ਸਨ; ਲਹੂ ਚੋ ਰਹੇ ਸਨ; ਝਰੀਟਾਂ ਬੀ ਬੇਅੰਤ ਸਨ, ਪਰ ਤਰ ਫੱਟ ਮਾਰੂ ਸੱਟ ਕੋਈ ਨਹੀਂ ਸੀ। ਉਂਝ ਚਿਹਰੇ ਪੀਲੇ ਡੱਡ ਹੋ ਰਹੇ ਸਨ ਤੇ ਦਮ ਜ਼ਰਾ ਘਟ ਘੁਟ ਕੇ ਆ ਰਿਹਾ ਸੀ। ਜ਼ਨਾਨੀ ਤਾਂ ਨੀਮ ਬੇਹੋਸ਼ ਸੀ ਤੇ ਮਰਦ ਸਿਸਕਦੇ, ਪਰ ਹੋਸ਼ ਵਿਚ ਸਨ। ਬਾਬੇ ਹੁਰੀਂ ਇਨ੍ਹਾਂ ਦੀ ਦਾਰੀ ਤੇ ਆਰਾਮ ਦਾ ਫਿਕਰ ਕਰ ਰਹੇ ਸਨ ਕਿ ਏਨੇ ਨੂੰ ਇੱਕ ਵਾਹਰ ਆ ਗਈ, ਮੋਢੇ ਡਾਂਗਾ ਰਖੀਆਂ ਹੋਈਆਂ ਤੇ ਕੂਕਦੇ ਆ ਰਹੇ ਸਨ, "ਮਾਰੋ ਮਾਰੋ ਮਾਰੋ, ਜਾਣਾ ਨਾ ਪਾਵੇ, ਐਤ ਚੋਤ੍ਰੇ 'ਦੂਤੂ ਗੱਡੀ' ਢੇ ਪਈ ਜੇ 'ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ'।" ਜਦ ਇਹ ਬਾਉਲੀ ਹੋਈ ਭੀੜ ਨੇੜੇ ਆਈ ਤਾਂ ਬਾਬਾ ਤਾੜ ਗਿਆ ਕਿ ਧੂਤੂ ਗੱਡੀ ਦੇ ਸਵਾਰਾਂ ਦੀ ਸੁੱਖ ਨਹੀਂ ਤੇ ਜੇ ਹੁਣ ਕੋਈ ਮਾਰਿਆ ਗਿਆ ਤਾਂ ਗਾਮੇ ਦੀ ਗੱਲ ਸੱਚ ਹੋਊ, ਸਾਰੇ ਬੱਧੇ ਜਾਣਗੇ, ਅੱਗੋਂ ਹੈ ਟੋਪੀ ਵਾਲਾ, ਅਨਰਥ ਹੀ ਹੋ ਜਾਉ। ਸਚੀ ਮੁਚੀਂ ਮੈਨੂੰ ਭੀ ਨੇਕੀ ਦੀ ਕੇਹੀ ਬਾਣ ਪੈ ਗਈ ਹੈ? ਸਭ ਤੋਂ ਉੱਚਾ ਕੰਮ ਵਾਹਿਗੁਰੂ ਦਾ ਸਿਮਰਨ ਹੈ, ਮੈਂ ਉੱਠ ਕੇ ਇਨ੍ਹਾਂ ਆਪਣੇ ਕੀਤੇ ਤੇ ਆਪਣੇ ਫੇੜੇ ਦੇ ਦੁਖ ਪਾਉਂਦੇ ਦੁਖੀਆਂ ਨੂੰ ਇਨ੍ਹਾਂ ਦੇ ਕੀਤੇ ਫਲ ਤੋਂ, ਜੋ ਭੂੰਡਾਂ ਵਾਂਗ ਇਨ੍ਹਾਂ ਦੇ ਉਦਾਲੇ ਹੁੰਦੇ ਹਨ, ਛੁਡਾਉਣ ਟੁਰ ਪੈਂਦਾ ਹਾਂ। ਸੋ ਭੂੰਡ ਫੇਰ ਮੇਰੇ ਉਦਾਲੇ ਹੋ ਜਾਂਦੇ ਹਨ, ਪਰ ਨੱਛਾ ਵਾਹ ਵਾਹ, ਸਿੰਘ ਧਰਮ ਹੈ, ਓ ਦਿਲਾ! ਕੰਪ ਨਾ ਖਾਹ, ਤਕੜਾ ਹੋ, ਜਦ ਸਿੰਘ ਆ ਖੜੋਤਾ ਤਾਂ ਫੇਰ ਕੀ। ਤਕੜਾ ਹੋ, ਸੱਚ ਨੂੰ ਕਾਹਦਾ ਡਰ ਹੈ? ਤੇ ਸੱਚ ਪਰ ਜਾਨ ਜਾਏ ਤਾਂ ਜਾਏ। ਐਉਂ ਤਕੜੇ ਹੋ ਕੇ, ਆਪਾ ਸੰਭਾਲ ਕੇ, ਬਾਬੇ ਨੇ ਵਾਹਰ ਨੂੰ ਕਿਹਾ: ਮਿਤਰੋ! ਖੜੇ ਜਾਓ, ਕਾਹਲੀ ਨਾ ਕਰੋ, ਤੁਹਾਡੀਆਂ ਢੱਕਾਂ ਕਾਬੂ ਹਨ, ਹੁਣ ਖ਼ਬਰਦਾਰ! ਡਾਂਗਾਂ ਨੀਵੀਆਂ ਕਰੋ।

ਵਾਹਰ ਵਿਚੋਂ ਇਕ—ਕੌਣ ਹੈ ਓਏ ਡਾਂਗਾਂ ਨੀਵੀਆਂ ਕਰਾਉਣ ਵਾਲਾ? ਮਾਰੋ, ਪਹਿਲੇ ਏਸੇ ਨੂੰ ਪਾਰ ਕਰੋ।

ਦੂਜਾ—ਨਾ ਓਏ, ਬਾਬਾ ਆ ਗਿਆ ਜੇ, ਬਾਬਾ।

ਤੀਜਾ—ਬਾਬਾ ਆ ਗਿਆ ਹੈ?

ਚੌਥਾ—ਓਏ ਸੰਭਲੋ, ਭਰਾਵੋ ਬਾਬੇ ਨੇ ਸਾਹਬ ਨੂੰ ਫੜ ਲਿਆ ਜੇ, ਬੱਲੇ ਉਇ ਬਾਬਾ! ਵਾਹ ਬਈ ਬਾਬਾ!

ਐਉਂ ਪਲੋ ਪਲੀ ਵਿਚ ਬਾਬੇ ਦੇ ਨਾਮ ਦੀ ਤਾਰ ਫਿਰ ਗਈ ਤੇ ਸਭ ਐਉਂ ਖੜੇ ਗਏ ਜੀਕੂੰ ਗਿੱਝੇ ਹੋਏ ਸ਼ੇਰ ਆਪਣੇ ਪਾਲੂ ਪਾਸ ਖੜੇ ਜਾਂਦੇ ਹਨ।

ਬਾਬਾ (ਗੱਜ ਕੇ)—ਭਰਾਵੋ। ਧੂਤੂ ਗੱਡੀ ਡਿੱਗ ਪਈ ਹੈ, ਵਿਚ ਚੜ੍ਹੇ ਮਾੜੇ ਪਾਸ ਹਨ। ਹੁਣ ਆਓ ਸਾਹਿਜ ਨਾਲ ਦੱਸੋ ਕੀ ਗੱਲ ਹੈ ਤੇ ਕੀ ਚਾਹੁੰਦੇ ਹੋ?

ਏਨੇ ਨੂੰ ਨੱਥੂ ਅੱਗੇ ਵਧਿਆ ਤੇ ਆਪਣਾ ਮੋਇਆ ਪੁਤਰ, ਜੋ ਅੱਠਾਂ ਕੁ ਬਰਸਾਂ ਦਾ ਸੀ, ਬਾਬੇ ਦੇ ਅੱਗੇ ਸੁੱਟ ਕੇ ਹਾਲ ਹਾਲ ਪਾ ਕੇ ਪਿੱਟਣ ਲੱਗ ਪਿਆ, 'ਆਹ ਵੇਖ ਧੂਤੂ ਗੱਡੀ ਵਾਲਾ ਮੈਨੂੰ ਅੰਨ੍ਹਾਂ ਕਰ ਆਇਆ ਹੈ'। 'ਇੰਨੇ ਨੂੰ ਇਕ ਹੋਰ ਘਾਇਲਾ ਅੱਗੇ ਵਧਿਆ ਤੇ ਕਹਿਣ ਲੱਗਾ, 'ਮੇਰੇ ਪੁਤਰ ਦੀ ਟੰਗ ਵੱਢ ਆਇਆ ਜੇ। ਪਿਛੋਂ ਇਕ ਕਸਾਈ ਹੱਥ ਛੁਰੀ ਲਈ ਆ ਗਿਆ, 'ਮੇਰੀਆਂ ਬੱਕਰੀਆਂ ਨੂੰ ਪਿੰਜਾਂ ਹੇਠ ਰਗੜ ਕੇ ਨਾਸ਼ ਕਰ ਆਇਆ ਜੇ।'

ਹੁਣ ਬਾਬੇ ਨੇ ਗੱਲ ਸਮਝ ਲਈ। ਬੜੀ ਮੁਸ਼ਕਲ ਦਾ ਮਾਮਲਾ ਆ ਗਿਆ। ਇਹ ਵਾਹਰ ਦੂਜੇ ਪਿੰਡ ਦੀ ਹੈ। ਆਪਣਾ ਪਿੰਡ ਹੁੰਦਾ ਤਾਂ ਬਾਬਾ ਛੇਤੀ ਨਜਿੱਠ ਲੈਂਦਾ। ਭਾਵੇਂ ਦੂਜੇ ਪਿੰਡ ਵਾਲੇ ਭੀ ਬਾਬੇ ਦਾ ਮਾਣ ਰੱਖਦੇ ਹਨ, ਪਰ ਫਿਰ ਭੀ ਬਾਬਾ ਸੋਚੀਂ ਪੈ ਗਿਆ। ਪਲ ਮਗਰੋਂ ਕਹਿਣ ਲੱਗਾ, ਆਲਾ ਸਿੰਘਾ ਲੰਬਰਦਾਰਾ! ਬਈ ਹੁਣ ਦੱਸ ਜੋ ਸਾਡੇ ਭਰਾ ਕੀ ਕਰਨਾ ਲੋੜਦੇ ਹਨ?"

ਆਲਾ ਸਿੰਘ—ਮੈਂ ਕੀ ਦੱਸਾਂ? ਮੇਰੀ ਤਾਂ ਅੱਜ ਲੰਬਰਦਾਰੀ ਗਈ। ਓਧਰ ਉਹ ਸਾਹਬ ਹਨ, ਜੇ ਉਹਨਾਂ ਦਾ ਵਾਲ ਵਿੰਗਾ ਹੋ ਗਿਆ ਤਾਂ ਸਰਕਾਰ ਨੇ ਮੈਨੂੰ ਨਹੀਂ ਛੱਡਣਾ; ਏਧਰ ਭਰਾਵਾਂ ਦੇ ਜਿਗਰ ਵੱਢੇ ਗਏ ਹਨ, ਇਹ ਮੇਰੀ ਇਕ ਨਹੀਂ ਸੁਣਦੇ ਸਗੋਂ ਮਾਰਨ ਨੂੰ ਤਿਆਰ ਹਨ।

ਨੱਥੂ—ਫੇਰ ਜੇ ਸਾਡੇ ਪੁੱਤ ਮੋਇਆ ਭੀ ਤੇਰਾ ਕਾਲਜਾ ਨਹੀਂ ਪਾਟਦਾ ਤਾਂ ਤੈਨੂੰ ਅਸਾ ਵੱਡ ਕੇ ਨੀਂਹ ਹੇਠਾਂ ਦੇਣਾ ਹੈ?

ਬਾਬਾ—ਵੀਰਾ ਨੱਥਿਆ! ਜੇਰਾ ਕਰ, ਭਰਾਵਾਂ! ਤੇਰਾ ਕਾਲਜਾ ਨਹੀਂ ਪਾਟਾ, ਸਾਡਾ ਪਾਟਾ ਹੈ, ਤੇਰਾ ਪੁੱਤਰ ਨਹੀਂ ਮੋਜਾ ਸਾਡਾ ਮੋਇਆਂ ਹੈ, ਅਸੀਂ ਭਰਾ ਜੋ ਹੋਏ, ਆਲਾ ਸਿੰਘ ਨੂੰ ਤੂੰ ਕੋਈ ਦੁਪਰਿਆਰਾ ਹੈਂ? ਜੇਹਾ ਤੇਰਾ ਪੁਤ ਤੇਹਾ ਆਲਾ ਸਿੰਘ ਦਾ।

ਨੱਥੂ—ਤੇਰੇ ਬਚੜੇ ਜੀਉਣ, ਚਾਲੀ ਸੇਰੀ ਗੱਲ ਕੀਤੀ ਆ! ਹੁਣ ਤੇਰਾ ਭਲਾ ਹੋਵੇ, ਇਨ੍ਹਾਂ ਨੂੰ ਮੇਰੇ ਅੱਗੇ ਰੱਖ, ਮੈਂ ਇਨ੍ਹਾਂ ਤ੍ਰੈਆਂ ਨੂੰ ਮਾਰ ਲਵਾਂ ਤੇ ਪੁਤ੍ਰ ਦੇ ਨਾਲ ਚਾਰ ਲੋਥਾਂ ਕੱਠੀਆਂ ਦਫਨਾਵਾਂ। ਬੱਸ ਬਾਬਾ ਠੰਢ ਪਾ ਦੇਹ।

ਬਾਬਾ—ਪੁੱਤ੍ਰ! ਹੋਊ ਤਾਂ ਸ਼ਬਰੇ ਏਸੇ ਤਰ੍ਹਾਂ ਕਿ ਰਤਾ ਘੱਟ ਵੱਧ, ਕਿਉਂਕਿ ਰਾਜੇ ਦਾ ਨਿਆਂ ਇਹੋ ਹੈ ਕਿ ਖੂਨੀ ਖੂਨ ਦੇ ਬਦਲੇ ਆਪਣੀ ਜਾਨ ਦੇਂਦਾ ਹੈ, ਪਰ ਪਲ ਭਰ ਇਕ ਗੱਲ ਮੇਰੀ ਲੈ ਕਿ ਹੁਣ ਬਦਲਾ ਲੈਣਾ ਹਈ ਕਿ ਪਲ ਠਹਿਰ ਕੇ?

ਨੱਥੂ-ਹੁਣੇ।

ਗਾਮਾ-ਹੁਣੇ।

ਘਸੀਟਾ-ਹੁਣੇ।

ਬਾਬਾ-ਵੀਰੋ ! ਰਤਾ ਸੋਚ ਕਰ ਲਉ।

ਘਸੀਟਾ-ਕੋਈ ਸੋਚ ਨਹੀਂ ਬਾਬਾ। ਬਾਬਾ ! ਢਿੱਲ ਨਾ ਕਰ।

ਬਾਬਾ-ਹੁਣ ਇਹ ਦੋਸ਼ੀ ਹਨ ਤੇ ਤੁਸੀਂ ਬੇਦੋਸ਼ ਹੋ, ਜਿਨ੍ਹਾਂ ਪਰ ਜ਼ੁਲਮ ਹੋਇਆ ਹੈ, ਜੇ ਤੁਸੀਂ ਹੁਣ ਆਪ ਇਨ੍ਹਾਂ ਨੂੰ ਡੰਡ ਦੇ ਦਿੱਤਾ ਤਾਂ ਤੁਸੀਂ ਨਾਲ ਦੋਸ਼ੀ ਹੋ ਜਾਉਗੇ, ਫੇਰ ਸਰਕਾਰੋਂ ਇਨ੍ਹਾਂ ਨੂੰ ਭੀ ਡੰਡ ਮਿਲੂ ਤੇ ਤੁਸਾਨੂੰ ਭੀ।

ਨੱਥੂ-ਦੇਖੀ ਜਾਉ। ਹੱਥੋ ਹੱਥ ਨਬੇੜੇ। ਬਾਬਾ ! ਸੋਚਾਂ ਨਾ ਸੋਚ। ਹੁਣ ਵੇਲਾ ਏ ? ਪਿਛੋਂ ਟੋਪੀ ਵਾਲੇ ਨੂੰ ਕਿਨ੍ਹ ਕੁਛ ਆਖਣਾ ਏ ? ਇਹ ਵੇਲਾ ਫੇਰ ਹੱਥ ਨਹੀਂ ਆਉਣਾ। ਕੱਢ ਲੈਣ ਦੇਹ ਜੀ ਦਾ ਗੁੰਮਰ।

ਬਾਬਾ—"ਐਸਾ ਕੰਮੁ ਮੂਲੇ ਨਾ ਕੀਚੈ ਜਿਤੁ ਅੰਤਿ ਪਛੋਤਾਈਐ ॥

ਜੇ ਤੁਸੀਂ ਨਿਆਂ ਕਰਾਉਣਾ ਹੈ ਤਾਂ ਸਰਕਾਰ ਤੋਂ ਕਰਾਉ, ਜੋ ਤੁਸੀਂ ਸਲਾਮਤ ਰਹੋ ਤੇ ਦੋਸ਼ੀ ਨੂੰ ਡੰਡ ਮਿਲੇ। ਜੋ ਮਰ ਚੁਕੇ ਹਨ ਉਹ ਕਿਤੇ ਭੀ ਤਰ੍ਹਾਂ ਜੀਉ ਨਹੀਂ ਸਕਦੇ। ਮੈਂ ਤੁਹਾਡੀ ਸਲਾਮਤੀ ਲਈ ਆਖਦਾ ਹਾਂ। ਜੋ ਮਰੇ ਸੋ ਭਾਣਾ ਵਰਤ ਗਿਆ ਹੁਣ ਤੁਸੀਂ ਨਾਲ ਮਰਦੇ ਹੋ !

ਘਸੀਟਾ-ਸਾਡੀ ਕੌਣ ਸੁਣੇਗਾ !

ਬਾਬਾ-ਜਦੋਂ ਸਾਰਾ ਪਿੰਡ ਇਕੋ ਉਗਾਹੀ ਦੇਵੇਗਾ ਤਦ ਸਰਕਾਰ ਕੀ ਕਰੇਗੀ ! ਐਵੇਂ ਛੱਡ ਦੇਵੇਗੀ ?

ਗਾਮਾ-ਬਾਬਾ ! ਗੱਲ ਜਦ ਸ਼ਹਿਰੀਂ ਜਾ ਵੜੀ ਤੇ ਲੰਮੇ ਲੰਮੇ ਟੋਪਾਂ ਵਾਲੇ ਬਲਿਸ਼ਟਰ ਬੋਤੀਆਂ ਦੋਨਾਂ ਦੀਆਂ ਲੈ ਕੇ ਆ ਗਏ ਤਾਂ ਧੂਤੂ ਗੱਡੀ ਵਾਲੇ ਬਰੀ !

ਬਾਬਾ-ਉਗਾਹੀ ਕਿਸ ਦੀ ਲੈਣਗੇ ?

ਗਾਮਾ-ਸਾਡੀ।

ਬਾਬਾ-ਤੁਸੀਂ ਕੂੜ ਬੋਲੋਗੇ ?

ਗਾਮਾ-ਸਾਰਾ ਪਿੰਡ ਇਕ ਅਵਾਜ਼ ਬੋਲੇਗਾ।

ਬਾਬਾ-ਫੇਰ ਬਲਿਸ਼ਟਰ ਕੀ ਕਰ ਲੈਣਗੇ ?

ਨੱਥੂ-ਹਾਇ ਰੱਬਾ ! ਹੁਣ ਫੇਰ ਕੀ ਕਰੀਏ ?

ਬਾਬਾ-ਮੈਥੋਂ ਪੁਛਦੇ ਹੋ ?

ਨੱਥੂ-ਹੋਰ ਕਿਸ ਤੋਂ ਪੁੱਛੀਏ ? (ਕਲੇਜੇ ਮੁੱਕੀ ਮਾਰ ਕੇ) ਹਾਇ ਮੇਰੇ ਲਾਲ ! ਹਾਇ ਓਏ ਰੱਬਾ !

ਬਾਬਾ-ਜੇ ਤਾਂ ਵੱਡਾ ਜੇਰਾ ਕਰੋ, ਤਾਂ ਮਾਫ ਕਰੋ। ਹੋਣਹਾਰ ਹੋ ਗਈ, ਬਦਲੇ ਲੀਤਿਆਂ ਕੋਈ ਮੋਏ ਜੀਉ ਨਹੀਂ ਪੈਣੇ, ਸਾਨੂੰ ਠੰਢ ਨਹੀਂ ਪੈਣੀ। ਤੇ ਜੇ ਮਾਫ ਨਾ ਕਰੋ, ਤਾਂ ਧਰਮ ਨਿਆਂ ਦਾ ਰਸਤਾ ਫੜੋ। ਠਾਣੇ ਜਾਉ, ਰਪੋਟ ਲਿਖਾਉ, ਢੱਕਾਂ ਨੂੰ ਨਾਲ ਲੈ ਜਾਓ, ਚਾਹੇ ਮੇਰੇ ਕੋਲ ਛੱਡ ਜਾਓ, ਮੈਂ ਮਜਾਲ ਹੈ ਇਹਨਾਂ ਨੂੰ ਇਕ ਕਦਮ ਪੁੱਟਣ ਦਿਆਂ। ਠਾਣਾ ਚਲਾਣ ਕਰੇਗਾ, ਤੁਸੀਂ ਉਗਾਹੀਆਂ ਦੇਣੀਆਂ, ਇਨ੍ਹਾਂ ਨੂੰ ਡੰਡ ਮਿਲੇਗਾ ਕੈਦ, ਕਾਲੇ ਪਾਣੀ, ਫਾਂਸੀ, ਜਿੱਦਾਂ ਦਾ ਅਪਰਾਧ ਸਾਬਤ ਹੋਊ।

ਖੈਰਾ-ਬਾਬਾ ! ਤੂੰ ਠੰਡਾ ਘੜਾ ਹੈਂ, ਆਪਣੇ ਪਿੰਡ ਨੂੰ ਬੀ ਤੂੰ ਖੱਸੀ ਕਰ ਘੱਤਿਆ ਤੇ ਅੱਜ ਸਾਨੂੰ ਵੀ ਅੰਦਰਾਣੀ ਘੁੱਟ ਪਿਲਾਈ ਹਈ। ਕੇਹੀਆਂ ਬਰਫ ਦੀਆਂ ਢੀਮਾਂ ਸੱਟੀਆਂ ਨੀ, ਸਾਡੇ ਰੋਹ ਦੇ ਭਾਂਬੜ ਨੂੰ ਨਾਸ਼ ਕਰ ਦਿੱਤਾ ਹਈ ? ਚੜ੍ਹੇ ਰੋਹ ਵਿਚ ਜਰਵਾਣਿਆਂ ਦਾ ਲਹੂ ਪੀ ਲੈਂਦੇ, ਠੰਢ ਪੈ ਜਾਂਦੀ। ਹੁਣ ਸਾਰਿਆਂ ਨੂੰ ਸੋਚੀਂ ਪਾ ਦਿੱਤਾ ਈ, ਸਾਰੇ ਪਏ ਮੇਮਣਿਆਂ ਵਾਂਙੂ ਤੱਕਦੇ ਹਨ, ਉੱਠ ਕੇ ਗਿੱਚੀਆਂ ਨਹੀਂ ਨੱਪ ਦੇਂਦੇ।

ਬਾਬਾ-ਆਉਲੇ ਦਾ ਖਾਧਾ ਤੇ ਸਿਆਣੇ ਦਾ ਕਿਹਾ ਪਿੱਛੋਂ ਪਤਾ ਲੱਗਦਾ ਹੈ।

ਖੈਰਾ-ਹੁਣੇ ਲੱਗ ਗਿਆ ਹੈ ਕਿ ਬੱਕਰੀਆਂ ਬਣਾ ਛੋੜਿਆ ਈ। ਹੁਣ ਦੱਸ ਕੀ ਕਰੀਏ ?

ਇਸ ਤਰ੍ਹਾਂ ਦੀਆਂ ਗੱਲਾਂ ਬਾਤਾਂ ਵਿਚ ਦੂਰੋਂ ਧੜ ਦਿੱਸੀ ਤੇ ਸਭ ਦੇ ਧਿਆਨ ਓਧਰੇ ਹੋ ਗਏ। ਗੱਲ ਇਹ ਸੀ ਕਿ ਪਿੰਡ ਦੇ ਇਕ ਜੁਲਾਹੇ ਨੇ ਇਹ ਜਾਣ ਕੇ ਕਿ ਲੋਕੀਂ ਇਕ ਸਾਹਿਬ ਨੂੰ ਮਾਰਨ ਚੱਲੇ ਹਨ, ਅੱਵਲ ਤਾਂ ਇਹ ਵਾਹਰ ਧੂਤੂ ਗੱਡੀ ਨੂੰ ਅੱਪੜਣ ਨਹੀਂ ਲੱਗੀ, ਪਰ ਜੇ ਕਿਤੇ ਜਾਂ ਭੀ ਮਿਲੇ ਤਾਂ ਸਾਰਾ ਪਿੰਡ ਮਾਰਿਆ ਜਾਊ ਤੇ ਜੇ ਮੈਂ ਠਾਣਾ ਲੈ ਆਵਾਂ ਤੇ ਵੇਲੇ ਸਿਰ ਅੱਪੜਾ ਦਿਆਂ ਤੇ ਸਾਹਿਬ ਬਚ ਜਾਏ ਤਾਂ ਖ਼ਬਰੇ ਮੁਰੱਬੇ ਲੱਭ ਜਾਣ, ਮੈਂ ਭੀ ਰੱਛ ਪੈੜੇ ਖੱਡੀਆਂ ਛੱਡ ਕੇ ਜ਼ਿਮੀਂਦਾਰ ਬਣ ਜਾਵਾਂ।

ਸੋ ਇਕ ਘੋੜੀ ਲੈ ਕੇ ਆਪਣੇ ਪਿੰਡ ਦੇ ਠਾਣੇ ਵੱਲ ਗਿਆ ਸੀ ਤੇ ਉਥੋਂ ਸਾਂਢਣੀਆ ਤੇ ਚੜ੍ਹ ਕੇ ਗਾਰਦ ਭੱਜੀ ਆ ਰਹੀ ਸੀ। ਜਿਸ ਵੇਲੇ ਪੁਲਸ ਪਹੁੰਚੀ, ਅਜੇ ਸਾਰੇ ਓਥੇ ਹੀ ਸਨ। ਠਾਣੇਦਾਰ ਨੇ ਬਾਬੇ ਨੂੰ ਡਿੱਠਾ ਤੇ ਤਾੜ ਗਿਆ ਕਿ ਏਸ ਸੋਹਣੇ ਮਨੁੱਖ ਨੇ ਕੋਈ ਸੁਹਣੀ ਗੱਲ ਕੀਤੀ ਹੋਊ। ਸੋ ਉਸ ਨੇ ਸਾਰਾ ਹਾਲ ਬਾਬੇ ਦੀ ਜ਼ਬਾਨੀ ਸੁਣ ਲਿਆ। ਫੇਰ ਹੋਰਨਾਂ ਨੂੰ ਪੁੱਛਿਆ, ਜਾਂ ਸਭ ਦੀ ਉਗਾਹੀ ਇਕੋ ਨਿਕਲੀ ਤਾਂ ਉਸਨੇ ਰਪਟ ਲਿਖ ਲਈ ਤੇ ਆਖਿਆ, ਕਿ ਹੁਣ ਮੈਂ ਸਾਹਿਬ ਜੀ ਤੋਂ ਹਾਲ ਪੁੱਛਾਂ।

ਸਾਹਿਬ ਜੀ ਹੁਣ ਰੂੰ ਵਰਗੇ ਚਿੱਟੇ ਹੋ ਰਹੇ ਸਨ। ਓਹ ਬਾਬੇ ਤੇ ਗੁੱਸੇ ਭਰੇ ਜ਼ਿਮੀਂਦਾਰਾਂ ਦੀਆਂ ਗੱਲਾਂ ਤੋਂ ਕੰਬ ਰਹੇ ਸਨ ਕਿ ਹੁਣ ਬਚਣਾ ਔਖਾ ਹੈ। ਪੁਲਸ ਆਈ ਵੇਖ ਕੇ ਕੁਝ ਢਾਰਸ ਬੱਝੀ, ਪਰ ਕਲੇਜਾ ਉਵੇਂ ਕੰਬ ਰਿਹਾ ਸੀ ! ਇਕ ਖ਼ੂਨ ਹੋਏ, ਦੂਜੇ ਮੋਟਰ ਤੋਂ ਢੱਠੇ, ਸੱਟਾਂ ਖਾਧੀਆਂ, ਤੀਜੇ ਜਾਨ ਜੋਖੋਂ ਪਈ ਸੀ। ਖ਼ੈਰ ! ਪੁਲਸ ਨੇ ਜਦ ਨਾਮ ਹੁਲੀਆ ਲਿਖਿਆ ਤਾਂ ਪਤਾ ਲੱਗਾ ਕਿ ਆਪ ਮਾਧੋ ਦਾਸ ਹਿੰਦੂ ਹਨ, ਬੈਰਿਸਟਰ ਹਨ, ਯੂਰਪੀਨ ਨਹੀਂ, ਐਵੇਂ ਵਲੈਤ ਗਏ ਟੋਪੀ ਪਾਉਣੀ ਸਿਖ ਆਏ ਹਨ। ਠਾਣੇਦਾਰ ਦਾ ਜੋਸ਼ ਤਾਂ ਹੁਣ ਮੱਧਮ ਪੈ ਗਿਆ ਤੇ ਤਫਤੀਸ਼ ਦਾ ਫਰਜ਼ ਪੂਰਾ ਕਰਨ ਲੱਗਾ। ਸਾਰੀ ਗੱਲ ਲਿਖ ਲਿਖਾ ਕੇ ਆਪ ਨੇ ਬੈਰਿਸਟਰ ਜੀ ਨੂੰ ਕਿਹਾ ਕਿ ਆਪ ਨੂੰ ਠਾਣੇ ਲੈ ਚੱਲਣਾ ਹੈ।

ਬਾਬੇ ਨੇ ਆਖਿਆ :—ਠਾਣੇਦਾਰ ਜੀ ! ਤੁਸੀਂ ਹੁਣ ਇਨ੍ਹਾਂ ਨੂੰ ਕੀ ਕਰੋਗੇ ?

ਠਾਣੇਧਾਰ-ਲੱਥਾਂ, ਵਾਰਸ ਤੇ ਮੁਲਜ਼ਮ ਸਾਰੇ ਹਸਪਤਾਲ ਘੱਲੇ ਜਾਣਗੇ ।

ਬਾਬਾ-ਇਹ ਸਾਰੇ ਫੱਟੜ ਹਨ ਤੇ ਮਰ ਰਹੇ ਹਨ; ਜ਼ਾਮਨੀ ਤੇ ਛੱਡ ਸਕਦੇ ਹੋ ਕਿ ਲੈ ਹੀ ਜਾਸੋ ?

ਠਾਣੇਦਾਰ—ਜ਼ਾਮਨੀ ਤੇ ਛੱਡਣਾ ਔਖਾ ਹੈ ।

ਬਾਬਾ—ਫੇਰ ਜੇ ਦੋ ਘੜੀਆਂ ਤੁਸੀ ਠਹਿਰ ਜਾਓ ਤਾਂ ਪਿੰਡੋਂ ਰੋਟੀ ਪਾਣੀ ਆ ਜਾਵੇ, ਤੁਸੀਂ ਭੀ ਛਕ ਲਓ ਤੇ ਇਹ ਸਾਡੇ ਦੁਖੀ ਭਰਾ ਭੀ ਛਕ ਲੈਣ ਤੇ ਧੂਤੂ ਗੱਡੀ ਵਾਲਿਆਂ ਨੂੰ ਵੀ ਕੁਛ ਪਾਣੀ ਧਾਣੀ ਪਿਵਾ ਦੇਈਏ, ਆਖ਼ਰ ਰੱਬ ਦੇ ਬੰਦੇ ਹਨ ਤੇ ਇਨ੍ਹਾਂ ਤੋਂ ਮੂਰਖਤਾ ਹੋਈ ਹੈ, ਹੋਰ ਕੋਈ ਬੰਦੇ ਮਾਰਨ ਤਾਂ ਇਹ ਸ਼ਹਿਰੋ ਨਹੀਂ ਸਨ ਆਏ ?

ਠਾਣੇਦਾਰ ਮੰਨੂੰ ਤਾਂ ਨਹੀਂ ਸੀ ਤੇ ਉਹ ਮਾਧੋ ਦਾਸ ਨੂੰ ਬੈਰਿਸਟਰ ਸੁਣ ਕੇ ਵੀ ਕਰੜਾਈ ਤੇ ਹੀ ਸੀ, ਪਰ ਬਾਬੇ ਦੇ ਕਹਿਣ ਕਹਾਉਣ ਤੇ ਆਪਣੀ ਭੁੱਖ ਦੇ ਕਾਰਨ ਅਟਕਣਾ ਮੰਨ ਗਿਆ । ਹੁਣ ਬਾਬੇ ਦੇ ਪਿੰਡੋਂ ਰੋਟੀ, ਦੁੱਧ, ਮੱਖਣ ਲੱਸੀ ਆ ਗਿਆ ! ਸਾਰੇ ਖਾਣ ਪੀਣ ਲੱਗੇ । ਨੱਥੂ ਤੇ ਗਾਮੇ ਆਦਿਕਾਂ ਦੇ ਸੰਘੋਂ ਗ੍ਰਾਹੀ ਨਾ ਲਹੇ, ਪਰ ਬਾਬੇ ਨੇ ਪਿਆਰ ਦੇ ਦੇ ਕੇ ਥੋੜਾ ਅੰਨ ਪਾਣੀ ਖੁਆਇਆ । ਉਧਰ ਬਾਬੇ ਦੇ ਪੁੱਤ ਤੇ ਹੋਰਨਾਂ ਨੇ ਮੋਟਰ ਵਾਲਿਆਂ ਦੇ ਜ਼ਖ਼ਮ ਪਾਣੀ ਵਿਚ ਫਟਕੜੀ ਪਾ ਕੇ ਧੋਤੇ ਤੇ ਘਿਉ ਵਿਚ ਹਲਧੀ ਸਾੜ ਕੇ ਫੋਹੇ ਧਰ ਕੇ ਬੰਨ੍ਹ ਦਿਤੇ ਤੇ ਗਰਮ ਦੁੱਧ ਪਿਲਾਇਆ ।

ਬਾਬੇ ਨੇ ਠਾਣੇਦਾਰ ਨੂੰ ਪੁੱਛਿਆ : 'ਠਾਣੇਦਾਰ ਜੀ ! ਹੁਣ ਤੁਸੀਂ ਕੀ ਕਰੋਗੇ ?' ਉਸ ਨੇ ਕਿਹਾ ਕਿ 'ਠਾਣੇ ਜਾ ਕੇ ਜ਼ਖਮੀਆਂ ਨੂੰ ਹਸਪਤਾਲ ਭੇਜਸਾਂ ।'

ਬਾਬਾ-ਹਸਪਤਾਲ ਕਿੰਨੀ ਦੂਰ ਹੈ ?

ਠਾਣੇਦਾਰ-ਪੰਦਰਾਂ ਮੀਲ ਤੇ ।

ਬਾਬਾ-ਇੰਨੀ ਦੂਰ ਜ਼ਖਮੀਆਂ ਦਾ ਪਹੁੰਚਣਾ ਖਰਾ ਔਖਾ ਕੰਮ ਹੋਵੇਗਾ, ਜੇਕਰ ਤੁਸੀਂ ਮੇਰੀ ਜ਼ਾਮਨੀ ਲੈ ਕੇ ਫੱਟੜਾਂ ਨੂੰ ਮੇਰੇ ਪਾਸ ਛੱਡ ਦਿਓ, ਤਾਂ ਏਥੇ ਸਾਡੇ ਨਾਲ ਦੇ ਪਿੰਡ ਦਾ ਡਾਕਟਰ ਬੱਗਾ ਸਿੰਘ ਦਾਰੂ ਕਰੇਗਾ, ਉਹ ਘਰ ਛੁੱਟੀ ਆਇਆ ਹੋਇਆ ਹੈ ਤੇ ਹਣੇ ਏਥੇ ਪੁੱਜਾ ਚਾਹੁੰਦਾ ਹੈ, ਮੈਂ ਸਦਵਾ ਘੱਲਿਆ ਹੈ । ਇਉਂ ਫੱਟੜਾਂ ਦਾ ਇਲਾਜ ਮਾਲਜਾ ਚੰਗਾ ਹੋ ਜਾਊ । ਦੂਜੇ ਉਹ ਡਾਕਟਰ ਸਰਕਾਰੀ ਨੌਕਰ ਹੈ, ਤੁਹਾਨੂੰ ਕੋਈ ਤੌਖਲਾ ਉਸ ਦੇ ਸਪੁਰਦ ਕਰਨ ਵਿਚ ਨਹੀਂ ।

ਠਾਣੇਦਾਰ ਇਹ ਗੱਲ ਮੰਨਣੀ ਚਾਹੁੰਦਾ ਨਹੀਂ ਸੀ ਪਰ ਬਾਬੇ ਦਾ ਰੋਅਬ ਦਾਬ ਬੜਾ ਭਾਰਾ ਸੀ, ਕਛ ਉਹ ਪੈ ਰਿਹਾ ਸੀ ਤੇ ਕੁਛ ਇਹ ਭੀ ਖਿਆਲ ਆ ਰਿਹਾ ਸੀ ਕਿ ਜ਼ਖਮੀ ਬੈਰਿਸਟਰ ਹੈ, ਸ਼ਹਿਰ ਪਹੁੰਚ ਕੇ ਆਖ਼ਰ ਅਦਾਲਤਾਂ ਵਿਚ ਜਾਣਾ ਹੈ, ਇਹ ਕੋਈ ਬਣੀਆਂ ਬਕਾਲ ਤਾਂ ਹੈ ਨਹੀਂ ਕਿ ਇਸ ਵੇਲੇ ਕੁਛ ਝੜ ਜਾਏਗਾ ਤੇ ਫੇਰ ਮਿੰਨਤਾਂ ਕਰਦਾ ਰਹੇਗਾ । ਇਹ ਕੁਛ ਸੋਚ ਕੇ ਉਸ ਨੇ ਬਾਬੇ ਤੋਂ ਜ਼ਾਮਨੀ ਲਿਖਾ ਲਈ ਤੇ ਜ਼ਖਮੀਆਂ ਨੂੰ ਡਾਕਟਰ ਬੱਗਾ ਸਿੰਘ—ਜੋ ਹੁਣ ਆ ਪਹੁੰਚਾ ਸੀ—ਦੇ ਸਪੁਰਦ ਕਰ ਦਿੱਤਾ ਤੇ ਹੋਰ ਡਾਕਟਰੀ ਦੇਖ ਭਾਲ ਭੀ ਸਭਨਾਂ ਦੀ ਕਰਵਾ ਲਈ ਤੇ ਕਿਹਾ, ਆਪਣੀ ਰਪੋਟ ਸਾਨੂੰ ਘੱਲ ਦੇਣੀ । ਫਿਰ ਠਾਣੇਦਾਰ ਨੇ ਟੁੱਟੀ ਮੋਟਰ ਨੂੰ ਨੰਬਰਦਾਰ ਦੇ ਸਪੁਰਦ ਕੀਤਾ ।

ਜਿਸ ਪਿੰਡ ਦੇ ਆਦਮੀ ਹੱਲਾ ਕਰਕੇ ਆਏ ਸਨ, ਉਹ ਬਹੁਤ ਰਾਜ਼ੀ ਨਹੀਂ ਸਨ । ਜੁਲਾਹੇ ਦੇ ਹੱਥ ਵੀ ਕੁਛ ਨਾ ਆਇਆ, ਧੂਤੂ ਗੱਡੀ ਵਾਲਾ ਤਾਂ ਸਾਹਿਬ ਜ਼ੀ ਨਾਂ ਨਿਕਲਿਆ, ਉਹ ਤਾਂ ਟੋਪੀ ਹੀ ਨਿਕਲੀ, ਉਹਨੂੰ ਗੁੱਸਾ ਅਜੇ ਚੋਖਾ ਆ ਰਿਹਾ ਸੀ ਕਿ ਜੋ ਗ੍ਰੇਜ ਨਹੀਂ ਤੇ ਟੋਪੀ ਪਾਉਂਦਾ ਹੈ, ਓਸ ਨੂੰ ਡੰਡ ਮਿਲਣਾ ਚਾਹੀਦਾ ਹੈ, ਜੋ ਮੇਰੇ ਵਰਗੇ ਟਪਲਾ ਨਾ ਖਾਇਆ ਕਰਨ ।

ਓਧਰ ਦੁਖੀਆਂ ਨੂੰ ਇਹ ਗੁੱਸਾ ਆ ਰਿਹਾ ਸੀ ਕਿ ਬਾਬੇ ਨੇ ਧੂਤੂ ਗੱਡੀ ਵਾਲੇ ਦੇ ਫੱਟ ਕਿਉਂ ਬੱਧੇ ? ਉਸ ਨੂੰ ਰੋਟੀ ਦੁੱਧ ਕਿਉਂ ਦਿੱਤਾ ਤੇ ਹੁਣ ਘਰ ਕਿਉਂ ਲੈ ਗਿਆ ਹੈ ? ਪਰ ਓਹ ਗੁੱਸੇ ਭਰੇ ਨਹੀਂ ਸਮਝਦੇ ਸਨ ਕਿ ਬਾਬਾ ਸਭਨਾਂ ਨਾਲ ਇਕਸਾਰ ਹਮਦਰਦੀ ਕਰ ਰਿਹਾ ਸੀ ਅਰ ਉਸਨੂੰ ਇਹ ਦ੍ਰਿਸ਼ਟੀ ਆ ਰਿਹਾ ਸੀ :—

ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧ ਸੰਗਤਿ
ਮੋਹਿ ਪਾਈ ॥੧॥ ਰਹਾਉ ॥ ਨਾ ਕੋ ਬੈਰੀ ਨਹੀ
ਬਿਗਾਨਾ ਸਗਲ ਸੰਗਿ ਹਮ ਕਉ ਬਨਿਆਈ ॥੧॥ ਜੋ
ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ
॥੨॥ ਸਭ ਮਹਿ ਰਵਿ ਰਹਿਆ ਪ੍ਰਭ ਏਕੈ ਪੇਖਿ ਪੇਖਿ
ਨਾਨਕ ਬਿਸਗਾਈ ॥੩॥

ਉਹ ਦਖ ਦਾ ਦਾਰੂ ਕਰ ਰਿਹਾ ਸੀ, ਉਸ ਦਾ ਵਾਹਿਗੁਰੂ, ਕਾਤਲ ਮਕਤੂਲ ਸਭ ਨੂੰ ਰੋਟੀ ਦੇਣੋਂ ਸਿਰ ਨਹੀਂ ਫੇਰਦਾ; ਉਹ ਉਸ ਵਾਹਿਗੁਰੂ ਦਾ ਸਿਖ ਉਸ ਪਿਤਾ ਦਾ ਹੁਕਮ ਨੂੰ ਦੇਖਦਾ ਹੈ ਤੇ ਦੁਖ ਹਰਨ ਵਿਚ ਕਿਸੇ ਤੋਂ ਸੂਗ ਨਹੀਂ ਕਰਦਾ ।

—o—

## ਕਾਂਡ ਚੌਧਵਾਂ

"ਮਨਮੁਖੁ ਬਿਦਿਆ ਬਿਕ੍ਰਦਾ
ਬਿਖੁ ਖਟੇ ਬਿਖੁ ਖਾਇ ॥"

ਹਣ ਬਾਬੇ ਦਾ ਅਨੰਦੀ ਘਰ ਹਸਪਤਾਲ ਬਣ ਰਿਹਾ ਹੈ । ਡਾਕਟਰ ਬੱਗਾ ਸਿੰਘ ਨੇ ਸਭ ਦੇ ਜ਼ਖਮ ਬੰਨ੍ਹੇ ਹਨ, ਮੰਜੀਆਂ ਤੇ ਚੁਤੱਹੀਆਂ ਵਿਛੀਆਂ ਹਨ, ਉਤੇ ਤ੍ਰੈਏ ਦੁਖਿਆਰ ਪਏ ਹਾਏ ਹਾਏ ਕਰ ਰਹੇ ਹਨ । ਮੋਟਰ ਨਾਲ ਫੱਟੜ ਹੋਏ ਹੋਏ ਜ਼ਖਮ ਬੰਨ੍ਹਵਾ ਕੇ ਆਪਣੇ ਪਿੰਡ ਚਲੇ ਗਏ ਹਨ । ਡਾਕਟਰ ਸਾਹਿਬ ਨੇ ਸਭ ਦੇ ਫੱਟਾਂ ਦੀ ਰਪੋਟ ਆਪਣੇ ਪਾਸ ਲਿਖ ਲਈ ਹੈ ਕਿ ਸਰਕਾਰੇ ਉਗਾਹੀ ਭਰਨੀ ਪਊ । ਹੁਣ ਬਾਬਾ ਸੋਚਦਾ ਹੈ ਕਿ ਸੱਚਮੁਚ ਕਲਿਜੁਗ ਆ ਗਿਆ ਹੈ; ਐਵੇਂ ਪੁਰਾਣੇ ਸਮੇਂ ਦੇ ਲੋਕੀ ਸਤਿਵਾਦੀ ਸਮੇਂ ਵਿਚ ਸਾਧੂ ਮਨੁੱਖਾਂ ਨੂੰ ਛੱਡ ਕੇ ਬਨਾਂ ਨੂੰ ਨੱਸਦੇ ਰਹੇ, ਬਨਾਂ ਨੂੰ ਨੱਸਣ

ਦਾ ਸਮਾਂ ਤਾਂ ਹੁਣ ਹੈ ਕਿ ਜਦੋਂ ਜੀਵਾਂ ਵਿਚ 'ਨਿਆਂ' ਤੇ 'ਮਾਫ਼ੀ' ਨਹੀਂ ਰਹੀ, ਜਦੋਂ ਆਪਣ ਦੀਆਂ ਭੁੱਲਾਂ ਤੇ ਵਧੀਕੀਆਂ ਆਪੋ ਵਿਚ ਨ ਜਿੱਠਣ ਦੀ ਥਾਂ ਸਾਨੂੰ ਠਾਣਿਆਂ ਤੇ ਅਦਾਲਤਾਂ ਦੀ ਲੋੜ ਪੈਂਦੀ ਹੈ, ਜਿਥੇ ਜਾ ਕੇ ਆਪਣੀ ਪਾਣਪਤ ਕੌਡੀ ਦੀ ਨਹੀਂ ਰਹਿੰਦੀ। ਪੰਜ ਪੰਜ ਰੁਪੈ ਦੇ ਚਪੜਾਸੀ ਓਇ ਓਇ ਕਰਦੇ ਹਨ। ਵਕੀਲਾਂ ਦੇ ਮੁਨਸ਼ੀ ਦੁਰਕਾਰਦੇ ਤੇ ਅਮਲੇ ਦੇ ਮੁਸੱਦੀ ਨੱਕ ਚਾੜ੍ਹੇ ਬਿਨਾਂ ਕੂੰਦੇ ਨਹੀਂ। ਅਦਾਲਤਾਂ ਨੂੰ ਆਪ ਪਤਾ ਕੁਛ ਨਹੀਂ ਹੁੰਦਾ, ਉਗਾਹ ਵੱਢੀਆਂ ਖਾ ਕੇ ਕੂੜ ਮਾਰਦੇ ਹਨ। ਤੇ ਵਕੀਲ ਖੁਦਰਾਂ ਕੱਢ ਕੱਢ ਕੇ ਅਦਾਲਤ ਨੂੰ ਸੱਚ ਲੱਭਣ ਦੀ ਮੱਦਦ ਨਹੀਂ ਦੇਂਦੇ। ਆਪੋ ਆਪਣੇ ਪੱਖ ਸਿੱਧ ਕਰਨ ਲਈ ਅਦਾਲਤ ਨੂੰ ਭੁਲੇਖੇ ਵਿਚ ਪਾਉਣ ਦੇ ਯਤਨ ਕਰਦੇ ਹਨ। ਕਿਉਂ ਸਾਨੂੰ ਸੋਝੀ ਨਹੀਂ ਆਉਂਦੀ ਕਿ ਅੰਦਰ ਵੜਕੇ ਭਰਾਵਾਂ ਵਿਚ ਬੈਠ ਕੇ ਨਜਿੱਠ ਲਿਆ ਕਰੀਏ ?

ਸੁਣੀਂਦਾ ਹੈ ਕਿ ਸ਼ਹਿਰਾਂ ਵਿਚ ਪੂਰਬ ਦੇ ਚਮਿਆਰ ਤੇ ਘਸਿਆਰੇ ਸਾਈਸ ਹੁੰਦੇ ਹਨ ਓਹ ਕਦੇ ਭੀ ਕਚਹਿਰੀ ਵਿਚ ਨਹੀਂ ਚੜ੍ਹਦੇ। ਉਨ੍ਹਾਂ ਵਿਚ ਜੇ ਕੋਈ ਹੋਣੀ ਹੋ ਜਾਵੇ ਤਾਂ ਪੰਚੈਤ ਬੈਠ ਕੇ ਫੈਸਲਾ ਕਰ ਦੇਂਦੀ ਹੈ ਤੇ ਦੋਵੇਂ ਧਿਰਾਂ ਸਿਰ ਮੱਥੇ ਤੇ ਕਬੂਲ ਕਰ ਲੈਂਦੀਆਂ ਹਨ। ਸ਼ੋਕ ਹੈ ਸਾਡੇ ਜ਼ਿਮੀਂਦਾਰਾਂ, ਖੱਤ੍ਰੀਆਂ, ਮਹਾਜਨਾ ਤੇ ਕਿ ਸਾਡੇ ਵਿਚ ਚਮਯਾਰਾਂ ਜਿੰਨਾ ਭੀ ਆਪਣੇ ਭਾਈਚਾਰੇ ਤੇ ਭਰੋਸਾ ਨਹੀਂ ਹੈ ! ਹੇ ਵਾਹਿਗੁਰੂ ! ਸਮੇਂ ਵਿਚ ਕੀ ਹੋ ਗਿਆ ਹੈ ? ਚਤੁਰਾਈਆਂ ਵਧ ਗਈਆਂ ਹਨ, ਤ੍ਰਿਸ਼ਨਾ ਖਿੰਡ ਪਈ ਹੈ, ਝੂਠ ਕੁਸੱਤ ਫੈਲ ਗਿਆ ਹੈ।...ਹੁਣ ਸਾਨੂੰ ਭੀ ਉਗਾਹੀ ਭਰਨੀ ਪਊ। ਸਾਡੇ ਬੇਲੀ ਨੇ ਸੱਚ ਹੀ ਕਿਹਾ ਸੀ ਕਿ ਬਾਬਾ ! ਮੈਂ ਤਾਂ ਧੂਤੂ ਗੱਡੀ ਕੋਲੋਂ ਤਾਂ ਨੱਸ ਆਇਆ ਹਾਂ ਜੋ ਕਿਤੇ ਮੈਂ ਹੀ ਨਾ ਧਰਿਆ ਜਾਵਾਂ। ਸੋ ਕੁਛ ਕੁਛ ਸੱਚ ਹੀ ਹੋ ਗਿਆ। ਹੋਰ ਨਹੀਂ ਤਾਂ ਹੁਣ ਸ਼ਹਿਰ ਨੂੰ ਚੱਲਾਂਗੇ, ਸ਼ਹਿਰ ਦੀਆਂ ਮੋਰੀਆਂ ਦੀਆਂ ਮੁਸ਼ਕਾਂ ਸੁੰਘਾਂਗੇ, ਸਾਰਾ ਦਿਨ ਧੁੱਪੇ ਕਚਹਿਰੀ ਦੇ ਬਾਹਰ ਰੁਲਾਂਗੇ, ਕਦੇ ਕਿਸੇ ਬੂਟੇ ਹੇਠ, ਕਦੇ ਕਿਸੇ ਬੂਟੇ ਹੇਠ, ਨਿੱਘਰੇ ਕਾਂ ਵਾਂਗੂ ਤਾਂਘਾਂਗੇ ਕਿ ਕਦੋਂ ਵਾਜ ਪੈਂਦੀ ਹੈ। ਫੇਰ ਕਈ ਦਿਨ ਇਸ ਤਰ੍ਹਾਂ ਦੁਖ ਪਾ ਪਾ ਕੇ ਵਾਜ ਪਏਗੀ 'ਓ ਕੋਈ ਹੈ, ਓਇ ਕੋਈ ਨੌਧ ਸਿੰਘ, ਓਇ ਨੌਧ ਸਿੰਘ' ਇਸ ਅਨਾਦਰ ਤੇ ਝਿੜਕ ਭਰੀ ਸੱਦ ਦੇ ਮੂਹਰੇ ਈਦਗਾਹ ਨੂੰ ਜਾ ਰਹੇ ਬੱਕਰੇ ਵਾਂਗੂੰ ਅਸੀਂ ਅੰਦਰ ਜਾਵਾਂਗੇ, ਕਹਾਂਗੇ : ਹਜ਼ੂਰ ! ਤੇ ਅੱਗੋਂ ਕੁਰਸੀ ਤੇ ਬੈਠਾ ਸਾਨੂੰ ਪਹਿਲਾਂ ਝੂਠ ਦਾ ਪੁਤਲਾ ਸਮਝ ਕੇ ਸ਼ੱਕ ਤੇ ਕਹਿਰ ਜਿਹੇ ਨਾਲ ਤੱਕ ਕੇ ਕਹੇਗਾ : ਓਇ ਬੁੱਢਿਆ ! ਸੱਚ ਬੋਲੀਂ, ਓਇ ਖਾਹ ਸਹੁੰ। ਆਦਿ ਜੁਗਾਦਿ ਕਦੇ ਸੁਗੰਧ ਨਾ ਖਾਧੀ, ਓਥੇ ਅਸੀਂ ਸੁਗੰਦਾਂ ਖਾਵਾਂਗੇ। ਫੇਰ ਵਕੀਲ ਖੁੰਦਰਾਂ ਪੁੱਟਣਗੇ, ਜਿਸ ਤਰ੍ਹਾਂ ਬਿੱਲੀ ਚੂਹੇ ਨੂੰ ਮਾਰਨ ਤੋਂ ਪਹਿਲਾਂ ਝੰਜੋਲਦੀ ਹੈ ਓਕਰ ਸਾਨੂੰ ਵਕੀਲ ਝੰਜੋਲਣਗੇ ਤੇ ਕਿਸੇ ਨਾ ਕਿਸੇ ਹੀਲੇ ਝੂਠਾ ਸਾਬਤ ਕਰਨ ਦਾ ਜਤਨ ਕਰਨਗੇ। ਮਸਾਂ ਕਿਤੇ ਖਹਿੜਾ ਛੁੱਟੂ ਤੇ ਘਰ ਆਵਾਂਗੇ। ਸੱਚ ਸੱਚ ਬੋਲੀ ਗਏ ਤਾਂ ਹਮਸਾਏ ਪਿੰਡ ਦੇ ਨਾਰਾਜ਼ ਹੋਣਗੇ। ਖਵਰੇ ਠਾਣੇਦਾਰ ਕਈ ਗੱਲਾਂ ਆਪਣੇ ਰੁਖ ਦੀਆਂ ਚਾਹੂ, ਉਸਦੀ ਨਾਂ ਮੰਨੀ ਤਾਂ ਉਹ ਖਫੇ ਹੋ ਜਾਊ। ਏਧਰ ਇਹ ਭੀ ਬਰਿਸਟਰ ਹੈ, ਇਸਨੇ ਸੇਵਾ ਕਰ ਕਰਾਕੇ ਇਹ ਸਮਝਣਾ ਹੈ ਕਿ ਬਾਬਾ ਮੇਰੀ ਬਰਿਸਟਰੀ ਤੇ ਮੋਹਿਤ ਹੋ ਗਿਆ ਹੈ। ਇਹ ਦਾਵਾ ਬੰਨ੍ਹਕੇ ਇਹ ਚਾਹੇਗਾ ਕਿ ਮੈਂ ਝੂਠ ਬੋਲਾਂ, ਨਾ ਬੋਲਿਆ ਤਾਂ ਕਹੂ: ਹੱਛਾ ਬੱਚਾ ! ਕਦੇ ਤਾਂ ਮੁਕੱਦਮਾ ਪਊਗਾ ਨਾ, ਸ਼ਹਿਰ ਆਵੇਂਗਾ ਹੀ ਨਾ, ਮੇਰੇ ਜਾਂ ਕਿਸੇ ਵਕੀਲ ਭਰਾ ਦੇ ਢਹੇ ਚੜ੍ਹੇਂ ਹੀ ਗਾ ਨਾ, ਤਦੋਂ ਤੈਨੂੰ ਦੱਸੂੰ ਤੇ ਸਾਰਾ ਮੁੱਲ ਪੁਆ ਦਿਊਂ। ਸੋ ਮੈਂ ਕੀ ਲੀਤਾ ? ਮੁਖਤ ਦੀ ਬਿਪਤਾ ਸਹੇੜ ਲੀਤੀ।

ਇਸ ਤਰ੍ਹਾਂ ਦੀਆਂ ਸੋਚਾਂ ਵਿਚ ਬਾਬਾ ਪੈ ਰਿਹਾ ਸੀ। ਜਿਹੜਾ ਕਦੇ ਵਹਿਣੀ ਨਹੀਂ ਸੀ ਪਿਆ, ਜਿਸਨੇ ਕਦੇ ਡੱਕ ਡੋਲਾ ਨਹੀਂ ਸੀ ਖਾਧਾ, ਉਹ ਅੱਜ ਕਿਨ੍ਹਾਂ ਵਹਿਣਾ ਵਿਚ ਹੈ ? ਬਾਬੇ ਦੀਆਂ ਏਹ ਸੋਚਾਂ ਸੁਣਕੇ ਕਚਹਿਰੀ ਦਾ ਇਕ ਮੁਨਸ਼ੀ ਯਾ ਪਯਾਦਾ ਕਹੇਗਾ: ਵਾਹ ! ਬਾਬਾ ਨੌਧ ਸਿੰਘ ਕੇਡਾ ਬਹਾਦਰ ਹੈ, ਜੋ ਇਨ੍ਹਾਂ ਵਹਿਣਾਂ ਵਿਚ ਹੈ ? ਕਚਹਿਰੀ ਮੌਜ ਦੀ ਥਾਂ ਹੈ, ਕੋਈ ਸੂਲੀ ਹੈ ? ਸਾਰਾ ਦਿਨ ਹੱਸਦੇ ਹਾਂ; ਖੇਡਦੇ ਹਾਂ, ਤਲਬਾਂ ਖਾਉਂਦੇ ਹਾਂ, ਨਜ਼ਰਾਂ ਲੈਂਦੇ ਹਾਂ, ਮੌਜ ਨਾਲ ਖੱਟ ਕਮਾ ਕੇ ਘਰ ਆਉਂਦੇ ਹਾਂ। ਪਰ ਓਹਨਾਂ ਨੂੰ ਪਤਾ ਨਹੀਂ ਕਿ ਬਾਬੇ ਦੇ ਅੰਦਰ ਸੱਚ ਦੀ ਪ੍ਰਤੀਤੀ (ਅਹਿਸਾਸ) ਕਾਇਮ ਹੈ ! ਓਹ ਕੂੜ ਕੁਸੱਤ ਤੋਂ ਡਰ ਰਿਹਾ ਹੈ, ਆਪਣੀ ਹੱਤਕ ਤੋਂ ਡਰ ਰਿਹਾ ਹੈ, ਹੋਰ ਬਾਬਾ ਕਾਇਰ ਨਹੀਂ। ਇੰਨੇ ਨੂੰ ਸੁਭਾਗ ਦਲਾਨ ਵਿਚ ਆ ਗਈ, ਜਿੱਥੇ ਬਾਬਾ ਬੈਠਾ ਸੀ। ਸੁਭਾਗ ਆਸਾ ਦੀ ਵਾਰ ਦਾ ਪਾਠ ਬੜੀ ਮਿੱਠੀ ਸੁਰ ਵਿਚ ਕਰ ਰਹੀ ਸੀ; ਅੰਦਰ ਵੜਦਿਆਂ ਹੀ ਇਕ ਸੁਹਣਾ ਪ੍ਰਭਾਉ ਛਾ ਗਿਆ ਤੇ ਮਿੱਠੀ ਪਿਆਰੀ ਸੁਰ ਨੇ ਬਾਬੇ ਦਾ ਧਿਆਨ ਉੱਚਾ ਕਰ ਦਿੱਤਾ; ਸੁਭਾਗ ਇਸ ਵੇਲੇ ਇਹ ਤੁਕਾਂ ਪੜ੍ਹ ਰਹੀ ਸੀ :—

ਸਲੋਕੁ ਮ: ੧॥

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ
ਸੰਸਾਰੁ ॥ ਕੂੜੁ ਮੰਡਪ ਕੂੜੁ ਮਾੜੀ ਕੂੜੁ
ਬੈਸਣਹਾਰੁ ॥ ਕੂੜੁ ਸੁਇਨਾ ਕੂੜੁ ਰੁਪਾ
ਕੂੜੁ ਪੈਨ੍ਹਣਹਾਰੁ ॥ ਕੂੜੁ ਕਾਇਆ ਕੂੜੁ
ਕਪੜੁ ਕੂੜੁ ਰੂਪੁ ਅਪਾਰੁ ॥ ਕੂੜੁ ਮੀਆ
ਕੂੜੁ ਬੀਬੀ ਖਪਿ ਹੋਏ ਖਾਰੁ ॥ ਕੂੜਿ
ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ
ਚਲਣਹਾਰੁ ॥ ਕੂੜੁ ਮਿਠਾ ਕੂੜੁ ਮਾਖਿਉ
ਕੂੜੁ ਡੋਬੇ ਪੂਰੁ ॥ ਨਾਨਕੁ ਵਖਾਣੈ ਬੇਨਤੀ
ਤੁਧੁ ਬਾਝੁ ਕੂੜੋ ਕੂੜੁ ॥੧॥ ਮ: ੧ ॥
ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ
ਹੋਇ ॥ ਕੂੜ ਕੀ ਮਲੁ ਉਤਰੈ ਤਨੁ ਕਰੇ
ਹਛਾ ਧੋਇ ॥ ਸਚੁ ਤਾ ਪਰੁ ਜਾਣੀਐ ਜਾ
ਸਚਿ ਧਰੇ ਪਿਆਰੁ ॥ ਨਾਉ ਸੁਣਿ ਮਨੁ
ਰਹਸੀਐ ਤਾ ਪਾਏ ਮੋਖ ਦੁਆਰੁ ॥ ਸਚੁ

ਤਾ ਪਰੁ ਜਾਣੀਐ ਜਾ ਜੁਗਤਿ ਜਾਣੈ
ਜੀਉ ॥ ਧਰਤਿ ਕਾਇਆ ਸਾਧਿਕੈ ਵਿਚਿ
ਦੇਇ ਕਰਤਾ ਬੀਉ ॥ ਸਚੁ ਤਾ ਪਰੁ
ਜਾਣੀਐ ਜਾ ਸਿਖ ਸਚੀ ਲੇਇ ॥ ਦਇਆ
ਜਾਣੈ ਜੀਅ ਕੀ ਕਿਛੁ ਪੁੰਨ ਦਾਨੁ ਕਰੇਇ ॥
ਸਚੁ ਤਾਂ ਪਰੁ ਜਾਣੀਐ ਜਾ ਆਤਮ
ਤੀਰਥ ਕਰੇ ਨਿਵਾਸੁ ॥ ਸਤਿਗੁਰੂ ਨੋ
ਪੁਛਿਕੈ ਬਹਿ ਰਹੈ ਕਰੇ ਨਿਵਾਸੁ ॥ ਸਚੁ
ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕ ਵਖਾਣੈ ਬੇਨਤੀ ਜਿਨ ਸਚੁ ਪਲੈ
ਹੋਇ ॥੨॥

ਗੁਰਬਾਣੀ, ਗੁਰੂ ਰੂਪ ਬਾਣੀ ਦਾ ਬਾਬੇ ਦੇ ਅੰਦਰ ਅਸਰ ਹੋ ਗਿਆ। ਬਾਬੇ ਦੀ ਸੋਚਾਂ ਦੀ ਤਾਣੀ ਨੂੰ ਗੁਰੂ ਬਾਬੇ ਨੇ ਸੁਲਝਾ ਦਿਤਾ। ਬਾਬੇ ਨੂੰ ਸਭ ਗੱਲਾਂ ਦਾ ਇਕੋ ਦਾਰੂ ਯਾਦ ਆ ਗਿਆ :—

'ਸੱਚ'

"ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥"

ਜਦ ਸਤਿਗੁਰੂ ਦਾ ਬਖਸ਼ਿਆ ਸੱਚ ਪੱਲੇ ਹੈ ਤਾਂ ਕਾਹਦਾ ਡਰ ਹੈ? ਇਹ ਸੋਚ ਆਈ, ਬਾਬੇ ਦੇ ਧਿਆਨ ਨੇ ਮੋੜਾ ਖਾਧਾ। ਧਯਾਨ ਆਯਾ, ਸੁਰਤ ਉੱਚੀ ਹੋ ਗਈ, ਨਾਮ ਦਾ ਵੇਗ ਤਾਂ ਜਾਰੀ ਹੀ ਸੀ, ਕੇਵਲ ਬੇ-ਮਲੂਮਾ ਸੀ। ਗੱਲ ਕੀ ਪਲੋ ਪਲੀ ਵਿਚ ਉਹੋ ਬਾਬਾ, ਉਹੋ ਬਾਬੇ ਦੇ ਰੰਗ; ਓਹੋ ਚੜ੍ਹਦੀਆਂ ਕਲਾਂ।

ਬਾਬੇ ਨੂੰ ਦੁੱਖ ਉੱਠੇ ਕਿ ਐਡਾ ਰਸੀਆ ਹੋ ਕੇ ਮੈਂ ਭੀ ਕਾਂਪ ਖਾ ਗਿਆ, ਪਰ ਫੇਰ ਰਜ਼ਾ ਦਾ ਸਬਕ ਯਾਦ ਆਯਾ, ਫ਼ੇਰ ਚੇਤੇ ਆਯਾ ਕਿ ਸਾਰਾ ਦੁਖ 'ਮਿਹਰ' ਹੈ, 'ਮਿਹਰ' ਇਕ ਛਿਨ ਪਰੇ ਹਟੇ ਤਾਂ ਕੀ ਹਾਲ ਹੋ ਜਾਂਦਾ ਹੈ? ਤਾਂਤੇ :

'ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥'

ਐਉਂ 'ਤੇਰਾ' ਵਿਚ 'ਮੈਂ' ਰੰਗੀ ਗਈ ਤੇ ਬਾਬਾ ਫੇਰ ਸੁਖੀ ਹੋ ਗਿਆ।

ਇਕ ਦਿਨ ਬਰਿਸਟਰ ਤੇ ਬ੍ਰਿਸਟਰਾਣੀ, ਜੋ ਹੁਣ ਕੁਛ ਸੁਖੀ ਸਨ, ਆਪੋ ਵਿਚ ਗੱਲੀਂ ਲੱਗੇ ਹੋਏ ਸਨ।

ਬ੍ਰਿਸਟਰ-ਪਿਆਰੀ! ਇਹ ਕੇਹੀ ਆਫਤ ਸਾਡੇ ਸਿਰ ਆਈ?

ਵਹੁਟੀ-ਕੋਈ ਖੋਟੇ ਕਰਮ ਉੱਗ ਪਏ।

ਬ੍ਰਿਸਟਰ-ਕਰਮ ਕਾਹਦੇ? ਐਵੇਂ ਹੋ ਜਾਂਦਾ ਹੈ।

ਵਹੁਟੀ-ਐਵੇਂ ਹੀ ਐਨੀ ਮੁਸੀਬਤ ਆ ਗਈ?

ਬ੍ਰਿਸਟਰ—ਐਵੇਂ ਹੀ ਹੋ ਜਾਂਦਾ ਹੈ, ਹੋਰ ਕੀ ਹੈ?

ਵਹੁਟੀ—ਕਰਮਾਂ ਦਾ ਫਲ ਨਹੀਂ?

ਬ੍ਰਿਸਟਰ—ਕਰਮ ਕੈਸੇ?

ਵਹੁਟੀ—ਜੋ ਪੂਰਬਲੇ ਜਨਮਾਂ ਵਿਚ ਕੀਤੇ।

ਬ੍ਰਿਸਟਰ—ਸ਼ਿਹ, ਜਨਮ ਕੈਸੇ ਤੇ ਕਰਮ ਕੈਸੇ?

ਵਹੁਟੀ—ਪਰ ਜਿਸ ਵੇਲੇ ਵਾਹਰ ਆਈ ਹੋਈ ਸੀ ਤੇ ਜਾਨ ਜੋਖੋਂ ਵਿਚ ਸੀ, ਉਸ ਵੇਲੇ ਤਾਂ ਤੁਸੀਂ ਇਸ ਦਲੇਰੀ ਵਿਚ ਨਹੀਂ ਸੇ, ਅਤਿ ਡਰੇ ਹੋਏ ਸੇ।

ਬ੍ਰਿਸਟਰ—ਹਾਂ, ਸੀ ਤਾਂ ਏਸੇ ਤਰ੍ਹਾਂ।

ਵਹੁਟੀ—ਫੇਰ ਉਸ ਵੇਲੇ ਰੱਬੋ ਹੀ ਬਹੁੜਿਆ, ਨਹੀਂ ਤਾਂ ਕੋਈ ਹਾਲ ਸੀ?

ਬ੍ਰਿਸਟਰ--ਸ਼ਿਹ, ਰੱਬ ਕੈਸਾ ਤੇ ਬਹੁੜਨਾ ਕੀਹ?

ਵਹੁਟੀ-- ਖ਼ਬਰੇ ਸਾਡੇ ਇਹੋ ਹੀ ਭੈੜੇ ਕਰਮ ਹਨ ਜੋ ਸਾਨੂੰ ਖ਼ੁਆਰ ਕਰਦੇ ਰਹੇ ਹਨ।

ਬ੍ਰਿਸਟਰ—ਮੈਂ ਤੈਨੂੰ ਵਲੈਤ ਬੀ ਲੈ ਗਿਆ, ਪੜ੍ਹਾਯਾ ਬੀ, ਪਰ ਹਿੰਦੁਸਤਾਨ ਦੀਆਂ ਤ੍ਰੀਮਤਾਂ ਦੇ ਖ਼ਮੀਰ ਵਿਚ ਧਰਮ ਦਾ ਐਸਾ ਅਸਰ ਵੜਿਆ ਹੈ ਕਿ ਨਿਕਲਦਾ ਹੀ ਨਹੀਂ।

ਵਹੁਟੀ—ਧਰਮ ਤੋਂ ਤੁਹਾਨੂੰ ਬੜੀ ਘਿਣਾ ਹੈ।

ਬ੍ਰਿਸਟਰ--ਧਰਮ ਨੇ ਹਿੰਦੁਸਤਾਨ ਨੂੰ ਡੁਬੋਯਾ ਹੈ।

ਵਹੁਟੀ- ਧਰਮ ਨੇ ਕਿ ਅਧਰਮ ਨੇ?

ਬ੍ਰਿਸਟਰ—ਧਰਮ ਨੇ। ਦੇਖੋ ਇੰਗਲੈਂਡ, ਫ੍ਰਾਂਸ, ਜਰਮਣੀ, ਜਪਾਨ ਕਿੰਨੇ ਮੌਜਾਂ ਵਿਚ ਹਨ ਤੇ ਹਿੰਦੁਸਤਾਨ ਗ਼ਰੀਬ ਹੈ। ਧਰਮੀ ਦੁਖੀ ਹਨ ਤੇ ਧਰਮ ਤੋਂ ਬੇਪ੍ਰਵਾਹ ਸੁਖੀ।

ਵਹੁਟੀ—ਫੇਰ ਹਿੰਦੁਸਤਾਨ ਵਿਚ ਪਿਆਰ, ਮੈਤ੍ਰੀ ਕੁਰਬਾਨੀ ਨਹੀਂ?

ਬ੍ਰਿਸਟਰ— ਨਹੀਂ, ਹਿੰਦੁਸਤਾਨ ਵਿਚ ਭਰਮ, ਵਹਿਮ, ਡਰ, ਪਖੰਡ ਪੂਜਾ ਬਹੁਤ ਹੈ।

ਵਹੁਟੀ— ਪਰ ਭਰਮ, ਵਹਿਮ, ਡਰ, ਪਾਖੰਡ ਤਾਂ ਸਾਰੇ ਅਧਰਮ ਹਨ, ਤੁਸੀਂ ਕਹਿੰਦੇ ਹੋ ਧਰਮ ਨੇ ਡੋਬਿਆ ਹੈ।

ਬ੍ਰਿਸਟਰ— ਹਾਂ, ਇਸੇ ਨੇ ਡੋਬਿਆ ਜੋ ਧਰਮ ਸਮਝਿਆ ਜਾਂਦਾ ਹੈ।

ਵਹੁਟੀ— ਫੇਰ ਧਰਮ ਨੇ ਤਾਂ ਨਾ ਡੋਬਿਆ, ਅਧਰਮ ਨੇ ਡੋਬਿਆ, ਜੋ ਗ਼ਲਤੀ ਨਾਲ ਧਰਮ ਸਮਝਿਆ ਜਾਂਦਾ ਹੈ, ਸੋ ਅਧਰਮ ਹੀ ਡੋਬਣਹਾਰਾ ਹੋਇਆ ਨਾ?

ਬ੍ਰਿਸਟਰ— ਏਸੇ ਤਰ੍ਹਾਂ ਹੀ ਸਹੀ।

ਵਹੁਟੀ— ਪਰਤੱਖ ਵੇਖੋ ਖਾਂ, ਸਾਡੀ ਜਾਨ ਜਿਨ੍ਹਾਂ ਨੇ ਬਚਾਈ ਹੈ ਤੇ ਆਪਣੀ ਜਾਨ ਹੂਲ ਕੇ ਬਚਾਈ ਹੈ ਅਰ ਹੁਣ ਕਿੰਨਾ ਪਿਆਰ ਕਰ ਰਹੇ ਸਨ, ਕੌਣ ਹਨ? ਮੈਨੂੰ ਇਸ ਘਰ ਵਿਚ ਇਕੋ ਮੁਸ਼ਕ ਆਉਂਦੀ ਹੈ ਕਿ ਏਹ ਧਰਮੀ ਲੋਕ ਹਨ।

ਬ੍ਰਿਸਟਰ— ਇਹ ਜਾਂਗਲੀ ਲੋਕ ਹਨ, ਵਹਿਸ਼ੀ, ਇਨ੍ਹਾਂ ਨੂੰ ਸਿੱਖ ਆਖਦੇ ਹਨ।

ਵਹੁਟੀ— ਜੇਹੇ ਜੇਹੇ ਸ਼ਾਹਿਰਾਂ ਵਿਚ ਵੀ ਹੁੰਦੇ ਹਨ?

ਬ੍ਰਿਸਟਰ— ਹਾਂ ਓਹੋ ਜੇਹੇ, ਪਰ ਏਹ ਵਧੇਰੇ ਜਾਂਗਲੀ ਹਨ।

ਵਹੁਟੀ— ਲੰਮੇ ਲੰਮੇ ਸੁਹਣੇ ਕੇਸ਼ਾਂ ਵਾਲੇ ਜਿਹੜੇ ਤੜਕੇ ਉੱਠ ਕੇ ਬਾਣੀਆਂ ਪੜ੍ਹਦੇ ਹਨ?

ਬ੍ਰਿਸਟਰ— ਓਹੋ, ਨਾ ਆਪ ਸੌਂਦੇ ਹਨ, ਨਾ ਹਮ-ਸਾਇਆਂ ਨੂੰ ਸੌਣ ਦੇਂਦੇ ਹਨ, ਨੀਂਦਰ ਦੇ ਵੈਰੀ।

ਵਹੁਟੀ— ਕੀ ਏਹ ਬਿਲਕੁਲ ਵਹਿਸ਼ੀ ਹਨ ?

ਬ੍ਰਿਸਟਰ— ਕੇਸ ਜੁ ਰਖਦੇ ਹਨ, ਵਹਿਸ਼ੀ ਹੀ ਹੋਏ ਨਾ।

ਵਹੁਟੀ— ਸਿਰਫ ਏਨੀ ਗੱਲ ਪਿਛੇ ? ਕੇਸ਼ ਤਾਂ ਰਾਮ ਕ੍ਰਿਸ਼ਨ ਦੇ ਭੀ ਸਨ। ਬੁੱਧ ਤੋਂ ਪਹਿਲੇ ਤੇ ਬੁੱਧ ਆਪ, ਸਾਰੇ ਸਾਡੇ ਵੱਡੇ ਕੇਸਾਧਾਰੀ ਸਨ ਤੇ ਸਾਡੇ ਸਿਰ ਭੀ ਕੇਸ ਹਨ।

ਬ੍ਰਿਸਟਰ— ਹਾਂ, ਹੈ ਠੀਕ, ਪਰ ਇਹ ਬੜੇ ਮੈਲੇ ਲੋਕ ਹਨ !

ਵਹੁਟੀ— ਇਸ਼ਨਾਨ ਤਾਂ ਰੋਜ਼ ਕਰਦੇ ਹਨ, ਰਹਿੰਦੇ ਭੀ ਸੁਥਰੇ ਹਨ ! ਇਹ ਘਰ ਤਾਂ ਸਾਡੀ ਕੋਠੀ ਨਾਲੋਂ ਭੀ ਸੁਥਰਾ ਹੈ; ਹਾਂ, ਗ਼ਰੀਬੀ ਹੈ, ਸਾਮਾਨ ਨਹੀਂ ਹੈ ! ਤੁਸੀਂ ਦੱਸੋ ਇਨ੍ਹਾਂ ਨੂੰ ਮੈਲਾ ਕਿਉਂ ਆਖਦੇ ਹੋ ? ਏਥੇ ਭਾਂਡੇ, ਬਰਤਨ, ਦੁੱਧ, ਮੰਜਾ, ਵਿਛਾਈ ਸਭ ਕੁਝ ਸੁਥਰਾ ਹੈ।

ਬ੍ਰਿਸਟਰ— ਬਈ ਸੱਚੀ ਗੱਲ ਇਹ ਹੈ ਕਿ ਮੈਨੂੰ ਆਪ ਤਾਂ ਪਤਾ ਕੁਛ ਨਹੀਂ। ਬਾਰ ਰੂਮ (ਵਕੀਲਾਂ ਦੇ ਕਮਰੇ) ਵਿਚ ਸਾਰੇ ਹਿੰਦੂ ਵਕੀਲ ਸਿੱਖਾਂ ਨੂੰ ਬੁਰਾ ਆਖਦੇ ਰਹਿੰਦੇ ਹਨ। ਮੇਰੇ ਜੀ ਵਿਚ ਭੀ ਬੁਰੇ ਬੈਠ ਗਏ ਹਨ, ਉਹ ਸਬਬ ਸ਼ਾਇਦ ਇਹ ਹੈ ਕਿ ਅਕਸਰ ਵਕੀਲ ਆਰਯਾ ਹਨ ਤੇ ਆਰਯਾ ਤੇ ਸਿੱਖਾਂ ਦੀ ਕੁਛ ਬਣਦੀ ਘੱਟ ਹੈ।

ਵਹੁਟੀ— ਪਰ ਪਰਤੱਖ ਨੂੰ ਕੀ ਪ੍ਰਮਾਣ ਹੈ ? ਅੱਜ ਜੋ ਸਾਡੇ ਨਾਲ ਵਰਤੀ ਹੈ ਉਹ ਤਾਂ ਇਹ ਦੱਸਦੀ ਹੈ ਕਿ ਇਹ ਲੋਕ ਆਮ ਸ਼੍ਰੇਣੀ ਤੋਂ ਉੱਚੇ ਹਨ। ਅਸੀਂ ਇਨ੍ਹਾਂ ਦੇ ਕੀ ਲੱਗਦੇ ਸਾਂ ਜੋ ਇਹਨਾਂ ਨੇ ਸਾਨੂੰ ਐਨਾਂ ਪਿਆਰ ਕੀਤਾ ਹੈ ? ਜੇ ਇਹ ਲੋਕ ਵਹਿਸ਼ੀ ਹਨ ਤਾਂ ਸਾਡੀ ਸਭਯਤਾ ਤੋਂ ਉਚੇਰੇ ਵਹਿਸ਼ੀ ਹਨ।

ਬ੍ਰਿਸਟਰ (ਹੱਸ ਕੇ)— ਸ਼ਾਇਦ ਏਸ ਕਰਕੇ ਕਿ ਮੈਂ ਬ੍ਰਿਸਟਰ ਹਾਂ ਤੇ ਇਨ੍ਹਾਂ ਲੋਕਾਂ ਦੇ ਸ਼ਹਿਰਾਂ ਵਿਚ ਮੁਕੱਦਮੇ ਰਹਿੰਦੇ ਹਨ, ਇਹ ਬੁੱਢਾ ਖਿਆਲ ਕਰਦਾ ਹੋਊ ਕਿ ਕਦੇ ਸ਼ਹਿਰ ਜਾਊਂ ਤਾਂ ਕਿਸੇ ਮੁਕੱਦਮੇ ਵਿਚ ਇਹ ਬ੍ਰਿਸਟਰ ਕੰਮ ਆ ਜਾਊ, ਹੋਰ ਕੀ ਹੋ ਸਕਦਾ ਹੈ ?

ਵਹੁਟੀ-ਤਾਂ ਤੁਹਾਡੇ ਖਿਆਲ ਵਿਚ ਕੋਈ ਆਦਮੀ ਜਦ ਕਿਸੇ ਨਾਲ ਨੇਕੀ ਕਰਦਾ ਹੈ ਤਾਂ ਕੋਈ ਆਪਣੀ ਗ਼ਰਜ਼ ਰੱਖ ਲੈਂਦਾਂ ਹੈ, ਐਵੇਂ ਭਲੇ ਕਰਨ ਦੇ ਸ਼ੌਂਕ ਵਿਚ ਕੋਈ ਭਲਿਆਈ ਨਹੀਂ ਕਰਦਾ ?

ਬ੍ਰਿਸਟਰ-ਹੋਰ ਕੀਹ ਹੈ ?

ਵਹੁਟੀ-ਮੇਰੀ ਜਾਚੇ ਅਸਾਂ ਯੂਰਪ ਵਿਚ ਜਾ ਕੇ ਇਹੋ ਸਬਕ ਸਿੱਖਿਆ ਹੈ ਕਿ ਗ਼ਰਜ਼ ਤੇ ਕਾਮਨਾ ਬਿਨਾਂ ਕੋਈ ਨੇਕੀ ਨਹੀਂ। ਉਥੇ ਮਾਦਾ-ਪਰਸਤੀ ਪ੍ਰਧਾਨ ਹੈ ਤੇ ਲੋਕੀਂ ਨਿਜ ਸੁਖ ਦੇ ਵਾਸਤੇ ਸ੍ਰੀਰਕ ਤੇ ਪਦਾਰਥਕ ਲਾਭ ਵਾਸਤੇ ਸਾਰੀ ਆਯੂ ਜਤਨ ਕਰਦੇ ਹਨ। ਅਸੀਂ ਆਪ ਏਸੇ ਤਰ੍ਹਾਂ ਦੇ ਹਾਂ, ਅਸਾਂ ਕਦੇ ਬਿਨਾਂ ਮਤਲਬ ਕਿਸੇ ਨੂੰ ਪਾਣੀ ਦਾ ਗਲਾਸ ਬੀ ਨਹੀਂ ਪਿਲਾਇਆ। ਇਸ ਬੁੱਢੇ ਨੂੰ ਕੋਈ ਮਤਲਬ ਸਾਡੇ ਨਾਲ ਨੇਕੀ ਕਰਨ ਦਾ ਨਜ਼ਰ ਨਹੀਂ ਪੈਂਦਾ। ਇਸ ਨੇ ਦੂਸਰੇ ਪਿੰਡ ਦੇ ਲੋਕਾਂ ਦੀ ਕੁਛ ਨਾਰਾਜ਼ਗੀ ਭੀ ਝੱਲੀ ਹੈ, ਠਾਣੇਦਾਰ ਨਾਲ ਭੀ ਵਿਤੋਂ ਵੱਧ ਵਾਹ ਲਾਈ ਹੈ, ਸਿਰਫ ਏਨੀ ਗਲ ਲਈ ਕਿ ਕਦੇ ਮੁਕੱਦਮਾ ਪਵੇਗਾ ਤੇ ਸ਼ਹਿਰ ਵਿਚ ਤੁਸੀਂ ਕੰਮ ਆਵੋਗੇ ? ਹੈਂ, ਨਿਰੀ ਐਨੀ ਗੱਲ ਲਈ ਇਸ ਨੇ ਤੁਹਾਡੇ ਨਾਲ ਐਨੀ ਕੁਰਬਾਨੀ ਤੇ ਨੇਕੀ ਕੀਤੀ ਹੈ ? ਮੇਰੀ ਸਮਝੇ ਇਹ ਗੱਲ ਨਹੀਂ ਆਉਂਦੀ। ਜੇ ਇਸ ਨੂੰ ਇਹ ਸਮਝ ਹੈ ਕਿ ਤੁਸੀਂ ਕਦੇ ਕੰਮ ਆਓਗੇ, ਤਾਂ ਇਸ ਨੂੰ ਸਮਝ ਭੀ ਜ਼ਰੂਰ ਹੋਣੀ ਚਾਹੀਦੀ ਹੈ ਕਿ ਵਕੀਲ ਕਦੇ ਭੀ ਕਿਸੇ ਦੇ ਮੁਫ਼ਤ ਕੰਮ ਨਹੀਂ ਆ ਸਕਦੇ। ਆਮ ਤੌਰ ਤੇ ਤੁਹਾਡਾ ਫਿਰਕਾ ਨੇਕ-ਨਾਮ ਨਹੀਂ ਹੈ। ਖ਼ੁਦਗਰਜ਼ ਲਈ ਤੇ ਕੋਰੇ ਧਨ ਲਈ ਤੁਹਾਡਾ ਦ੍ਰਿਸ਼ਟਾਂਤ ਦਿੱਤਾ ਜਾਂਦਾ ਹੈ। ਸੋ ਮੈਂ ਨਹੀਂ ਸਮਝ ਸਕਦੀ ਕਿ ਜੇ ਇਹ ਗ਼ਰਜ਼ ਨਾਲ ਨੇਕੀ ਕਰਨ ਦੀ ਚਲਾਕੀ ਰੱਖਦਾ ਹੈ ਤਾਂ ਤੁਹਾਡੀ ਜਾਤ ਬਿਰਾਦਰੀ ਦੀ ਆਮ ਖ਼ੁ ਬੂ ਨੂੰ ਨਹੀਂ ਪਛਾਣਦਾ।

ਬ੍ਰਿਸਟਰ (ਰੰਗ ਬਦਲ ਕੇ) ਤੇਰੀ ਗੱਲ ਵਿਚ ਕੁਛ ਦਲੀਲ ਤਾਂ ਦਿੱਸਦੀ ਹੈ।

ਵਹੁਟੀ-ਫੇਰ ਕਿਉਂ ਇਸ ਨੇ ਨੇਕੀ ਕੀਤੀ ?

ਇੰਨੇ ਨੂੰ ਸੁਭਾਗ ਦੁੱਧ ਲੈ ਕੇ ਆ ਗਈ। ਉਸ ਨੇ ਬੜੇ ਪਿਆਰ ਨਾਲ ਦੋਹਾਂ ਨੂੰ ਦੁੱਧ ਪਿਲਾਇਆ ਤੇ ਚਲੀ ਗਈ। ਡਾਕਟਰ ਦੱਸ ਗਿਆ ਸੀ ਕਿ ਰਾਤੀਂ ਇਨ੍ਹਾਂ ਨੂੰ ਨੀਂਦ ਨਹੀਂ ਆਵੇਗੀ ਤੇ ਸਾਇਦ ਤਪ ਹੋ ਜਾਵੇ, ਤੁਸਾਂ ਖਿਆਲ ਰੱਖਣਾ, ਪਾਨੀ ਪਿਲਾ ਦੇਣਾ। ਸੋਈ ਗੱਲ ਹੋਈ। ਰਾਤ ਇਨ੍ਹਾਂ ਨੂੰ ਨੀਂਦ ਨਾ ਆਈ, ਪਰ ਟੱਬਰ ਦੇ ਚਾਰੇ ਆਦਮੀ ਪਹਿਰ ਪਹਿਰ ਭਰ ਵਾਰੋ ਵਾਰੀ ਇਨ੍ਹਾਂ ਦੇ ਕੋਲ ਜਾਗਦੇ ਰਹੇ ਤੇ ਹਸਪਤਾਲ ਦੀਆਂ ਸਿੱਖੀਆਂ ਨਰਸਾਂ (ਦਾਈਆਂ) ਕੋਲੋਂ ਵਧੀਕ ਪਿਆਰ ਨਾਲ ਸੇਵਾ ਕਰਦੇ ਰਹੇ। ਸਵੇਰ ਸਾਰ ਦੋਹਾਂ ਦਾ ਤਪ ਉਤਰਿਆ ਤੇ ਦੋਹਾਂ ਨੂੰ ਨੀਂਦ ਪੈ ਗਈ।

ਜਦ ਜਾਗ ਖੁਲ੍ਹੀ ਤਾਂ ਵਹੁਟੀ ਨੇ ਫੇਰ ਪੁੱਛਿਆ ਕਿ ਸਾਡੀ ਸੇਵਾ ਇਹ ਕਿਉਂ ਟੱਬਰ ਦੇ ਜੀਆਂ ਵਾਂਗ ਪਿਆਰ ਨਾਲ ਕਰ ਰਹੇ ਹਨ ? ਬ੍ਰਿਸਟਰ ਨੇ ਕਿਹਾ ਮੇਰੀ ਅਕਲ ਕੰਮ ਨਹੀਂ ਕਰਦੀ, ਮੈਂ ਅੱਜ ਤੱਕ ਜੋ ਤਜਰਬਾ ਕੀਤਾ ਹੈ ਕਿ—

'ਦੁਨੀਆ ਮਤਲਬ ਦੀ'

ਉਹ ਮੈਨੂੰ ਭੀ ਏਥੇ ਨਜ਼ਰ ਨਹੀਂ ਪੈਂਦਾ। ਅੱਜ ਮੇਰੀ ਸਲਾਹ ਹੈ ਕਿ ਡਾਕਟਰ ਆਵੇਗਾ ਤਾਂ ਪੁੱਛਾਂਗਾ। ਹੋਰ ਤਾਂ ਅਜੇ ਏਥੇ ਸਾਡਾ ਕੋਈ ਜਾਣੂ ਨਹੀਂ ਹੈ ਜੋ ਪੜ੍ਹਿਆਂ ਹੋਇਆ ਹੋਵੇ।

ਦੁਪਹਿਰੇ ਜਦ ਡਾਕਟਰ ਜੀ ਆਏ ਤੇ ਦੋਹਾਂ ਦੇ ਜ਼ਖ਼ਮ ਬੰਨ੍ਹ ਚੁਕੇ ਪਾਂ ਬ੍ਰਿਸਟਰ ਨੇ ਕਿਹਾ, 'ਡਾਕਟਰ ਜੀ ! ਇੱਥੇ ਮੇਰੇ ਪਾਸ ਰੁਪਏ ਨਾਲ ਨਹੀਂ ਹਨ, ਆਪ ਨੇ ਕਿਰਪਾ ਕਰਕੇ ਆਪਣੇ ਫੇਰੇ ਲਿਖੀ ਜਾਣੇ ਤੇ ਬਿੱਲ ਬਣਾ ਘੱਲਣਾ, ਸ਼ਹਿਰੋਂ ਰਕਮ ਘੱਲ ਦਿਆਂਗਾ।'

ਡਾਕਟਰ-ਮੈਨੂੰ ਨਹੀਂ ਸੀ ਪਤਾ ਕਿ ਬਾਬੇ ਦੇ ਘਰ ਐਸੇ ਖਿਆਲਾਂ ਦੇ ਲੋਕੀਂ ਭੀ ਛਤਰ ਛਾਯਾ ਪ੍ਰਾਪਤ ਕਰ ਸਕਦੇ ਹਨ !

ਬ੍ਰਿਸਟਰ-ਕਿਉਂ ਜੀ, ਇਸ ਵਿਚ ਕੀਹ ਹੈ ? ਆਪ ਦਾ ਕਾਮਮ ਹੈ, ਕੋਈ ਮਿਹਣਾ ਹੈ ?

ਡਾਕਟਰ-ਮਿਹਣਾ ਕਾਹਦਾ ? ਪਰ ਮੈਂ ਛੁੱਟੀ ਪਰ ਹਾਂ ਤੇ ਏਥੇ ਬਾਬੇ ਦੇ ਪਿਆਰ ਖ਼ਾਤਰ ਉਸ ਦੀ ਪ੍ਰੇਮ ਭਰੀ ਸੇਵਾ ਵਿਚ ਹਿੱਸਾ ਲੈਣ ਆਯਾ ਹਾਂ। ਰੁਪੱਜਾਂ ਦੀ ਖ਼ਾਤਰ ਮੈਂ ਐਨੀ ਦੂਰ ਰੋਜ਼ ਆਪਣੀ ਛੁੱਟੀ ਦਾ ਆਰਾਮ ਬਰਬਾਦ ਕਰਨ ਵਾਸਤੇ ਕਦੇ ਨਹੀਂ ਆ ਸਕਦਾ, ਨਾ ਰੁਪੱਯਾਂ ਦੀ ਖਾਤਰ ਇਸ ਉਗਾਹੀਆਂ ਭਰਨ ਵਾਲੇ ਕੰਮ ਵਿਚ ਮੈਂ ਦਖਲ ਦੇਣਾ ਪਸੰਦ ਕਰ ਸਕਦਾ ਹਾਂ, ਜਦ ਕਿ ਮੇਰਾ ਫਰਜ਼ ਮੈਨੂੰ ਵੰਗਾਰ ਨਹੀਂ ਰਿਹਾ। ਮੈਂ ਤਾਂ ਇਸ ਬਾਬੇ ਦੇ ਅਮਲੀ ਜੀਵਨ ਦਾ ਕਦਰਦਾਨ ਹਾਂ ਤੇ ਇਸੇ ਦੀ ਆਗਯਾ ਪਾਲਣ ਵਿਚ ਆਪਦੀ ਸੇਵਾ ਕਰ ਰਿਹਾ ਹਾਂ।

ਬ੍ਰਿਟਰ-ਇਹ ਬਾਬਾ ਸਾਡੀ ਸੇਵਾ ਕਿਉਂ ਕਰ ਰਿਹਾ ਹੈ ?

ਡਾਕਟਰ-ਹੱਛਾ ! ਆਪ ਨੂੰ ਇਸ ਬੀ ਪਤਾ ਨਹੀਂ ? ਤਾਂ ਮੈਂ ਭੀ ਭੁਲੇਵੇ ਵਿਚ ਰਿਹਾ। ਮੈਂ ਜਾਤਾ ਤੁਸੀਂ ਸ਼ਤਿਸੰਗੀ ਪੁਰਸ਼ ਹੋ ਤੇ ਬਾਬਾ ਉਸ ਪਿਆਰ ਕਰ ਕੇ ਤੁਹਾਡੇ ਸਦਕੇ ਹੋ ਰਿਹਾ ਹੈ। ਤੁਸੀਂ ਬਿਲਕੁਲ ਓਪਰੇ ਹੋ ਤੇ ਮਲੂਮ ਹੁੰਦਾ ਹੈ ਕਿ ਉੱਚ ਜੀਵਨ ਦੇ ਜਾਣੂੰ ਭੀ ਨਹੀਂ ਹੋ ਤੇ ਫ਼ੇਰ ਵੀ ਬਾਬਾ ਤੁਸਾਂ ਨਾਲ ਪ੍ਰੇਮ ਕਰ ਰਿਹਾ ਹੈ। ਵਾਹ ਬਈ ਬਾਬਾ ! ਤੇਰੀ ਰਾਤ ਤੂੰਹੇਂ ਜੰਮਿਆਂ ਹੈਂ।

ਵਹੁਟੀ-ਡਾਕਟਰ ਜੀ ! ਮਾਫ ਕਰਨਾ ਅਸੀਂ ਢੇਰ ਸਾਰਾ ਹਿੱਸਾ ਉਮਰ ਦਾ ਯੂਰਪ ਵਿਚ ਲਾਯਾ ਹੈ ਤੇ ਅਸਾਂ ਸਿਖਯਾ ਹੈ ਕਿ ਜਗਤ ਵਿਚ ਬਿਨਾਂ ਗ਼ਰਜੋਂ ਕੋਈ ਕਿਸੇ ਦਾ ਕੰਮ ਨਹੀਂ ਕਰਦਾ; ਸਭ ਥਾਂਈਂ ਪਦਾਰਥ ਅਤੇ ਸ੍ਰੀਰਕ ਲਾਭ ਹੀ ਜੀਵਨ ਦਾ ਮਨੋਰਥ ਹਨ। ਮਾਲੀ ਤ੍ਰੱਕੀ ਕਰਨੀ ਤੇ ਵੱਡਾ ਹੋਣਾ ਇਹ ਸਭ ਦਾ ਧਰਮ ਹੈ, ਗ਼ਰਜ਼ੇ ਕਿ ਕੇਵਲ ਮਾਂਦ੍ਰੀ ਤ੍ਰੱਕੀ ਲਈ ਮਨੁੱਖ ਜੀਉਂਦਾ ਹੈ। ਸਾਨੂੰ ਸਮਝ ਨਹੀਂ ਪੈਂਦੀ ਕਿ ਸਾਡੇ ਨਾਲ ਇੱਨ੍ਹਾਂ ਪਿਆਰ ਕਿਉਂ ਹੋਇਆ ਹੈ ?

ਡਾਕਟਰ— ਸਾਹਿਬ ਇਸ ਲਈ ਹੋ ਰਿਹਾ ਹੋਵੇ ਕਿ ਤੁਸੀਂ ਅਮੀਰ ਆਦਮੀ ਹੋ, ਮੋਟਰਾਂ ਪੁਰ ਚੜ੍ਹਦੇ ਹੋ, ਵਕੀਲ ਹੋ, ਕਦੇ ਬਾਬੇ ਨੂੰ ਲੋੜ ਪਈ ਤਾਂ ਕੰਮ ਆਵੋਗੇ !

ਬ੍ਰਿਟਰ (ਵਹੁਟੀ ਵੱਲ ਤੱਕ ਕੇ ਤੇ ਸੈਨਤ ਮਾਰ ਕੇ)— ਡਾਕਟਰ ਸਾਹਿਬ ਸਾਨੂੰ ਕੁਛ ਹੰਸੀ ਕਰਦੇ ਹਨ।

ਡਾਕਟਰ— ਫੇਰ ਜੀਓ ! ਅੱਜ ਕਲ ਦੀ ਦੁਨੀਆਂ ਵਿਚ ਤਾਂ ਇਹੋ ਹੀ ਹਿਸਾਬ ਹੈ। ਕੌਣ ਯਕੀਨ ਕਰ ਸਕਦਾ ਹੈ ਕਿ ਬਾਬੇ ਨੇ ਇਹ ਸਭ ਕੁਛ ਆਪਣੇ ਵਾਹਿਗੁਰੂ ਦੇ ਪਿਆਰ ਵਿਚ ਬਿਲਕੁਲ ਨਿਸ਼ਕਾਮ ਹੋਕੇ ਕੀਤਾ ਹੈ ? ਇਹ ਕਹਿਣਾ ਅਜ ਕੱਲ ਆਪਣੇ ਆਪ ਨੂੰ ਪਾਗ਼ਲ ਬਨਾਉਣਾ ਹੈ; ਕੋਈ ਯਕੀਨ ਨਹੀਂ ਕਰ ਸਕਦਾ, ਕਿਉਂਕਿ ਖੁਦਗ਼ਰਜ਼ੀ ਬਹੁਤ ਵਧ ਗਈ ਹੈ। ਸਸਾਰ ਤੋਂ ਉਚੇਰੀ ਨਜ਼ਰ ਉਠਦੀ ਹੀ ਨਹੀਂ, ਹਰ ਕੋਈ ਸੁਆਰਥ ਵਿਚ ਕੁੱਠ ਪਿਆ ਹੈ। ਸੋ ਸੁਆਰਥੀ ਦੇ ਭਾਣੇ ਪਰ-ਸੁਆਰਥੀ ਕੋਈ ਹੋ ਨਹੀਂ ਸਕਦਾ, ਉਹ-ਪਰ ਸੁਆਰਥੀ ਨੂੰ ਸੁਆਰਥੀ ਸਮਝਦਾ ਹੈ; ਸਗੋਂ ਦੁਖ ਦੇਂਦਾ ਹੈ; ਮੈਂ ਕਈ ਮਾਯਾ-ਧਾਰੀਆਂ ਨੂੰ ਡਿੱਠਾ ਹੈ ਕਿ ਅਕਾਰਣ ਭਲੇ ਪੁਰਖਾਂ ਨੂੰ ਦੁੱਖ ਦੇਂਦੇ ਹਨ।

ਬ੍ਰਿਟਰ (ਜ਼ਰਾ ਕੋਮਲ ਸੁਰ ਵਿਚ)-- ਤੁਸੀਂ ਠੀਕ ਕਿਹਾ ਹੈ, ਮੇਰੇ ਹੁਣ ਹੱਡ ਵਰਤੀ ਹੈ। ਇਸ ਤੋਂ ਪਹਿਲਾਂ ਮੈਨੂੰ ਬ੍ਰਹਮਾਂ ਵੀ ਆ ਕੇ ਆਖਦਾ ਕਿ ਕੋਈ ਆਦਮੀ ਪਰ-ਸੁਆਰਥ ਕਰ ਰਿਹਾ ਹੈ ਜਾਂ ਰੱਬ-ਤਰਸੀ ਕੰਮ ਕਰ ਰਿਹਾ ਹੈ ਤਾਂ ਮੈਂ ਉਸ ਨੂੰ ਪਾਗਲ ਸਮਝਦਾ। ਹੁਣ ਮੇਰੇ ਹੱਡੀ ਆ ਵਰਤੀ ਹੈ ਤਾਂ ਬੀ ਮੈਂ ਬਾਬੇ ਨੂੰ ਪਰ-ਸੁਆਰਥੀ ਨਹੀਂ ਸਮਝ ਸਕਿਆ। ਤੁਹਾਡੇ ਕਹਿਣ ਨਾਲ ਹੁਣ ਮੇਰੀ ਸਮਝ ਵਿਚ ਆ ਗਿਆ ਹੈ, ਪਰ ਅਜੇ ਭੀ ਸ਼ੱਕ ਉਪਜਦਾ ਹੈ ਕਿ ਖ਼ਬਰੇ ਕੋਈ ਗੱਲ ਨਿਕਲ ਨਾ ਆਵੇ।

ਡਾਕਟਰ-- ਇਹ ਉਸ ਵਿੱਦਯਾ ਦਾ ਫਲ ਹੈ ਜੋ ਦਿਮਾਗ ਨੂੰ ਨੇਕੀ ਨਾਲ, ਗੁਣਾਂ ਨਾਲ ਭਰਨ ਦੀ ਥਾਂ, 'ਮਨ ਦੀ ਮੱਤ' ਨਾਲ,-- ਜੇਹੀ ਉਹ ਹੋਵੇ-- ਤ੍ਰਿੱਖਯਾਂ ਤੇ ਵਧੇਰੇ ਤ੍ਰਿੱਖਯਾਂ ਕਰ ਦੇਣ ਦਾ ਕੰਮ ਕਰਦੀ ਹੈ। ਅਕਲ ਨੂੰ ਉੱਜਲ ਤੇ ਭਰੋਸੇ ਵਾਲਾ ਕਰਨ ਦੀ ਥਾਂ ਸ਼ੱਕ ਦਾ ਮਾਦਾ ਕੁੱਟ ਕੁੱਟ ਕੇ ਭਰ ਦੇਂਦੀ ਹੈ। ਐਸੀ ਵਿੱਦਯਾ ਸੁਭਾਗ ਨਹੀਂ ਪਲਟਦੀ, ਸਗੋਂ ਜੇਹੇ ਸੁਭਾਗ ਹੋਣ ਉਹਨਾਂ ਨੂੰ ਸਾਣ ਤੇ ਚਾੜ੍ਹ ਦੇਂਦੀ ਹੈ। ਜਿਨ੍ਹਾਂ ਦੇਸ਼ਾਂ ਵਿਚ ਆਪ ਫਿਰ ਕੇ ਆਏ ਹੋ ਉਹ ਪਸ਼ੂ ਬ੍ਰਿਤੀ ਨੂੰ ਨਹੀਂ ਜਿੱਤ ਰਹੇ, ਸਗੋਂ ਪਸ਼ੂ ਬ੍ਰਿਤੀ ਨੂੰ ਵਧੇਰੇ ਜ਼ਬਰਦਸਤ ਤ੍ਰੀਕਿਆਂ ਨਾਲ ਸਿਰੇ ਚਾੜ੍ਹ ਰਹੇ ਹਨ। ਜੇ ਅਨਪੜ੍ਹ ਆਦਮੀ ਤਲਵਾਰ ਨਾਲ ਮਾਰਦਾ ਸੀ ਤਾਂ ਇਕ ਆਦਮੀ ਨੂੰ ਮਾਰਦਾ ਸੀ, ਹੁਣ ਪੱਛਮੀ ਵਿਦ੍ਵਾਨ ਬੜੀ ਅਕਲ ਵਾਲੀ ਤੋਪ ਤੇ ਹੋਰ ਤ੍ਰੀਕਿਆਂ ਨਾਲ ਹਜ਼ਾਰਾਂ ਦੇ ਆਹੂ ਲਾਹ ਧਰਦਾ ਹੈ। ਪਰਾਏ ਦੇਸ਼ ਖੋਹ ਲੈਣ ਦੇ ਤ੍ਰੀਕੇ ਵਧਰੇ ਗੁੰਝਲਦਾਰ ਨਿਕਲ ਪਏ ਹਨ ਜੀਵਨ ਉਹੋ ਦਾ ਉਹੋ ਪਸ਼ੂ ਜੀਵਨ ਹੈ। ਜੀਕੂਰ ਜਾਨਵਰ ਆਪਣੇ ਖਾਣ ਪੀਣ ਲਈ ਦੂਜੇ ਨੂੰ ਢੁੱਡ ਮਾਰ ਕੇ ਨਸਾਉਂਦਾ ਤੇ ਆਪਣਾ ਪੇਟ ਭਰਦਾ ਹੈ, ਇਸ ਤਰ੍ਹਾਂ ਉਸ ਵਿਦ੍ਯਾ ਵਾਲਾ ਮਨੁੱਖ ਕਰ ਰਿਹਾ ਹੈ, ਜੋ ਵਿਦਯਾ ਕਿ ਹਮਦਰਦੀ ਤੇ ਪਯਾਰ ਨਹੀਂ ਸਿਖਾਉਂਦੀ। ਜੇ ਵਿਦਯਾ ਸੁਭਾਉ ਨੂੰ ਪਲਟਾ ਦੇਂਦੀ ਤਾਂ ਮਨੁਖ ਆਪਣੇ ਵਿਚ ਜਾਨ-ਵਰਾਂ ਨਾਲੋਂ ਕੁਛ ਵਾਧਾ ਵੇਖਦਾ ਤੇ ਇਨਸ਼ਾਫ ਅਥਵਾ ਧਰਮ ਉਤੇ ਖੜੋਂਦਾ, ਆਪਣੇ ਹੱਕ ਵਿਚਾਰਦਾ, ਆਪਣੇ ਹੱਕ ਦੀ ਰਾਖੀ ਕਰਦਾ, ਪਰ ਨਾਲ ਹੀ ਪਰਾਏ ਦੇ ਹੱਕਾਂ ਦਾ ਸਤਿਕਾਰ ਕਰਨਾ ਆਪਣਾ ਫਰਜ਼ ਸਮਝਦਾ। ਜੇ ਮਨਖ ਨੂੰ ਹੱਕ ਦੀ ਸਮਝ ਆ ਗਈ ਹੈ ਤੇ ਉਸ ਲਈ ਦ੍ਰਿੜ੍ਹ ਹੋ ਰਿਹਾ ਹੈ ਤਾਂ ਅਜੇ ਪਸ਼ੂਪੁਨੇ ਤੋਂ ਬਹੁਤ ਉੱਚਾ ਨਹੀਂ ਹੋਇਆ। ਹਾਂ, ਜੇ ਉਸਨੇ ਆਪਣਾ ਫਰਜ਼ ਬੀ ਪਛਾਣਿਆ ਹੈ, ਅਰਥਾਤ ਦੂਸਰੇ ਦੇ ਹੱਕ ਦਾ ਸਤਿਕਾਰ ਕਰਨਾ ਭੀ ਸਿੱਖ ਲਿਆ ਹੈ ਤਾਂ ਉਹ ਮਨੁੱਖਤਾਈ ਵਿਚ ਆਇਆ ਹੈ, ਉਹ ਸੁਖ ਪਾਵੇਗਾ ਸੁਖ ਦੇਵੇਗਾ। ਦੂਸਰੇ, ਜੇ ਉਸ ਨੇ ਦਇਆ ਤੇ ਸੰਤੋਖ ਸਿੱਖ ਲਿਆ ਹੈ ਤਾਂ ਉਹ ਉੱਤਮ ਮਨੁੱਖ ਜਾਂ ਦੇਵਤਾ ਹੋ ਗਿਆ ਹੈ। ਸੰਤੋਖ ਇਹ ਕਿ ਆਪਣੇ ਹੱਕ ਤੋਂ ਵਧੀਕ ਬਿਨਹੱਕਾ ਕੁਛ ਨਹੀਂ ਲੈਂਦਾ, ਤੇ ਘੱਟ ਮਿਲ ਜਾਂਦਾ ਹੈ ਤਾਂ ਭੀ ਸੰਤੁਸ਼ਟ ਰਹਿੰਦਾ ਹੈ ਤੇ ਦਇਆ ਇਹ ਕਿ ਦੂਸਰੇ ਵੱਲੋਂ ਜੋ ਆਪ ਨੂੰ ਦੁੱਖ ਪੁੱਜਦਾ ਹੈ ਤਾਂ ਉਸ ਨਾਲ ਬੁਰਾ ਨਹੀਂ ਕਰਦਾ, ਮਨ ਕਿਰਪਾ ਦੇ ਘਰ ਵਿਚ ਰੱਖਦਾ ਹੈ। ਦੂਜੇ ਨੂੰ ਉਸ ਦੇ ਹੱਕ ਬਿਨਾਂ ਭੀ ਪਿਆਰ ਨਾਲ, ਜੇ ਲੋੜ ਸਮਝਦਾ ਹੈ ਤਾਂ

ਦੇਂਦਾ ਹੈ। ਪਰ ਇਹ ਵਿਦਯਾ ਦੇਣ ਦੇ ਤ੍ਰੀਕੇ ਦਾ ਨੁਕਸ ਹੈ, ਵਿਦਯਾ ਉਸ ਤਰ੍ਹਾਂ ਦੇਣੀ ਚਾਹੀਦੇ ਕਿ ਉਸ ਨਾਲ ਹਮਦਰਦੀ ਵਧੇ, ਪਯਾਰ ਵਧੇ ਤੇ ਸੱਚ ਆਵੇ।

ਬ੍ਰਿਸਟਰ— ਡਾਕਟਰ ਜੀ! ਮਾਫ਼ ਕਰਨਾ ਮੈਂ ਗੱਲ ਟੁੱਕਦਾ ਹਾਂ, ਜੈਸਾ ਕੋਈ ਵਰਤੇ ਵੈਸਾ ਅਗੋਂ ਵਰਤਣਾ, ਇਹ ਤਾਂ ਮੈਂ ਸਮਝਦਾ ਹਾਂ, ਯਾ ਹੱਕ ਤੇ ਫਰਜ਼ ਨੂੰ ਭੀ ਮੈਂ ਸਮਝਦਾ ਹਾਂ, ਇਨ੍ਹਾਂ ਨਾਲ ਹੀ ਭਾਈਚਾਰਾਂ ਤੇ ਰਾਜ ਪ੍ਰਬੰਧ ਟੁਰਦਾ ਹੈ ਤੇ ਮਨੁੱਖ ਨੂੰ ਵੱਧ ਤੋਂ ਵੱਧ ਸੁਖ ਮਿਲਦਾ ਹੈ, ਪਰ ਆਪ ਦੁੱਖ ਪਾ ਕੇ ਸੁਖ ਦੇਣਾ, ਕੁਛ ਨਾ ਆਸ ਕਰ ਕੇ ਦੂਜੇ ਨੂੰ ਸੁਖ ਪਚਾਉਣਾ, ਇਹ ਨੇਕ ਖਿਆਲ ਹੈ, ਪਰ ਅਮਲੀ ਦੁਨੀਆਂ ਵਿਚ ਕਿਤੇ ਵਰਤ ਰਿਹਾ ਨਹੀਂ ਦਿੱਸਦਾ ਤੇ ਹੋ ਹੀ ਨਹੀਂ ਸਕਦਾ! ਇਹ ਖਿਆਲ ਹੀ ਖਿਆਲ ਹੈ, ਕੁਦਰਤ ਵਿਚ ਸੁਤੇ ਇਹ ਹੈ ਹੀ ਨਹੀਂ।

ਡਾਕਟਰ—ਤੁਹਾਨੂੰ ਆਪਣੇ ਮਾਤਾ ਦੀ ਸੰਭਾਲ ਹੈ?

ਬ੍ਰਿਸਟਰ-ਹੈ।

ਡਾਕਟਰ-ਉਸ ਨੇ ਤੁਹਾਡੇ ਨਾਲ ਆਪ ਦੁਖ ਪਾ ਕੇ ਤੁਹਾਨੂੰ ਸੁਖ ਦੇਣ ਦਾ ਵਰਤਾਉ ਕੀਤਾ ਹੈ ਕਿ ਨਹੀਂ? ਉਹ ਬਚਪਨ ਵਿਚ ਕਿਸ ਤਰ੍ਹਾਂ ਦੀ ਕੁਰਬਾਨੀ ਤੇ ਨਿਸ਼ਕਾਮਤਾ ਨਾਲ ਤੁਹਾਨੂੰ ਪਾਲਦੀ ਰਹੀ ਹੈ। ਜੇ ਕਹੋ ਉਸਨੂੰ ਕਾਮਨਾ ਹੁੰਦੀ ਹੈ ਕਿ ਪੁਤ੍ਰ ਵੱਡਾ ਹੋ ਕੇ ਮੇਰੀ ਸੇਵਾ ਕਰੇਗਾ ਤਾਂ ਨਜ਼ੀਰਾਂ ਮੌਜੂਦ ਹਨ ਕਿ ਮਾਵਾਂ ਨੇ ਸਾਰੀ ਉਮਰ ਦੇ ਰੋਗੀ ਪੁਤ੍ਰਾਂ ਦੀ ਉਸੇ ਪਿਆਰ ਨਾਲ ਸੇਵਾ ਪਾਲਣਾ ਕੀਤੀ ਜੀਕੂੰ ਦੂਜਿਆਂ ਦੀ। ਚੋਰ; ਜੁਆਰੀਏ ਤੇ ਖਾਨਦਾਨ ਬਰਬਾਦ ਕਰਨ ਵਾਲੇ ਪੁੱਤ੍ਰਾਂ ਨੂੰ ਮਾਵਾਂ ਨੇ ਉਸੇ ਕੋਮਲਤਾ ਤੇ ਆਦਰ ਨਾਲ ਪਿਆਰਿਆ, ਜਿਸ ਨਾਲ ਨੇਕ ਪੁੱਤ੍ਰਾਂ ਨੂੰ ਮਾਂਵਾਂ ਨੇ ਪਾਲਿਆ। ਕਈ ਵੇਰ ਖੋਟੇ ਪੁਤ੍ਰਾਂ ਨੂੰ ਮਾਵਾਂ ਨੇ ਖਰਿਆਂ ਨਾਲੋਂ ਵਧੇਰੇ ਪਿਆਰ ਕੀਤਾ ਹੈ। ਇਨ੍ਹਾਂ ਨਜ਼ੀਰਾਂ ਦੇ ਮੁਤਾਲਿਆ ਕਰਨ ਤੋਂ ਬ੍ਰਿਸਟਰ ਸਾਹਿਬ! ਆਪ ਨੂੰ ਪਤਾ ਲੱਗ ਜਾਏਗਾ ਕਿ ਅਮਲੀ ਜ਼ਿੰਦਗੀ ਵਿਚ ਮਾਂ ਦਾ ਵਰਤਾਉ ਪ੍ਰਤੱਖ ਸਬੂਤ ਨਿਸ਼ਕਾਮ ਪਿਆਰ ਦਾ ਹੈ। ਦੁੱਖ ਪਾ ਕੇ ਸੁਖ ਦੇਣ ਦਾ ਅਮਲੀ ਵਤੀਰਾ ਤੇ ਨਮੂਨਾ ਮਾਤਾ ਹੈ, ਜਿਸ ਨੇ ਜਗਤ ਨੂੰ ਪਾਲਿਆ ਹੈ। ਮਾਵਾਂ ਇਹ ਗੁਣ ਵਿਦਯਾ ਪਾ ਕੇ, ਯਾ ਕਿਸੇ ਬਾਹਰਲੇ ਉਪਦੇਸ਼ ਨਾਲ ਨਹੀਂ ਸਿੱਖਦੀਆਂ, ਉਹਨਾਂ ਦੇ ਜੀਵਨ ਵਿਚ ਇਹ ਸੁਭਾਵਕ ਹੁੰਦਾ ਹੈ। ਤਾਂ ਤੇ ਕੁਦਰਤ ਨੇ ਦੁਖ ਪਾ ਕੇ ਸੁਖ ਦੇਣ ਦਾ, ਕਾਮਨਾ ਰਹਿਤ ਹੋ ਕੇ ਭਲਾ ਕਰਨ ਦਾ ਖਿਆਲ ਤੇ ਵਰਤਾਉ ਨਿਰੇ ਖਿਆਲੀ ਮੰਡਲ ਵਿਚ ਵਿਚਾਰਵਾਨ ਲੋਕਾਂ ਵਾਸਤੇ ਲੁਕਾ ਨਹੀਂ ਸੀ ਰਖਿਆ, ਸਗੋਂ ਮਾਤਾ ਦੇ ਅਮਲੀ ਜੀਵਨ ਵਿਚ ਪਾ ਦਿੱਤਾ ਸੀ। ਕੁਦਰਤ ਨੇ ਉਸ ਦੇ ਖ਼ਮੀਰ ਵਿੱਚ ਨਾਲ ਹੀ ਲਿਖ ਦਿਤਾ ਸੀ, ਜੋ ਇਸ ਸ੍ਰਿਸ਼ਟੀ ਦੀ ਪਾਲਣਾ ਦਾ ਅਸਲੀ ਥੰਮ੍ਹ ਤੇ ਸਹਾਰਾ ਹੈ। ਜੇ ਇਹ ਦੂਸਰੇ ਦੇ ਭਲਾ ਕਰਨ ਦਾ ਭਾਵ—ਜੋ ਮਾਤਾ ਵਿਚ ਹੈ-ਭਲੇ ਪੁਰਖਾਂ ਵਿਚ ਆਪਣੇ ਬਿਗਾਨੇ ਸਭ ਨਾਲ ਵਰਤੋਂ ਵਿਚ ਆ ਜਾਵੇਗਾ ਤਾਂ ਓਹ ਭਲੇ ਨਤੀਜੇ ਪੈਦਾ ਕਰੇਗਾ। ਜੇ ਇਹ ਮਾਂ ਵਿਚ ਨਿਵਾਸ ਪਾ ਕੇ ਸ਼ੁਭ ਨਤੀਜੇ ਪੈਦਾ ਕਰਦਾ ਹੈ ਤਾਂ ਹਰ ਪ੍ਰਾਣੀ ਵਿਚ ਨਿਵਾਸ ਪਾ ਕੇ ਭਲੇ ਫਲ ਲਿਆਵੇਗਾ, ਜਗਤ ਨੂੰ ਵੈਕੁੰਠ ਬਣਾ ਦੇਵੇਗਾ। ਇਸ ਗੁਣ ਨੂੰ ਪਰਸੁਆਰਥ ਦਾ ਨਿਰਾ ਖ਼ਿਆਲ ਕਹਿਣਾ ਭੁੱਲ ਹੈ। ਇਹ ਅਮਲੀ ਗੁਣ ਹੈ ਜੋ ਜਗਤ ਨੂੰ ਸੁਰਗ ਬਣਾਉਂਦਾ ਹੈ, ਇਹੀ ਵਸਤੂ ਹੈ ਜੋ ਜਗਤ ਪੀੜਾ ਨੂੰ ਘਟਾਉਂਦੀ ਹੈ।

ਬ੍ਰਿਸਟਰ (ਹੋਰ ਕੋਮਲ ਹੋ ਕੇ)—ਡਾਕਟਰ ਜੀ! ਆਪ ਨੇ ਮੈਨੂੰ ਬਹੁਤ ਖੂਬੀ ਨਾਲ ਸਮਝਾਇਆ ਹੈ, ਬੇਸ਼ਕ ਇਹ ਗਣ ਜਗਤ ਲਈ ਬੜਾ ਸੁਖਦਾਈ ਹੈ, ਪਰ ਇਸ ਦਾ ਨਿਵਾਸ ਆਮ ਜੀਵਾਂ ਵਿਚ ਨਹੀਂ, ਮਾਂ ਵਿਚ ਹੈ ਆਪਣੇ ਪੁੱਤ ਲਈ। ਪਰ ਇਹ ਕਿਉਂ ਸਭ ਵਿਚ ਨਹੀਂ, ਜੇ ਹੈ ਤਾਂ ਕਿਨ੍ਹਾਂ ਵਿਚ ਹੈ?

ਡਾਕਟਰ-ਸੁਤੇ ਤਾਂ ਅਸੀਂ ਜੀਵ ਸ਼੍ਰੇਣੀ ਵਿਚ ਹਾਂ, ਪਸ਼ੂ ਹਾਂ, ਅਕਲ ਦਾ ਵਾਧਾ ਹੈ ਜੋ ਸਾਨੂੰ ਪਸ਼ੂਆਂ ਤੋਂ ਉੱਚਾ ਕਰਦਾ ਹੈ। ਅਕਲ ਸਾਨੂੰ 'ਕਿਉਂ' ਤੇ 'ਕਿਉਂ' ਦੇ ਉੱਤਰ ਦੀ ਖੋਜ ਸਿਖਾਲਦੀ ਹੈ। ਅਕਲ ਨੇ ਸਾਨੂੰ ਸਰਬ ਦੇ ਸੁਖ ਲਈ 'ਫ਼ਰਜ਼' ਤੇ 'ਹੱਕ' ਦਾ ਪਤਾ ਦਿਤਾ ਹੈ ਤੇ ਇਨਸਾਫ ਦਾ ਤੱਕੜ ਹੱਥ ਫੜਾਯਾ ਹੈ। ਜਦ ਸਾਡੇ ਸੁਖ਼ਨ ਵਿਚ, ਖਿਆਲ ਵਿਚ, ਵਰਤੋਂ ਵਿਚ ਅਦਲ ਵੱਸ ਗਿਆ, ਸਾਰੇ ਸੁਖੀ ਹੋ ਗਏ! 'ਭਾਈਚਾਰਾ'[1] ਤੇ 'ਰਯਾਸਤ'[2] ਦੋਵੇਂ ਇਨਸਾਨ ਦੇ ਆਸ਼ਮ ਸਿਰੇ ਚੜ੍ਹੇ। ਇਸ ਤੋਂ ਉੱਚਾ ਗੁਣ ਦੁਖ ਪਾ ਕੇ ਸੁਖ ਦੇਣ ਦਾ ਯਾ ਸੁਖ ਨਾ ਲੈਣਾ ਪਰ ਸੁਖ ਦੇਣਾ, ਕਾਮਨਾ ਰਹਿਤ ਭਲਾ ਕਰਨਾ, ਯਾ, ਆਪਣੇ ਹੱਕ ਤੇ ਤਿਆਗ ਵਿਚ ਰਹਿ ਕੇ ਫ਼ਰਜ਼ ਪੂਰੇ ਕਰਨੇ, ਅਰਥਾਤ ਪਰ-ਸੁਆਰਥ ਕਰਨਾ ਇਹ ਗੁਣ ਅਮਲੀ ਦੁਨੀਆਂ ਵਿਚ ਮਾਂ ਵਿਚ ਹੈ ਤੇ ਇਨਸਾਨ ਨੂੰ ਮਾਂ ਦੇ ਅਮਲੀ ਜੀਵਨ ਵਿਚ ਇਹ ਦਿੱਸਿਆ ਸੀ। ਜਦੋਂ ਇਹ ਗੁਣ ਇਨਸਾਨ ਨੇ ਸਰਬ ਸਾਧਾਰਨ (ਆਮ) ਨਾਲ ਵਰਤ ਕੇ ਡਿੱਠਾ ਤਾਂ ਵੈਕੁੰਠ ਦੇ ਨਜ਼ਾਰੇ ਦੇਖੇ। ਜੇ ਇਹ ਗੁਣ ਸਭ ਵਿਚ ਆ ਜਾਵੇ ਤਾਂ ਪੁਲਿਸ, ਜੇਲ੍ਹਖਾਨੇ, ਕੋਟੜੇ ਤਲਵਾਰ, ਬੰਦੂਕ, ਕਿਸੇ ਸ਼ੈ ਦੀ ਲੋੜ ਨਾ ਰਹੇ। ਜੇ ਇਹ ਸਭ ਵਿਚ ਨਹੀਂ, ਤਾਂ ਜਿਨ੍ਹਾਂ ਥੋੜਿਆਂ ਵਿਚ ਹੈ ਓਹ ਜਗਤ ਦਾ ਸੁਖ ਵਧਾ ਰਹੇ ਹਨ, ਚਾਹੇ ਸਾਰਾ ਦੁਖ ਦੂਰ ਨਹੀਂ ਕਰ ਰਹੇ, ਦੇਖੋ, ਇਕ ਪਾਸੇ ਪਾਤਸ਼ਾਹ ਤੋਪਾਂ ਨਾਲ ਲੋਕਾਂ ਨੂੰ ਜ਼ਖ਼ਮੀ ਕਰ ਰਹੇ ਹਨ, ਦੂਜੇ ਪਾਸੇ ਪਰ ਸੁਆਰਥੀ ਘਰੋਂ ਖਾ ਕੇ ਉਹਨਾਂ ਦੇ ਮੈਦਾਨ ਜੰਗਾਂ ਵਿਚ ਜ਼ਖਮੀਆਂ ਦੀ ਮਲ੍ਹਮ ਪੱਟੀ ਕਰ ਕੇ ਸੁਖ ਦੇ ਰਹੇ ਹਨ।

ਥੋੜਿਆਂ ਵਿਚ ਇਹ ਗੁਣ ਇਸ ਲਈ ਹੈ ਕਿ ਸਾਨੂੰ ਜੋ ਵਿਦਯਾ ਮਿਲਦੀ ਹੈ ਉਹ ਇਸ ਦੀ ਜ਼ਿੰਮੇਵਾਰ ਹੈ, ਉਸ ਵਿਚ ਇਸ ਨੂੰ ਥਾਂ ਘੱਟ ਹੈ। ਇਸ ਖ਼ੂਬੀ ਦਾ ਨਿਵਾਸ ਉੱਚੇ ਤੇ ਖੁੱਲ੍ਹੇ ਦਿਲ ਵਾਲਿਆਂ ਵਿਚ ਹੁੰਦਾ ਹੈ, ਜਿਨ੍ਹਾਂ ਨੂੰ ਮਾਤਾ ਪਿਤਾ ਜਾਂ ਕਿਸੇ ਮੁਹੱਬਤ ਸਤਿਸੰਗ ਤੋਂ ਇਨਸਾਨੀ ਮਸਲੇ ਦੇ ਡੂੰਘੇ ਭਾਵਾਂ ਤੇ ਲੋੜਾਂ ਵਲ ਖਿਆਲ ਗਿਆ ਹੈ, ਪਰ ਕਮਾਲ ਦਾ ਨਿਵਾਸ ਇਸ ਗੁਣ ਦਾ ਉਹਨਾਂ ਵਿਚ ਹੈ, ਜਿਨ੍ਹਾਂ ਦੇ ਅੰਦਰਲੇ ਦੀ ਆਸ ਤੇ ਯਕੀਨ 'ਅਣਦਿਸਦੇ' ਜਗਤ' ਵਿਚ ਗਏ ਹਨ ਜਿਨ੍ਹਾਂ ਨੂੰ ਮੌਤ ਦੇ ਮਗਰੋਂ ਜੀਉਂਦੇ ਰਹਿਣ

---

1. Society.
2. State.

ਦਾ ਭਰੋਸਾ ਹੈ ਤੇ ਇਸ ਕੁਦਰਤ ਦੇ ਕਾਦਰ ਵਿਚ ਸਿਦਕ ਹੈ। ਓਹ ਉਸ ਖਿੱਚ ਵਿਚ ਦਿਲੋਂ ਉੱਚੇ ਤੇ ਸੁੱਚੇ ਰਹਿੰਦੇ ਹਨ ਤੇ ਉਹਨਾਂ ਦੇ ਅੰਦਰ ਇਕ ਪਿਆਰ ਆਉਂਦਾ ਹੈ ਜੋ ਵਿਤਕਰੇ ਦਾ ਹੱਦ ਬੰਨਾ ਕੱਟ ਦੇਂਦਾ ਹੈ। ਓਹ ਚਾਹੋ ਪੁੱਜਾ ਕੇ, ਜਾਣ ਕੇ, ਜ਼ੋਰ ਧਾਰ ਕੇ ਪਰ ਸੁਆਰਥ ਨਹੀਂ ਕਰਦੇ, ਪਰ ਉਹਨਾਂ ਵਿਚ ੧. ਸੁਤੇ ਖਿਮਾ ਦਾ ਵਾਸ ਹੁੰਦਾ ਹੈ, ੨. ਓਹ ਔਗੁਣ ਨਹੀਂ ਚਿਤਾਰਦੇ, ੩. ਆਪਣੇ ਦੁੱਖ ਭੁੱਲਦੇ ਹਨ ਤੇ ਦੂਜੇ ਦੇ ਦੁੱਖ ਹਰਨ ਲਈ ਸੁਤੇ ਸਿੱਧ ਭਲਾਈ ਕਰ ਜਾਂਦੇ ਹਨ। ਰਹਿੰਦੇ ਓਹ ਇਕ ਅੰਦਰਲੇ ਦੀ ਉਚਯਾਣ ਵਿਚ ਹਨ, ਇਸ ਉਚਯਾਣ ਵਿਚ ਵੱਸਣ ਕਰਕੇ ਉਹਨਾਂ ਵਿਚ ਪਿਆਰ ਹੁੰਦਾ ਹੈ ਤੇ ਉਹ ਪਯਾਰ ਉਨ੍ਹਾਂ ਤੋਂ ਸੁਤੇ ਸਿਧ ਨੇਕੀ ਕਰਾਉਂਦਾ ਹੈ, ਨਿਸ਼ਕਾਮ ਨੇਕੀ[1] ਉਨ੍ਹਾਂ ਦਾ ਸੁਭਾਵ ਹੋ ਜਾਂਦਾ ਹੈ[2], ਨੇਕੀ ਦਾ ਉਮਾਹ ਸੁਤੇ ਉਹਨਾਂ ਵਿਚ ਹੁੰਦਾ ਹੈ[3]।

ਵਹੁਟੀ (ਅਸਚਰਜ ਹੋ ਕੇ)— ਠੀਕ ਹੈ! (ਪਤੀ ਵਲ) ਦੇਖੋ! ਜਿਨ੍ਹਾਂ ਗੱਲਾਂ ਨੂੰ ਮਖੌਲ ਕਰਦੇ ਹੁੰਦੇ ਸਾਓ, ਡਾਕਟਰ ਜੀ ਨੇ ਕਿਸ ਖੁਸ਼ੀ ਨਾਲ ਸਮਝਾਈਆਂ ਹਨ! ਤੁਸੀਂ ਰੱਬ ਤੋਂ ਭੀ ਨਮੁੱਕਰ ਤੇ ਨੇਕੀ ਤੋਂ ਭੀ ਨਮੁੱਕਰ! ਵੇਖੋ! ਅੱਜ ਰੱਬ ਵਾਲਿਆਂ ਤੇ ਨੇਕੀ ਵਾਲਿਆਂ ਦੇ ਹਾਲ ਕਿਸ ਤਰ੍ਹਾਂ ਦੇ ਦੱਸੇ ਹਨ। ਉਨ੍ਹਾਂ ਦੀ ਵਰਤੋਂ ਵਿਚ ਕਿਤਨੇ ਗੁਣ ਤੇ ਕਿਤਨੇ ਲਾਭ ਹਨ?

ਬ੍ਰਿਸਟਰ—ਮੈਂ ਯੂਰਪ ਵਿਚ ਵੀ ਪਰਉਪਕਾਰੀ ਵੇਖੇ ਹਨ।

ਡਾਕਟਰ—ਮੈਂ ਨਹੀਂ ਕਿਹਾ ਕਿ ਯੂਰਪ ਨੇਕੀ ਤੋਂ ਸੁੰਞਾ ਹੈ, ਪਰ ਤੁਸੀਂ ਉਥੋਂ ਇਹ ਗੁਣ ਕਿਉਂ ਨਹੀਂ ਸਿੱਖਿਆ? ਨੇਕੀ ਕਰਨੀ ਨੇਕ ਹੈ ਚਾਹੇ ਕੋਈ ਕਰੇ! ਪਰ ਮਨ ਨੂੰ ਉੱਚਾ ਕਰਕੇ ਜੋ ਨਿਸ਼ਕਾਮ ਨੇਕੀ ਕਰਦੇ ਹਨ ਉਨ੍ਹਾਂ ਦੀ ਚਿਤ ਬ੍ਰਿਤੀ ਯੋਗੀਆਂ ਵਰਗੀ ਹੋ ਜਾਂਦੀ ਹੈ, ਓਹ ਆਪ ਟਿਕੇ ਹੁੰਦੇ ਹਨ, ਸੁਖੀ ਹੁੰਦੇ ਹਨ ਤੇ ਦੂਜਿਆਂ ਨੂੰ ਸੁਖ ਦੇਂਦੇ ਹਨ।

ਵਹੁਟੀ—ਸੁਣਿਆਂ ਜੇ ਪਤੀ ਜੀ!

ਬ੍ਰਿਸਟਰ-ਮੈਂ ਚੰਗੀਆਂ ਗੱਲਾਂ ਦਾ ਸਦਾ ਕਾਇਲ ਹਾਂ, ਮੈਂ ਤਾਂ ਪੰਡਤਾਂ ਤੇ ਕਾਜ਼ੀਆਂ ਦੀਆਂ ਗੱਲਾਂ ਤੇ ਘਬਰਾਇਆ ਕਰਦਾ ਹਾਂ, ਜੋ ਐਵੇਂ ਮਸਲੇ ਘੜ ਘੜਕੇ ਖੁਆਰ ਕਰਦੇ ਹਨ। ਮੈਂ ਫੋਕੇ ਰੱਬ ਤੇ ਨੇਕੀ ਕੂਕਣ ਵਾਲਿਆਂ ਤੋਂ ਉਕਸਾਉਂਦਾ ਹਾਂ।

ਡਾਕਟਰ—ਵਾਹਿਗੁਰੂ! ਤਦ ਸਾਨੂੰ ਅੱਜ ਨਾਸਤਕਾਂ ਦੀ ਸੇਵਾ ਦਾ ਸਮਾਂ ਮਿਲਿਆ ਹੈ! ਅਸੀਂ ਆਪਣੇ ਪਰਮੇਸ਼ੁਰ ਦੇ ਵੈਰੀਆਂ ਦੀ ਦਾਰੀ ਕਰ ਰਹੇ ਹਾਂ! ਪਰ ਹੱਛਾ! ਬਾਬਾ ਸੁਹਣਾ ਜੀਵਨ ਬਿਤਾਉਣਾ ਸਾਥੋਂ ਚੰਗਾ ਜਾਣਦਾ ਹੈ, ਉਹਦੇ ਮਗਰ ਹਾਂ।

(ਬ੍ਰਿਸਟਰ ਵਲ) ਬਾਬੂ ਸਾਹਿਬ! ਪੰਡਤ ਮੁੱਲਾਂ ਬਹੁਤ ਲੋਕਾਂ ਨੂੰ ਗੁਮਰਾਹ ਕਰਦੇ ਹਨ, ਰੱਬ ਦੇ ਸਿੱਧੇ ਭੇਤ ਨਹੀਂ ਦੱਸਦੇ, ਗੁੰਝਲਾਂ ਪਾ ਧਰਦੇ ਹਨ। ਕਰਕੇ ਨਹੀਂ ਦੱਸਦੇ ਤੇ ਝਗੜਾ ਪਾ ਦੇਂਦੇ ਹਨ। ਸਾਡਾ ਬਈ ਉਹ ਧਰਮ ਨਹੀਂ। ਸਾਡਾ ਧਰਮ ਤਾਂ ਵਰਤੋਂ ਦਾ ਹੈ, ਜੋ ਇਹ ਹੈ—

ਕਿਰਤ ਕਰਨੀ
ਵੰਡ ਛਕਣਾ ਤੇ
ਨਾਮ ਜਪਣਾ।

ਬਾਬੇ ਹੋਰਾਂ ਵਲ ਵੇਖ, ਵਾਹੀ ਕਰਦੇ ਹਨ, ਦਸਾਂ ਨਵ੍ਹਾਂ ਦਾ ਕਮਾਯਾ ਘਰ ਲਿਆਉਂਦੇ ਹਨ! ਜੀਕੂੰ ਆਪ ਦੀ ਸੇਵਾ ਹੋ ਰਹੀ ਹੈ, ਇੱਕੁਰ ਕਈ ਤਰੀਕਿਆਂ ਨਾਲ ਵੰਡ ਛਕਦੇ ਹਨ ਤੇ ਕੰਮ ਕਾਜ ਕਰਦੇ ਟੁਰਦੇ ਫਿਰਦੇ ਅੱਠੇ ਪਹਿਰ ਆਪਣੇ ਸਿਰਜਣਹਾਰ ਨਾਲ ਅੰਦਰਲੇ ਨੂੰ ਲਾਈ ਰੱਖਦੇ ਹਨ।

ਬ੍ਰਿਸਟਰ—ਮੈਂ ਤੀਜੀ ਗੱਲ ਨਹੀਂ ਸਮਝੀ।

ਡਾਕਟਰ—ਤੁਸੀਂ ਫਿਲਾਸਫੀ ਪੜ੍ਹੀ ਹੈ?

ਬ੍ਰਿਸਟਰ—ਥੋੜ੍ਹੀ ਜੇਹੀ।

ਡਾਕਟਰ—ਤੁਹਾਨੂੰ ਪਤਾ ਹੈ ਕਿ ਇਹ ਜਗਤ ਕਿਸੇ 'ਇਕ'— ਜੋ ਅਸਲ ਵਿਚ ਹੈ, ਸਚਮੁਚ ਹੈ ਤੇ ਸਾਡੀ ਸਮਝ ਤੋਂ ਪਰੇ ਹੈ, ਦਾ 'ਪ੍ਰਕਾਸ਼' ਹੈ।

ਬ੍ਰਿਸਟਰ—ਹਾਂ ਜੀ! (ਹੱਸਕੇ) ਕਿੱਡੇ ਵੱਡੇ ਵੱਡੇ ਫਿਲਾਸਫੀ ਦੇ ਭਾਵਾਂ ਨੂੰ ਡਾਕਟਰ ਸਾਹਿਬ ਨੇ ਪੰਜਾਬੀ ਦੇ ਇਕ ਫਿਕਰੇ ਵਿਚ ਕਹਿ ਦਿੱਤਾ ਹੈ।

ਡਾਕਟਰ—ਸੋ ਆਪਣੇ ਅੰਦਰਲੇ ਨੂੰ ਉਸ ਅਸਲ ਏਕੇ ਵਿਚ, ਜੋ ਸਚਮੁਚ ਹੈ ਤੇ ਸਮਝੋਂ ਪਰੇ ਹੈ, ਹਾਂ; ਉਸ ਵਿਚ ਲਾਈ ਰੱਖਣਾ, ਮਨ ਦਾ ਝੁਕਾਉ ਯਾ ਰੁਖ਼ ਉਸ ਵਲ ਲਿਵ ਵਾਲਾ ਰੱਖਣਾ, ਇਹ ਜਤਨ ਹੈ। ਇਸ ਨਾਲ ਦਿਲ ਉੱਚਾ ਤੇ ਹਰ ਸ਼ੈ ਤੋਂ ਵੱਖਰਾ ਤੇ ਹਰ ਸ਼ੈ ਦੇ ਅਸਰ ਕਬੂਲਣ ਤੋਂ ਉਚੇਰਾ ਰਹਿੰਦਾ ਹੈ ਤੇ ਆਪਣਾ ਉੱਤਮ ਅਸਰ ਹਰ ਸ਼ੈ ਤੇ ਪਾਉਂਦਾ ਹੈ। ਜਾਂ ਇਉਂ ਸਮਝੋ ਕਿ ਆਪਣੇ ਮਨ ਤੇ ਉਸ ਸਤਿ ਵਸਤੂ ਵਿਚ ਵਿੱਥ ਨਾ ਪੈਣ ਦੇਣੀ ਇਸ ਨੂੰ 'ਨਾਮ' ਆਖਦੇ ਹਨ। ਵਿਸਥਾਰ ਇਸ ਦਾ ਬੜਾ ਹੈ, ਪਰ ਮੋਟਾ ਜਿਹਾ ਮੈਂ ਆਪ ਨੂੰ ਇਸ ਦਾ ਇਕ ਪੱਖ ਸਮਝਾਇਆ ਹੈ।

ਇਹ ਗੱਲਾਂ ਹੋ ਹੀ ਰਹੀਆਂ ਸਨ ਕਿ ਡਾਕਟਰ ਸਾਹਿਬ ਨੂੰ ਅਵਾਜ਼ ਪੈ ਗਈ। ਉਹ ਤਾਂ ਬਾਹਰ ਚਲੇ ਗਏ ਤੇ ਬ੍ਰਿਸਟਰ ਜੀ ਨੂੰ ਸੋਚਾਂ ਪੈ ਗਈਆਂ ਕਿ ਮੇਰੀ ਪਛਲੀ ਉਮਰ ਭਾਵੇਂ ਤਾਂ ਗ਼ਲਤੀ ਵਿਚ ਬੀਤੀ ਹੈ। ਉਧਰ ਵਹੁਟੀ ਆਪਣੇ ਵਹਿਮਾਂ ਵਿਚ ਗ਼ਰਕ ਹੋ ਗਈ ਕਿ ਸਾਡਾ ਪੁਰਾਣਾ ਪੰਜਾਬ, ਜਿਸ ਨੂੰ ਅਸੀਂ ਜੰਗਲੀ ਸਮਝ ਰਹੇ ਹਾਂ ਅਰ ਪੱਛੋਂ, ਕਿ ਜਿੱਥੋਂ ਜਾ ਕੇ ਅਸੀਂ ਬੜੇ ਅਕਲੱਈਏ ਹੋ ਕੇ ਮੁੜੇ ਹਾਂ, ਕਿੰਨਾਂ ਕੁ ਫਰਕ ਰੱਖਦੇ ਹਨ। ਵਿਦਯਾ ਵਿਗਯਾਨ ਤਾਂ ਉਥੇ ਕਮਾਲ ਦਾ ਹੈ, ਪਰ ਵਿਦਯਾ ਵਿਗਯਾਨ ਨਾਲ ਉਨ੍ਹਾਂ ਨੇ ਜੰਗ ਦੇ ਸਾਮਾਨ ਵਧਾਏ ਹਨ ਤੇ ਲੜਾਈ ਦੇ ਸੰਦ ਤ੍ਰਿੱਖੇ ਕੀਤੇ ਹਨ। ਉਨ੍ਹਾਂ ਨੇ ਆਪਣੀਆਂ ਅਡ ਅਡ ਕੌਮਾਂ ਵਿਚ ਬੀ ਪਿਆਰ ਤੇ ਹਿਤ ਨਹੀਂ ਵਧਾਯਾ, ਲੜਾਈ ਲਈ ਤਲੇ ਰਹਿੰਦੇ ਹਨ। ਰੰਗ ਦੀ ਨਫਰਤ ਬੀ ਉਨ੍ਹਾਂ ਵਿਚ ਹੈ, ਪਰ ਸਾਡੇ ਪਿਛਲੇ ਲੋਕਾਂ ਵਿਚ ਪਿਆਰ

---

1. ਪ੍ਰਭ ਕੈ ਸਿਮਰਨਿ ਹੋਇ ਸੁਭਲਾ ॥...
2. ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥
3. ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥ [ਸੁਖਮਨੀ

ਦੀਆਂ ਖ਼ਸਲਤਾਂ ਹਨ ਤੇ ਇਹ ਕਿੰਨੀਆਂ ਕੀਮਤੀ ਹਨ। ਹੁਣ ਪੰਜਾਬ ਵਿਚ ਵਿਦਯਾ ਤਾਂ ਵਧ ਰਹੀ ਹੈ ਪਰ ਪਿਆਰ ਤੇ ਪਰਉਪ-ਕਾਰ, ਹਮਦਰਦੀ ਤੇ ਸਾਦਗੀ ਵਿਦਾ ਹੋ ਰਹੇ ਹਨ। ਮਾਨੋਂ ਪੰਜਾਬ ਵਿਚੋਂ ਪੰਜਾਬ ਵਿਦਾ ਹੋ ਰਿਹਾ ਹੈ। ਚਾਹੀਦਾ ਇਹ ਸੀ ਕਿ ਸਾਡੇ ਦਾਨੇ ਪੱਛੋਂ ਦੇ ਵਿਗਯਾਨ ਨੂੰ ਤਾਂ ਲੈਂਦੇ, ਵਿਦਯਾ ਬੀ ਵਧਾਉਂਦੇ ਪਰ ਆਪਣੇ ਦੇਸ਼ ਦੀ ਖ਼ਸਲਤ, ਪਿਆਰ, ਹਮਦਰਦੀ ਤੇ ਰਲਵਰ-ਤਨ ਦਾ ਬੀ ਵਾਧਾ ਕਰਦੇ, ਜਿਸ ਨਾਲ ਕਿ ਅਸਲੀ ਇਨਸਾਨੀਅਤ ਵਧਦੀ ਹੈ।

ਉਧਰ ਡਾਕਟਰ ਸਾਹਿਬ ਨੇ ਜਦ ਬਾਬੇ ਦੀ ਉਹ ਲੋੜ ਪੂਰੀ ਕਰ ਲਈ, ਜਿਸ ਵਾਸਤੇ ਕਿ ਬਾਬੇ ਨੇ ਉਸ ਨੂੰ ਕੁਆਇਆ ਸੀ, ਤਾਂ ਡਾਕਟਰ ਜੀ ਨੇ ਰਤਾਕੁ ਤ੍ਰਿੱਖੀ ਸੁਰ ਵਿਚ ਕਿਹਾ: ਬਾਬਾ ਜੀ! ਆਪ ਦਾ ਪਵਿੱਤ੍ਰ ਘਰ, ਸਤਿਸੰਗ ਦਾ ਦਰ, ਵਾਹਿਗੁਰੂ ਦੇ ਜਲਾਲ ਦਾ ਮੰਡਲ ਆਪ ਨੇ ਨਸਤ੍ਰਕਾਂ ਨੂੰ ਪਨਾਹ ਦੇ ਕੇ ਮੈਲਾ ਕਰ ਲਿਆ ਹੈ। ਮੈਂ ਕਦੇ ਸੁਪਨੇ ਵਿਚ ਵੀ ਖ਼ਿਆਲ ਨਹੀਂ ਕਰ ਸਕਦਾ ਸਾਂ ਕਿ ਆਪ ਕਦੇ ਐਸੇ ਆਦਮੀ ਨੂੰ ਆਸਰਾ ਦਿਓਗੇ ਕਿ ਜੋ ਆਪ ਦੇ ਸੁਆਮੀ ਤੇ ਪ੍ਰੀਤਮ ਅਕਾਲ ਪੁਰਖ ਤੋਂ ਨਮੁੱਕਰ ਹੋਵੇ, ਸ੍ਰੀ ਹਨ ਉਸ ਦੀ ਹੱਤਕ ਕਰਦਾ ਹੋਵੇ, ਆਪ ਨੂੰ ਸੁਆਰਥ ਤੇ ਮਤਲਬੀ ਸਮਝਦਾ ਹੋਵੇ, ਸਤਿਸੰਗ ਨੂੰ ਇਕ ਬੇਵਕੂਫੀ ਖ਼ਿਆਲ ਕਰਦਾ ਹੋਵੇ ਤੇ ਜਿਸ ਦੇ ਦਿਮਾਗ ਵਿਚ ਮਾਦਾ-ਪਰੱਸਤੀ (ਦੁਨਯਾਵੀ ਤੁੱਕੀ ਦੀ ਪੂਜਾ) ਦਾ ਇਕੋ ਖਯਾਲ ਨਿਵਾਸ ਕਰਦਾ ਹੋਵੇ। ਕੀ ਆਪ ਨੇ ਇਹ ਉਕਾਈ ਨਹੀਂ ਖਾਧੀ?

ਬਾਬਾ ਜੀ ਇਹ ਸੁਣਕੇ ਮੁਸਕਰਾ ਪਏ ਤੇ ਕਹਿਣ ਲੱਗੇ: 'ਡਾਕਟਰ ਜੀ! ਜੇ ਆਪ ਨੇ ਸਾਰੀ ਗਲ ਸਹੀ ਕਰ ਲਈ ਹੈ ਤਾਂ ਤੁਸੀਂ ਮੰਨ ਲਓ ਕਿ ਮੈਂ ਭੁੱਲ ਕੀਤੀ ਹੈ ਕਿ ਜਿਸ ਮਾਲਕ ਪਾਲਕ ਵਾਹਿਗੁਰੂ ਦਾ ਮੈਂ ਮੁੱਲ ਖ਼ਰੀਦੀ ਲਾਲਾ ਗੋਲਾ ਹਾਂ, ਉਸ ਤੋਂ ਨਮੁੱ-ਕਰ ਅਰ ਉਸਦੀ ਹੱਤਕ ਕਰਨ ਵਾਲੇ ਨੂੰ ਇਸ ਕੁਟੀਆ ਵਿਚ ਥਾਂ ਦਿੱਤੀ ਹੈ। ਸਿਆਣਿਆਂ ਨੇ ਵੈਰੀ ਤਿੰਨ ਪ੍ਰਕਾਰ ਦੇ ਗਿਣੇ ਹਨ :—

ਇੱਕ ਆਪਣੇ ਵੈਰੀ।
ਇੱਕ ਆਪਣੇ ਮਿੱਤ੍ਰ ਦਾ ਵੈਰੀ।
ਇੱਕ ਆਪਣੇ ਵੈਰੀ ਦਾ ਮਿੱਤ੍ਰ!

ਇਹ ਸੱਜਣ ਮੇਰੇ ਮਿੱਤ੍ਰ ਵਾਹਿਗੁਰੂ ਜੀ ਦਾ ਵੈਰੀ ਹੈ ਤਾਂ ਮੇਰਾ ਵੈਰੀ ਹੈ। ਇਹ ਕਹਿਕੇ ਬਾਬੇ ਦੇ ਨੈਣਾਂ ਵਿਚ ਜਲ ਭਰ ਆਯਾ, ਪੰਜ ਚਾਰ ਟੇਪੇ ਅੱਖਾਂ ਤੋਂ ਕਿਰ ਪਏ, ਕਿੰਨਾਂ ਚਿਰ ਚੁਪ ਛਾਈ ਰਹੀ। ਫਿਰ 'ਵਾਹਿਗੁਰੂ ਵਾਹਿਗੁਰੂ' ਦੀ ਅਵਾਜ਼ ਆਈ ਤੇ ਬਾਬੇ ਨੇ ਆਪਾ ਸੰਭਾਲ ਕੇ ਕਿਹਾ: ਡਾਕਟਰ ਜੀ! ਸੁਹਣੇ ਵੀਰ ਜੀ! ਪਰ ਮੈਂ ਤਾਂ ਦੁਖੀਆਂ ਦੀ ਦਾਰੀ ਕੀਤੀ ਹੈ ਤੇ ਦੁਖੀ ਦੇਖ ਕੇ ਦੁਖ ਵਿਚ ਸਹਾਈ ਹੋਣ ਲਈ ਇਨ੍ਹਾਂ ਨੂੰ ਘਰ ਲੈ ਆਇਆ ਸਾਂ। ਦੁਖ ਵੇਲੇ ਇਸ ਪੜਤਾਲ ਦੀ ਲੋੜ ਨਹੀਂ ਹੁੰਦੀ ਕਿ ਏਹ ਕੌਣ ਹਨ। ਕਿਸੇ ਬੰਦੇ ਨੂੰ ਦੁਖੀ ਦੇਖਣਾ ਤੇ ਦੁਖ ਹਰਨਾ ਇਹੋ ਧਰਮ ਹੁੰਦਾ ਹੈ। ਜਗਤ ਦੁਖੀ ਹੈ, ਦੁਖੀ ਦਾ ਦੁਖ ਹਰਨਾ ਹਰ ਧਰਮੀ ਪੁਰਖ ਦਾ ਧਰਮ ਹੈ। ਮੈਂ ਪਾਤ ਸ਼ਾਹ ਦੇ ਵੈਰੀ ਨੂੰ ਵੈਰ ਵਿਚ ਪੱਕਾ ਕਰਨ ਲਈ ਨਹੀਂ ਲਿਆਂਦਾ ਸਗੋਂ ਹੁਣ ਮੇਰੀ ਕੋਸ਼ਿਸ਼ ਇਹ ਹੋਵੇਗੀ ਕਿ ਇਕ ਮਾਇਆ ਨਾਲ ਚੁੰਧਯਾਏ ਵੀਰ ਨੂੰ ਔਸਰ ਦਿਆਂ ਕਿ ਉਹ ਪਰਮੇਸ਼ੁਰ ਦੇ ਜਲਾਲ ਦਾ ਦਰਸ਼ਨ ਕਰੇ ਅਰ ਉਸਦੇ ਅੰਦਰ ਪਿਆਰ ਫੇਰਾ ਪਾਵੇ, ਉਸ ਨੂੰ ਆਪਣੀ ਕਠੋਰ, ਬੇਰੱਸ ਤੇ ਬੇ-ਦੀਨ ਦਸ਼ਾ ਬੁਰੀ ਲੱਗੇ। ਹੁਣ ਅਸੀਂ ਪਾਤਸ਼ਾਹ ਦੇ ਵੈਰੀ ਨੂੰ ਪਾਤਸ਼ਾਹ ਦੀ ਸ਼ਰਨ ਪਾਉਣ ਵਾਸਤੇ ਜਤਨ ਕਰਾਂਗੇ। ਭੁੱਲੇ ਹੋਏ ਲੋਕਾ ਨੂੰ ਜੇ ਸਮਾਂ ਹੀ ਨਾ ਮਿਲੇ ਕਿ 'ਉੱਚ-ਜੀਵਨ' ਦਾ ਦਰਸ਼ਨ ਕਰਨ ਤਾਂ ਉਨ੍ਹਾਂ ਦੇ ਅੰਦਰ ਉਸਦੀ ਮੂਰਤ ਕਿੱਕੂੰ ਖਿਚੀਵੇ? ਤੇ ਮੂਰਤ ਖਿਚੀਜੇ ਬਿਨਾਂ ਉਨ੍ਹਾਂ ਵਿਚ ਉਸ ਲਈ ਪਿਆਰ ਕਿਸ ਤਰ੍ਹਾਂ ਉਪਜ ਪਵੇ? ਨਾਲੇ ਡਾਕਟਰ ਜੀ! ਰੱਬ ਇਨ੍ਹਾਂ ਆਪਣੇ ਤੋਂ ਨਮੁੱਕਰਾਂ ਨੂੰ ਬੀ ਪਾਲਦਾ ਹੈ, ਜੇ ਮੈਂ ਦੁਖ ਵੇਲੇ ਸੇਵਾ ਕੀਤੀ ਤਾਂ ਰੱਬੀ ਰੌ ਦੇ ਮਗਰ ਹੀ ਟੁਰਿਦਾ ਹਾਂ।

ਬਾਬੇ ਦੇ ਉੱਚ ਖਿਆਲ ਸੁਣਕੇ ਡਾਕਟਰ ਜੀ ਦੇ ਦੰਦ ਜੁੜ ਗਏ, ਪਰ ਜਗਤ ਦੇ ਲਹਾਵਾਂ ਚੜ੍ਹਾਵਾਂ ਦਾ ਖਯਾਲ ਕਰਕੇ ਡਾਕਟਰ ਸਾਹਿਬ ਆਖਣ ਲੱਗੇ: ਬਾਬਾ ਜੀ! ਆਪ ਧੰਨ ਹੋ ਤੇ ਆਪ ਦੇ ਵਿਚਾਰ ਧੰਨ ਹਨ, ਪਰ ਕੀ ਇਹ ਠੀਕ ਨਹੀਂ ਕਿ ਜੋ ਕੋਈ ਬਘਿਆੜ ਪਾਲੇਗਾ ਅੰਤ ਕਿਸੇ ਦਿਨ ਉਸ ਤੋਂ ਆਪਣਾ ਤਨ ਪੜਵਾਏਗਾ? ਜੋ ਸੱਪਾਂ ਨੂੰ ਦੁੱਧ ਪਿਲਾਏਗਾ, ਉਹ ਅੰਤ ਆਪਣੇ ਬੌਚੇ ਉਨ੍ਹਾਂ ਤੋਂ ਡੰਗਵਾਏਗਾ? ਸੇਵਾ ਕਰੀਏ ਤਾਂ ਆਦਮੀ ਦੀ। ਜਦੋਂ ਹੀ ਪਸੂਆਂ, ਮਾਣਸ ਖਾਣਿਆਂ ਦੀ ਸੇਵਾ ਕਰਾਂਗੇ, ਓਹ ਪਲ ਕੇ ਮੋਟੇ ਹੋ ਕੇ ਆਪਣੇ ਸੁਭਾਉ ਮੂਜਬ ਹੀ ਸਾਡੇ ਨਾਲ ਵਰਤਾਉ ਕਰਨਗੇ। ਆਪ ਨੂੰ ਪਤਾ ਹੈ ਕਿ ਸੰਸਕ੍ਰਿਤ ਵਿਚ ਇਕ ਕਥਾ ਹੈ ਕਿ ਕਿਸੇ ਸੱਪ ਨੂੰ ਇਕ ਮਨੁੱਖ ਨੇ ਬਲਦੀ ਅੱਗ ਵਿਚੋਂ ਕੱਢਿਆ ਸੀ ਤੇ ਬਾਹਰ ਆ ਕੇ ਉਹ ਸੱਪ ਉਸੇ ਨੂੰ ਡੰਗ ਮਾਰਨ ਲੱਗਾ ਸੀ! ਸ਼ੇਖ ਸਾਅਦੀ ਨੇ ਭੀ ਲਿਖਿਆ ਹੈ ਕਿ ਬਦਾਂ ਨਾਲ ਨੇਕੀ ਕਰਨੀ ਐਸੀ ਹੈ ਜੈਸੀ ਨੇਕਾਂ ਨਾਲ ਬਦੀ ਕਰਨੀ। ਉਸ ਨੇ ਨਾ-ਲਾਇਕਾਂ ਬਾਬਤ ਆਪਣਾ ਇਹ ਤਜਰਬਾ ਬੀ ਦਿੱਤਾ ਹੈ ਕਿ ਜਿਨ੍ਹਾਂ ਨੂੰ ਮੈਂ ਤੀਰ-ਅੰਦਾਜ਼ੀ ਦੀ ਵਿਦਯਾ ਸਿਖਾਈ ਆਖ਼ਰ ਉਨ੍ਹਾਂ ਨੇ ਹੀ ਮੈਨੂੰ ਆਪਣੇ ਤੀਰਾਂ ਦਾ ਨਿਸ਼ਾਨਾ ਬਣਾਇਆ। ਹਾਂ ਮੈਂ ਹੁਣ ਆਪਣੀ ਅੱਖੀਂ ਅੰਮ੍ਰਿਤਸਰ ਵਿਚ ਵੇਖ ਆਯਾ ਹਾਂ ਕਿ ਇਕ ਸਿੰਘ ਦੇ ਅਨੇਕ ਦੁਸ਼ਮਨ ਹੋਕੇ ਉਸ ਨੂੰ ਤਸੀਹੇ ਦੇ ਰਹੇ ਹਨ, ਉਸ ਨੂੰ ਬਦਨਾਮ ਕਰ ਰਹੇ ਤੇ ਕਲੇਸ਼ਾਂ ਵਿਚ ਪਾ ਰਹੇ ਹਨ। ਮੈਂ ਚੁਪਕੇ ਚੁਪਕੇ ਸਾਰੇ ਹਾਲਾਤ ਪਤਾ ਕੀਤੇ ਤਾਂ ਸਿੰਘ ਜੀ ਅਤਿ ਗੁਰਮੁਖ ਹਨ ਤੇ ਏਹੁ ਸਾਰੇ ਲੋਕ ਓਹ ਹਨ ਜਿਨ੍ਹਾਂ ਨੂੰ ਕਿਸੇ ਨਾ ਕਿਸੇ ਸ਼ਕਲ ਵਿਚ ਉਨ੍ਹਾਂ ਤੋਂ ਲਾਭ ਪਹੁੰਚ ਚੁਕਾ ਹੈ। ਆਪ ਨੂੰ ਪਤਾ ਹੈ ਕਿ ਪਾਰਸ ਭਾਗ ਵਿਚ ਲਿਖਿਆ ਹੈ ਕਿ ਇਕ ਮਹਾਂ ਪੁਰਖ ਖੂਹ ਵਿਚ ਢੈ ਪਏ ਤੇ ਜਦੋਂ ਲੋਕੀਂ ਪੀੜ੍ਹੀ ਲਮਕਾ ਕੇ ਉਨ੍ਹਾਂ ਨੂੰ ਕੱਢਣ ਲੱਗੇ ਤਾਂ ਉਨ੍ਹਾਂ ਨੇ ਅੰਦਰੋਂ ਅਵਾਜ਼ ਦਿੱਤੀ ਕਿ ਓਪਰੇ ਆਦਮੀ ਮੈਨੂੰ ਕੱਢਣ, ਕੋਈ ਐਸਾ ਆਦਮੀ ਮੇਰੇ ਰੱਸੇ ਨੂੰ ਹੱਥ ਨਾ ਲਾਵੇ ਕਿ ਜਿਸ ਨੇ ਕਦੇ ਮੈਥੋਂ ਕੋਈ ਲਾਭ ਪਾਇਆ ਹੋਵੇ। ਕਾਰਨ ਇਹ ਸੀ ਕਿ ਇਹ ਸੱਜਣ ਨੇਕੀ ਕਰਕੇ ਜਿਨ੍ਹਾਂ ਨਾਲ ਨੇਕੀ ਕਰਦੇ ਸਨ, ਉਨ੍ਹਾਂ ਦੀ ਸਿਆਣ ਨਹੀਂ ਸਨ

ਰੱਖਦੇ, ਕਿਉਂ ਕਿ ਓਹ ਜਾਣਦੇ ਸਨ ਕਿ ਨੇਕੀ ਪਾਕੇ ਲੋਕੀਂ ਸ਼ੁਕਰ ਨਹੀਂ ਕਰਦੇ, ਅਗੋਂ ਨੇਕੀ ਨਹੀਂ ਕਰਦੇ, ਪਰ ਬਦੀ ਕਰਦੇ ਹਨ ਤੇ ਫੇਰ ਨੇਕੀ ਕਰਨ ਵਾਲੇ ਦਾ ਦਿਲ ਤੰਗ ਪੈਂਦਾ ਹੈ। ਇਸ ਕਰਕੇ ਹਾਤਮਤਾਈ ਕਿਹਾ ਕਰਦਾ ਸੀ ਕਿ 'ਨੇਕੀ ਕਰ ਔਰ ਦਰਯਾ ਮੇਂ ਡਾਲ'। ਮਤਲਬ ਇਹ ਸੀ ਕਿ ਜਿਨ੍ਹਾਂ ਨਾਲ ਨੇਕੀ ਕਰਦੇ ਹੋ, ਜੇ ਵਾਕਬੀ ਰੱਖੀ ਤਾਂ ਓਹ ਦੁਖ ਦੇਣਗੇ, ਫੇਰ ਨੇਕੀ ਕੀਤੀ ਦਾ ਪਛੁਤਾਵਾ ਲੱਗੇਗਾ। ਇਸ ਲਈ ਜਿਨ੍ਹਾਂ ਦਾ ਖਯਾਲ ਨੇਕੀ ਕਰਨ ਦਾ ਹੁੰਦਾ ਹੈ ਓਹ ਲੋਕਾਂ ਵੱਲੋਂ ਨੇਕੀ ਦੇ ਬਦਲੇ ਬਦੀ ਮਿਲਨ ਦੇ ਕਾਰਨ ਅੰਤ ਨੇਕੀ ਕਰਨ ਤੋਂ ਅੱਕ ਜਾਂਦੇ ਹਨ ਤੇ ਨੇਕੀ ਤੋਂ ਲਾਂਭੇ ਹੋ ਜਾਂਦੇ ਹਨ। ਇਸ ਤੋਂ ਮੇਰਾ ਸਿੱਧਾਂਤ ਇਹ ਹੈ ਜੋ ਸ਼ੇਖ ਸ਼ਾਅਦੀ ਦਾ ਹੈ ਕਿ ਬਦਾਂ ਨਾਲ ਨੇਕੀ ਕਰਨੀ ਹੀ ਨਹੀਂ ਚਾਹੀਏ।

ਬਾਬਾ (ਸਿਰ ਹਿਲਾਕੇ)—ਦ੍ਰਿਸ਼ਟਾਂਤ ਮੈਂ ਸਮਝੇ, ਪਰ ਕਿਉਂ ਲੋਕੀਂ ਨੇਕੀ ਦੇ ਬਦਲੇ ਬਦੀ ਕਰਦੇ ਹਨ, ਕਿਉਂ ਸ਼ੇਖ ਸਾਅਦੀ ਦੇ ਚੇਲੇ ਉਸੇ ਨੂੰ ਤੀਰ ਮਾਰਦੇ ਹਨ?

ਡਾਕਟਰ—ਇਸ ਲਈ ਕਿ ਆਦਮੀਆਂ ਵਿਚ ਆਦਮੀ ਘੱਟ ਹਨ। ਸਿੰਗ, ਪੂਛ ਬਿਨਾਂ ਪਸ਼ੂ ਆਦਮੀ ਦੀ ਸ਼ਕਲ ਵਿਚ ਫਿਰ ਰਹੇ ਹਨ। ਆਮ ਸੁਭਾਵ ਪਸ਼ੂ ਹਨ ਅਰਥਾਤ ਢੁੱਡ ਮਾਰਨਾ ਤੇ ਦੂਜੇ ਦਾ ਹੱਕ ਖੋਹ ਲੈਣਾ। ਮੈਨੂੰ ਨੇਕੀ ਦਾ ਬੜਾ ਮੌਕਾ ਮਿਲਿਆ ਹੈ ਅਰ ਹਜ਼ਾਰਾਂ ਲੋਕਾਂ ਦਾ ਜਾਣੂੰ ਹੋਇਆ ਹਾਂ। ਆਪ ਦੀ ਕਿਰਪਾ ਨਾਲ ਜੋ ਮੈਨੂੰ 'ਉੱਚ ਜੀਵਨ' ਦੀ ਸੋਝੀ ਆਈ ਹੈ ਤੇ ਸਤਿਗੁਰ ਦੀ ਮਿਹਰ ਨਾਲ ਮੇਰੇ ਅੰਦਰ ਜੀਵਨ ਦੀ ਰੌ ਰੁਮਕੀ ਹੈ, ਮੈਂ ਪ੍ਰਤੀਤ ਕੀਤਾ ਹੈ ਕਿ ਆਦਮੀ 'ਦਿੱਸਦੇ' ਆਦਮੀ ਹਨ ਪਰ ਸੁਭਾਵ ਅਕਸਰ ਬਘਿਆੜਾਂ, ਲੂੰਬੜੀਆਂ, ਬਾਂਦਰਾਂ, ਆਦਿਕ ਪਸ਼ੂਆਂ ਦੇ ਰੱਖਦੇ ਹਨ। ਹੁਣ ਜਦ ਏਹਨਾਂ ਨੂੰ ਪਾਲੋਗੇ ਤਾਂ ਇਹ ਤਕੜੇ ਹੋ ਕੇ ਆਪਣੇ ਸੁਭਾਵ ਅਨੁਸਾਰ ਪਸ਼ੂ ਬ੍ਰਿਤੀ ਦਾ ਵਰਤਾਉ ਕਰਨਗੇ। ਜਦੋਂ ਕਿਸੇ 'ਆਦਮੀ ਨਾਲ ਨੇਕੀ ਕਰੀਦੀ ਹੈ ਤਾਂ ਉਹ ਅਗੋਂ ਆਦਮੀ ਦਾ ਵਰਤਾਉ ਕਰਦਾ ਹੈ। ਤੁਸੀਂ ਚਾਹੇ ਗੁੱਸੇ ਹੋਵੋ, ਮੇਰਾ ਤਜ਼ਰਬਾ ਇਹ ਹੈ ਕਿ ਨੇਕੀ ਨੇਕਾਂ ਨਾਲ ਕਰਨੀ ਚਾਹੀਏ, ਬਦਾਂ ਨਾਲ ਨੇਕੀ ਕਰਨੀ ਬਦੀ ਹੈ, ਨੇਕੀ ਨਹੀਂ ਹੈ। ਮੈਨੂੰ ਬੜਾ ਗੁੱਸਾ ਆਇਆ ਹੈ ਜਿਸ ਵੇਲੇ ਉਸ ਪੱਥਰ ਚਿੱਤ ਦਾ ਖਯਾਲ ਮੈਨੂੰ ਇਹ ਮਲੂਮ ਹੋਇਆ ਹੈ ਕਿ ਤੁਸੀਂ ਉਸ ਨਾਲ ਨੇਕੀ ਕਿਸੇ ਐਸੇ ਇਰਾਦੇ ਨਾਲ ਕਰ ਰਹੇ ਹੋ ਕਿ ਕਿਸੇ ਵੇਲੇ ਉਸ ਤੋਂ ਲਾਭ ਉਠਾਓਗੇ। ਉਹ ਮਾਇਆ ਦਾ ਵੇੜ੍ਹਿਆ ਨਹੀਂ ਸਮਝ ਸਕਦਾ ਕਿ ਸਾਡੀਆਂ ਧੀਆਂ ਤੇ ਮਾਵਾਂ ਉਸ ਦੀ ਸੇਵਾ ਇਸ ਲਈ ਨਹੀਂ ਕਰ ਰਹੀਆਂ ਕਿ ਉਹ ਬੜਾ ਅਮੀਰ ਹੈ ਤੇ ਅਸੀਂ ਸ੍ਵੈ-ਸਤਿਕਾਰ ਦੇ ਮਾਦੇ ਤੋਂ ਖਾਲੀ ਹਾਂ। ਆਪਣੇ ਘਰ ਹਰ ਕੋਈ ਪਾਤਸ਼ਾਹ ਹੈ; ਉਸ ਨੇ ਸਾਨੂੰ ਕੀ ਜਾਤਾ ਹੈ? ਸੱਚ ਹੈ, ਬਾਬਾ ਜੀ! ਜੇ ਤੁਸੀਂ ਉਸ ਦੀ ਮਦਦ ਨੂੰ ਨਾ ਜਾਂਦੇ ਤਾਂ ਉਸ ਨੂੰ ਲੋਕਾਂ ਨੇ ਚੀਰ ਚੀਰ ਕੇ ਖਾ ਜਾਣਾ ਸੀ। ਏਹਨਾਂ ਫੋਕੀ ਵਿਦਯਾ ਦੇ ਵਿਦਵਾਨਾਂ ਦੀ ਇਹੋ ਵਿਦਯਾ ਹੈ ਕਿ ਪ੍ਰਤੱਖ ਮੌਤ ਦੇ ਪੰਜੇ ਵਿਚੋਂ ਬਚ ਕੇ, ਪੁਲਿਸ ਦੇ ਹਥੋਂ ਛੁੱਟਕੇ ਅਤੇ ਪ੍ਰਦੇਸ਼ ਵਿਚੋਂ ਘਰ ਪ੍ਰਾਪਤ ਕਰਕੇ, ਮਾਵਾਂ, ਭੈਣਾਂ, ਧੀਆਂ ਤੋਂ ਪਿਆਰ ਭਰੀ ਸੇਵਾ ਲੈ ਕੇ, ਉਹਨਾਂ ਦੇ ਅੰਦਰ ਕੋਈ ਉੱਚ ਭਾਵ ਪੈਦਾ ਨਹੀਂ ਹੁੰਦਾ। ਐਸੇ ਕਠੋਰ ਹੋ ਗਏ ਮਨਾਂ ਤੇ ਨੀਵੀਂ ਬੁੱਧੀ ਵਾਲੇ ਲੋਕਾਂ ਨੂੰ ਆਪਣੀ ਮੌਤੇ ਮਰਨ ਦੇਣਾ ਪੁੰਨ ਹੈ। ਇਹ ਧਰਤੀ ਦਾ ਭਾਰ ਹੌਲਾ ਕਰਨਾ ਹੈ ਅਰ ਅੰਨ ਪਾਣੀ ਨੂੰ ਵਿਅਰਥ ਜਾਣ ਤੋਂ ਬਚਾਉਣਾ ਹੈ। ਮਾਫ਼ ਕਰਨਾਂ, ਮੈਂ ਆਪ ਦੇ ਚਰਨਾਂ ਦੇ ਧੂੜ ਹਾਂ, ਪਰ ਮੈਥੋਂ ਆਪ ਦੀ ਨਿੰਦਿਆ ਤੇ ਵਾਹਿਗੁਰੂ ਦੀ ਬੇਅਦਬੀ ਝੱਲੀ ਨਹੀਂ ਗਈ। ਮੈਨੂੰ ਆਗਯਾ ਦਿਓ ਕਿ ਮੈਂ ਐਸੇ ਵਾਹਿਗੁਰੂ-ਬਿਮੁਖ ਦੇ ਜ਼ਖਮ ਬੰਨ ਕੇ ਫੇਰ ਆਪਣੇ ਹੱਥ ਅਪਵਿੱਤ੍ਰ ਨਾ ਕਰਾਂ, ਮੈ ਸੱਪਾਂ ਨੂੰ ਪਾਲਣ ਲਈ ਤਿਆਰ ਨਹੀਂ ਹਾਂ, ਮੈਨੂੰ ਪਤਾਂ ਹੈ ਕਿ ਐਸੇ ਲੋਕਾਂ ਨੇ ਜਗਤ ਨੂੰ ਨਰਕ ਬਨਾ ਰਖਿਆ ਹੈ।

ਬਾਬਾ—ਤੁਹਾਨੂੰ 'ਨੇਕੀ ਭਰਿਆ ਰੋਹ' ਆਇਆ ਹੈ। ਬਰਕਤਾਂ ਵਾਲਾ ਹੈ, ਹਾਂ ਭਾਗੇ ਭਰਿਆ ਹੈ ਆਪ ਦਾਂ ਦਿਲ ਕਿ ਜਿਸ ਵਿਚ ਵਾਹਿਗੁਰੂ ਲਈ ਅਣਖ ਹੈ, ਇਹ ਜੀਵਨ ਦੀ ਨਿਸ਼ਾਨੀ ਹੈ। ਪਰ ਮੇਰੇ ਪ੍ਰਸ਼ਨ ਦਾ ਉੱਤਰ ਦਿਓ ਕਿ ਕਿਉਂ ਏਹ ਲੋਕ ਨੇਕੀ ਦੇ ਬਦਲੇ ਬਦੀ ਕਰਦੇ ਹਨ? ਮੈਂ ਮੰਨਿਆਂ ਕਿ ਧਰਤੀ ਦੇ ਤਖਤੇ ਉਸ ਖੂਨ ਨਾਲ ਰੱਤੇ ਹੋਏ ਪਏ ਹਨ ਜੋ ਬਦਾਂ ਨੇ ਆਪਣੇ ਨਾਲ ਨੇਕੀ ਕਰਨ ਵਾਲਿਆਂ ਦੀਆਂ ਨਾੜਾਂ ਤੋਂ ਵਗਾਇਆ। ਜਿਨ੍ਹਾਂ ਨੂੰ ਫ਼ਾਰਸੀ ਵਾਲੇ 'ਮੁਹਸਨ ਕੁਸ਼' ਆਖਦੇ ਹਨ। ਉਹਨਾਂ ਦੀਆਂ ਕਰਤੂਤਾਂ ਨੇ ਜਗਤ ਕਾਲਾ ਕਰ ਰੱਖਿਆ ਹੈ, ਪਰ ਆਖ਼ਰ ਇਸ ਦਾ ਕੋਈ ਕਾਰਨ ਭੀ ਤਾਂ ਹੈ ਨਾ?

ਡਾਕਟਰ—ਇਹੀ ਕਿ ਓਹ ਮਨੁੱਖ ਨਹੀਂ ਹਨ, ਓਹ ਬਕੌਲ ਭਰਥਰੀ ਸਿੰਗਾਂ ਤੇ ਤੇ ਪੂਛਾਂ ਤੋਂ ਹੀਨ ਪਸ਼ੂ ਹਨ, ਆਦਮੀ ਨਹੀਂ ਹਨ, ਜਾਂ ਪਸ਼ੂਆ ਦੀਆਂ ਰੂਹਾਂ ਆਦਮੀਆਂ ਦੇ ਢਾਂਚੇ ਵਿਚ ਪੈ ਗਈਆਂ ਹਨ, ਹੋਰ ਕਾਰਨ ਕੀ ਹੋ ਸਕਦਾ ਹੈ?

ਬਾਬਾ—ਤੁਸਾਡਾ ਮਤਲਬ ਇਹ ਹੈ ਕਿ ਮਨੁੱਖ ਦਾ ਸੁਭਾਵ 'ਲੈਣ' ਦਾ ਹੈ 'ਦੇਣ' ਦਾ ਨਹੀਂ। ਹਰ ਕੋਈ ਲੈਣਾ ਚਾਹੁੰਦਾ ਹੈ, ਸੋ ਜਦ ਉਸ ਨਾਲ ਨੇਕੀ ਹੁੰਦੀ ਹੈ ਤਾਂ ਉਸ ਨੂੰ ਕੁਛ ਮਿਲਦਾ ਹੈ, ਉਹ ਲੈ ਕੇ ਖੁਸ਼ ਹੁੰਦਾ ਹੈ। ਪਰ ਉਹ ਚਾਹੁੰਦਾ ਹੈ ਕਿ ਦਾਤਾ ਮੈਨੂੰ ਸਦਾ ਦੇਂਦਾ ਹੀ ਰਹੇ, ਫਿਰ ਉਹ ਚਾਹੁੰਦਾ ਹੈ ਕਿ ਦਾਤਾ ਸਾਰਾ ਕੁਛ ਮੈਨੂੰ ਹੀ ਦੇਵੇ, ਹੋਰ ਕਿਸੇ ਨੂੰ ਕੁਛ ਨਾ ਦੇਵੇ। ਜਦੋਂ ਕਿ ਦਾਤਾ ਦਸ ਵੇਰੀ ਦੇਵੇ ਯਾ ਦਸ ਵੇਰੀ ਕੰਮ ਸੁਆਰੇ ਤੇ ਇਕ ਵੇਰ ਕਿਸੇ ਕਾਰਨ ਉਹ ਸਹਾਯਤਾ ਨਾ ਕਰ ਸਕੇ ਤਾਂ ਲੈਣਹਾਰ, ਯਾ ਜਿਸ ਤੇ ਪਰ-ਉਪਕਾਰ ਹੁੰਦਾ ਰਿਹਾ ਹੈ, ਉਹ ਦਸ ਨੇਕੀਆਂ ਭੁਲਾਕੇ ਇਕ ਨਾ ਹੋ ਸਕੀ ਨੇਕੀ ਦਾ ਗੁੱਸਾ ਬਣਾਕੇ ਅੰਦਰ ਰੱਖ ਲੈਂਦਾ ਹੈ ਤੇ ਨੇਕੀ ਕਰਨ ਵਾਲੇ ਨਾਲ ਉਸ ਗੁੱਸੇ ਨੂੰ ਵਰਤੋਂ ਵਿਚ ਕੱਢਦਾ ਹੈ। ਯਾ ਜੇ ਨੇਕੀ ਕਰਨ ਵਾਲਾ ਸਾਰਾ ਕੁਛ ਉਸ ਦੇ ਅਰਪਨ ਨਹੀਂ ਕਰਦਾ ਕਿਸੇ ਆਪਣੇ ਹਿਸਾਬ ਮੂਜਬ ਉਸ ਨਾਲ ਬੀ ਨੇਕੀ ਕਰਦਾ ਹੈ ਤੇ ਹੋਰਨਾਂ ਨਾਲ ਬੀ, ਉਹ ਲੈਣਹਾਰ ਇਕ ਈਰਖਾ ਵਿਚ ਭਰਕੇ ਦਾਤੇ ਨਾਲ ਗੁੱਸੇ ਹੋ ਜਾਂਦਾ ਹੈ ਕਿ ਇਹ ਮੇਰੀਆਂ ਸਾਰੀਆਂ ਲੋੜਾਂ ਉੱਤੇ ਆਪਣਾ ਸਭ ਕੁਝ ਕਿਉਂ ਨਹੀਂ ਵਾਰਦਾ? ਇਸ ਅੰਦਰਲੀ ਈਰਖਾ ਨੂੰ ਉਹ ਦਾਤੇ ਨਾਲ ਵਰਤਦਾ ਹੈ। ਕਈ ਵੇਰ ਨੇਕੀ ਜਦ ਕਰੀਦੀ

ਹੈ ਤੇ ਜਿਸਤੇ ਕਰੀਦੀ ਹੈ ਉਸ ਵਿਚ ਉਹ ਪਹਿਲਾਂ ਤਾਂ ਸ਼ੁਕਰ ਦਾ ਭਾਵ ਪੈਦਾ ਕਰਦੀ ਹੈ, ਪਰ ਫੇਰ ਉਹ ਉਸ ਨੇਕੀ ਦੇ ਵਰਤਾਉ ਨੂੰ ਆਪਣੇ ਤੇ ਹਿਸਾਨ ਨਹੀਂ ਸਮਝਦਾ, ਸਗੋਂ ਆਪਣਾ ਹੱਕ ਸਮਝਦਾ ਹੈ। ਹੱਕ ਵਿਚ ਦਾਅਵਾ ਪੈਦਾ ਹੋ ਜਾਂਦਾ ਹੈ, ਦਾਅਵੇ ਵਿਚ ਦਾਝਨ ਹੁੰਦਾ ਹੈ। ਉਹ ਦਾਝਨ ਫੇਰ ਉਨ੍ਹਾਂ ਤੋਂ, ਕਿ ਜਿਨ੍ਹਾ ਤੇ ਨੇਕੀ ਹੋਈ ਹੈ, ਨੇਕੀ ਕਰਨ ਵਾਲਿਆਂ ਨਾਲ ਬਦੀਆਂ ਕਰਵਾ ਦੇਂਦਾ ਹੈ। ਐਉਂ ਕਈ ਕਈ ਤਰ੍ਹਾਂ ਨਾਲ ਜਗਤ ਵਿਚ ਨੇਕੀ ਦੇ ਬਦਲੇ ਬਦੀ ਹੋ ਰਹੀ ਦਿੱਸ ਪੈਂਦੀ ਹੈ।

ਡਾਕਟਰ—ਇਹ ਸੁਭਾਵ ਪਸ਼ੂ ਦਾ ਹੈ ਨਾ।

ਬਾਬਾ—···ਹ···,ਹ···ਹ। ਇਹ ਸੁਭਾਵ ਸਿਖਯਾ ਵਿਹੂਣੇ ਤੇ ਉੱਚੀ ਸਮਝ ਤੋਂ ਵਿਹੂਣੇ ਮਨੁੱਖਾਂ ਦਾ ਹੈ। ਜਿਨ੍ਹਾਂ ਨੇ ਸ਼ੁਕਰ ਕਰਨ ਦੀ ਜਾਚ ਨਹੀਂ ਸਿੱਖੀ ਤੇ ਕੀਤਾ ਜਾਣਨਾ ਜਿਨ੍ਹਾਂ ਨੇ ਨਹੀਂ ਪੜ੍ਹਿਆ। ਆਪਣੇ ਨਾਲ ਹੋਈ ਨੇਕੀ ਦਾ 'ਸ਼ੁਕਰ' ਇਕ ਕਰਜ਼ਾ ਹੈ ਜਿਸ ਦੀ ਹੱਦ ਦਾ ਪਤਾ ਨਹੀਂ, ਪਰ ਜੋ ਸੋਹਣੇ ਦਿਲ ਆਪੋ ਆਪਣੀ ਸਹਣੱਪ ਦੇ ਮੂਜਬ ਅਦਾ ਕਰਦੇ ਹਨ। ਸਾਡੇ ਨਾਲ ਜੇ ਕੋਈ ਨੇਕੀ ਕਰੇ ਤਾਂ ਅੰਦਰੋਂ ਬਾਹਰੋਂ ਸ਼ੁਕਰ ਕਰਨਾ ਚਾਹੀਏ। ਜੇ ਅਸੀਂ ਸੇਰ ਸੁਖ ਮੰਗੀਏ ਤੇ ਕੋਈ ਸਾਨੂੰ ਛਟਾਂਕ ਦੇ ਸਕੇ ਤਾਂ ਛਟਾਂਕ ਦਾ ਸ਼ੁਕਰ ਪੁੱਜਕੇ ਕਰੀਏ, ਪਰ ੧੫ ਛਟਾਕਾਂ ਜੋ ਨਹੀਂ ਮਿਲੀਆਂ ਉਸ ਦਾ ਨਾਸ਼ੁਕਰੀਆ ਕਦੇ ਨਾ ਕਰੀਏ। ਜੇ ਕੋਈ ਇਕ ਨੇਕੀ ਕਰ ਕੇ ਫੇਰ ਨਾ ਕਰੇ ਤਾਂ ਇਕ ਨੂੰ ਨਾ ਭੁੱਲੀਏ ਤੇ ਹੋਰ ਨਾ ਹੋ ਸਕੀ ਤੋਂ ਗੁੱਸੇ ਨਾ ਹੋਈਏ। ਇਸ ਪ੍ਰਕਾਰ ਦੀ ਸਿੱਖਿਆ ਸਿੱਖਣੀ ਚਾਹੀਏ, ਚਾਹੇ ਵਿਦਯਾ ਪਾ ਕੇ, ਚਾਹੇ ਕਰਨੀ ਵਾਲੇ ਭਲ ਪੁਰਖਾਂ ਦੀ ਸੁਹਬਤ ਤੋਂ, ਚਾਹੇ ਮਾਤਾ ਪਿਤਾ ਬਚਪਨ ਤੋਂ ਇਹੋ ਜਿਹੀ ਸਿਖਯਾ ਸਿਖਾ ਦੇਣ। ਬਿਨਾ ਸਿਖਯਾ ਦੇ ਕੁਦਰਤੀ ਸੁਭਾਵ ਸ਼ੁਕਰ ਵਾਲਾ—ਕੀਤਾ ਜਾਣਨ ਵਾਲਾ—ਹੋਣਾਂ, ਇਹ ਕੋਈ ਦਾਤ ਹੈ ਤੇ ਵਿਰਲਿਆਂ ਵਿਚ ਲਭਦੀ ਹੈ।

ਡਾਕਟਰ—ਤੁਸਾਂ ਜ਼ਿੰਦਗੀ ਦੇ ਬੜੇ ਸੁਹਣੇ ਗੁਰ ਇਸ ਪੱਖ ਦੇ ਸੁਣਾਏ ਹਨ, ਇਹ ਹੱਡ ਬੀਤੀਆਂ ਤੇ ਅਮਲੀ ਵਰਤਾਰਿਆਂ ਤੋਂ ਲੱਭੇ ਹੋਏ ਗੁਰ ਹਨ। ਪਰ ਗੱਲ ਤਾਂ ਉਹੋ ਹੈ ਕਿ ਨਾ ਸਿੱਖੇ ਮਨ ਵਾਲੇ ਕਿ ਪਸ਼ੂ ਮਨ ਵਾਲੇ ਹੀ ਨੇਕੀ ਦੇ ਬਦਲੇ ਬਦੀ ਕਰਦੇ ਹਨ।

ਬਾਬਾ—ਪਸ਼ੂ ਸ਼ਰੀਰ ਵਿਚ 'ਪਸ਼ੂ ਬ੍ਰਿਤੀ' 'ਮਨੁੱਖ ਬ੍ਰਿਤੀ' ਬਣ ਸਕਦੀ ਹੈ ?

ਡਾਕਟਰ—ਨਹੀਂ।

ਬਾਬਾ—ਪਰ ਮਨੁੱਖ ਢਾਂਚੇ ਵਿਚ ਤਾਂ 'ਪਸ਼ੂ ਬ੍ਰਿਤੀ' 'ਮਨੁੱਖ ਬ੍ਰਿਤੀ' ਬਣ ਸਕਦੀ ਹੈ।

ਡਾਕਟਰ—ਹਾਂ, ਬਣ ਸਕਦੀ ਹੈ, ਪਰ ਤੁਸੀਂ ਬਾਹਰ ਦੇ ਦਾਨੇ ਛੱਡੋ, ਭਾਈ ਗੁਰਦਾਸ ਜੀ ਨੂੰ ਹੀ ਪੜ੍ਹੋ, ਉਹ ਦੱਸਦੇ ਹਨ ਕਿ ਨਹੀਂ 'ਮਨਮੁਖ ਅਸਾਧ ਸ਼ੈ ਹੈ ?'

ਬਾਬਾ—ਠੀਕ ਹੈ, ਪਰ ਮੈਂ ਤਾਂ ਇਹ ਪੁੱਛਦਾ ਹਾਂ ਕਿ ਮਨੁੱਖ ਸਰੀਰ ਵਿਚ ਆਏ ਪਸ਼ੂ ਬ੍ਰਿਤੀ ਵਾਲੇ ਸੁਧਾਰ ਸਕਦੇ ਹਨ ਕਿ ਨਹੀਂ ?

ਡਾਕਟਰ ਹਾਂ, ਸੁਧਾਰ ਸੰਭਵ ਤਾਂ ਹੈ, ਪਰ ਹੁੰਦਾ ਨਹੀਂ।

ਬਾਬਾ—ਅਸੀਂ, ਮੈਂ, ਤੁਸੀਂ, ਸਾਰੇ ਪਸ਼ੂ ਬ੍ਰਿਤੀ ਵਾਲੇ ਸਾਂ, ਸਤਿਸੰਗ ਦੀ ਤੁਫੈਲ ਅਸੀਂ ਮਨੁੱਖ ਬ੍ਰਿਤੀ ਵਾਲੇ ਹੋ ਗਏ !

ਡਾਕਟਰ—ਠੀਕ।

ਬਾਬਾ—ਏਸੇ ਤਰ੍ਹਾਂ ਹੋਰ ਭੀ ਸੁਧਰ ਸਕਦੇ ਹਨ ?

ਡਾਕਟਰ—ਹਾਂ ਜੀ।

ਬਾਬਾ-ਫੇਰ ਸਾਨੂੰ ਨਿਰਾਸ ਨਹੀਂ ਹੋਣਾ ਚਾਹੀਦਾ।

ਡਾਕਟਰ—ਪਰ ਅਸਾਧ ਰੋਗਾਂ ਦਾ ਕੀ ਦਾਰੂ ?

ਬਾਬਾ—ਕੁਛ ਨਹੀਂ, ਇਲਾਜ ਕੀਤਾ, ਅੱਗੋਂ ਰੋਗੀ ਦੇ ਭਾਗ।

ਡਾਕਟਰ—ਤੁਹਾਡਾ ਕੀ ਮਤਲਬ ਹੈ ?···
ਖਿਮਾਂ ਕਰਨੀ, ਮੈਂ ਅਜੇ ਤੋੜੀ ਗੁੱਸੇ ਵਿਚ ਹਾਂ।

ਬਾਬਾ—ਤੁਸੀਂ ਠੀਕ ਹੋ। ਡਾਕਟਰ ਜੀ ! ਜੋ ਜੋ ਪ੍ਰੀਖਿਆ ਤੇ ਪਰਤਾਵੇ ਇਸ ਜਗਤ ਵਿਚ ਵਾਪਰਦੇ ਹਨ ਉਹਨਾਂ ਤੋਂ ਦਿਲ ਉਦਾਸ ਹੋ ਹੋ ਕੇ ਗਮਰੁੱਠ ਹੋ ਜਾਂਦਾ ਹੈ। ਅੰਦਰ 'ਉੱਚ ਭਾਵ' ਉੱਠਣੇ ਬੰਦ ਹੋ ਜਾਂਦੇ ਹਨ ਤੇ ਮਨ ਕਠੋਰ ਹੋ ਕੇ ਜਗਤ ਤੋਂ ਮੂੰਹ ਮੋੜ ਕੇ ਵੱਖਰਾ ਪਸੰਦ ਕਰਦਾ ਹੈ। ਅਨੇਕਾਂ 'ਉਪਕਾਰੀ' ਇਸ ਤਰ੍ਹਾਂ ਦੇ ਕੌੜੇ ਕੌੜੇ ਵਰਤਾਉ ਝੱਲ ਝੱਲ ਕੇ ਅੰਤ ਨੂੰ 'ਅਪਕਾਰੀ' ਹੋ ਗਏ, ਪਰ ਸਾਡੇ ਲਈ ਸੋਚਣ ਦੀ ਗੱਲ ਇਹ ਹੈ ਕਿ ਇਹ ਵਰਤਾਰੇ, ਜੋ ਵਾਪਰ ਕੇ ਮਨ ਨੂੰ ਅੰਦਰਲੇ ਉੱਚ ਭਾਵਾਂ ਤੇ ਸੁਹਣੇ ਵਲਵਲਿਆਂ ਨੂੰ ਬੰਦ ਕਰਦੇ ਹਨ, ਇਹ ਸਾਡਾ ਹੀ ਨੁਕਸਾਨ ਹੈ, ਸਾਡੇ ਹੀ ਅੰਦਰਲੇ ਨੂੰ ਘਾਟਾ ਪੈਂਦਾ ਹੈ। ਜੇ ਅਸੀਂ ਐਸੇ ਦਾਨੇ ਹੋ ਜਾਈਏ ਕਿ ਕਿਸੇ ਦਾ ਧੋਖਾ ਨਾ ਖਾਈਏ ਤੇ ਕਦੇ ਕਿਸੇ ਥਾਂ ਨਾਂ ਪਤੀਜੀਏ ਤਾਂ ਅਸੀਂ ਕੋਰੜੂ ਮੋਠ ਹੋ ਗਏ। ਫੇਰ ਬਦੀਆਂ ਤਾਂ ਲੋਕਾਂ ਕੀਤੀਆਂ ਤੇ ਮਨ ਸਾਡਾ ਦ੍ਰਵਣੋਂ ਤੇ ਉੱਚਾ ਹੋਣੋਂ ਰਹਿ ਗਿਆ; ਹੈਂ ! ਇਸ ਲਈ ਮੈਂ ਆਖਦਾ ਹਾਂ, ਜੋ ਹੋਵੇ, ਸੋ ਅਸੀਂ ਨੇਕੀ ਕਰੀਏ, ਦੇਖੀਏ, ਸਮਝੀਏ ਪਰ ਸਾਡੇ ਅੰਦਰਲੇ ਦੀ ਉਚਿਆਈ, ਵਡਿਆਈ, ਬਜ਼ੁਰਗੀ, ਮੌਲਣਾ, ਖਿੜਨਾ, ਉੱਚੇ ਵਲਵਲਿਆਂ ਵਿਚ ਜਾਣਾ ਬੰਦ ਨਾ ਹੋਵੇ।

ਡਾਕਟਰ-ਸਭ ਕੁਛ ਠੀਕ ਹੈ, ਪਰ—

ਸੱਪੈ ਦੁੱਧ ਪਿਆਲੀਐ
ਵਿਹੁ ਮੁਖ ਥੀਂ ਸੱਟੈ।

ਬਾਬਾ—ਠੀਕ ਹੈ ! ਮੈਂ ਜਗਤ ਵਿਚ ਨੇਕੀਆਂ ਦੇ ਬਦਲੇ ਬੜੇ ਦੁਖ ਝੱਲੇ ਹਨ, ਪਰ ਮੈਂ ਨੇਕੀ ਕਿਸੇ ਪ੍ਰਯੋਜਨ ਲਈ ਨਹੀਂ ਕਰਦਾ, ਨਾ ਨੇਕੀ ਨੂੰ ਮੈਂ ਸਭ ਤੋਂ ਉੱਚੀ ਗੱਲ ਸਮਝਦਾ ਹਾਂ। ਸਭ ਤੋਂ ਉੱਚੀ ਗੱਲ ਤਾਂ 'ਨਾਮ' ਹੈ ਤੇ ਨਾਮ ਦੇ ਆਇਆਂ ਨੇਕੀ ਬੰਦੇ ਤੋਂ ਸਹਿ ਸੁਭਾ ਹੁੰਦੀ ਹੈ। ਅਰਥਾਤ ਨਾਮੀ ਪੁਰਖ ਦਾ ਸੁਭਾਵ ਹੀ ਨੇਕੀ ਦਾ ਹੋ ਜਾਂਦਾ ਹੈ। ਨਾਮ ਐਸੀ ਸ਼ੈ ਹੈ ਕਿ ਇਹ ਬਦੀ ਨਹੀਂ ਕਰਨ ਦੇਂਦਾ, ਫੇਰ ਸੁਭਾ ਹੀ ਨੇਕੀ ਦਾ ਹੋ ਜਾਂਦਾ ਹੈ, ਸੋ ਆਪਣਾ ਸੁਭਾ ਕਰੀ ਜਾਈਦਾ ਹੈ। ਨੇਕੀ ਉਤੇ ਕੋਈ ਧੁਰ ਟੇਕ ਰੱਖ ਕੇ ਇਸ

ਨੂੰ ਕਿਸੇ ਪ੍ਰੀਸ਼ਰਮ ਨਾਲ ਅਕੇਵੇਂ ਦੇ ਘਰ ਵਿਚ ਵੱਸਕੇ ਨਹੀਂ ਕਰੀਦਾ। ਨੇਕੀ ਨਿਸ਼ਕਾਮ ਕਰਦੀ ਹੈ।

ਡਾਕਟਰ—ਬੇਅਦਬੀ ਮਾਫ ਕਰਨੀ, ਤੁਸੀਂ ਮੈਨੂੰ ਗੁਰੂ ਸਾਹਿਬਾਂ ਦੀ ਸਿੱਖਯਾ ਦੇ ਨਚੋੜ ਦੱਸ ਰਹੇ ਹੋ, ਗੁਰਮਤ ਸਿਖਾਲ ਰਹੇ ਹੋ।······ਪਰ ਬੇਅਦਬੀ ਮਾਫ ਕਰਨੀ, ਜੇ ਮੈਂ ਆਪਣੇ ਰੋਹ ਵਿਚ ਬੇਅਦਬੀ ਨਾਲ ਕੁਛ ਪੁੱਛ ਬੈਠਾਂ ਤਾਂ ਤੁਸਾਂ ਹੀ ਤੌਂ ਸਿਖਯਾ ਲੈਣੀ ਹੈ ਨਾ। ਜੇ ਮੈਨੂੰ ਮੁਰਦੇ ਜਿਵਾ ਦੇਣ ਦੀ ਸ਼ਕਤੀ ਮਿਲ ਜਾਵੇ ਤੇ ਮੈਂ ਇਕ ਮੋਏ ਪਏ ਸ਼ੇਰ ਨੂੰ ਜਿਵਾ ਦਿਆਂ ਤਾਂ ਉਹ ਨਵਾਂ ਨਰੋਆ ਹੋ ਕੇ ਜਿਸ ਵੇਲੇ ਉੱਠੇਗਾ ਕੀਹ ਉਹ ਆਪਣੀ ਭੁੱਖ ਮਿਟਾਉਣ ਲਈ ਮੈਨੂੰ ਆਪਣਾ ਹੀ ਭੋਜਨ ਨਾ ਬਣਾਏਗਾ ?······ਯਾ ਮੈਂ ਐਉਂ ਬੇਨਤੀ ਕਰਾਂ ਕਿ ਜੇ ਸੱਪਾਂ ਵਿਚ ਮਰੀ ਪਵੇ ਤਾਂ ਡਾਕਟਰ ਇਲਾਜ ਵਾਸਤੇ ਘੱਲਣੇ ਆਦਮੀ ਦੀ ਵੰਸ਼ ਕੁਹਾਉਣ ਵਾਸਤੇ ਜ਼ਹਿਰ ਘੱਲਣ ਤੁੱਲ ਹੈ ਕਿ ਨਹੀਂ ?

ਬਾਬਾ—ਤੁਸੀਂ ਠੀਕ ਆਖਦੇ ਹੋ, ਪਰ ਮੈਂ ਹੋਰ ਗੱਲ ਆਖਦਾ ਹਾਂ। ਸੱਪਾ ਨੂੰ ਪਾਲਣਾ ਤਾਂ ਜ਼ਹਿਰ ਵਧਾਉਣੀ ਹੈ, ਪਰ ਸੱਪਾਂ ਦੇ ਦੰਦਾਂ ਪਿੱਛੇ ਵਿਹੁ ਦੀਆਂ ਥੈਲੀਆਂ ਵਿਚ ਅੰਮ੍ਰਿਤ ਭਰ ਦੇਣਾ ਕੀ ਸੱਪਾਂ ਨਾਲ ਇਹ ਨੇਕੀ ਕਰਨੀ ਭੀ ਬਦੀ ਹੈ ?

ਹੁਣ ਡਾਕਟਰ ਸਾਹਿਬ ਸੋਚੀਂ ਪੈ ਗਏ।

ਡਾਕਟਰ—ਹੂੰ, ਪਰ ਇਹ ਅਸੰਭਵ ਦੇ ਨੇੜੇ ਤੇੜੇ ਦਾ ਕੰਮ ਹੈ।

ਬਾਬਾ—ਇਹ ਸੱਚ ਹੈ, ਪਰ ਹੈ ਤਾਂ ਸੰਭਵ ?

ਡਾਕਟਰ—ਹਾਂ, ਹੈ ਤਾਂ ਸਹੀ।

ਬਾਬਾ—ਮੈਂ ਆਪਣੀ ਜਾਣਦਾ ਹਾਂ, ਜੇ ਕਿਸੇ ਵਾਹਿਗੁਰੂ ਦੇ ਪਿਆਰੇ, ਨਾਮ ਦੇ ਪਿਆਰੇ ਗੁਰ ਸਿੱਖ ਨੂੰ ਮੇਰੇ ਤੇ ਤਰਸ ਨਾ ਆਉਂਦਾ ਤੇ ਮੈਨੂੰ ਉਹ ਨਾ ਸੁਆਰਦਾ ਤਾਂ ਮੈਂ 'ਦੁਖਦਾਈ ਜੰਤ' ਹੀ ਜਗਤ ਵਿਚ ਰਹਿ ਜਾਂਦਾ। ਜੇ ਉਹ ਆਪਣੀ ਨੇਕੀ ਨਾਲ ਮੇਰੀ ਬਦੀ ਨੂੰ ਨੇਕੀ ਨਾ ਬਣਾਉਂਦਾ ਤਾਂ ਮੈਂ ਕਦ ਬਦਲਦਾ ? ਸੋ ਜਿਵੇਂ ਕਿਸੇ ਗੁਰਸਿੱਖ ਨੇ ਮੈਨੂੰ ਸਤਿਗਰ ਦੇ ਘਰ ਜਨਮ ਦੇ ਕੇ ਮੇਰਾ ਬਦੀ ਵਿਚ ਗਵਨ ਮਿਟਾਇਆ[1] ਤਿਵੇਂ ਮੇਰੀ ਗੁਰ ਸਿੱਖੀ ਮੈਨੂੰ ਆਖਦੀ ਹੈ, ਗੁਰ ਵਾਕ ਪੜ :—

'ਜਨੁ ਨਾਨਕੁ ਧੂੜਿ ਮੰਗੈ ਤਿਸ ਗਰ ਸਿਖ ਕੀ
ਜੋ ਆਪਿ ਜਪੈ ਅਵਰਹ ਨਾਮ ਜਪਾਵੈ ॥'

ਮੇਰਾ ਯਤਨ ਹੈ ਕਿ ਹੋਰਨਾਂ ਨੂੰ ਨਾਮ ਜਪਾਵਾਂ, ਜਪਾ ਤੇ ਜਪਾਵਾਂ। ਸੋ ਇਹ ਨੇਕੀ ਜੇ ਹੋ ਜਾਵੇ ਤਾਂ ਸੱਪ ਦਾ ਸੁਭਾਉ ਬਦਲ ਦੇਂਦੀ ਹੈ; ਬਘਿਆੜ ਦੀ ਬਦੀ ਉਲਟਾ ਦੇਂਦੀ ਹੈ। ਸਤਿਗੁਰੂ ਨੇ ਇਸੇ ਕਰਕੇ ਹੋਰ ਸਭ ਨੇਕੀਆਂ ਨੂੰ ਊਣੇ ਦੱਸਿਆ ਹੈ, ਇਹ ਨੇਕੀ ਪੂਰਣ ਨੇਕੀ ਦੱਸੀ ਹੈ। ਨਾਮ ਨਾਲ ਮਨੁੱਖ ਦਾ ਅੰਦਰ ਬਦਲਦਾ ਹੈ, ਫਿਰ ਉਸ ਤੋਂ ਜੋ ਹੁੰਦਾ ਹੈ, ਸੋ ਨੇਕੀ ਹੁੰਦਾ ਹੈ[2]।

1. ਸਤਿਗੁਰ ਕੈ ਜਨਮੈ ਗਵਨੁ ਮਿਟਾਇਆ ॥
2. ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥

ਵਾਹਿਗੁਰੂ ਮੈਥੋਂ ਕਦੇ ਕਿਸੇ ਦੀ ਸੇਵਾ ਕਰਾਉਂਦਾ ਹੈ ਤਾਂ ਮੇਰਾ ਪ੍ਰਯੋਜਨ ਇਹ ਹੁੰਦਾ ਹੈ ਕਿ ਕਿਵੇਂ ਇਸ ਨੂੰ ਮੈਂ 'ਨਾਮ' ਦਾ ਮਹਾਤਮ ਦਿਖਾ ਸਕਾਂ ਤੇ ਇਸ ਨੂੰ ਨਾਮ ਪਿਆਰਾ ਲੱਗੇ ਤੇ ਇਹ ਇਸ ਉੱਤਮ ਜੀਵਨ ਵਿਚ ਆ ਜਾਵੇ—ਇਹ ਉੱਚ ਜੀਵਨ ਵਾਲਾ ਹੋ ਜਾਵੇ। ਹਾਂ ਸੁਰਤ ਉੱਚੀ ਰਹੇ ਸੂ, ਤੇ ਮਨ ਵਿਚ ਨੇਕੀ ਆ ਜਾਵੇ ਸੁ ਤੇ ਹੱਥਾਂ ਤੋਂ ਭਲਾ ਕਰੇ। ਮੂਲ ਕੀ ਇਸ ਦਾ ਜਨਮ ਪਲਟ ਜਾਵੇ ਤੇ ਇਹ ਦੇਉਤਾ ਬਿਰਤੀ ਵਾਲਾ ਹੋ ਜਾਵੇ।

ਡਾਕਟਰ (ਝਿਜਕ ਕੇ)—ਠੀਕ ਹੈ, ਬਾਬਾ ਜੀ! ਪਰ ਕੀ ਤੁਸੀਂ ਆਸ ਕਰਦੇ ਹੋ ਕਿ ਇਹ ਨਾਸਤਕ ਕਦੇ ਨਾਮ ਜਪੇਗਾ ?

ਬਾਬਾ—ਆਸ ਘੱਟ ਹੈ, ਸ਼ਾਇਦ ਨਾ ਉਮੈਦੀ ਹੈ, ਪਰ ਮੈਨੂੰ ਅਵਸਰ ਮਿਲਿਆ ਹੈ, ਮੈਂ ਯਤਨ ਕਰਨਾ ਹੈ। ਭਗਵੰਤ ਦੇ ਘਰ ਦਾ ਕੀ ਪਤਾ ਹੈ ਕਿ ਇਸ ਨੇ ਮੇਰੇ ਤੇਰੇ ਨਾਲੋਂ ਵਧੀਕ ਸਾਈਂ ਦਾ ਪਿਆਰਾ ਬਣ ਜਾਣਾ ਹੈ ? ਕੀ ਜਾਣੀਏਂ ਸਾਈਂ ਘੇਰ ਘਾਰ ਕੇ ਇਸ ਨੂੰ ਏਥੇ ਇਸੇ ਲਈ ਲੈ ਆਇਆ ਹੈ ਕਿ ਇਹ ਆਪਣੇ ਆਪੇ ਨਾਲ ਆਪ ਦੁਸ਼ਮਨੀ ਕਰਨੀ ਛੋੜ ਦੇਵੇ ਤੇ ਭਲੇ ਰਸਤੇ ਲੱਗ ਜਾਵੇ।

ਡਾਕਟਰ—ਤਾਂ ਕੀ ਤੁਸੀਂ ਇਸ ਨੂੰ ਵਾਹਿਗੁਰੂ ਵੱਲ ਲਾਉਣ ਦਾ ਯਤਨ ਕਰੋਗੇ ?

ਬਾਬਾ-ਵਾਹਿਗੁਰੂ ਦੀ ਮਿਹਰ ਨਾਲ।

ਡਾਕਟਰ-ਜੇ ਇਹ ਨਾਂ ਲੱਗਾ ਤਾਂ ਤੁਸਾਂ ਇਕ ਪਾਪੀ ਨੂੰ ਮੌਤ ਤੋਂ ਛੁਡਾ ਕੇ ਬਦੀ ਕਰਨ ਲਈ ਜਾਨ ਪਾ ਦਿੱਤੀ।

ਬਾਬਾ—ਨਹੀਂ, ਜਾਨ ਪਾਉਣ ਕੱਢਣ ਵਾਲਾ ਰੱਬ ਹੈ, ਮੈਨੂੰ ਇਕ ਬੰਦਾ ਦੁੱਖ ਵਿਚ ਦਿੱਸਿਆ, ਮੈਂ ਉਸ ਦਾ ਦੁੱਖ ਹਰਨ ਦਾ ਉਪਰਾਲਾ ਕੀਤਾ, ਚਾਹੇ ਕੋਈ ਸੀ। ਵਾਹਿਗੁਰੂ ਜੀ ਭੀ ਖੂਨੀਆਂ, ਡਾਕੂਆਂ; ਚੋਰਾਂ ਸਭ ਨੂੰ ਰੋਟੀ ਦੇਂਦੇ ਹਨ, ਕਿਸੇ ਦਾ ਆਹਾਰ ਬੰਦ ਨਹੀਂ ਕਰਦੇ। ਮੈਨੂੰ ਵਾਹਿਗੁਰੂ ਨੇ ਹਮਦਰਦ ਮਾਨੁੱਖ ਬਣਾਇਆ ਹੈ, ਮੈਂ ਹਮਦਰਦੀ ਕਰਨੀ ਹੈ। ਨਿਆਂ ਕਰਨਾ ਉਸ ਦੇ ਆਪਣੇ ਹੱਥ ਹੈ। ਫਿਰ ਡਾਕਦਾਰਾ! ਬਦੀ ਆਪਣੀ ਆਪ ਸਜ਼ਾ ਹੈ, ਬਦੀ ਕਰਨ ਵਾਲੇ ਨੂੰ ਆਪਣਾ ਮਨ ਵੱਢ ਵੱਢ ਖਾਂਦਾ ਹੈ, ਬਦੀ ਕਰਨ ਵਾਲਾ ਕਦੇ ਅੰਦਰੋਂ ਠੰਡਾ ਨਹੀਂ, ਬਦੀ ਉਲਟ ਫੇਰ ਖਾ ਕੇ ਬਦੀ ਕਰਨ ਵਾਲੇ ਦੇ ਸਿਰ ਪੈਂਦੀ ਹੈ। ਜਦੋਂ ਬਦਾਂ ਨੂੰ ਦੁੱਖ ਪੈਂਦਾ ਹੈ, ਹਾਂ ਜਦੋਂ ਬਦ ਆਪਣੀ ਬਦੀ ਦੇ ਜਾਲ ਵਿਚ ਫਸਦੇ ਤੇ ਸੜਦੇ ਹਨ ਉਹੋ ਸਮਾਂ ਉਨ੍ਹਾਂ ਦੇ ਸੁਧਾਰ ਦਾ ਹੁੰਦਾ ਹੈ। ਓਹੋ ਵੇਲਾ ਹੁੰਦਾ ਹੈ ਜਦੋਂ ਉਨਾਂ ਦਾ ਅਮੋੜ ਮਨ ਸਿੱਖਿਆ ਸੁਣ ਸਕਦਾ ਹੈ, ਉਸ ਵੇਲੇ ਨੂੰ ਵਰਤ ਲੈਣਾ ਚਾਹੀਏ। ਇਸ ਕਰਕੇ ਡਾਕਟਰ ਜੀ! ਮੇਰਾ ਜੀ ਹੁਣ ਇਹ ਚਾਹੁੰਦਾ ਹੈ ਕਿ ਆਪਣੇ ਘਰ ਆਏ ਦੁਖੀਏ ਦੇ ਵੈਰ ਵਾਲੇ ਸੁਭਾਵ ਨੂੰ ਪਿਆਰ ਨਾਲ ਜਿੱਤਾਂ, ਇਸ ਦੇ ਵਿਤਕਰੇ ਨੂੰ ਮਹੱਬਤ ਨਾਲ ਫਤਹ ਕਰਾਂ, ਇਸ ਦੀ ਨਮੁੱਕਰ ਤਾਈ ਨੂੰ ਵਾਹਿਗੁਰੂ ਪ੍ਰੇਮ ਨਾਲ ਜੈ ਕਰਾਂ। ਡੰਡ ਦੇਣਾ ਮੇਰਾ ਕਰਮ ਨਹੀਂ, ਕਰਮ ਤੋਲਣੇ ਮੇਰਾ ਧਰਮ ਨਹੀਂ, ਮੇਰਾ ਧਰਮ ਹੈ ਗੁਰਸਿੱਖੀ, ਤੇ ਗੁਰਸਿੱਖੀ ਹੈ :—

"ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।"

ਹਾਂ ਜੀ, ਦਾਤਾ ਸਤਿਗੁਰ ਆਖਦਾ ਹੈ :—

'ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ।''

ਮੈਂ ਇਸ ਯੋਗ ਨਹੀਂ, ਮੈਂ ਨੀਵਾਂ ਹਾਂ, ਆਪ ਭੁੱਲਣਹਾਰ ਹਾਂ, ਆਪ ਅਪੂਰਨ ਤੇ ਅਧੂਰਾ ਹਾਂ, ਪਰ ਸੰਗਤ ਨੇ ਮੈਨੂੰ 'ਸਿਖ' ਆਖਿਆ ਹੈ, 'ਗੁਰੂ ਦਾ ਸਿੱਖ' ਆਖਿਆ ਹੈ, ਅੰਮ੍ਰਿਤ ਛਕਾ ਕੇ ਕਿਹਾ ਹੈ :-'ਤੂੰ ਗੁਰੂ ਦਾ ਸਿੱਖ ਹੈ. ਹੁਣ ਜਪਣਾ ਤੇ ਜਪਾਉਣਾ ਗੁਰਸਿੱਖੀ ਦਾ ਫਰਜ਼ ਹੈ, ਹੁਣ ਦੱਸੋ ਮੈਂ ਕੀ ਕਰਾਂ ?

ਡਾਕਟਰ—ਬਲਿਹਾਰ, ਪਰ ਬਾਬਾ ਜੀ ! ਇਹ ਕੰਮ ਸੌਖਾ ਨਹੀਂ ਹੈ ।

ਬਾਬਾ—ਖਰਾ ਕਠਨ, ਜਦ ਦੇ ਇਹ ਆਏ ਹਨ ਸਾਡੇ ਸਾਰੇ ਘਰ ਵਿਚ ਇਨ੍ਹਾਂ ਦਾ ਪ੍ਰਭਾਵ ਪੈਂਦਾ ਹੈ । ਜਦ ਇਹ ਜ਼ਖਮੀ ਬੜਾਉਂਦੇ ਹਨ, ਤਾਂ ਭੈੜੇ ਭੈੜੇ ਵਾਕ ਬੋਲਦੇ ਹਨ, ਪਰ ਹੁਣ ਆ ਜੋ ਮਿਲੇ ? ਸਾਈਂ ਨੇ ਮੇਲ ਕਰਾਏ, ਸੰਜੋਗੀ ਮੇਲੇ ਹਨ । ਡਾਕਦਾਰਾ ! ਉਦਰ ਨਾ, ਯਾਰਾ ! ਤਕੜਾ ਹੋ । ਅਸੀਂ ਸਤਿਗੁਰ ਦੇ ਸਿਖ ਹਾਂ, ਅਸਾਂ ਜਗਤ ਵਿਚ ਵਾਹਿਗੁਰੂ ਦਾ ਰਾਜ ਸਥਾਪਨ ਕਰਨਾ ਹੈ, ਅਸੀਂ ਚੜ੍ਹਦੀਆਂ ਕਲਾਂ ਦਾ ਸੂਰਜ ਚਾੜ੍ਹਨਾ ਹੈ, ਅਸਾਂ ਪ੍ਰੇਮ ਦਾ ਰੰਗ ਜਮਾਉਣਾ ਹੈ, ਜਪਣਾ ਤੇ ਜਪਾਉਣਾ ਹੈ; ਅਸਾਂ ਉੱਚ ਜੀਵਨ ਦਾਨ ਕਰਨਾ ਹੈ, ਸ਼ੇਰ ਹੋ ਜਾ ਗੁੱਸੇ ਗਿਲੇ ਛੱਡ ਕੇ ਹਿੰਮਤ ਕਰ । ਜੇ ਇਹ ਸ਼ਰਨ ਆ ਜਾਣ ਤਾਂ ਦੋ ਬੰਦੇ ਰੱਬ ਦੇ ਮੰਡਲ ਦੇ ਹੋਰ ਜਗਤ ਵਿਚ ਹੋ ਜਾਣਗੇ : ਸੁਖ ਪਾਉਣਗੇ, ਸੁਖ ਦੇਣਗੇ ।

ਡਾਕਟਰ—ਮੈਂ ਕੀ ਕਰਾਂ ? ਮੇਰਾ ਗੁੱਸਾ ਮੁੜ ਮੁੜ ਉਛਲਦਾ ਹੈ, ਮੈਨੂੰ ਆਪਣੇ ਤੇ ਗੁੱਸਾ ਹੈ ਕਿ ਮੈਂ ਆਪ ਦੀ ਤੇ ਰੱਬ ਦੀ ਬੇਅਦਬੀ ਸੁਣੀ ਤੇ ਨੁੱਕਸ ਨਾ ਕੀਤੀ ।

ਬਾਬਾ—ਤੁਸਾਂ ਬੜਾ ਚੰਗਾ ਕੀਤਾ ਜੋ ਉਸ ਵੇਲੇ ਸਹਾਰਾ ਕੀਤਾ । ਸਹਾਰਾ ਰੱਬੀ ਖ਼ਸਲਤ ਹੈ । ਹੁਣ ਅਸੀਂ ਯਤਨ ਕਰਾਂਗੇ ਕਿ ਇਹਨਾਂ ਦੇ ਦਿਲ ਵਿਚ ਪ੍ਰੇਮ ਦਾ ਵਾਸ ਹੋਵੇ ਤੇ ਮਾਇਆ ਦੀ ਕਾਈ ਕੱਟੀ ਜਾਵੇ, ਇਹ ਲੋਕਾਂ ਨੂੰ ਮੋਟਰਕਾਰਾਂ ਹੇਠਾਂ ਚਲਣ ਦੀ ਥਾਂ ਕੁੱਛੜ ਚਾ ਕੇ ਪਿਆਰ ਕਰਨਾ ਸਿੱਖ ਜਾਣ ।

ਡਾਕਟਰ—ਸੱਤਿ ਬਚਨ ! ਜਿਵੇਂ ਆਖਸ਼ੋ ਕਰਸਾਂ, ਪਰ ਆਪ ਦਾ ਧੰਨ ਜਿਗਰਾ ਹੈ, ਮੈਂ ਤਾਂ ਬਦਾਂ ਦੇ ਹੱਥੋਂ ਤੇ ਖਾਸ ਕਰਕੇ ਨੇਕੀ ਦੇ ਬਦਲੇ ਬਦੀ ਕਰਨ ਵਾਲਿਆਂ ਦੇ ਹੱਥੋਂ ਤੰਗ ਹਾਂ ।

ਬਾਬਾ—ਇਹ ਠੀਕ ਹੈ ! ਪਰ ਮਾੜਿਆਂ ਨੂੰ ਸਿੱਖਿਆ ਨਹੀਂ ਮਿਲੀ. ਇਸ ਲਈ ਉਹਨਾਂ ਦਾ ਵਰਤਾਉ ਠੀਕ ਨਹੀਂ । ਇਕ ਆਦਮੀ ਸਵੇਰੇ ਉਠ ਕੇ ਛੱਪੜ ਵਿਚ ਜਾ ਕੇ ਛਾਬੇ ਜਾਲੀ ਪਾ ਕੇ ਪੰਜ ਸੌ ਨਿੱਕੀਆਂ ਨਿੱਕੀਆਂ ਟਿੱਚਰਾਂ ਫੜਦਾ ਹੈ, ਪੰਜ ਸੌ ਜਾਨ ਉਸ ਦੇ ਸਾਮ੍ਹਣੇ ਤੜਫ ਕੇ ਮਰਦੀ ਹੈ ਤੇ ਸ਼ਹਿਰ ਲਿਆ ਕੇ ਉਹ ਵੇਚਦਾ ਤੇ ਚਆਨੀ ਖੱਟਦਾ ਹੈ । ਦੂਜਾ ਆਦਮੀ ਚਾਰ ਆਨੇ ਦੇ ਛੋਲੇ ਉਬਾਲ ਕੇ ਘੁੰਗਣੀਆਂ ਵੇਚ ਕੇ ਚਾਰ ਆਨੇ ਕਮਾ ਲੈਂਦਾ ਹੈ । ਪਹਿਲੇ ਨੂੰ ਸਿਖਿਆ ਨਹੀਂ ਮਿਲੀ ਕਿ ਪੰਜ ਸੌ ਨੂੰ ਕਲੇਸ਼ ਕਲਪਨਾ ਦਿੱਤੇ ਬਿਨਾਂ ਭੀ ਮੈਂ ਚੁਆਨੀ ਕਮਾ ਸਕਦਾ ਹਾਂ. ਮੇਰੇ ਨਾਲ ਦਾ ਹਮਸਾਯਾ ਘੁੰਗਣੀਆ ਵੇਚ ਕੇ ਬਿਨਾਂ ਜੀਵ ਕਲਪਾਏ ਚੁਆਨੀ ਕਮਾ ਲੈਂਦਾ ਹੈ । ਉਸ ਦੀ ਸਮਝ ਵਿਚ ਨਹੀਂ ਆਉਂਦਾ ਕਿ ਮੈਂ ਭੀ ਇਤਨਾ ਦੁੱਖ ਦਿੱਤੇ ਬਿਨਾਂ ਰੋਜ਼ੀ ਟੋਰ ਸਕਦਾ ਹਾਂ । ਇਹ ਗੱਲ ਮੈਂ ਇਕ ਦ੍ਰਿਸ਼ਟਾਂਤ ਵਜੋਂ ਕਹੀ ਹੈ, ਮਤਲਬ ਇਹ ਹੈ ਕਿ ਜੇ ਕਿਸੇ ਤਰ੍ਹਾਂ ਦੁਖ ਦੇਣ ਵਾਲਿਆਂ ਨੂੰ ਕੋਈ ਸਮਝਾ ਸਕੇ ਤੇ ਉਨ੍ਹਾਂ ਦਾ ਸੁਭਾਉ ਪਲਟਾ ਸਕੇ ਤਾਂ ਇਹ ਨੇਕੀ ਹੈ ।

ਅਨੇਕਾਂ ਆਦਮੀ ਐਸੇ ਹਨ ਜੋ ਦੂਸਰੇ ਆਦਮੀਆਂ ਦੇ ਦਿਲ ਤਪਾਉਂਦੇ, ਦੁਖ ਦੇਂਦੇ, ਜਲਨ ਤੇ ਸਾੜੇ ਪੈਦਾ ਕਰਦੇ ਟੁਰੀ ਜਾਂਦੇ ਹਨ । ਓਹ ਐਸੇ ਕੰਮ ਕਦੇ ਭੈੜੇ ਸੁਭਾ ਕਰਕੇ ਤੇ ਕਦੇ ਰੋਟੀ ਟੋਰਨ ਲਈ ਕਰਦੇ ਹਨ । ਨਿੰਦਿਆ ਕਰਦੇ ਹਨ, ਨੁਕਸ ਛਾਂਟਦੇ ਹਨ । ਹੋਰਨਾਂ ਕਈ ਤ੍ਰੀਕਿਆਂ ਨਾਲ ਓਹ ਭਰਾਵਾਂ ਦੇ ਦਿਲ ਦੁਖਾਉਂਦੇ, ਧ੍ਰੋਹ ਕਮਾਉਂਦੇ ਤੇ ਕਲੇਸ਼ ਦੇਂਦੇ ਹਨ । ਤਰ੍ਹਾਂ ਤਰ੍ਹਾਂ ਦੇ ਛਲਾਂ ਤੇ ਜ਼ੁਲਮਾਂ ਨਾਲ ਦੂਸਰਿਆ ਦੇ ਧਨ ਪਦਾਰਥ ਖੋਹ ਲੈਂਦੇ ਹਨ ।[1] ਹੁਣ ਤੁਸੀਂ ਦੱਸੋ ਜੇ ਐਸੇ ਆਦਮੀ ਆਪਣੇ ਭਰਾਵਾਂ ਨੂੰ ਦੁਖ ਦੇਣੋਂ ਹਟ ਕੇ ਸੁਖ ਦੇਣਾ ਤੇ ਸੁਖ ਨਾਲ ਰੋਜ਼ੀ ਕਮਾਉਣੀ ਸਿੱਖ ਜਾਣ ਤਾਂ ਮਾੜਾ ਹੈ ? ਜੇ ਇਹ ਮਾਣਸਾਂ ਦੀ ਰੱਤ ਪੀਣ ਵਾਲੇ ਰੱਤ ਡੁੱਲੀ ਤੇ ਮਲ੍ਹਮ ਲਾਉਣ ਵਾਲੇ ਹੋ ਜਾਣ ਤਾਂ ਚੰਗਾ ਹੈ ਕਿ ਨਹੀਂ ?

ਡਾਕਟਰ—ਬਹੁਤ ਹੀ ਚੰਗਾ ਹੈ, ਪਰ ਸੁਆਲ ਹੈ ਤਾਂ ਇਹ ਕਿ ਇਹ ਕਦੋ ਸਿੱਖਦੇ ਹਨ ? ਇਹ ਲੋਕ ਜਾਣਦੇ ਹਨ ਤੇ ਫੇਰ ਕਰਦੇ ਹਨ, ਤਲੀ ਤੇ ਦੀਵਾ ਰੱਖਦੇ ਹਨ, ਫੇਰ ਟੋਏ ਡਿੱਗਦੇ ਹਨ । ਮੈਂ ਜਿਨ੍ਹਾਂ ਆਦਮੀਆਂ ਬਾਬਤ ਕਹਿ ਰਿਹਾ ਹਾਂ, ਉਹਨਾਂ ਬਾਬਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ ਲਿਖਿਆ ਹੈ ।

ਬਾਬਾ—ਮੈਂ ਤੁਹਾਡੇ ਨਾਲ ਅਜੋੜ ਤਾਂ ਨਹੀਂ ਕਰ ਰਿਹਾ; ਤੁਸੀਂ ਠੀਕ ਕਹਿ ਰਹੇ ਹੋ । ਮੇਰਾ ਮਤਲਬ ਨਿਰਾ ਇਹ ਹੈ ਕਿ ਕਿਵੇਂ ਜਾਣੀਏਂ ਕਿ ਇਹ ਪੁਰਸ਼ ਸੁਧਰ ਸਕਦਾ ਹੈ ਜਾਂ ਨਹੀਂ ? ਤਰੀਕਾ ਇਹੋ ਹੈ ਕਿ ਮੈਂ ਸੱਚੇ ਦਿਲ ਸੇਵਾ ਕਰਾਂ, ਯਤਨ ਕਰਾਂ; ਜੇ ਇਹ ਸੁਧਰ ਗਿਆ ਵਾਹ ਵਾਹ, ਨਾ ਸੁਧਰ ਗਿਆ ਤਾਂ ਸਮਝ ਲੈਸਾਂ ਕਿ ਇਹ ਅਸਾਧਯ ਰੋਗੀ ਸੀ । ਦੋਹੀਂ ਗਲੀਂ ਮੈਂ ਤਾਂ ਨੇਕੀ ਦੇ ਸੰਕਲਪ ਵਿਚ ਹਾਂ ।

ਡਾਕਟਰ—ਹਾਂ ਆਪ ਠੀਕ ਹੋ, ਜਗਤ ਵਿਚ ਸੁਧਾਰ ਕਰਨ ਵਾਲੇ ਦਾ ਏਹੀ ਇੰਦੀਆ ਠੀਕ ਹੈ, ਪਰ ਮੈਂ ਤਾਂ ਵਾਹ ਪਏ, ਕੀਤੇ ਤਜਰਬੇ ਅਤੇ ਹੱਡੀਂ ਵਰਤੇ ਮਾਮਲੇ ਦੱਸਦਾ ਹਾਂ ਕਿ ਇਹਨਾਂ ਲੋਕਾਂ ਨਾਲ ਨੇਕੀ ਫਲਦੀ ਨਹੀਂ !

ਇਸ ਤਰ੍ਹਾਂ ਦੀਆਂ ਗੱਲਾਂ ਬਾਤਾਂ ਕਰਦੇ ਡਾਕਟਰ ਸਾਹਿਬ ਟੁਰ ਗਏ । ਉਹ ਬਾਬੇ ਦਾ ਬੜਾ ਸਤਿਕਾਰ ਕਰਦੇ ਸਨ, ਬਾਬੇ ਤੋਂ ਉਹਨਾਂ ਨੂੰ ਬੜਾ ਲਾਭ ਪੁੱਜਾ ਸੀ । ਬਾਬੇ ਦੇ ਗੁਣਾਂ ਤੋਂ ਓਹ ਵਰੋਸਾਏ ਸਨ, ਓਹਨਾਂ ਨੂੰ ਪਤਾ ਸੀ ਕਿ ਅਸਲੀ ਸਿੱਖ ਜੀਵਨ 'ਉੱਚ ਜੀਵਨ' ਦਾ ਬਾਬਾ

---

1. ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ।
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ ॥

ਇਕ ਸਿਰੇ ਦਾ ਨਮੂਨਾ ਹੈ। ਗੁਰੂ ਸਾਹਿਬ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਸ 'ਮਰਦ' ਦੀ ਵੰਨਗੀ ਦੱਸਦੇ ਹਨ, ਜਿਸ ਦਾ ਰੂਪ ਬਨੁਦੇ ਹਨ, ਦਸਮੇਂ ਜਾਮੇਂ ਜਿਸ ਨੂੰ ਮਾਨੋਂ ਸੱਚੇ ਵਿਚ ਢਾਲਕੇ ਬਣਾ ਕੇ ਰੱਖ ਦਿੱਤਾ ਤੇ ਆਖਿਆ ਕਿ ਹਰ ਪ੍ਰਾਣੀ ਐਸੇ ਨਮੂਨੇ ਦਾ ਹੋਵੇ, ਓਹ ਬਾਬਾ ਹੈ। ਬਾਬਾ ਨਾ ਕੇਵਲ ਆਪਣੇ ਪਿੰਡ ਬਲਕਿ ਇਲਾਕੇ ਵਿਚ ਇਕ ਬਰਕਤ ਹੈ, ਇਕ ਕਲਪ ਬ੍ਰਿੱਛ ਹੈ। ਬਾਬੇ ਦੇ ਖਿਆਲਾਂ ਅਗੇ ਡਾਕਟਰ ਸਾਹਿਬ ਦੇ ਖਿਆਲ ਝੁਕਦੇ ਸਨ, ਪਰ ਜਗਤ ਨਾਲ, ਦੇਸ ਪ੍ਰਦੇਸ਼, ਵਾਹ ਮਾਮਲੇ ਪੈ ਕੇ ਡਾਕਟਰ ਨੂੰ ਦਿੱਸ ਪਿਆ ਸੀ ਕਿ ਜਗਤ ਵਿਚ ਸੱਚ ਦੀ, ਪਿਆਰ ਦੀ ਤੇ ਇਨਸਾਫ ਦੀ ਕਾਲੀ ਰਾਤ ਪੈ ਰਹੀ ਹੈ। ਕਈ ਮਰਨਹਾਰਾਂ ਨੂੰ ਡਾਕਟਰ ਨੇ ਮੌਤ ਦੇ ਮੂੰਹੋਂ ਵੱਲ ਕੀਤਾ, ਫੀਸ ਲੈਣੀ ਤਾਂ ਕਿਤੇ ਰਹੀ ਦਵਾ ਤੇ ਭੋਜਨ ਬੀ ਕੋਲੋਂ ਦਿੱਤਾ ਸੀ, ਓਹਨਾਂ ਨੇ ਹੀ ਡਾਕਟਰ ਸਾਹਿਬ ਦੇ ਵਿਰੁੱਧ ਅਫਸਰਾਂ ਪਾਸ ਚੁੰਗਲੀਆਂ ਮਾਰੀਆਂ ਸਨ। ਇਕ ਆਦਮੀ ਤ੍ਰੈ ਵੇਰੀ ਸੰਖੀਆ ਖਾ ਕੇ ਖੁਦਕਸ਼ੀ ਕਰਨ ਲੱਗੇ ਨੂੰ ਡਾਕਟਰ ਸਾਹਿਬ ਨੇ ਬਚਾਯਾ ਸੀ, ਉਸੇ ਨੇ ਸਾਰੇ ਇਲਾਕੇ ਵਿਚ ਘਰ ਘਰ ਫਿਰਕੇ ਡਾਕਟਰ ਸਾਹਿਬ ਦੀ ਨਿੰਦਾ ਕੀਤੀ ਸੀ। ਇਕ ਆਦਮੀ ਬੇਰੁਜ਼ਗਾਰ ਤ੍ਰੈ ਦਿਨ ਦੇ ਭੁੱਖੇ ਮੌਤ ਦੇ ਮੂੰਹ ਪਏ ਨੂੰ ਡਾਕਟਰ ਸਾਹਿਬ ਜੀ ਨੇ ਜਗਤ ਵਿਚ ਕਿਸੇ ਮੁਰਾਤਬੇ ਚੜ੍ਹਾ ਦਿੱਤਾ ਸੀ, ਉਸ ਨੇ ਡਾਕਟਰ ਜੀ ਦਾ ਦਮ ਨੱਕ ਵਿਚ ਲੈ ਆਂਦਾ ਸੀ। ਇਕ ਬੱਚੇ ਨੂੰ ਹੱਥੀਂ ਪਾਲਿਆ, ਪੜ੍ਹਾਇਆ, ਲਾਇਕ ਕੀਤਾ, ਜਦ ਰੁਜ਼ਗਾਰ ਤੇ ਲਗਿਆ ਡਾਕਟਰ ਜੀ ਦੀ ਹੀ ਸੰਘੀ ਨਹੁੰ ਦੇ ਦਿੱਤਾ। ਕਈ ਧਰਮੀ ਕਹਿਲਾਉਣ ਵਾਲੇ ਲੋਕਾਂ ਨਾਲ ਉਪਕਾਰ ਕਮਾਏ, ਸਭਨਾਂ ਵਲੋਂ ਠੁਹਕਰ ਖਾਧੀ। ਡਾਕਟਰ ਦੀ ਵਹੁਟੀ ਤਾਂ ਹੁਣ ਇਹ ਕਹਿਣ ਲੱਗ ਪਈ ਸੀ ਕਿ ਸਾਡਾ ਲੂਣ ਖ਼ਰਾਬ ਹੈ, ਜਿਸਦੇ ਹੱਡੀਂ ਲਗਦਾ ਹੈ ਓਹ ਵੈਰੀ ਹੋ ਜਾਂਦਾ ਹੈ, ਇਸੇ ਕਰਕੇ ਉਹ ਤਾਂ ਹੁਣ ਕਿਸੇ ਨਾਲ ਨੇਕੀ ਕਰਕੇ ਰਾਜ਼ੀ ਨਹੀਂ ਸੀ, ਸਦਾ ਏਹੋ ਕਹਿੰਦੀ ਸੀ ਕਿ ਹਰ ਆਦਮੀ ਨੂੰ ਸਵਾ ਹੱਥ ਦੀ ਵਿੱਥ ਉਤੇ ਰੱਖੋ ਤੇ ਕਿਸੇ ਨਾਲ ਮੱਥਿਓਂ ਤਿਉੜੀ ਲਾਹਕੇ ਗਲ ਨਾ ਕੀਤਾ ਕਰੋ। ਡਾਕਟਰ ਸਾਹਿਬ ਨੇ ਏਸ ਅਮਲ ਨਾਲ ਕੁਛ ਸੁਖ ਬੀ ਪਾਇਆ ਸੀ, ਪਰ ਉਹਨਾਂ ਦੇ ਅੰਦਰ ਜੋ ਨਾਮ ਦੀ ਕਣੀ ਦਗਦਗ ਕਰਦੀ ਦਮਕਦੀ ਸੀ ਉਹ ਉਹਨਾਂ ਤੋਂ ਸੁਤੇ ਤੇ ਸਹਿ ਸੁਭਾ ਨੇਕੀ ਦਾ ਵਰਤਾਉ ਕਦ ਛੁੱਟਣ ਦੇਂਦੀ ਸੀ? ਪਰ ਠੁਹਕਰਾਂ ਬੀ ਇੰਨੀਆਂ ਕੁ ਆਈਆਂ ਸਨ ਕਿ ਜੇ ਕਦੇ ਅੰਦਰ ਨਾਮ ਨਾ ਹੁੰਦਾ ਤਾਂ ਨੇਕੀ ਕਰਨ ਦੀ ਇੱਛਾ ਐਉਂ ਸੜ ਕੇ ਕੋਲੇ ਹੋ ਜਾਂਦੀ, ਜਿਸ ਤਰ੍ਹਾਂ ਖੰਡ ਦੇ ਕਵਾਮ ਨੂੰ, ਜੇ ਪੂਰੇ ਸੇਕ ਨਾਲੋਂ ਵਧੀਕ ਸੇਕ ਲੱਗ ਜਾਵੇ ਤਾਂ ਮਿਸਰੀ ਦੇ ਥਾਂ ਕੋਲੇ ਬਣ ਜਾਂਦਾ ਹੈ। ਪਰ ਸਭ ਨੇਕੀਆਂ ਜਿਸ ਤੋਂ ਐਉਂ ਨਿਕਲਦੀਆਂ ਹਨ ਜਿੱਕੂ ਅੱਗ ਤੋਂ ਕਿਰਨਾਂ, ਉਹ ਚਮਕਦਾ ਸੂਰਜ 'ਨਾਮ' ਅੰਦਰ ਵੱਸ ਰਿਹਾ ਸੀ। ਨੇਕੀ ਕਰਦੇ ਸਨ, ਪਰ ਬਚ ਬਚਕੇ। ਸਵਾ ਹੱਥ ਦੀ ਵਿੱਥ ਤੇ ਜ਼ਰੂਰ ਰਹਿੰਦੇ ਸਨ ਪਰ ਸੁਭਾ ਨਹੀਂ ਸੀ ਛੁੱਟਦਾ। ਅੱਜ ਡਾਕਟਰ ਜੀ ਨੇ ਬਾਬੇ ਦੀ ਬੇਅਦਬੀ ਨਹੀਂ ਕੀਤੀ, ਉਨ੍ਹਾਂ ਨੇ ਡਾਢੇ ਪਿਆਰ ਵਿਚ ਵਾਹਿਗੁਰੂ ਤੇ ਬਾਬੇ ਦੀ ਬੇਅਦਬੀ ਨਹੀਂ ਸਹਾਰੀ ਤੇ ਬਾਬੇ ਨੂੰ ਕਿਸੇ ਮੁਸ਼ਕਲ ਦੇ ਵਿਚ ਫਸ ਜਾਣ ਤੋਂ ਬਚਾਉਣ ਲਈ ਬੇਝਕੇ ਹੋ ਕੇ ਗੱਲਾਂ ਕੀਤੀਆਂ ਹਨ ਅਰ ਜਾਂਦੇ ਹੋਏ ਬੀ ਏਹ ਸੋਚਦੇ ਗਏ ਹਨ ਕਿ ਕੀਕੂੰ ਬਾਬਾ ਜੀ ਕਿਸੇ ਆਫਤ ਵਿਚ ਪੈਣੋਂ ਬਚ ਰਹਿਣ, ਇਹ ਬੜੇ ਸੁਧੇ ਤੇ ਧੁਰੋਂ ਨੇਕ ਹਨ ਤੇ ਜਗਤ ਵਿਚ ਜੋ ਵਰਤਾਰਾ ਵਰਤ ਰਿਹਾ ਹੈ, ਉਸਦਾ ਪਤਾ ਨਹੀਂ ਰਖਦੇ ਹਨ।

—o—

## ਕਾਂਡ ਪੰਦਰਵਾਂ

"ਮਨਮੁਖ ਮੂਲਹੁ ਭੁਲਿਆ
ਵਿਚਿ ਲਬੁ ਲੋਭੁ ਅਹੰਕਾਰੁ॥

ਏਧਰ ਡਾਕਟਰ ਜੀ ਦੇ ਜਾਣ ਮਗਰੋਂ ਬ੍ਰਿਸਟਰਾਣੀ ਨੇ ਬ੍ਰਿਸ਼ਟਰ ਜੀ ਨੂੰ ਕਿਹਾ:— ਦੱਸ ਤੁਸੀਂ ਸਿੱਖਾਂ ਨੂੰ ਵਹਿਸ਼ੀ ਤੇ ਰੱਬ ਨੂੰ ਵਹਿਮ ਤੇ ਨੇਕੀ ਨੂੰ ਨਿਰਾ ਖਿਆਲ ਕਹਿੰਦੇ ਸਾਓ, ਜੋ ਇਹ ਇਕ ਖ਼ੁਦਗ਼ਰਜ਼ੀ ਦਾ ਹਥਿਆਰ ਹੈ, ਹੁਣ ਦੱਸ ਅਜੇ ਬੀ ਉਹੀ ਖਿਆਲ ਹਨ?

ਬ੍ਰਿਸਟਰ— ਨਹੀਂ, ਖ਼ਿਆਲਾਂ ਵਿਚ ਕੁਝ ਤਬਦੀਲੀ ਹੈ, ਪਰ ਮੈਂ ਤੇਰੇ ਵਾਂਗੂੰ ਛੇਤੀ ਮੰਨਣ ਵਾਲਾ ਨਹੀਂ ਕੁਛ ਸਮਾਂ ਬੀਤੇਗਾ ਤਾਂ ਨਿਸਚੇ ਕਰਾਂਗੇ। ਮੇਰਾ ਅਸੂਲ ਤਾਂ ਏਹੋ ਹੈ ਕਿ ਬੰਦਾ ਆਪਣੇ ਫ਼ਾਇਦੇ ਦਾ ਕੰਮ ਕਰੇ, ਝੂਠੇ ਕੁਸੱਤ ਦਗੇ ਫਰੇਬ ਦਾ ਕੁਛ ਡਰ ਨਹੀਂ, ਨਿਰਾ ਐਨਾਂ ਕਰੇ ਕਿ ਕੋਈ ਤਰੀਕਾ ਐਸਾ ਨਾ ਵਰਤ ਬੈਠੇ ਕਿ ਕਾਨੂੰਨ ਦੇ ਫੰਧੇ ਵਿਚ ਫਸ ਜਾਵੇ ਤੇ ਦੁਖ ਪਾਵੇ। ਬਾਕੀ ਖ਼ੁਦਗ਼ਰਜ਼ੀ ਹੀ ਅਸਲ ਪੁੰਨ ਹੈ। ਮੈਂ, ਦੇਖ ਲੈ, ਇਸ ਬਿਪਤਾ ਵਿਚ ਬੀ ਮਿੱਠੇ ਬਣ ਕੇ ਆਪਣਾ ਮਤਲਬ ਕੱਢ ਲਿਆ ਹੈ!

ਵਹੁਟੀ— ਪਰ ਜਿਨ੍ਹਾਂ ਦੇ ਘਰ ਅਸੀਂ ਉਤਰੇ ਹਾਂ ਏਹਨਾਂ ਦਾ ਜੀਵਨ ਸਾਥੋਂ ਚੰਗਾ ਹੈ ਕਿ ਮਾੜਾ?

ਬ੍ਰਿਸਟਰ—ਮੈਂ ਕੀ ਕਹਿ ਸਕਾਂ? ਮੇਰੇ ਤੇ ਅਸਰ ਤਾਂ ਚੰਗਿਆਈ ਦਾ ਪੈਂਦਾ ਹੈ, ਪਰ ਮੈਨੂੰ ਉਹ ਕਾਰਣ, ਉਹ ਧੁਰਾ, ਨਜ਼ਰ ਨਹੀਂ ਪੈਂਦਾ, ਜਿਸ ਕਰਕੇ ਕਿ ਕੋਈ ਆਪਣੀ ਹਾਨੀ ਕਰਕੇ ਦੂਸਰੇ ਦਾ ਭਲਾ ਕਰ ਸਕਦਾ ਹੈ?

ਬ੍ਰਿਸਟਰਾਣੀ—ਡਾਕਟਰ ਸਾਹਿਬ ਦੱਸ ਜੋ ਗਏ ਹਨ!

ਬ੍ਰਿਸਟਰ—ਬੇਸ਼ੱਕ ਦੱਸ ਗਏ ਹਨ, ਉਨ੍ਹਾਂ ਦਾ ਤੇ ਬਾਬੇ ਦਾ ਵਰਤਾਰਾ ਭੀ ਦੱਸ ਰਿਹਾ ਹੈ, ਇਨ੍ਹਾਂ ਵਿਚ ਸਚਾਈ ਦਿੱਸਦੀ ਭੀ ਹੈ, ਪਰ ਮੈਂ ਇਕ ਵਾਰਗੀ ਕੀਕੂੰ ਮੰਨ ਜਾਵਾਂ? ਬੇਸ਼ੱਕ ਬਾਬੇ ਨੇ ਨਿਧੜਕ ਆਪਣੇ ਘਰ ਵਿਚ ਸਾਨੂੰ ਵਾੜ ਕੇ ਆਪਣੇ ਬੀਵੀ ਬੱਚਿਆਂ ਵਿਚ ਬਿਨਾਂ ਪੜਦੇ ਟਿਕਾਣਾ ਦੇ ਕੇ ਬੜੀ ਭਾਰੀ ਮਿਹਰ ਕੀਤੀ ਹੈ, ਵਰਤਾਉ ਦੀ ਨੇਕੀ ਵਰਤੀ ਹੈ, ਜਾਨ ਬਚਾਈ ਹੈ। ਡਾਕਟਰ ਸਾਹਿਬ ਭੀ ਬੜੇ ਚੰਗੇ ਤੇ ਪੜ੍ਹੇ ਲਿਖੇ ਜਾਪਦੇ ਹਨ, ਪਰ ਮੈਂ ਆਪਣੇ ਨੁਕਤੇ ਤੇ ਹਾਂ। ਇਹ ਹੋ ਸਕਦਾ ਹੈ ਕਿ ਕੋਈ ਜਗਤ ਵਿਚ ਜਗਤ ਦੀ ਖ਼ੁਦਗਰਜ਼ੀ ਦੀ ਮਰਿਯਾਦਾ ਤੋਂ ਇਕ ਘਰ ਵੱਖਰੇ ਨਮੂਨੇ ਦਾ

ਹੋਵੇ, ਪਰ ਇਹ ਆਮ ਵਰਤਾਰਾ ਨਹੀਂ। ਇਕ ਹੋਰ ਗੱਲ ਭੀ ਹੈ। ਕਿ ਇਕ ਰਿਲੀਜਸ ਮੇਨੀਆ (ਧਾਰਮਕ ਸੁਦਾ) ਭੀ ਹੁੰਦਾ ਹੈ, ਸ਼ਾਇਦ ਇਹਨਾਂ ਨੂੰ ਉਹ ਸੁਦਾ ਹੀ ਹੋਵੇ।

ਇਹ ਵਾਕ ਸੁਣ ਕੇ ਬ੍ਰਿਸਟਰਾਣੀ ਨੇ ਹਾਹੁਕਾ ਲੀਤਾ। ਜੇ ਕਦੀ ਬ੍ਰਿਸਟਰਾਣੀ ਨੇ ਬਾਬੇ ਤੇ ਡਾਕਟਰ ਦੀ ਗੱਲ ਬਾਤ ਸੁਣੀ ਹੁੰਦੀ ਤਾਂ ਉਸ ਨੂੰ ਸਮਝ ਆ ਜਾਂਦੀ ਕਿ ਡਾਕਟਰ ਆਪਣੇ ਤਜਰਬੇ ਵਿਚ ਕਿੰਨਾ ਕੁਛ ਸੱਚਾ ਸੀ ਤੇ ਬਾਬਾ ਕਿਤਨੇ ਗੰਭੀਰ ਤੇ ਉੱਚੇ ਆਸ਼ੇ ਵਾਲਾ ਹੈ ਜੋ ਸਾਰੇ ਤਜਰਬੇ ਦੇ ਸਾਹਮਣੇ ਅਹਿੱਲ ਚਟਾਨ ਵਾਂਗੂੰ ਕਿਸੇ ਆਪਣੇ ਅਸੂਲ ਤੇ ਖੜਾ ਹੈ। ਬਦਲੇ ਦੀ ਚਾਹ ਨਹੀਂ ਰੱਖਦਾ, ਨਿੰਦਾ ਤੋਂ ਡਰਦਾ ਨਹੀਂ, ਵੈਰੀਆਂ ਦੇ ਵੈਰ ਤੋਂ ਸੰਕੋਚਦਾ ਨਹੀਂ, ਨੇਕੀ ਕਰਕੇ ਬਦੀ ਨਾਲ ਟਿੱਕਿਆ ਜਾਂਦਾ ਹੈ, ਪਰ ਪਰਵਾਹ ਨਹੀਂ ਕਰਦਾ, ਹਰ ਹਾਲ ਕਿਸੇ ਆਪਣੇ ਅਸੂਲ ਤੇ ਨਿਰਭੈ ਟੁਰ ਰਿਹਾ ਹੈ।

ਰਾਤ ਆ ਗਈ; ਸੇਵਾ ਹੋ ਗਈ, ਬ੍ਰਿਸਟਰ ਸਾਹਿਬ ਨੂੰ ਤਪ ਚੜ ਗਿਆ। ਬ੍ਰਿਸਟਰਾਣੀ ਦੇ ਜ਼ਖ਼ਮ ਖੁਸ਼ਕ ਸਨ, ਉਹ ਤਾਂ ਸੌਂ ਗਈ; ਪਰ ਬ੍ਰਿਸਟਰ ਸਾਹਿਬ ਬੜਾਉਂਦੇ ਰਹੇ। ਬਾਬਾ, ਬਾਬੇ ਦੀ ਵਹੁਟੀ ਪੁੱਤਰ ਤੇ ਸੁਭਾਗ ਜੀ ਵਾਰੋ ਵਾਰੀ ਪਹਿਰ ਪਹਿਰ ਭਰ ਪਹਿਰਾ ਦੇਂਦੇ ਰਹੇ ਤੇ ਸਾਰੇ ਜਣੇ ਇਨ੍ਹਾਂ ਦਾ ਬੜਾਉਣਾ ਸੁਣਦੇ ਰਹੇ ਜੋ ਇਸ ਪ੍ਰਕਾਰ ਦਾ ਸੀ :—

"ਭਲਾ ਜਗ ਕਿੰਨਾਂ ਮੂਰਖ ਹੈ ?···
ਖ਼ੁਦਗਰਜ਼ੀ ਤਾਂ ਅਸਲ ਪੁੰਨ ਹੈ !...
ਮਨ ! ਆਪਣਾ ਭਲਾ ਲੋਚ···
ਨੇਕੀ ਕੋਈ ਸ਼ੈ ਨਹੀਂ।"
'ਸ਼ਿਹ, ਮੂਰਖ ! ਵਲੈਤ ਫਿਰ ਆਈ···
ਪਦਾਰਥ ਤੋਂ ਬਿਨਾਂ ਕੋਈ ਰੱਬ ਢੂੰਡਦੀ
ਹੈ···। ਸ਼ਿਹ, ਤਨ ਸੁਖ' ਤੋਂ ਅਗੇ ਕੋਈ
ਹੋਰ 'ਸੁਖ'···ਮੂਰਖ ਹੈ।"
"ਜੋ ਹੈ ਸੋ ਗ਼ਰਜ਼ੀ।
ਗਰਜ਼ੀ ਨੂੰ ਰੱਖ ਮੂਹਰੇ।···
ਗਰਜ਼ ਦੇ ਟੁਰ ਮਗਰੇ।···
ਕਾ ਖ਼ੁਦਾ ਨਾ ਨੇਕੀ।
ਇਕ ਮੈਂ ਤੇ ਮੇਰਾ ਸੁਖ।···'
"ਸ਼ਿਹ, ਮੂਰਖ ਕੌਣ ? ਕੋਈ ਨਹੀਂ।
ਡਾਕਟਰ ਮੂਰਖ। ਬਾਬਾ ਸ਼ੁਦਾਈ।
ਦਾਨਾ ਮੈਂ, ਪਰਦੇਸ਼ ਵਿਚ ਸੁਖੀ।
ਜਾਂਗਲੀ ਲੋਕ ਕਾਬੂ ਕੀਤੇ।
ਹੈ ਨਾ ਅਕਲ, ਦੂਰ ਦੀ ਸੁੱਝੀ ?"

ਇਸ ਪ੍ਰਕਾਰ ਦੇ ਬਕਵਾਸ ਕਈ ਵੇਰ ਹੋਏ, ਡਾਕਟਰ ਜੀ ਦੇ ਕਹਿਣ ਮੂਜਬ ਪਾਣੀ ਦੀ ਟਾਕੀ ਮੱਥੇ ਤੇ ਧਰ ਕੇ ਸੇਵਾ ਵਾਲੇ ਸਿਰ ਠੰਡਾ ਕਰਦੇ ਰਹੇ, ਪਰ ਤਦ ਵੀ ਕਈ ਵੇਰ ਐਸੇ ਬਕੜਵਾਦ ਹੋਏ। ਇਹ ਬਕਵਾਸ ਬਾਬੇ ਜੀ ਤੇ ਪਰਵਾਰ ਨੂੰ ਦੱਸ ਗਏ ਕਿ ਕਿਉਂ ਡਾਕਟਰ ਜੀ ਅੱਜ ਰੋਹ ਵਿਚ ਭਰੇ ਹੋਏ ਸਨ ?

ਸਵੇਰਾ ਹੋਇਆ, ਡਾਕਟਰ ਜੀ ਬਾਬੇ ਦੇ ਪਿਆਰ ਬੱਧੇ ਆ ਗਏ। ਫ਼ਤਹ ਬੁਲਾ ਕੇ ਕਹਿਣ ਲੱਗੇ :-

"ਬਾਬਾ ਜੀ ! ਖਿਮਾਂ ਕਰਨੀ, ਮੈਂ ਕਲ੍ਹ ਬੜੀ ਬੇ ਅਦਬੀ ਕਰਦਾ ਰਿਹਾ ਹਾਂ।"

ਬਾਬਾ–ਨਹੀਂ ਬਰਖ਼ੁਰਦਾਰ ਜੀ ! ਇਹ ਤਾਂ ਵਿਚਾਰ ਸੀ, ਕੋਈ ਗੱਲ ਨਹੀਂ।

ਡਾਕਟਰ—ਮੇਰਾ ਅਜ ਬੀ ਜੀ ਨਹੀਂ ਸੀ ਕਰਦਾ ਆਉਣ ਨੂੰ, ਮੇਰਾ ਪਾਮਰ ਮਨ ਚਾਹੁੰਦਾ ਹੈ ਕਿ ਇਨ੍ਹਾਂ ਨੂੰ ਪੁਲਸ ਲੈ ਜਾਵੇ ਤੇ ਕਿਸੇ ਹਸਪਤਾਲ ਵਿਚ ਰੱਖੇ। ਆਪ ਦੇ ਸਾਂਤਿ ਸਰੋਵਰ ਘਰ ਵਿਚ ਮਘਦੇ ਕੋਲੇ ਨਹੀਂ ਚਾਹੀਦੇ।···ਅਸਾਂ ਕੋਈ ਦੁਨੀਆਂ ਦਾ ਠੇਕਾ ਥੋੜਾ ਲੀਤਾ ਹੈ ?

ਬਾਬਾ—ਡਾਕਟਰ ਜੀ ! ਤੁਸੀਂ ਜਗਤ ਦੇ ਹੱਥੋਂ ਬੜੇ ਸਤੇ ਹੋਏ ਹੋ। ਅਸੀਂ ਜਗਤ ਦਾ ਭਾਰ ਹਰ ਭੀ ਨਹੀਂ ਸਕਦੇ। ਜਗਤ ਹੈ ਬੀ ਦੁਖੀ, ਸੜ ਰਿਹਾ ਹੈ, ਪਰ ਸਾਡੇ ਮਨ ਦੀ ਅਰਦਾਸ ਇਹ ਹੈ ਨਾ ਕਿ:—

'ਜਗਤੁ ਜਲੰਦਾ ਰਖਿਲੈ ਆਪਣੀ ਕਿਰਪਾ ਧਾਰਿ ॥'

[ਬਿਲਾਵਲ ਕੀ ਵਾਰ ਮ: ਸਲੋਕ ਮ: ੩

ਇਹ ਜੋ ਸੁਆਰਥੀ ਲੋਕ ਹਨ ਤੇ ਪਾਪ ਵਿਚ ਫਸੇ ਲੋਕ ਹਨ, ਬੀਮਾਰ ਹਨ, ਮਨ ਦੇ ਰੋਗੀ ਹਨ। ਜੀਕੂੰ ਸਰੀਰ ਰੋਗੀ ਹੁੰਦਾ ਹੈ, ਓੱਕਰ ਮਨ ਭੀ ਰੋਗੀ ਹੋ ਜਾਂਦਾ ਹੈ। ਜਿਨ੍ਹਾਂ ਦੀ ਨਜ਼ਰ 'ਤਨ ਸੁਖ' ਤੋਂ ਅੱਗੇ ਨਹੀਂ ਉੱਠਦੀ, ਓਹ ਰੋਗੀ ਹਨ, ਜੋ ਖ਼ੁਦਗ਼ਰਜ਼ੀ ਦੇ ਤ੍ਰਿੱਲੇ ਨਾਲ ਬੱਜੇ ਪਏ ਹਨ !···ਸਰਬੱਤ ਕਾ ਭਲਾ।

ਡਾਕਟਰ--ਬਾਬਾ ਜੀ ! ਇਕ ਆਦਮੀ ਬੜਾ ਗ਼ਰੀਬ ਸੀ, ਉਸ ਦਾ ਇਕ ਪੁਤ੍ਰ ਸੀ ਜੋ ਪੜ੍ਹਦਾ ਸੀ। ਗ਼ਰੀਬੀ ਦੇ ਕਾਰਨ ਉਸ ਦਾ ਨਿਰਬਾਹ ਨਹੀਂ ਸੀ ਟੁਰਦਾ। ਉਹ ਸਵੇਰੇ ਬਾਣੀ ਪੜ੍ਹਦਾ ਤੇ ਅਰਦਾਸੇ ਕਰਦਾ ਸੀ ਕਿ ਹੇ ਗੁਰ ਕੋਈ ਟਾਹਣ ਨਿਵਾ। ਉਸ ਪਰ ਗੁਰੂ ਨੇ ਕ੍ਰਿਪਾ ਕੀਤੀ ਇਕ ਅਮੀਰ ਸਿੰਘ ਜੀ ਨੂੰ ਰਹਿਮ ਆਇਆ, ਉਸ ਨੇ ਰੁਪਯਾ ਖਰਚ ਕੇ ਉਸ ਨੂੰ ਪੜ੍ਹਾਯਾ। ਮੁੰਡਾ ਪੜ੍ਹਕੇ ਨੌਕਰ ਹੋ ਗਿਆ, ਹੁਣ ਉਹ ਹਜ਼ਾਰਾ ਰੁਪੱਯਾ ਮਹੀਨਾ ਕਮਾਉਂਦਾ ਹੈ। ਇਸ ਨੇ ਹੁਣ ਰੱਬ ਤੋਂ ਨਮੁੱਕਰੀ ਧਾਰੀ ਹੈ, ਜਿਸ ਨੇ ਰੁਪੱਯਾ ਦੇ ਕੇ ਪੜ੍ਹਾਯਾ ਸੀ ਉਸ ਦਾ ਕਦੇ ਸ਼ੁਕਰੀਆ ਨਹੀਂ ਕੀਤਾ। ਜੇ ਕਦੇ ਜਤਾਓ ਕਿ ਫਲਾਣੇ ਨੇ ਤੈਨੂੰ ਪੜ੍ਹਾਯਾ ਸੀ ਤਾਂ ਅੱਖਾਂ ਨੀਲੀਆਂ ਪੀਲੀਆਂ ਕਰਕੇ ਲੜਨ ਨੂੰ ਆਉਂਦਾ ਹੈ। ਕਈ ਸਿਖਾਂ ਦੇ ਕੇਸ ਕਤਲ ਕਰਾ ਚੁਕਾ ਹੈ। ਮੈਨੂੰ ਆਖਦਾ ਸੀ ਕਿ ਵਾਹ ਚੱਲੇ ਤਾਂ ਕੇਸ ਕਿਸੇ ਦੇ ਨਾ ਰਹਿਣ ਦਿਆਂ, ਪਰ ਆਪ ਰੱਖਦਾ ਹੈ ਪੁੱਛੋ ਕਿਉਂ ? ਤਾਂ ਕਹਿੰਦਾ ਹੈ ਫੇਰ ਸਿੱਖ ਮੇਰਾ ਇਤਬਾਰ ਨਹੀਂ ਕਰਨਗੇ। ਇਸ ਆਦਮੀ ਦੀ ਕੋਸ਼ਿਸ਼ ਆਪਣੇ ਸਆਰਥ ਦੀ ਐਤਨੀ ਹੈ ਕਿ ਹੱਦ ਹਿਸਾਬ ਨਹੀਂ ਹੈ। ਮੈਨੂੰ ਇਕ ਵਾਰੀ ਸੰਗਲਦੀਪ ਵਿਚ ਇਸ ਦਾ ਮੇਲ ਹੋਇਆ, ਤਾਂ ਡਿੱਠਾ ਕਿ ਇਹ ਨਿਰਾ ਪੂਰਾ ਮਾਇਆ ਦਾ ਉਪਾਸ਼ਕ, ਪਰਮੇਸ਼ੁਰ, ! ਗੁਰੂ ਤੇ

ਪੰਥ ਦਾ ਵੈਰੀ ਹੈ। ਜ਼ਾਹਰਾ ਮੋਮੋ ਠਗਣਾ ਹੈ। ਮੈਂ ਭੀ ਭੁੱਲ ਗਿਆ ਸਾਂ, ਪਰ ਫੇਰ ਗੱਲੀਂ ਬਾਤੀਂ ਪਾਜ ਉਘੜ ਆਇਆ। ਉਸ ਜਾਤਾ ਮੈਨੂੰ ਪ੍ਰੇਰ ਚੁਕਾ ਹੈ, ਪਰ ਮੈਂ ਗੁੱਸੇ ਦੇ ਮਾਰੇ ਚੁਪ ਸਾਂ। ਦੱਸ ਬਾਬਾ! ਜਿਸ ਨੇ ਇਸ ਨੂੰ ਪੜ੍ਹਿਆ ਉਸ ਸਿੱਖ ਨੇ ਕੀ ਨੇਕੀ ਕੀਤੀ?

ਬਾਬਾ—ਉਸ ਨੇ ਤਾਂ ਨੇਕੀ ਕੀਤੀ ਸੀ। ਚੰਗਾ ਹੁੰਦਾ ਕਿ ਉਹ ਇਸ ਦੇ ਮਨ ਦੇ ਸੁਧਾਰ ਦਾ ਬੀ ਕੋਈ ਜਤਨ ਕਰਦਾ। ਇਸੇ ਕਰਕੇ ਹੀ ਮੈਂ ਮਨਾਂ ਦੇ ਸੁਨਾਰ ਦੇ ਮਗਰ ਹਾਂ।

ਡਾਕਟਰ—ਤੁਸੀਂ ਤਾਂ ਦਰੁਸਤੀ ਪਰ ਹੋ, ਪਰ ਮੈਨੂੰ ਮੇਰੇ ਤਜਰਬੇ ਨੇ ਕੁਛ ਹੋਰ ਦਰਸਾਇਆ ਹੈ।

ਬਾਬਾ(ਮੁਸਕ੍ਰਾ ਕੇ)—'ਤਜਰਬੇ ਕਰਕੇ ਤੇ ਦੁਖ ਪਾਕੇ ਫੇਰ ਭਲੇ ਰਹੀਏ' ਨੇਕੀ ਇਸ ਦਾ ਨਾਮ ਹੈ। ਦੇਖ ਭਾਈ ਗੁਰਦਾਸ ਜੀ ਕਹਿੰਦੇ ਹਨ:—

ਹਉ ਤਿਸਦੇ ਚਉਖੰਨੀਐ
ਆਪ ਠਗਾਏ ਲੋਕਾਂ ਭਾਣੈ ॥ [ਭਾ: ਗੁ:

ਜੇ ਉੱਲੂ ਦਿਨ ਨੂੰ ਅੱਖ ਨਹੀਂ ਖੋਲ੍ਹਦਾ ਤਾਂ ਸੂਰਜ ਤਾਂ ਲੋਪ ਨਹੀਂ ਹੋ ਗਿਆ, ਜੇ ਕੋਈ ਨਾਸਤਕ ਵਾਹਿਗੁਰੂ ਤੋਂ ਅਤੇ ਨੇਕੀ ਤੋਂ ਮੁੱਕਰਦਾ ਹੈ ਤਾਂ ਉਸ ਦੇ ਮਨ ਲੋਇਣ ਅੰਧੇ ਹਨ, ਵਾਹਿਗੁਰੂ ਤੇ ਨੇਕੀ ਤਾਂ ਲੋਪ ਨਹੀਂ ਹੋ ਗਏ। ਤਕੜਾ ਹੋ ਯਾਰਾ! ਢਹਿੰਦੀਆਂ ਕਲਾਂ ਵਿਚ ਕਿਉਂ ਜਾਂਦਾ ਹੈਂ। ਸ਼ੇਰ ਮਰਦ ਹੋ ਭਲਿਆਈ ਵਾਸਤੇ।

ਏਸੇ ਤਰ੍ਹਾਂ ਗੱਲੀਂ ਜੁੱਟੇ ਦੋਵੇਂ ਜਣੇਂ ਅੰਦਰ ਗਏ। ਡਾਕਟਰ ਨੇ ਜ਼ਖ਼ਮ ਖੋਹਲੇ, ਇਕ ਥਾਂ ਪੀਪ ਰੁਕ ਰਹੀ ਸੀ, ਸੋ ਚੀਰਾ ਦੇ ਕੇ ਕੱਢੀ। ਚੀਰੇ ਨਾਲ ਠੰਢ ਬੀ ਪੈ ਗਈ ਤੇ ਤਾਪ ਬੀ ਲੱਥਾ। ਅੱਜ ਬ੍ਰਿਸਟਰ ਸਾਹਿਬ ਕਮਜ਼ੋਰ ਬੀ ਸਨ।

ਜਦੋਂ ਪੱਟੀ ਆਦਿਕ ਹੋ ਚੁਕੇ, ਬਿਸਤਰੇ ਕੱਪੜੇ ਬਦਲੇ ਗਏ, ਦੁੱਧ ਪੀਣ ਨੂੰ ਦਿੱਤਾ ਗਿਆ, ਤਦ ਡਾਕਟਰ ਸਾਹਿਬ ਚੱਲੇ। ਉਸ ਵੇਲੇ ਬ੍ਰਿਸਟਰ ਨੇ ਵਾਜ ਮਾਰੀ ਕਿ ਆਪ ਟੁਰ ਚੱਲੇ ਹੋ, ਕਲ੍ਹ ਵਾਂਗੂ ਕੁਛ ਗੱਲਾਂ ਨਹੀਂ ਸੁਨਾਉਣੀਆਂ?

ਡਾਕਟਰ-ਮੈਨੂੰ ਗੱਲਾਂ ਦਾ ਠਰਕ ਘੱਟ ਹੈ। ਕਲ੍ਹ ਤਾਂ ਛਿੜ ਪਈ ਸੀ ਤਾਂ ਗੱਲ ਬਾਤ ਹੋ ਗਈ ਸੀ। ਮੈਨੂੰ ਜਗਤ ਦਾ ਤਜਰਬਾ ਸ਼ੋਕਦਾਇਕ ਹੋਇਆ ਹੈ। ਮੈਂ ਸਮਝਦਾ ਹਾਂ ਕਿ ਪਿਆਰ ਦਾ ਸੰਸਾਰ ਵਿਚ ਕਾਲ ਹੈ, ਇਨਸਾਫ ਦੀ ਵਰਤੋਂ ਦੀ ਮੁਸ਼ਕ ਨਹੀਂ ਤੇ ਸੱਚ ਲੱਭਦਾ ਨਹੀਂ, ਬਾਕੀ ਇਕ ਸ਼ਤਰੰਜ ਜਾਰੀ ਹੈ। ਕੀ ਮਿੱਤਰ ਤੇ ਕੀ ਸਾਕ; ਕੀ ਪੰਡਤ ਤੇ ਕੀ ਮੂਰਖ, ਕੀ ਆਪਣੇ ਤੇ ਕੀ ਪਰਾਏ, ਜੋ ਆਪੋ ਵਿਚ ਮਿਲਦੇ ਹਨ, ਉੱਤੋਂ ਹੋਰ ਤਰ੍ਹਾਂ, ਪਰ ਅੰਦਰੋਂ ਸਾਰੇ ਆਪੋ ਆਪਣੀ ਖਿੱਚਾ ਖਿੱਚੀ ਵਿਚ ਹੁੰਦੇ ਹਨ। ਮੈਂ ਜਦ ਦੋ ਮਿੱਤ੍ਰਾਂ ਨੂੰ ਜੱਫੀ ਪਾਏ ਵੇਖਦਾ ਹਾਂ ਤਾਂ ਹੱਸਦਾ ਹਾਂ ਕਿ ਇਨ੍ਹਾਂ ਦੋਹਾਂ ਦੇ ਦਿਲ ਤਾਂ ਖ਼ੁਦਗਰਜ਼ੀ ਵਲ ਜਾ ਰਹੇ ਹਨ, ਇਕ ਦੂਜੇ ਤੋਂ ਵਧੀਕ ਲਾਭ ਉਠਾਉਣਾ ਚਾਹੁੰਦੇ ਹਨ ਤੇ ਮਿਲੇ ਐਉਂ ਹਨ ਕਿ ਮਾਨੋ ਇਕ ਦੂਜੇ ਲਈ ਪਿਆਰ ਤੇ ਕੁਛ ਕੁਰਬਾਨੀ ਕਰ ਰਹੇ ਹਨ।

ਬ੍ਰਿਸਟਰ-ਠੀਕ! ਮੇਰਾ ਬੀ ਇਹੋ ਤਜਰਬਾ ਹੈ। ਤੁਸੀਂ ਤੇ ਮੈਂ ਇਕੋ ਟਿਕਾਣੇ ਹਾਂ। (ਵਹੁਟੀ ਵੱਲ ਤੱਕ ਕੇ) ਡਿੱਠਾ ਹਈ?

ਡਾਕਟਰ-ਤੁਹਾਡਾ ਤੇ ਮੇਰਾ ਫ਼ਰਕ ਹੈ। ਮੈਂ ਇਸ ਹਾਲਤ ਨੂੰ ਦੇਖ ਕੇ ਇਨਸਾਨ ਦੀ ਇਕ ਬੀਮਾਰੀ ਸਮਝਦਾ ਹਾਂ। ਇਸ ਨੂੰ ਮਾੜਾ ਜਾਣਦਾ ਹਾਂ, ਅਰ ਇਸ ਤੋਂ ਉੱਚੀ, ਸੁੱਚੀ ਤੇ ਸੱਚੀ ਇਕ ਹਾਲਤ ਸੰਭਵ ਸਮਝਦਾ ਹਾਂ, ਜੋ ਮੈਨੂੰ ਪਿਆਰੀ ਲਗਦੀ ਹੈ। ਤੁਸੀਂ ਇਸ ਹਾਲਤ ਨੂੰ ਚੰਗਾ ਸਮਝਦੇ ਹੋ, ਇਸ ਵਿਚ ਵਰਤਦੇ ਹੋ ਤੇ ਇਸ ਤੋਂ ਉੱਚੀ ਹਾਲਤ ਨੂੰ ਮੰਨਣ ਵਾਲੇ ਨਹੀਂ ਹੋ, ਸੋ ਮੇਰਾ ਤੁਹਾਡਾ ਜ਼ਿਮੀਂ ਅਸਮਾਨ ਦਾ ਫ਼ਰਕ ਹੈ। ਮੈਂ ਇਸ ਹਾਲਤ ਪਰ ਅੱਥਰੂ ਕੇਰਦਾ ਹਾਂ, ਤੁਸੀਂ ਏਸ ਹਾਲਤ ਪਰ ਪ੍ਰਸੰਨ ਤੇ ਸੰਤੁਸ਼ਟ ਹੋ। ਲਓ ਮੈਨੂੰ ਅੱਜ ਕਾਹਲ ਹੈ, ਕਦੇ ਸਹੀ।

ਅਸੰਤੁਸ਼ਟ ਹਿਰਦੇ ਡਾਕਟਰ ਬਾਹਰ ਆ ਇਆ ਕਮਲ ਫੁਲ ਵਿਚ ਕੋਲੇ ਮਘਦੇ ਦੇਖ ਜੀਕੂੰ ਕੋਈ ਉਦਾਸ ਹੋਵੇ, ਇਸ ਤਰ੍ਹਾਂ ਬਾਬੇ ਲਈ ਡਾਕਟਰ ਸਾਹਿਬ ਉਦਾਸ ਸਨ। ਅੱਗੋਂ ਬਾਬਾ ਜੀ ਮਿਲੇ ਟਿਕਵੇਂ ਮੱਥੇ ਵਾਲੇ।

ਬਾਬਾ-ਜੈਸਾ ਮਨ ਅਪਨਾ ਪਰਮਨ ਤੈਸਾ, ਦੇਖੋ! ਇਹ ਇਕ ਅਸੂਲ ਹੈ। ਆਪਣੇ ਵਰਗਾ ਸਭ ਨੂੰ ਦੇਖੋ! ਜਿਹੋ ਜਿਹਾ ਤੁਹਾਨੂੰ ਆਪਣਾ ਆਪ ਪਿਆਰਾ ਹੈ, ਇਸ ਤਰ੍ਹਾਂ ਸਭਨਾਂ ਵਿਚ ਆਪਣੇ ਆਪ ਦਾ ਪ੍ਰਤਿਬਿੰਬ ਦੇਖੋ। ਪਰ ਡਾਕਟਰ ਜੀ! ਇਸ ਤੋਂ ਇਕ ਉੱਚਾ ਅਸੂਲ ਹੋਰ ਹੈ ਜੋ ਗੁਰੂ ਬਾਬੇ ਨੇ ਕਿਹਾ ਹੈ—

"ਉਹਿ ਧਾਰੇ ਜੋ ਅੰਤਰਿ ਨਾਮੁ ॥
ਸਰਬ ਮੈ ਪੇਖੈ ਭਗਵਾਨੁ ॥"

ਜਿਸਦੇ ਅੰਦਰ ਨਾਮ ਦਾ ਨਿਵਾਸ ਹੋ ਗਿਆ ਹੈ, ਉਹ ਸਭ ਘਟਾਂ ਵਿਚ ਵਾਹਿਗੁਰੂ ਵਿਆਪਕ ਨੂੰ ਵੇਖਦਾ ਹੈ।

ਡਾਕਟਰ ਜੀ! ਸਤਿਗੁਰ ਦੇ ਏਸ ਆਦਰਸ਼ ਪਰ ਬੀ ਵਿਚਾਰ ਕਰਨੀ।

ਡਾਕਟਰ ਸਾਹਿਬ ਨੂੰ ਕਾਹਲ ਸੀ, ਸੋ ਬਾਬਾ ਜੀ ਤੋਂ ਅਦਬ ਨਾਲ; ਪਰ ਛੇਤੀ ਵਿਦਾ ਹੋ ਗਏ। ਕੁਝ ਚਿਰ ਮਗਰੋਂ ਇਕ ਪੁਲਿਸ ਦਾ ਸਿਪਾਹੀ ਬਾਬੇ ਦਾ ਘਰ ਪੁੱਛਦਾ ਆਯਾ ਤੇ ਥਾਣੇਦਾਰ ਦਾ ਪਰਵਾਨਾ ਲਿਆਇਆ ਕਿ ਬ੍ਰਿਸਟਰ ਕਚਹਿਰੀ ਜਾਣ ਜੋਗਾ ਹੋਇਆ ਹੈ ਕਿ ਨਹੀਂ? ਅਸੀਂ ਮੁਕੱਦਮੇ ਨੂੰ ਅੱਗੇ ਟੋਰਨਾਂ ਹੈ। ਇਸਦਾ ਜੁਵਾਬ ਬਾਬਾ ਡਾਕਟਰ ਜੀ ਤੋਂ ਦਿਵਾਉਣਾ ਚਾਹੁੰਦਾ ਸੀ, ਪਰ ਡਾਕਟਰ ਟੁਰ ਚੁਕਾ ਸੀ, ਸੋ ਆਪਣੇ ਪੁੱਤ ਨੂੰ ਘੋੜੀ ਤੇ ਚਾੜ੍ਹ ਕੇ ਸੰਦੇਸਾ ਦੇ ਕੇ ਟੋਰ ਦਿੱਤਾ ਕਿ ਡਾਕਟਰ ਜੀ ਤੋਂ ਜੁਵਾਬ ਲਿਖਵਾ ਲਿਆਵੇ ਜੋ ਥਾਣੇਦਾਰ ਵੱਲ ਘੱਲਿਆ ਜਾਵੇ। ਬਾਬੇ ਦੀ ਮਰਜ਼ੀ ਸੀ ਕਿ ਬੀਮਾਰ ਨੂੰ ਇਸ ਗੱਲ ਦਾ ਪਤਾ ਨਾ ਲੱਗੇ, ਪਰ ਬ੍ਰਿਸਟਰਾਣੀ ਨੇ ਸੁਭਾਗ ਜੀ ਤੋਂ ਪਤਾ ਕਰ ਲਿਆ ਸੀ ਕਿ ਬ੍ਰਿਸਟਰ ਸਾਹਿਬ ਸੁਣਕੇ ਬੜੇ ਤਿਲਮਿਲ ਤਿਲਮਿਲ ਕਰ ਰਹੇ ਸਨ ਅਰ ਉਡੀਕ ਰਹੇ ਸਨ ਕਿ ਬਾਬਾ ਆਵੇ ਤੇ ਪੱਕਾ ਪਤਾ ਕਰੇ; ਪਰ ਬਾਬਾ ਉਸ ਵੇਲੇ ਤਕ ਅੰਦਰ ਨਾ ਆਇਆ ਜਿਸ ਵੇਲੇ ਤਾਈਂ ਕਿ ਡਾਕਟਰ ਵਲੋਂ ਜਵਾਬ ਨਾ ਆ ਗਿਆ। ਜੋ ਇਹ ਸੀ ਕਿ ਬੀਮਾਰ ਅਜੇ

ਸਫ਼ਰ ਕਰਨ ਲਾਇਕ ਨਹੀਂ ਹਨ। ਸੋ ਬਾਬੇ ਨੇ ਪੁਲਿਸ ਵਾਲੇ ਨੂੰ ਇਹ ਉੱਤਰ ਦੇ ਕੇ ਟੋਰ ਦਿੱਤਾ ਸੀ। ਹੁਣ ਦਿਨ ਢਲਣ ਦਾ ਵੇਲਾ ਹੋ ਗਿਆ, ਬਾਬਾ ਅੰਦਰ ਗਿਆ। ਅੱਗੋਂ ਬ੍ਰਿਸਟਰ ਨੇ ਸਾਰਾ ਹਾਲ ਪੁੱਛਿਆ ਤਦ ਬਾਬੇ ਨੇ ਦੱਸ ਦਿੱਤਾ ਕਿ ਇਸ ਤਰ੍ਹਾਂ ਪਰਵਾਨਾ ਆਇਆ ਸੀ ਤੇ ਐਉਂ ਉੱਤਰ ਘਲਵਾ ਦਿੱਤਾ ਗਿਆ ਹੈ। ਇਸ ਪਰ ਬ੍ਰਿਸਟਰ ਸਾਹਿਬ ਕੁਛ ਤਾਂ ਬਾਬੇ ਦੀ ਅਕਲ ਤੇ ਹਮਦਰਦੀ ਪਰ ਖ਼ੁਸ਼ ਹੋਏ ਤੇ ਕੁਛ ਪੁਲਿਸ ਦੀ ਸਖ਼ਤੀ ਤੇ ਬੇਦਰਦੀ ਪਰ ਤ੍ਰੁੱਪੇ। ਕਈ ਗਾਲੀਆਂ ਦੇਕੇ ਕਹਿ ਉੱਠੇ; ਮੈਨੂੰ ਸਮਝ ਨਹੀਂ ਆਉਂਦੀ ਕਿ ਪੁਲਿਸ ਇਤਨਾ ਦੁਖ ਕਿਉਂ ਦੇਂਦੀ ਹੈ ? ਇਸ ਪਰ ਬਾਬਾ ਮੁਸਕ੍ਰਾ ਪਿਆ। ਬਾਬੇ ਨੂੰ ਮੁਸਕ੍ਰਾਉਂਦਾ ਦੇਖ ਕੇ ਬ੍ਰਿਸਟਰ ਸਾਹਿਬ ਦਾ ਜ਼ਰਾ ਗੁੱਸਾ ਹੋਰ ਵਧ ਗਿਆ, ਪਰ ਅਵਾਜ਼ ਚੰਗੀ ਬਣਾ ਕੇ ਕਹਿਣ ਲੱਗੇ-ਬਾਬਾ ਜੀ! ਆਪ ਕਿਉਂ ਹੱਸ ਪਏ ਹੋ? ਆਪਨੂੰ ਤਾਂ ਜ਼ੁਲਮ ਪਰ ਰੋਣਾ ਆਉਣਾ ਚਾਹੀਏ?

ਬਾਬਾ-ਜ਼ੁਲਮ ਪਰ ਤਾਂ ਮੈਂ ਸਦਾ ਮੋਮ ਦਿਲ ਹੋਕੇ ਅਰਦਾਸ ਕੀਤਾ ਕਰਦਾ ਹਾਂ ਕਿ ਵਾਹਿਗੁਰੂ ਬਖਸ਼ ਲਵੇ। ਹਾਸਾ ਮੈਨੂੰ ਜ਼ੁਲਮ ਪਰ ਤਾਂ ਨਹੀਂ ਆਇਆ, ਆਪ ਦੀ ਆਸ ਉਮੈਦ ਪਰ ਆਇਆ ਹੈ।

ਬ੍ਰਿਸਟਰ-ਉਹ ਕਿਵੇਂ ?

ਬਾਬਾ-ਇਸ ਤਰ੍ਹਾਂ, ਜਿਸ ਤਰ੍ਹਾਂ ਸਾਡੇ ਵਿਚੋਂ ਕੋਈ ਚੀਣਾਂ ਬੀਜੇ, ਜਦੋਂ ਚੀਣਾਂ ਲੱਗੇ ਤਾਂ ਉਹ ਵੇਖ ਕੇ ਖ਼ਫ਼ਾ ਹੋਵੇ ਕਿ ਕਣਕ ਕਿਉਂ ਨਹੀਂ ਲੱਗੀ। ਉਸ ਦੀ ਇਸ ਕਣਕ ਨਾਂ ਲੱਗਣ ਦੀ ਨਿਰਾਸਤਾ ਪਰ ਜਿਸ ਤਰ੍ਹਾਂ ਹਾਸਾ ਆਉਂਦਾ ਹੈ, ਮੈਨੂੰ ਇਸ ਤਰ੍ਹਾਂ ਦਾ ਹਾਸਾ ਆਇਆ ਹੈ।

ਬ੍ਰਿਸਟਰ-ਮੈਂ ਨਹੀਂ ਸਮਝ ਸਕਿਆ।

ਬਾਬਾ-ਤੇ ਬਰੀਕੀਆਂ ਨਾਲ ਮੈਂ ਨਹੀਂ ਸਮਝਾ ਸਕਦਾ, ਇਕ ਕਥਾ ਸੁਣਾ ਦੇਂਦਾ ਹਾਂ, ਆਸ ਹੈ ਆਪ ਉਸ ਤੋਂ ਸਮਝ ਜਾਓਗੇ :—

ਇਕ ਆਦਮੀ ਨੇ ਕਿਸੇ ਜ਼ੁਲਮ ਤੋਂ ਸੜ ਕੇ ਆਪਣਾ ਕਮਾਮ ਛੱਡਕੇ ਡਾਕੂ ਹੋਣਾ ਪਸੰਦ ਕਰ ਲਿਆ। ਪਹਿਲਾਂ ਤਾਂ ਇਕੱਲਾਂ ਰਾਹ ਮਾਰਦਾ ਰਿਹਾ ਪਰ ਜਦ ਕੁਛ ਵਰਗਸ ਆ ਗਈ ਤੇ ਰੁਪਏ ਕੱਠੇ ਹੋ ਗਏ ਤਾਂ ਜੱਥਾ ਬਨਾਉਣ ਲੱਗਾ। ਸਹਿਜੇ ਸਹਿਜੇ ਇਸ ਨੇ ਇਕ ਤਕੜਾ ਟੋਲਾ ਬਣਾ ਲਿਆ। ਆਪ ਤਾਂ ਇਹ ਸਰਦਾਰ ਬਣਿਆਂ ਤੇ ਆਪਣੇ ਮਗਰ ਵਾਲਿਆਂ ਨੂੰ ਖ਼ੂਬ ਰਾਹ ਮਾਰੀ ਦੇ ਹੁਨਰ ਸਿਖਾ ਸਿਖਾ ਕੇ ਇਸ ਨੇ ਦੌਲਤ ਕਮਾਈ। ਪਹਾੜਾਂ ਦੀਆਂ ਗ਼ਾਰਾਂ ਤੇ ਚਟਾਨਾਂ ਦੇ ਉਹਲੇ ਧਨ ਛਿਪਾਏ ਤੇ ਨਿੱਤ ਨਵੇਂ ਧਾੜੇ ਮਾਰੇ। ਇਕ ਦਿਨ ਸਰਦਾਰ ਆਪਣਾ ਹਿੱਸਾ ਛੁਪਾਉਣ ਗਿਆ ਸੀ ਤਾਂ ਟੋਲੇ ਦੇ ਸਾਰੇ ਰਾਹਮਾਰਾਂ ਨੇ ਸਲਾਹ ਕੀਤੀ ਕਿ ਲੜਦੇ ਮਾਰਦੇ ਜੋਖੋਂ ਅਸੀਂ ਪੈਂਦੇ ਹਾਂ ਤੇ ਸਾਰਿਆਂ ਤੋਂ ਵੱਡਾ ਹਿੱਸਾ ਇਹ ਲੈ ਜਾਂਦਾ ਹੈ, ਇਹ ਚਾਚਾ ਲੱਗਦਾ ਹੈ। ਆਓ ਅੱਜ ਏਸੇ ਨੂੰ ਲੁੱਟੀਏ, ਸਾਰੀ ਦੌਲਤ ਖੋਹਕੇ ਆਪੋ ਵਿਚ ਇਕੋ ਜੇਹੀ ਵੰਡ ਲਈਏ। ਇਹ ਮਤਾ ਪਕਾ ਕੇ ਉਹਨਾਂ ਨੇ ਰਾਤ ਨੂੰ ਸਰਦਾਰ ਤੋਂ ਉਸ ਦੀ ਦੌਲਤ ਦਾ ਪਤਾ ਪੁੱਛਿਆ, ਉਸ ਨੇ ਨਾ ਦੱਸਿਆ, ਇਸ ਪਰ ਬੋਲ ਬੁਲਾਰਾ ਤੇ ਲੜਾਈ ਛਿੜ ਪਈ। ਚਿਰ ਤਾਈਂ ਡਾਕੂ ਲੜਦਾ ਰਿਹਾ, ਪਰ ਆਖ਼ਰ ਇਕੱਲਾ ਸੀ, ਘਾਇਲ ਹੋਕੇ ਢੇ ਪਿਆ। ਡਾਕੂਆਂ ਜਾਤਾ ਕਿ ਮਰ ਗਿਆ ਹੈ, ਓਧਰੋਂ ਜੰਗਲ ਵਿਚ ਕੁਛ ਚਾਨਣਾਂ ਦਿੱਸਿਆ ਤੇ ਟਾਪਾਂ ਦੀ ਆਵਾਜ਼ ਆਈ। ਡਾਕੂਆਂ ਨੂੰ ਪਤਾ ਸੀ ਕਿ ਰਾਜਾ ਤੇ ਸੈਨਾਂ ਨੇ ਐਸ ਲੰਘਣਾ ਹੈ, ਓਹ ਛੇਤੀ ਨਾਲ ਨੱਸ ਗਏ। ਜਦੋਂ ਰਾਜਾ ਦੀ ਸੈਨਾਂ ਲੰਘੀ ਤਾਂ ਨਾਲ ਇਕ ਸਾਧੂ ਜਾ ਰਿਹਾ ਸੀ, ਉਸ ਨੇ ਇਕ ਮਰਦ ਘਾਇਲ ਵੇਖਕੇ ਆਪਣੇ ਸੇਵਕ ਸਰਦਾਰ ਦੇ ਰਥ ਤੋਂ ਛਾਲ ਮਾਰੀ ਤੇ ਸੇਵਾ ਲਈ ਜੁੱਟ ਪਿਆ। ਇਹ ਸਾਧੂ ਸੇਵਾ ਕਰਨ ਲਈ ਉਥੇ ਹੀ ਰਹਿ ਪਿਆ। ਕੁਛ ਦਿਨ ਪਾਕੇ ਉਸ ਦੀ ਮਿਹਨਤ ਤੇ ਸੇਵਾ ਨਾਲ ਡਾਕੂ ਇਨਾਂ ਵੱਲ ਹੋ ਗਿਆ ਕਿ ਉਸ ਨੂੰ ਹੋਸ਼ ਆ ਗਈ ਤੇ ਉੱਠਣ ਬੈਠਣ ਲੱਗ ਪਿਆ; ਤਾਂ ਉਸ ਨੇ ਕੀ ਡਿੱਠਾ ਕਿ ਬੀਮਾਰ ਵੱਲ ਹੋ ਕੇ ਆਪਣੇ ਸਾਥੀਆਂ ਨੂੰ ਗਾਲ੍ਹਾਂ ਦੇਣ ਲੱਗ ਪਿਆ ਹੈ। ਸਾਧੂ ਨੇ ਜਦ ਸਾਰਾ ਪਤਾ ਕਰ ਲਿਆ ਕਿ ਇਹ ਡਾਕੂਆਂ ਦਾ ਸਰਦਾਰ ਹੈ ਤੇ ਆਪਣੇ ਡਾਕੂ ਤਾਬੇਦਾਰਾਂ ਨੂੰ ਉਹਨਾਂ ਦੀ ਪਰੇਮਾਨਗੀ ਤੇ ਧ੍ਰੋਹ ਪਰ ਗੁੱਸੇ ਹੋ ਰਿਹਾ ਹੈ ਤਾਂ ਹੱਸ ਪਿਆ। ਸਰਦਾਰ ਨੇ ਕਿਹਾ, ਤੂੰ ਕਿਉਂ ਹੱਸਿਆ ਹੈਂ? ਸਾਧੂ ਨੇ ਕਿਹਾ, ਤੇਰੀ ਆਸ ਪਰ। ਬੀਜਦਾ ਤੂੰ ਕਿੱਕਰ ਰਿਹਾ ਤੇ ਫਲ ਹੁਣ ਦਾਖਾਂ ਟੋਲਦਾ ਹੈਂ; ਇਹ ਸਪਸ਼ਟ ਹਾਸੇ ਦੀ ਗੱਲ ਹੈ। ਸਰਦਾਰ ਨੇ ਕਿਹਾ, ਕੀਕੂੰ? ਸਾਧੂ ਬੋਲਿਆ, ਜਦ ਤੂੰ ਆਪਣੇ ਚੇਲਿਆਂ ਨੂੰ ਦੂਸਰੇ ਦੇ ਹੱਕ ਦੀ ਇਜ਼ਤ ਨਾ ਕਰਨੀ ਸਿਖਾਈ ਹੈ, ਜਦ ਸਾਰੀ ਉਮਰ ਤੂੰ ਇਹ ਮੱਤ ਉਨ੍ਹਾਂ ਨੂੰ ਦਿੱਤੀ ਹੈ ਕਿ ਦੂਸਰੇ ਦਾ ਮਾਲ ਜਾਨ ਮਾਰਕੇ ਬੀ ਖੋਹ ਲਵੇ, ਜਦ ਤੂੰ ਉਨ੍ਹਾਂ ਦੇ ਦਿਲ ਵਿਚੋਂ ਨਿਆਂ ਜਾਂ ਇਨਸਾਫ਼ ਦਾ ਖਿਆਲ ਹੀ ਮਾਰਦਾ ਰਿਹਾ ਹੈਂ ਤੇ ਧੱਕਾ ਸਿਖਾਲਦਾ ਰਿਹਾ ਹੈਂ ਤਦ ਹੁਣ, ਜੋ ਤੂੰ ਓਹਨਾਂ ਤੋਂ ਇਨਸਾਫ਼ ਅਰ ਸਤਿਕਾਰ ਦੀ ਆਸ ਕਰਦਾ ਹੈਂ, ਇਹ ਭੁੱਲ ਹੈ ਕਿ ਨਹੀਂ ? ਉਨ੍ਹਾਂ ਤਾਂ ਇਹ ਮੱਤ ਸਿੱਖੀ ਹੈ ਕਿ ਦੂਸਰੇ ਦੇ 'ਹੱਕ ਨੂੰ ਸਤਿਕਾਰਨਾ' ਨਹੀਂ, ਪਰ ਹੱਕ ਮਾਰਨਾ ਹੈ, ਤਦ ਓਹ ਤੇਰਾ ਹੱਕ ਕੀਕੂੰ ਪਛਾਣਨ? ਜਦ ਉਨ੍ਹਾਂ ਤੈਥੋਂ ਸਿਖਯਾ ਹੀ ਇਹ ਪਾਈ ਹੈ ਕਿ ਰਾਜਾ ਦੇ ਹੁਕਮ ਨੂੰ ਕਿ ਦੇਸ਼ ਦੇ ਕਾਨੂੰਨ ਕਿ ਨੇਕੀ ਨੂੰ ਨਹੀਂ ਮੰਨਣਾ ਤਦ ਉਹ ਤੇਰੀ ਆਗਯਾ ਵਿਚ ਟੁਰਨਾ ਕਿੱਥੋਂ ਸਿੱਖ ਲੈਣ? ਤੂੰ ਉਨ੍ਹਾਂ ਨੂੰ ਧੱਕਾ, ਜ਼ੁਲਮ, ਤੱਦੀ, ਬੇਇਨਸਾਫ਼ੀ ਸਿਖਾਈ ਉਹੋ ਵਰਤਾਉ ਉਨ੍ਹਾਂ ਨੇ ਤੇਰੇ ਨਾਲ ਵਰਤਿਆ। ਹੁਣ ਤੂੰ ਹੈਰਾਨ ਕਿਉਂ ਹੁੰਦਾ ਹੈਂ? ਬੀਜ ਕੇ ਜ਼ੁਲਮ ਤੇ ਅਨਾਦਰ, ਫਲ ਚਾਹੁੰਦਾ ਹੈ ਲੱਗੇ ਇਨਸਾਫ਼ ਤੇ ਸਤਿਕਾਰ।[1]

ਬ੍ਰਿਸਟਰ(ਘਬਰਾਕੇ)—ਬਾਬਾ ਜੀ! ਪੁਲਿਸ ਵਾਲੇ ਮੈਂ ਤਾਂ ਨਹੀਂ ਸਿਖਾਏ। ਮੈਂ ਪੁਲੀਸ ਅਫ਼ਸਰ ਤਾਂ ਨਹੀਂ ਹਾਂ ?

ਬਾਬਾ—ਮੈਂ ਨਾ ਪੁਲੀਸ ਨੂੰ ਮਾੜਾ ਕਹਿ ਰਿਹਾ ਹਾਂ; ਨਾ ਵਕੀਲਾਂ ਨੂੰ। ਕਿਸੇ ਮਨੁੱਖ ਯਾ ਕਿਸੇ ਕਮਾਮ ਵਾਸਤੇ ਮੇਰੀ ਜੀਭ

1. ਬੁਧ ਸਮੇਂ ਦੀ ਵਾਰਤਾ ਕਈ ਜ਼ੁਬਾਨਾਂ ਵਿਚ ਛਪ ਚੁਕੀ ਹੈ। ਪੰਜਾਬੀ ਵਿਚ ਖਾਲਸਾ ਟ੍ਰੈਕਟ ਸੁਸੈਟੀ ਅੰਮ੍ਰਿਤਸਰ ਤੋਂ ਮਿਲਦੀ ਹੈ, ਨਾਮ ਹੈ 'ਸ਼੍ਰਮਣ ਨਾਰਦ'।

ਨਿੰਦਾ ਦਾ ਵਾਕ ਕਹਿ ਹੀ ਨਹੀਂ ਸਕਦੀ। ਮੈਂ ਤਾਂ ਇਕ ਰਾਹ ਦੀ ਗੱਲ ਕੀਤੀ ਹੈ। ਆਪ ਦਾ ਅਸੂਲ ਹੈ 'ਖ਼ੁਦਗਰਜ਼ੀ'। ਜੀਕੂੰ ਹੋ ਸਕੇ ਆਪਣਾ ਫਾਇਦਾ ਕਰਨਾ, ਧਰਮ ਤੇ ਸਦਾਚਾਰ ਦੀ ਬੀ ਪ੍ਰਵਾਹ ਨਾ ਕਰਨੀ। ਫੇਰ ਜਦ ਆਪ ਦਾ ਇਹ ਅਸੂਲ ਹੈ ਤਾਂ ਹਰ ਇਕ ਆਦਮੀ, ਜੋ ਇਹ ਅਸੂਲ ਧਾਰਨ ਕਰੇ ਤਾਂ ਆਪ ਨੂੰ ਕਿਉਂ ਗੁੱਸਾ? ਆਪ ਜੋ ਆਪਣੇ ਲਈ ਠੀਕ ਤੇ ਚੰਗਾ ਸਮਝਦੇ ਹੋ ਤੇ ਕਰਦੇ ਹੋ ਜਦ ਕੋਈ ਹੋਰ ਉਹੋ ਗੱਲ ਆਖੇ ਤੇ ਕਰੇ ਤਦ ਆਪ ਨੂੰ ਕਿਉਂ ਰੰਜ ਹੈ? ਆਪ ਖ਼ੁਸ਼ ਹੋਵੋ ਕਿ ਜਿਸ ਅਸੂਲ ਉਤੇ ਤੁਸੀਂ ਟੁਰਦੇ ਹੋ, ਜੋ ਵਰਤਾਰਾ ਤੁਸੀਂ ਚੰਗਾ ਸਮਝਦੇ ਹੋ, ਸਾਰੇ ਉਸੇ ਪਰ ਟੁਰ ਰਹੇ ਹਨ। ਮੈਂ ਸਮਝਦਾ ਹਾਂ ਕਿ 'ਨਾਮ' ਸਿਰ ਸ਼ੁਭ ਕਰਮਾਂ ਦੇ ਸ਼ੁਭ ਕਰਮ ਹੈ। ਮੈਂ 'ਨਾਮ' ਵਾਲੇ ਸੱਜਣਾਂ ਨੂੰ ਦੇਖਕੇ ਖੁਸ਼ ਹੁੰਦਾ ਹਾਂ। ਤੁਸਾਂ ਜੋ ਥਾਣੇਦਾਰ ਵਿਚ ਖ਼ੁਦਗਰਜ਼ੀ ਤੱਕੀ ਹੈ, ਉਸ ਵਿਚ ਆਪਣੇ ਫੈਦੇ ਦੀ ਲਾਲਸਾ ਡਿੱਠੀ ਹੈ, ਤਾਂ ਉਹ ਉਸੇ ਅਸੂਲ ਪਰ ਟੁਰ ਰਿਹਾ ਹੈ ਕਿ ਜਿਸ ਪਰ ਤੁਸੀਂ ਟੇਕ ਧਾਰੀ ਤੁਰ ਰਹੇ ਹੋ। ਜੇ ਉਹ ਅਸੂਲ ਠੀਕ ਹੈ ਤਾਂ ਸਾਰੇ ਜਗਤ ਲਈ ਠੀਕ ਹੈ। ਉਸ ਦਾ ਪ੍ਰਚਾਰ ਵੇਖਕੇ ਖੁਸ਼ ਹੋਵੋ। ਹੁਣ ਤੁਸੀਂ ਮੇਰੇ ਹਾਸੇ ਦਾ ਕਾਰਨ ਸਮਝ ਗਏ ਹੋ ਕਿ ਨਹੀਂ? ਮੇਰਾ ਕੁਛ ਹੋਰ ਮਤਲਬ ਨਹੀਂ ਸੀ।

ਇਸ ਪਰ ਬ੍ਰਿਸਟਰਾਣੀ ਤਾਂ ਖਿੜ ਖਿੜ ਹੱਸ ਪਈ, ਪਰ ਬ੍ਰਿਸਟਰ ਬੁੱਲ੍ਹ ਟੁਕਦਾ ਸੋਚੀਂ ਪੈ ਰਿਹਾ ਸੀ। ਫੇਰ ਕਹਿਣ ਲੱਗਾ: ਹਾਂ, ਬਾਬਾ ਜੀ! ਮੈਂ ਨਹੀਂ ਸਮਝਿਆ, ਇਕ ਵੇਰੀ ਫੇਰ।

ਬਾਬਾ—ਫੇਰ ਕੀ, ਜੇ ਖ਼ੁਦਗ਼ਰਜ਼ੀ ਠੀਕ ਅਸੂਲ ਹੈ ਤਾਂ ਥਾਣੇਦਾਰ ਨੇ ਕੀ ਬੁਰਾ ਕੀਤਾ ਹੈ? ਤੁਸੀਂ ਆਪਣੇ ਫੈਦੇ ਦੇ ਫਿਕਰ ਵਿਚ, ਉਹ ਆਪਣੇ ਫੈਦੇ ਦੇ ਫਿਕਰ ਵਿਚ। ਤੁਸੀਂ ਆਪਣੇ ਫੈਦੇ ਲਈ ਧਰਮ ਦੀ ਵਿਚਾਰ ਨੂੰ ਕਮਜ਼ੋਰੀ ਤੇ ਕਾਇਰਤਾ ਸਮਝਦੇ ਹੋ, ਉਸ ਨੇ ਆਪਣੇ ਫੈਦੇ ਵਿਚ ਧਰਮ ਦੀ ਵਿਚਾਰ ਨੂੰ ਥਾਂ ਨਹੀਂ ਦਿੱਤੀ ਤਾਂ ਕੋਈ ਅਚਰਜ ਗੱਲ ਨਹੀਂ ਕੀਤੀ।

ਬ੍ਰਿਸਟਰ—ਫਿਰ ਆਪ ਦਾ ਸਿੱਧਾਂਤ ਕੀ ਹੈ?

ਬਾਬਾ—ਸਿੱਟਾ ਇਹ ਹੈ ਕਿ ਮਨੁੱਖ ਮਾਤ੍ਰ ਦੇ ਸੁਖ ਲਈ ਆਪ ਦਾ ਅਸੂਲ ਖੁੰਢਾ ਕਾਚੂ ਹੈ। ਨੇਕੀ ਜਾਂ ਭਲੀ ਵਰਤਣ, ਜਾਂ ਜਿਸ ਨੂੰ ਤੁਸੀਂ ਖਲਾਕ (ਇਖ਼ਲਾਕ[1]) ਕਹਿੰਦੇ ਹੋ, ਉਸ ਦਾ ਫਲ ਘੱਟ ਤੋਂ ਘੱਟ ਇਹ ਤਾਂ ਹੋਣਾ ਚਾਹੀਏ ਕਿ ਮਨੁੱਖ ਮਾਤ੍ਰ ਦਾ ਸੁਖ ਖ਼ਰਾਬ ਨਾ ਹੋਵੇ। ਜੇ ਸਾਰੇ ਜਣੇ ਧੱਕੇ ਧੋੜੇ ਤੇ ਆਪਣੇ ਫੈਦੇ ਵਲ—ਦੂਜੇ ਦੀ ਗੁਪਤ ਪ੍ਰਗਟ ਸੀਨੇ ਜ਼ੋਰੀ ਨਾਲ ਜਾਂ ਛਲ ਕਪਟ ਨਾਲ ਹਾਨੀ ਕਰਕੇ—ਲੱਗੇ ਰਹੇ ਤਾਂ ਮਨੁੱਖ ਤੋਂ ਮਨੁੱਖ ਨੂੰ ਸੁਖ ਮਿਲ ਸਕਣਾ ਕਿੱਥੇ ਰਿਹਾ? ਨਾ ਭਾਈਚਾਰਾ[2] ਰਿਹਾ, ਨਾ ਰਿਆਸਤ[3] ਤੇ ਨਾ ਰਾਜ ਸੁਖ। ਜੇ ਇਕ ਡੰਗਰ ਦੂਜੇ ਡੰਗਰ ਨੂੰ ਢੁੱਡ ਮਾਰਕੇ ਖੁਰਲੀ ਤੋਂ ਪਰੇ ਧੱਕ ਕੇ ਉਸ ਦੇ ਪੱਠੇ ਆਪ ਖਾ ਜਾਂਦਾ ਹੈ ਤਾਂ ਕਿਸੇ ਮਨੁੱਖ ਨੇ ਦੂਜੇ ਨੂੰ ਜ਼ੋਰ ਨਾਲ ਯਾ ਤਿੱਖੀ ਅਕਲ ਦੀ

1. Morality.
2. Society.
3. State

ਚਾਲਬਾਜ਼ੀ ਨਾਲ ਧੱਕਾ ਮਾਰਕੇ ਪਰੇ ਧੱਕ ਕੇ ਉਸ ਦਾ ਜੋ ਸੀ ਆਪਣਾ ਕਰ ਲਿਆ ਹੈ ਤਾਂ ਦੋਹਾਂ ਦਾ ਪਸ਼ੂ ਬਿਰਤੀ ਵਿਚ ਕਿੱਥੇ ਫਰਕ ਹੈ ਤੇ ਮਨੁੱਖ ਦੀ ਮਨੁੱਖਤਾਈ ਕਿਹੜੀ ਗੱਲ ਵਿਚ ਹੈ?

ਬ੍ਰਿਸਟਰ—ਤੁਸੀਂ ਕੀ ਚਾਹੁੰਦੇ ਹੋ?

ਬਾਬਾ—ਹਰ ਕੋਈ ਆਪਣੇ ਹੱਕ ਪਛਾਣੇ, ਪਰ ਆਪਣੇ ਫ਼ਰਜ਼ ਨੂੰ ਵੀ ਪਛਾਣੇ ਜੋ ਉਸਦਾ ਹੋਰਨਾਂ ਵੱਲੇ ਹੈ। ਦੋਹਾਂ ਦਾ ਸਤਿਕਾਰ ਕਰੇ। ਮਤਲਬ ਕੀ ਕਿ ਧਰਮ ਪੁਰ ਟੁਰੇ, ਇਹ ਮਨੁੱਖਤਾਈ ਹੈ। ਫੇਰ ਆਪਣੇ ਘਟ ਵੱਧ ਉਪਰ ਸੰਤੋਖ ਕਰੇ, ਦੂਸਰੇ ਪਰ ਦਇਆ ਕਰੇ, ਇਹ ਦੇਵਤਾ ਪੁਣਾ ਹੈ। ਜੇ ਧਰਮ, ਸੰਤੋਖ ਤੇ ਦਇਆ ਤ੍ਰੈਏ ਹਰ ਪ੍ਰਾਣੀ ਵਰਤੇ ਤਾਂ ਜਗਤ ਦਾ ਸੁਤ[4] (ਇੱਕ ਤੋਲ) ਅਡੋਲ ਹੋ ਜਾਏ, ਅਰ ਵਧੀਕ ਤੋਂ ਵਧੀਕ ਸੁਖ, ਜੋ ਇਸ ਧਰਤੀ ਤੇ ਮਨੁੱਖ ਨੂੰ ਪ੍ਰਾਪਤ ਹੋ ਸਕਦਾ ਹੈ, ਸਭ ਨੂੰ ਪ੍ਰਾਪਤ ਹੋ ਜਾਵੇ।

ਬ੍ਰਿਸਟਰ (ਸੋਚਾਂ ਵਿਚੋਂ ਤ੍ਰਬ੍ਰਕ ਕੇ)-ਤੁਸੀਂ ਕੁਛ ਅੰਗ੍ਰੇਜ਼ੀ, ਸੰਸਕ੍ਰਿਤ ਕਿ ਫ਼ਾਰਸੀ ਦੀ ਵਿੱਦਯਾ ਬੀ ਪਾਈ ਹੈ?

ਬਾਬਾ—ਨਹੀਂ।

ਬ੍ਰਿਸਟਰ—ਗੱਲਾਂ ਡਾਢੇ ਵਿਦਵਾਨਾਂ ਵਾਂਙੂ ਕਰਦੇ ਹੋ।

ਬਾਬਾ—ਜੀ ਮੈਂ ਪੜ੍ਹਿਆਂ ਪੰਡਤ ਨਹੀਂ ਹਾਂ, ਮੈਂ ਤਾਂ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਏਸ ਤੁਕ ਦੇ ਅਰਥ ਸੁਣਾਏ ਹਨ:-

"ਧੌਲੁ ਧਰਮੁ ਦਇਆ ਕਾ ਪੂਤੁ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥"

ਤੇ ਇਕ ਤੁਕ ਹੈ:—

"ਹਕੁ ਪਰਾਇਆ ਨਾਨਕਾ
ਉਸੁ ਸੂਅਰ ਉਸੁ ਗਾਇ।"

ਤੇ ਇਕ ਹੋਰ:—

"ਖਿਮਾ ਵਿਹੂਣੇ ਖਪਿ ਗਏ
ਖੂਹਣਿ ਲਖ ਅਸੰਖ॥"

ਤੇ ਇਕ ਹੋਰ ਹੈ'-

"ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ
ਨਾ ਹਢਾਇ॥ ਦੇਹੀ ਰੋਗੁ ਨ ਲਗਈ ਪਲੈ
ਸਭੁ ਕਿਛੁ ਪਾਇ॥"

ਮੈਂ ਆਪ ਨੂੰ, ਜਗਤ ਵਿਚ ਸੂਤ[1] ਕੀਕੂੰ ਕਾਇਮ ਰਹੇ ਓਹੋ ਗੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਤ ਮੂਜਬ ਤੇ ਸਤਿਸੰਗ ਵਿਚੋਂ ਪਾਈ ਸਿੱਖਿਆ ਮੂਜਬ ਦੱਸੀ ਹੈ। ਮੈਂ ਵਿੱਦਯਾ ਨਹੀਂ ਪਾਈ, ਪਰ ਸਤਿਸੰਗ ਦੀ ਟਕਸਾਲ ਵਿਚ ਸਿਖਯਾ ਪਾਈ ਹੈ।

ਬ੍ਰਿਸਟਰ—ਕੀ ਆਪ ਨੂੰ ਇਕ ਹੋਰ ਖਿਆਲ ਦਾ ਬੀ ਪਤਾ ਹੈ ਕਿ ਜੋ ਚੀਜ਼ ਜ਼ੋਰਾਵਰ ਹੈ ਉਹ ਰਹਿੰਦੀ ਹੈ, ਦੂਜੀ ਨਸ਼ਟ ਹੋ ਜਾਂਦੀ ਹੈ।

ਬਾਬਾ—ਇਹ ਤਾਂ ਸਿੱਧੀ ਗੱਲ ਹੈ।

ਬ੍ਰਿਸਟਰ—ਫੇਰ ਜ਼ੋਰਾਵਰ ਦਾ ਹੱਕ ਹੈ ਕਿ ਕਮਜ਼ੋਰੇ ਨੂੰ ਖੱਸ ਲਵੇ?

1. Harmony.

ਬਾਬਾ—ਨਹੀਂ, ਮੰਨ ਲਓ ਕਿ ਇਕ ਜਣਾ 'ਜ਼ੋਰ ਵਾਲਾ' ਹੈ, ਤੁਸੀਂ ਆਖਦੇ ਹੋ ਇਹ ਚੰਗਾ ਹੈ, ਮੈਂ ਪੁੱਛਦਾ ਹਾਂ ਜੋ ਚੀਜ਼ ਚੰਗੀ ਹੈ; ਉਹ ਵਧੇ ਕਿ ਘਟੇ ?

ਬ੍ਰਿਸਟਰ-ਵਧੇ ।

ਬਾਬਾ—ਫੇਰ ਜ਼ੋਰ ਵਾਲੇ ਨੂੰ ਚਾਹੀਏ ਕਿ ਹੋਰਨਾਂ ਵਿਚ ਜ਼ੋਰ ਭਰੇ ਕਿ ਆਪਣੇ ਜ਼ੁਲਮ ਤੇ ਧੱਕੇ ਨਾਲ ਹੋਰਨਾਂ ਨੂੰ ਨਿਤਾਣਾ ਕਰੇ ?

ਬ੍ਰਿਸਟਰ-ਹੈਂ ! ਹੈਂ !! ਮੈਂ ਤੁਹਾਡੇ ਮਗਰ ਨਹੀਂ ਟੁਰ ਸਕਿਆ, ਫੇਰ ਕਹਿਣਾ !

ਬਾਬਾ—ਤੁਸਾਂ ਕਿਹਾ ਕਿ ਕਮਜ਼ੋਰ ਹੋਣਾ ਬੁਰਾ ਹੈ ਤੇ ਜ਼ੋਰ ਵਾਲੇ ਹੋਣਾ ਚੰਗਾ ਹੈ; ਮੈਂ ਕਹਿੰਦਾ ਹਾਂ ਕਿ ਜੇ ਕਮਜ਼ੋਰ ਹੋਣਾ ਚੰਗਾ ਨਹੀਂ ਤਾਂ ਜੋ ਜ਼ੋਰ ਵਾਲਾ ਹੋਰੋ ਲੋਕਾਂ ਨੂੰ ਆਪਣੇ ਧੱਕੇ ਨਾਲ ਨਿਤਾਨੇ ਬਣਾ ਰਿਹਾ ਹੈ ਉਹ ਚੰਗਾ ਕਰ ਰਿਹਾ ਹੈ ਕਿ ਮਾੜਾ ?

ਬ੍ਰਿਸਟਰ—ਮਾੜਾ ਹੀ ਕਹਿਣਾ ਪਏਗਾ ।

ਬਾਬਾ—ਬੱਸ ਮੇਰਾ ਮਤਲਬ ਆ ਗਿਆ ।

ਬ੍ਰਿਸਟਰ—ਕਿਸ ਤਰ੍ਹਾਂ ?

ਬਾਬਾ—'ਜ਼ੋਰਵੰਦ' ਹੋਣਾ ਚੰਗਾ ਹੈ, 'ਕਮਜ਼ੋਰ' ਹੋਣਾ ਮਾੜਾ ਹੈ । ਚੰਗੇ ਨੂੰ ਮਾੜਾ ਕੰਮ ਨਹੀਂ ਕਰਨਾ ਚਾਹੀਦਾ, ਜ਼ੋਰਵੰਦ ਨੂੰ ਨਹੀਂ ਚਾਹੀਦਾ ਕਿ ਲੋਕਾਂ ਨੂੰ ਕਮਜ਼ੋਰ ਕਰੇ । ਸੋ ਜ਼ੋਰ ਵਾਲਾ ਜਦੋਂ ਜ਼ੁਲਮ, ਜ਼ੋਰ, ਤੱਦੀ, ਧੱਕੇ ਧੋੜੇ ਕਰਦਾ ਹੈ, ਤਾਂ ਦੂਸਰਿਆਂ ਨੂੰ ਨਿਤਾਣੇ ਕਰਦਾ ਹੈ, ਜਾਂ ਜਿਵੇਂ ਤੁਸਾਂ ਕਿਹਾ ਹੈ ਕਮਜ਼ੋਰ ਕਰਦਾ ਹੈ, ਪਰ ਉਸ ਨੂੰ ਚਾਹੀਦਾ ਸੀ ਕਿ ਹੋਰਨਾਂ ਨੂੰ ਜ਼ੋਰ ਵਾਲੇ ਬਣਾਵੇ । ਅਸੀਂ ਆਦਮੀ ਹਾਂ, ਅਸੀਂ ਭਾਈਚਾਰੇ ਵਿਚ ਵੱਸਦੇ ਹਾਂ, ਬੰਦੇ ਦਾ ਬੰਦਾ ਸੰਦਾ ਹੈ । ਸੰਗ, ਸਤਿਸੰਗ, ਭਾਈਚਾਰਾ ਰਾਜ, ਰਿਆਸਤ ਸਭ ਦੀ ਸਾਨੂੰ ਸੋਝੀ ਨੂੰ । ਜੋ ਮਨੁੱਖ ਜਿਸ ਗੱਲ ਨੂੰ ਚੰਗਾ ਸਮਝਦਾ ਹੈ ਉਹ ਚਾਹੁੰਦਾ ਹੈ ਕਿ ਇਹ ਚੰਗਿਆਈ ਸਭ ਵਿਚ ਵਰਤ ਜਾਵੇ । ਫੇਰ ਜ਼ੋਰਵੰਦ ਇਹ ਕਿਉਂ ਚਾਹੁੰਦਾ ਹੈ ਕਿ ਮੈਂ ਆਪਣੇ ਜ਼ੋਰ ਨਾਲ ਜਾਂ ਚਤੁਰਾਈ ਨਾਲ ਹੋਰਨਾਂ ਨੂੰ ਕਮਜ਼ੋਰ ਕਰਾਂ ? ਐਸਾ ਕਰਨ ਵਿਚ ਜ਼ੋਰਵੰਦ ਇਹ ਦੱਸ ਰਿਹਾ ਹੈ ਕਿ ਉਹ ਆਪਣੇ ਅਸੂਲ ਦਾ ਆਪ ਘਾਤ ਕਰ ਰਿਹਾ ਹੈ; ਕਿਉਂਕਿ ਉਹ ਆਖਦਾ ਤਾਂ ਇਹ ਹੈ ਕਿ ਜ਼ੋਰਵੰਦ ਹੋਣਾ ਚੰਗਾ ਹੈ, ਪਰ ਆਪਣੇ ਧੱਕੇ ਨਾਲ ਜੋ ਆਦਮੀ ਉਹ ਬਣਾ ਰਿਹਾ ਹੈ ਉਹ ਨਿਤਾਣੇ ਬਣਾ ਰਿਹਾ ਹੈ ! ਇਸੀ ਤਰ੍ਹਾਂ ਜਦ ਕੋਈ ਹੋਰ ਜ਼ੋਰਵੰਦ ਜੰਮ ਪੈਂਦਾ ਹੈ ਤੇ ਉਹ ਉਸ ਦੀ ਖਬਰ ਲੈਂਦਾ ਤੇ ਭੁਗਤ ਸੁਆਰਦਾ ਹੈ, ਤਾਂ ਉਹ ਆਖਦਾ ਹੈ ਕਿ ਇਹ ਮਾੜਾ ਕਰ ਰਿਹਾ ਹੈ ।

ਬ੍ਰਿਸਟਰ—ਤੁਹਾਨੂੰ ਸਿੱਖਾਂ ਅਨਪੜ੍ਹਾਂ ਨੂੰ ਇਹ ਅਕਲਾਂ ਕੀਕੂੰ ਆ ਗਈਆਂ ?

ਬਾਬਾ—ਅਸੀਂ ਪਿੰਜਰਿਆਂ ਵਿਚ ਨਹੀਂ ਪਏ ਤੇ ਲਟਪਟ ਪੈਂਤੀਆਂ ਨਹੀਂ ਪੜੇ ਪਰ ਅਸੀਂ ਵਰਤਾਰੇ ਦੀ ਭੱਠੀ ਵਿਚ ਵਰਤਕੇ ਤੇ ਸਤਿਸੰਗ ਦੀ ਟਕਸਾਲ ਵਿਚ ਘੜੇ ਜਾਕੇ ਬਾਹਰ ਨਿਕਲੇ ਹਾਂ । ਅਸੀਂ ਸਿੱਖ ਹਾਂ, ਅਸਾਂ ਸਿਖਯਾ ਪਾਈ ਹੈ । ਹਿੰਦੁਸਤਾਨ ਵਿਚ ਜ਼ੁਲਮ ਪ੍ਰਧਾਨ ਸੀ ਤੇ ਜ਼ੋਰਵੰਦਾਂ ਨੇ ਸ੍ਰਿਸ਼ਟੀ ਨਿਤਾਣੀ ਕਰ ਦਿੱਤੀ, ਸਾਡੇ ਹਾਦੀ ਨੇ ਆਖਿਆ :—

"ਭੈ ਕਾਹੂ ਕਉ ਦੇਤ ਨਹਿ
ਨਹਿ ਭੈ ਮਾਨਤ ਆਨਿ ॥"

ਚੰਗਾ ਸੋ ਜੋ ਨਾ ਭੈ ਮੰਨੇ ਤੇ ਨਾ ਭੈ ਦੇਵੇ । ਜੋ ਭੈ ਨਹੀਂ ਮੰਨੇਗਾ ਉਹ ਜ਼ੋਰਵੰਦ ਹੋਵੇਗਾ, ਜੋ ਅੱਗੋਂ ਭੈ ਨਹੀਂ ਦੇਵੇਗਾ ਉਹ ਆਪਣੇ ਵਰਗੇ ਹੋਰ ਪ੍ਰਾਣੀ ਬਣਨ ਵਿਚ ਮਦਦ ਦੇਵੇਗਾ, ਜੋ ਜ਼ੋਰ ਵਾਲੇ ਹੋਣਗੇ, ਭੈ ਨਹੀਂ ਖਾਣਗੇ ਤੇ ਭੈ ਨਹੀਂ ਦੇਣਗੇ ।

ਸੋ ਸਾਨੂੰ ਗੁਰੂ ਨੇ ਜ਼ੋਰਾਵਰ ਬਣਾਇਆ, ਇੰਨੇ ਜ਼ੋਰਾਵਰ ਕਿ ਅਸੀਂ ਜ਼ੋਰਾਵਰਾਂ ਤੋਂ ਵੱਧ ਬਲ ਪ੍ਰਾਪਤ ਕੀਤਾ । ਅਸਾਂ ਉਹਨਾਂ ਜ਼ੋਰਾਵਰਾਂ ਨੂੰ ਕਿਹਾ ਕਿ ਤੁਸੀਂ ਸ੍ਰਿਸ਼ਟੀ ਪਰ ਜ਼ੁਲਮ ਨਾ ਕਰੋ । 'ਆਦਮੀ' ਨੂੰ, ਜੋ ਕੁਦਰਤ ਵਿਚ ਸਭ ਤੋਂ ਉੱਚਾ ਨਮੂਨਾ ਹੈ, ਭੈ ਦੇਕੇ, ਜ਼ੁਲਮ ਕਰ ਕਰ ਕੇ ਨਿਤਾਣੇ ਹੀਣੇ ਨਾ ਬਣਾਓ । ਇਹਨਾਂ ਉੱਤੋਂ ਭੈ ਦਾ ਕੁੰਡਾ ਤੇ ਜ਼ੁਲਮ ਦਾ ਡੰਡਾ ਚਾ ਲਓ । ਜਦ ਉਹਨਾਂ ਨਾ ਚਾਇਆ ਤਾਂ ਅਸੀਂ ਆਪਣੇ ਵਧਵੇਂ ਜ਼ੋਰ ਨਾਲ ਉਹਨਾਂ ਦਾ ਭੈ ਤੇ ਜ਼ੁਲਮ ਚਾ ਦਿਤਾ ਤੇ ਨਿਤਾਣਿਆਂ ਨੂੰ, ਜੋ ਤਾਣ ਵਾਲੇ ਹੋਣ ਵਿਚ ਰੋਕ ਪੈ ਰਹੀ ਸੀ, ਦੂਰ ਕਰ ਦਿੱਤੀ । ਅਸੀਂ ਤਾਣ ਵਾਲੇ ਹੋਕੇ ਸ੍ਰਿਸ਼ਟੀ ਨੂੰ ਮਦਦ ਦਿੱਤੀ ਕਿ ਤਾਣ ਵਾਲੇ ਵਧਣ ਤੇ ਨਿਤਾਣੇ ਤਾਣ ਪਾਉਣ । ਇਸ ਤਰ੍ਹਾਂ ਅਸਾਂ ਵਰਤਾਰੇ ਵਿਚ ਸਾਰਾ ਕੁਝ ਸਿੱਖਿਆ ਸੀ । ਸਾਡੇ ਵਿਚ ਫੇਰ ਭੁੱਲ ਆ ਗਈ, ਅਸੀਂ ਆਪਣੇ ਨਿਸ਼ਾਨਿਆਂ ਤੋਂ ਉੱਕ ਗਏ, ਫੇਰ ਉਹ ਪ੍ਰਤਾਪ ਚਲਾ ਗਿਆ, ਪਰ ਅਸੂਲ ਤੇ ਵਰਤਾਰੇ ਸਾਡੇ ਪਾਸ ਹੈਨ ਤੇ ਅਸੀਂ ਜਗਤ ਵਿਚ ਮਹਾਨ ਸੁਖੀ ਹਾਂ ਤੇ ਸੁਖ ਦੇ ਦਾਤੇ ਹਾਂ ।

ਬ੍ਰਿਸਟਰ-ਇਨ੍ਹਾਂ ਗੱਲਾਂ ਵਿਚ ਤੁਸੀਂ ਬੜੀ ਬੁੱਧੀ ਤੇ ਸੁਹਣੀ ਤੁਲਵੀਂ ਅਕਲ ਨਾਲ ਗੱਲਾਂ ਕੀਤੀਆਂ ਹਨ, ਪਰ ਤੁਸਾਂ ਕਿਤੇ ਰੱਬ ਦਾ ਜ਼ਿਕਰ ਨਹੀਂ ਕੀਤਾ ?

ਬਾਬਾ-ਇਨ੍ਹਾਂ ਗੱਲਾਂ ਵਿਚ ਲੋੜ ਨਹੀ ਸੀ । ਅਸੀਂ ਜਗਤ ਪ੍ਰਬੰਧ ਤੇ ਵਿਚਾਰ ਕਰ ਰਹੇ ਸਾਂ ਕਿ ਵਧੀਕ ਤੋਂ ਵਧੀਕ ਸੁਖ ਮਨੁੱਖ ਮਾਤ੍ਰ ਨੂੰ ਜ਼ੁਲਮ ਵਿਚ ਨਹੀਂ, ਪਰ ਨਿਆਂ (ਧਰਮ), ਸੰਤੋਖ ਤੇ ਦਇਆ ਵਿਚ ਮਿਲਦਾ ਹੈ ।

ਬ੍ਰਿਸਟਰ-ਪਰ ਕੀ ਪਰਮੇਸ਼ੁਰ ਦਾ ਇਸ ਵਿਚ ਕਿਤੇ ਜ਼ਿਕਰ ਨਹੀਂ ਚਾਹੀਦਾ ਸੀ ?

ਬਾਬਾ—ਤੁਸੀਂ, ਮੇਰੀ ਜਾਚੇ, ਹੱਕ ਨਹੀਂ ਰੱਖਦੇ ਕਿ ਰੱਬ ਦਾ ਜ਼ਿਕਰ ਕਰੋ, ਜੀਕੂੰ ਬੀਮਾਰ ਹੱਕ ਨਹੀਂ ਰੱਖਦਾ ਕਿ ਮਿਠਾਈ ਦਾ ਜ਼ਿਕਰ ਕਰੇ, ਉਸ ਨੂੰ ਦੁੱਧ ਚੌਲ ਦੀ ਗੱਲ ਬਾਤ ਕਾਫੀ ਹੈ, ਜਦੋਂ ਅਰੋਗ ਹੋਵੇ ਤਦੋਂ ਪਿਆ ਪਕਵਾਨਾਂ ਦਾ ਖਿਆਲ ਕਰੇ ।

ਬ੍ਰਿਸਟਰ-ਮੈਂ ਬੀਮਾਰ ਸਰੀਰ ਕਰਕੇ ਤਾਂ ਹਾਂ, ਪਰ ਹੋਰ ਰੋਗ ਕੀਕੂੰ ਹੈ ?

ਬਾਬਾ-ਜੀਕੂੰ ਯੱਕੇ ਦੇ ਅੱਗੇ ਜੁਤਿਆ ਟੱਟੂ ਸਾਰਾ ਦਿਨ ਮਾਰਿਆ ਮਾਰਿਆ ਫਿਰਦਾ, ਥੱਕਿਆ, ਚੂਰ ਹੋਇਆ 'ਮੱਚ' ਗੁਆਕੇ ਘੋੜਪਨ ਦੇ ਉਚੇ ਟਿਕਾਣੇ ਤੋਂ ਟੁੱਟ ਗਿਆ ਹੈ, ਉਕਰ ਮਨੁੱਖ ਸੋਚਾਂ, ਫਿਕਰਾਂ,

ਚਿੰਤਾਂ, ਮਿਹਨਤਾਂ, ਗ਼ਮਾ, ਵਹਿਮਾਂ ਦਾ ਮਾਰਿਆ ਮਨੁੱਖ-ਪਣ ਤੇ ਮੱਚ ਤੁੰ ਵਿਰਵਾ ਹੋ ਚੁਕਾ ਹੈ। ਜੋ ਫਰਕ ਕੋਤਲ ਘੋੜ ਤੇ ਰੇੜ੍ਹ ਦੇ ਟੱਟੂ ਵਿਚ ਹੈ ਸੋ ਫਰਕ ਇਕ ਸਾਬਤ ਦਿਲ, ਜੀਉਂਦੀ ਸੁਰਤ, ਰਸ ਮੰਡਲ ਵਿਚ ਵਸਦੇ ਮਨ ਵਾਲੇ ਮਨੁੱਖ ਤੇ ਸੋਚਾਂ, ਫਿਕਰਾਂ, ਵਹਿਮਾਂ, ਤ੍ਰਿਸ਼ਨਾਂ ਆਮ ਸੰਸਾਰਕ ਸੰਕਲਪਾਂ ਵਿਕਲਪਾਂ ਦੇ ਕੁੱਠੇ ਹੋਏ ਦਿਲ ਵਾਲੇ ਇਨਸਾਨ ਵਿਚ ਹੈ। ਸੋ ਮਰੇ ਮਨ ਵਾਲਾ, ਟੁੱਟੇ ਹਿਰਦੇ ਵਾਲਾ, ਪਹਿਲਾਂ ਦਿਲ ਸਾਬਤ ਕਰੇ, ਫੇਰ ਉਸ ਨੂੰ ਰੱਬ ਦੀ ਗੱਲ ਕਰਨ ਦਾ ਕੁਛ ਲਾਭ ਹੈ ;—

ਕਬੀਰ ਜਾਕੀ ਦਿਲ ਸਾਬਤਿ ਨਹੀਂ
ਤਾਕਉ ਕਹਾਂ ਖੁਦਾਇ ॥

ਬ੍ਰਿਸਟਰ—ਤੁਸੀਂ ਬੜੇ ਅਨੋਖੇ ਢੰਗ ਤੇ ਗੱਲਾਂ ਕਰਦੇ ਹੋ ?

ਬਾਬਾ-ਜਿੱਥੇ ਉੱਕਾਂ ਓਥੇ ਠੀਕ ਕਰ ਦਿਓ. ਮੈਂ ਅੰਗਰੇਜ਼ੀਆਂ ਫਾਰਸੀਆਂ ਪੜ੍ਹਿਆ ਹੋਇਆ ਨਹੀਂ ਹਾਂ। ਮੈਂ ਉਹ ਸਿੱਖਿਆ ਬਹੁਤ ਮਿਹਨਤਾਂ ਨਾਲ ਪਾਈ ਹੈ ਕਿ ਜਿਸ ਨਾਲ ਜਗਤ ਵਿਚ ਦੁਖ ਘਟੇ ਤੇ ਵਧੇ।

ਬ੍ਰਿਸਟਰ-ਤੁਹਾਡੇ ਪਾਸ ਕੀ ਹੈ ਜੋ ਇਸ ਤਰ੍ਹਾਂ ਦਾ ਸਾਫ਼ ਤੁਹਾਡਾ ਦਿਮਾਗ਼ ਹੈ ?

ਬਾਬਾ—ਇਕ ਬੜੀ ਪੜ੍ਹੀ ਲਿਖੀ ਤ੍ਰੀਮਤ ਜਿਸ ਦੇ ਮਨ ਵਿਚ ਪਤੀ ਦਾ ਪ੍ਰੇਮ ਨਹੀਂ, ਪਤੀ ਨੂੰ ਬੜੀ ਸੁਹਣੀ ਬਣਾਕੇ ਚਿੱਠੀ ਲਿਖਦੀ ਹੈ ਤੇ ਇਕ ਮੂਰਖ ਅਨਪੜ੍ਹ ਪਰ ਪਤੀ ਪਿਆਰ ਨਾਲ ਕੁੱਠੀ ਪਈ ਇਸਤ੍ਰੀ ਆਪਣੇ ਪਤੀ ਨੂੰ ਨਿਰਾ ਸੁਖਸਾਂਦਾ ਦਾ ਸੁਨੇਹਾ ਘੱਲਦੀ ਹੈ; ਇਨ੍ਹਾਂ ਦੋਹਾਂ ਵਿਚ ਕੁਛ ਫਰਕ ਹੈ ?

ਬ੍ਰਿਸਟਰ—ਹੈ।

ਬਾਬਾ—ਸਾਡੇ ਪਾਸ ਚਾਤੁਰੀ ਨਹੀਂ, ਬਣਾ ਬਣਾ ਕੇ ਗੱਲਾਂ ਕਰਨੀਆਂ ਅਸੀਂ ਨਹੀਂ ਜਾਣਦੇ, ਪਰ ਗੁਰੂ ਤੇ ਪਰਮੇਸ਼ੁਰ ਦੀ ਮਿਹਰ ਨਾਲ ਸਾਡੇ ਅੰਦਰ ਪਿਆਰ ਹੈ, ਜੋ ਅੰਦਰ ਸਾਨੂੰ ਖੀਵੇ ਰੱਖਦਾ ਹੈ ਤੇ ਵਰਤੋਂ ਵਿਚ ਉਹ ਪਿਆਰ ਨੇਕੀ ਦੀ ਸੂਰਤ ਧਾਰਦਾ ਹੈ ਤੇ ਬਾਕੀ ਅਸੀਂ ਚੁੱਪ ਹਾਂ। ਅਸੀਂ ਆਪ ਜੈਸਿਆਂ ਨੂੰ ਗੱਲਾਂ ਨਾਲ ਤਸੱਲੀ ਨਹੀਂ ਦੇ ਸਕਦੇ, ਅਸੀਂ ਚਰਚਾ ਵਿਚ ਪੂਰੇ ਨਹੀਂ ਉਤਰ ਸਕਦੇ। ਪਰਮੇਸ਼ੁਰ ਹੈ ਕਿ ਨਹੀਂ ? ਇਸ ਪਰ ਵਰਿਹਾਂ ਚਰਚਾ ਹੋ ਸਕਦੀ ਹੈ ਤੇ ਦਫਤਰ ਲਿਖੇ ਜਾ ਸਕਦੇ ਹਨ, ਪਰ ਇਸ ਨਾਲ ਕਿਸੇ ਕਲੇਜੇ ਵਿਚ ਪਰਮੇਸ਼ੁਰ-ਪ੍ਰੇਮ ਦਾ ਦਗ ਦਗ ਕਰਦਾ ਚਿਣਗਾਰਾ ਮਘ ਨਹੀਂ ਉਠਦਾ। ਹੁਣ ਜੇ ਕੋਈ ਬੋਲ ਨ ਜਾਣੇ, ਪਰ ਉਸ ਦੇ ਦਿਲ ਦੇ ਅੰਦਰ 'ਸਾਈਂ' ਦਾ ਪ੍ਰੇਮ ਮਘ ਰਿਹਾ ਹੋਵੇ, ਉਹ ਆਪ ਸਾਹਿਬਾਂ ਨਾਲ ਕੀ ਗੱਲ ਕਰੇ ? ਉਸ ਪਾਸ ਅੰਦਰ ਦਾ ਟਿਕਾਉ ਤੇ ਬਾਹਰ ਦਾ ਵਰਤਾਉ ਹੈ, ਜੇ ਇਹ ਕੁਛ ਵਖਿਆਨ ਦੇ ਰਿਹਾ ਹੋਵੇ ਤਾਂ ਦੇ ਰਿਹਾ ਹੋਵੇ। ਦਿਲ ਨੂੰ ਜ਼ੁਬਾਨ ਨਹੀਂ ਜੋ ਬੋਲਕੇ ਦੱਸੇ, ਛਾਤੀ ਨੂੰ ਛੇਕ ਨਹੀਂ ਜਿਥੋਂ ਦਿਲ ਦਿਖਾਇਆ ਜਾ ਸਕੇ। ਅੱਖਾਂ ਹਨ, ਚਿਹਰਾ ਹੈ, ਹੱਥ ਹਨ ਤੇ ਵਰਤਾਰਾ ਹੈ। ਮੂੰਹ ਦਾ ਕਿਹਾ ਵਾਉ ਹੈ।

"ਜੋ ਜੀਇ ਹੋਇ ਸੁ ਉਗਵੈ
ਮੂਹ ਕਾ ਕਹਿਆ ਵਾਉ।"

ਪੁਨਾ :—

"ਆਖਣੁ ਸੁਨਣਾ ਪਉਣ ਕੀ ਬਾਣੀ
ਇਹੁ ਮਨ ਰਤਾ ਮਾਇਆ ॥

ਬ੍ਰਿਸਟਰ—ਕੀ ਤੁਸੀਂ ਦਿਲ ਦੀ ਕੋਈ ਐਸੀ ਦਸ਼ਾ ਆਖ ਰਹੇ ਹੋ ਜੋ 'ਸਮਝ' ਤੋਂ ਕੁਛ ਹੋਰ ਹੈ ?

ਬਾਬਾ-ਸਮਝ ਯਾ ਬੁਧਿ, ਯਾ ਵਿਚਾਰ ਸ਼ਕਤੀ ਮਨੁੱਖ ਦੇ ਅੰਦਰਲੇ ਦਾ ਇਕ ਅੰਗ ਹੈ, ਅੰਦਰਲਾ ਇਸ ਤੋਂ ਕਛ ਵੱਧ ਹੈ, ਹੋਰ ਹੈ। ਸਮਝ ਵਿਚ ਆਇਆ ਤਾਂ ਸਮਝ ਤ੍ਰਿੱਖੀ ਹੋ ਜਾਂਦੀ ਹੈ, ਸੁਭਾਵ ਨਹੀਂ ਬਦਲਦਾ। ਸਮਝ ਆਇਆ ਸੋਝੀ ਹੋ ਗਈ, 'ਅੰਦਰਲੇ ਨੂੰ ਪ੍ਰਾਪਤੀ ਹੋਈ ਕਿ ਨਹੀਂ' ਇਹ ਦੂਜੀ ਗੱਲ ਹੈ। ਸੋਚ ਕੇ ਦੇਖੋ, ਜੇ ਕਿਸੇ ਦਾ ਪੁਤ੍ਰ ਮਰ ਜਾਏ ਤਦ ਸਾਰਾ ਜਹਾਨ ਆ ਕੇ ਸਮਝਾਉਂਦਾ ਤੇ ਦਿਲਬਰੀ ਦੀਆਂ ਸੋਝੀਆਂ ਦੇਂਦਾ ਹੈ, ਪਰ ਉਸ ਦੇ ਅੰਦਰ ਖੋਹ ਪਈ ਹੀ ਜਾਂਦੀ ਹੈ। ਜੇ ਸਮਝ ਹੀ ਸਭ ਕੁਝ ਸੀ ਤਾਂ ਲੋਕਾਂ ਦੇ ਸਮਝਾਉਣ ਨਾਲ ਖੋਹ ਕਿਉਂ ਨਾ ਮਿਟ ਗਈ, ਕਿਉਂਕਿ ਉਸ ਦੀ 'ਸਮਝ ਨੂੰ ਤਾਂ ਲੋਕਾਂ ਤੁੋਂ ਬਥੇਰੀ ਸੋਝੀ ਮਿਲੀ ਸੀ। ਕਦੇ ਅੰਦਰੋਂ ਸੁਰਤ ਕਿਸੇ ਉਚਿਆਣ ਤੇ ਹੁੰਦੀ ਹੈ ਤੇ ਨੁਕਸਾਨ ਹੋ ਜਾਂਦਾ ਹੈ, ਉਸ ਨੁਕਸਾਨ ਦੀ ਉਸ ਵੇਲੇ ਚੋਭ ਹੀ ਨਹੀਂ ਹੁੰਦੀ। ਉਸ ਵੇਲੇ ਨੁਕਸਾਨ ਦੀ ਸੋਝੀ ਤਾਂ ਹੁੰਦੀ ਹੈ, ਪਰ ਖੁੱਸਣ ਜਾਂ ਚੋਭ ਕਿਉਂ ਨਹੀਂ ਪੈਂਦੀ ? ਸਿੱਧੀ ਗੱਲ ਹੈ ਕਿ ਸਾਡਾ ਅੰਦਰਲਾ ਨਿਰੀ ਸਮਝ ਹੀ ਨਹੀਂ ਕੁਛ ਹੋਰ ਬੀ ਹੈ ਤੇ ਇਹ ਸੋਝੀ ਹੈ, ਇਹ ਅੰਦਰਲੇ ਦਾ ਇਕ ਹਿੱਸਾ ਹੈ, ਇਸ ਦਾ ਸਾਰਾ ਆਪਣਾ ਆਪ ਅਲੱਭ ਜਿਹਾ ਹੈ। ਇਸ ਦੇ ਅਲੱਭ ਹਿੱਸੇ ਵਿਚ (ਜਿੱਥੇ ਸੰਸਕਾਰ ਵੱਸਦੇ ਹਨ) ਜਦੋਂ ਰਸ ਭਰਦਾ ਤੇ ਉਚਿਆਣ ਆਉਂਦੀ ਹੈ, ਤਦੋਂ ਹੀ ਅੰਦਰ ਪ੍ਰਤੀਤੀ ਆਂ ਜਾਗਦੀ ਹੈ ਕਿ ਅਕਲਾਂ ਵਾਲ ਤੇ ਸੋਝੀਆਂ ਵਾਲੇ ਫੋਕੀਆਂ ਲੜਾਈਆਂ ਵਿਚ ਹਨ। ਗੁੱਸੇ ਨਹੀਂ ਹੋਣਾ, ਮੈਨੂੰ ਜਾਚ ਨਹੀਂ ਪਈ ਆਉਂਦੀ ਕਿ ਆਪ ਨੂੰ ਉਸ ਸੁਖ ਦਾ ਹਾਲ ਦੱਸਾਂ ਜੋ ਵਰਤੋਂ ਵਿਚ ਸਾਨੂੰ ਸਾਧ ਸੰਗਤ ਵਿਚੋ ਲੱਭਾ ਹੈ, ਜਿਸ ਦਾ ਵੇਰਵਾ ਕਥਾ ਤੇ ਵਿਆਖਿਆ ਵਿਚ ਪੰਡਿਤ ਲੋਕ ਕਰਦੇ ਹਨ, ਪਰ ਮਾਣਦੇ ਨਹੀਂ। ਉਹ ਕੁਛ ਐਉਂ ਕਿਹਾ ਜਾ ਸਕਦਾ ਹੈ, ਜੀਕੂੰ ਵੈਦ ਦੁੱਧ ਦੇ ਗੁਣ ਜਾਣਦਾ ਹੈ ਤੇ ਦੱਸਦਾ ਹੈ, ਪਰ ਬੱਚਾ ਦੁੱਧ ਪੀਂਦਾ ਤੇ ਰਸ ਮਾਣਦਾ ਹੈ। ਵੈਦ ਦੁੱਧ ਨੂੰ ਜਾਣਦਾ ਹੈ, ਬੱਚਾ ਉਸ ਦੇ ਰਸ ਨੂੰ 'ਪ੍ਰਤੀਤ' ਕਰਦਾ ਹੈ, ਮਾਣਦਾ ਹੈ।

ਬ੍ਰਿਸਟਰ-ਮੈਨੂੰ ਜ਼ਰਾ ਖੋਹਲ ਕੇ ਦੱਸੋ ਕਿ 'ਸਮਝਣ' ਤੇ 'ਪ੍ਰਤੀਤੀ ਕਰ ਲੈਣ' ਤੋਂ ਤੁਹਾਡਾ ਕੀ ਮਤਲਬ ਹੈ ?

ਬਾਬਾ-ਜਿੱਕੁਰ ਕਿਸੇ ਨੇ ਤਾਂ ਸੋਨੇ ਨੂੰ ਜਾਣ ਲਿਆ ਕਿ ਪੀਲਾ, ਭਾਰਾ ਤੇ ਮਹਿੰਗਾ ਹੁੰਦਾ ਹੈ, ਪਰ ਕਿਸੇ ਨੂੰ ਮੋਹਰਾਂ ਪ੍ਰਾਪਤ ਹੋ ਗਈਆਂ। ਕਿਸੇ ਨੇ ਲੂਣ ਦੇ ਗੁਣ ਸੁਣ ਤੇ ਜਾਣਕੇ ਲਏ, ਪਰ ਕਿਸੇ ਨੇ ਲੂਣ ਚੱਖ ਲਿਆ।

ਬ੍ਰਿਸਟਰ-ਬਹੁਤ ਸੋਚੀਂ ਪੈ ਗਿਆ ਸੀ, ਉਸ ਦੀਆਂ ਦਲੀਲਾਂ ਰੁਕਦੀਆਂ ਸਨ। ਬਾਬੇ ਵਲੋਂ ਕੁਛ ਕੋਰਾਪਨ ਬੀ ਸਮਝਦਾ ਸੀ, ਪਰ ਬਾਬੇ ਦਾ ਖਹੁਰਾਪਨ ਤੇ ਪਤੇ ਦੀਆਂ ਗੱਲਾਂ ਉਸਨੂੰ ਵਧੀਕ ਤੋਂ

ਵਧੀਕ ਸੋਚੀਂ ਪਾ ਰਹੀਆਂ ਸਨ। ਇਹ ਸੋਚਾਂ ਇਸ ਕਿਸਮ ਦੀਆਂ ਸਨ ਜਿਸ ਤਰ੍ਹਾਂ ਕੋਈ ਝਗੜੇ ਲਈ ਉੱਤਰ ਘੜਨ ਦੀ ਨਹੀਂ ਕਰਦਾ ਪਰ ਆਪਣੇ ਅੰਦਰ, ਜੋ ਕੁਦਰਤ ਵਲੋਂ ਕਦੇ ਨਾ ਕਦੇ ਆਪਣੀ ਜ਼ਿੰਦਗੀ ਸੰਬੰਧੀ 'ਇਹ ਕਿੱਥੋਂ ਆਈ ਹੈ?' 'ਇਹ ਕੀ ਹੈ?' 'ਇਸ ਦਾ ਅੰਤ ਕੀ ਹੈ?' ਪ੍ਰਸ਼ਨ ਆਪੇ ਉਠਦੇ ਹਨ ਤਾਂ ਆਦਮੀ ਕੋਈ ਨ ਕੋਈ ਹੱਲ ਅਰ ਫ਼ੈਸਲਾ ਸੋਚਦਾ ਹੈ ਕਿ ਠੀਕ ਟਿਕਾਣਾ ਕੀ ਹੈ? ਜਦੋਂ ਭੀ ਕੋਈ ਨਵੀਂ ਕਿਸਮ ਦਾ ਖ਼ਿਆਲ ਜਾਂ ਆਸ਼ਾ ਮਿਲੇ ਤਾਂ ਆਪਣੇ ਪਹਿਲੇ ਖ਼ਿਆਲਾਂ ਵਿਚ ਗੜਬੜ ਮਚਦੀ ਹੈ ਆਦਮੀ ਉਨ੍ਹਾਂ ਤੇ ਓਨਾਂ ਵਿਚ ਵਟਾਂਦ੍ਰੇ ਸਟਾਂਦ੍ਰੇ ਕਰਕੇ ਅੰਦਰ ਕੋਈ ਟੇਕ, ਕੋਈ ਧਰ੍ਹਾ ਬੰਨ੍ਹ ਲੈਂਦਾ ਹੈ, ਇਸ ਤਰਾਂ ਦੀਆਂ ਸੋਚਾਂ ਵਿਚ ਬ੍ਰਿਸਟਰ ਪੈ ਗਿਆ ਸੀ। ਗੱਲ ਕੀ, ਅਜੇ ਤਕ ਉਸਤੇ ਸਿਰਫ਼ ਇੰਨਾ ਅਸਰ ਪਿਆ ਹੈ ਕਿ ਉਹ ਜ਼ਿੰਦਗੀ ਦੇ ਇਸ ਪਹਿਲੂ ਸੰਬੰਧੀ ਅਗਲੇ ਨੂੰ ਹਰਾਉਣ ਲਈ ਤ੍ਰਿੱਖੀ ਤੋਂ ਤ੍ਰਿੱਖੀ ਗੱਲ ਸੋਚਣ ਦੀ ਥਾਂ ਵਾਸਤਵ ਦੀ ਸੋਚ ਵਿਚ ਪੈ ਗਿਆ ਹੈ ਕਿ ਸੱਚ ਮੁਚ 'ਸੱਚ' ਕੀ ਹੈ? ਅਰ ਅਸਲੀ ਗੱਲ, ਜਿਸ ਦੀ ਵੰਨਗੀ ਏਥੇ ਦਿੱਸ ਰਹੀ ਹੈ, ਮੇਰੇ ਅਗਲੇ ਖ਼ਿਆਲਾਂ ਨਾਲ ਕਿੱਥੇ ਮਿਲਦੀ ਹੈ, ਕਿਥੇ ਟਕਰਾਉਂਦੀ ਤੇ ਕਿਥੇ ਓਨਾਂ ਦੀ ਦਰੁਸਤੀ ਕਰਦੀ ਹੈ? ਇਸ ਤਰ੍ਹਾਂ ਦੀਆਂ ਸੋਚਾਂ ਵਿਚ ਬਹੁਤ ਟੁੱਭੀਆਂ ਮਾਰ ਮਾਰਕੇ ਉਸ ਨੂੰ ਅੰਦਰ ਇਹ ਦਿੱਸਿਆ ਕਿ ਅਜੇ ਇਸ ਬਾਬੇ ਕੋਲੋਂ ਹੋਰ ਵਾਕਫ਼ੀ ਕੱਢ ਲੈਣ ਦੀ ਲੋੜ ਹੈ। ਇਹ ਖ਼ਿਆਲ ਕਰਕੇ ਬੋਲਿਆ :—

ਬਾਬਾ ਜੀ! ਤੁਸਾਂ ਕਿਹਾ ਸੀ ਕਿ ਮੈਨੂੰ ਹੱਕ ਨਹੀਂ ਕਿ ਰੱਬ ਦੀ ਗੱਲ ਕਰਾਂ, ਕਿਉਂ ਹਰ ਇਕ ਪ੍ਰਾਣੀ ਨੂੰ ਇਹ ਹੱਕ ਨਹੀਂ?

ਬਾਬਾ—ਜੀਓ! 'ਗੱਲਾਂ ਕਰਨੋਂ' ਕੌਣ ਕੋਈ ਕਿਸੇ ਨੂੰ ਹੋੜ ਸਕਦਾ ਹੈ, ਪਰ ਜੇ ਕਿਸੇ ਗੱਲਾਂ ਹੀ ਨਹੀਂ, ਪਰ ਕੁਛ 'ਪ੍ਰਾਪਤ' ਕਰਨਾ ਹੈ, ਉਸਨੂੰ ਆਪਣੀ ਹਾਲਤ ਮੂਜਬ ਤੁਰਨਾ ਲੋੜੀਏ। ਬੀਮਾਰ ਘਿਉ ਦੇ ਪਕਵਾਨ ਤੇ ਮੇਵੇ ਨਹੀਂ ਖਾ ਸਕਦਾ, ਉਸ ਨੂੰ ਚੌਲ਼ ਪਿੱਛ, ਦਾਲ ਤੇ ਤਰੀ ਹੀ ਮਾਫ਼ਕ ਹੈ। ਰੱਬ ਦਾ ਪਾਉਣਾ ਇਸ ਮਾਮੂਲੀ ਮਨੁੱਖਪੁਣੇ ਤੋਂ ਉਚਾ ਹੋ ਕੇ ਤਕੜੇ ਤੋਂ ਤਕੜੇ ਉੱਚੇ ਮਨੁੱਖਾਪਨ ਵਿਚ ਜਾਣਾ ਹੈ। ਜਿਸ ਨੇ ਆਪਣਾ ਮਾਮੂਲੀ ਔਸਤ ਦਰਜੇ ਦਾ ਮਨੁੱਖਾਪਨ ਪ੍ਰਾਪਤ ਕਰ ਲਿਆ ਹੈ, ਉਸਦਾ ਪਹਿਲਾ ਕੰਮ ਇਹ ਹੈ ਕਿ ਆਪਣੇ ਮੋਏ ਹੋਏ ਮੱਚ ਨੂੰ ਪੈਦਾ ਕਰੇ ਤੇ ਪੂਰਾ ਆਦਮੀ ਬਣੇ, ਅਰਥਾਤ ਮਰਦ ਬਣੇ। ਜੀਕੂੰ ਕਿਸੇ ਰੇੜੂ ਦੇ ਮਰੀਅਲ ਟੱਟੂ ਨੂੰ ਕੋਤਲ ਘੋੜਾ ਬਨਾਉਣਾ ਹੋਵੇ ਤਾਂ ਪਹਿਲਾਂ ਉਸ ਵਿਚ ਉਸ ਦੇ ਮਰ ਗਏ ਮੱਚ ਨੂੰ ਜਿਵਾਉਣਾ ਚਾਹੀਏ।

ਬ੍ਰਿਸਟਰ—ਉਹ ਕੀਕੂੰ?

ਬਾਬਾ—ਮੈਂ ਦੱਸ ਚੁਕਾ ਹਾਂ: ਫੇਰ ਉਸੇ ਆਪਣੀ ਮੋਟੀ ਠੁੱਲੀ ਬੋਲੀ ਵਿਚ ਆਖਦਾ ਹਾਂ—

(੧) ਸਾਡਾ ਅਪਣਾ ਅਸਲਾ ਹੈ:—

ਖੁਸ਼ ਖਿੜਿਆ, ਟਿਕਿਆ, ਰਸਮੱਤਾ।

(੨) ਅਸੀਂ ਬਣ ਰਹੇ ਹਾਂ: ਸੋਚੂ, ਵਿਚਾਰੂ, ਸੰਕਲਪਾਂ ਵਿਕਲਪਾਂ ਵਿਚ ਦੱਠ ਹੋਏ ਤੇ ਹਰ ਵੇਲੇ ਫ਼ਿਕਰਾਂ ਨਾਲ ਦੱਬੇ ਹੋਏ। ਜੇ ਅਸੀਂ ਰੋਟੀ ਕਮਾਉਂਦੇ ਹਾਂ ਤਾਂ ਮਗਜ਼ ਸਾੜਕੇ। ਪੜ੍ਹਦੇ ਹਾਂ ਤਾਂ ਅੰਦਰ ਭੁੰਨ ਕੇ। ਵਹੁਟੀ ਲਿਆਉਂਦੇ ਹਾਂ ਤਾਂ ਪਰਸਪਰ ਖਿਝਦੇ ਹਾਂ। ਵਿਚਾਰ ਕਰਦੇ ਹਾਂ ਤਾਂ ਅੰਦਰ ਸਾਰਾ ਵਹਿਮਾਂ ਸੋਚਾਂ ਵਿਚ ਰੁੜ੍ਹਦਾ ਫਿਰਦਾ ਹੈ। ਕਿਰਤ ਕਰਦੇ ਹਾਂ ਤਾਂ ਕੁੜ੍ਹਦੇ ਸੜਦੇ ਮਨ ਨਾਲ। ਜੇ ਨੌਕਰੀ ਕਰਦੇ ਹਾਂ ਤਾਂ ਮਾਲਕਾਂ ਦੇ ਭੈ ਤੇ ਕ੍ਰੋਧ ਨਾਲ ਡਰ ਡਰ ਕੇ ਅੰਦਰੋਂ ਮਰੀਅਲ, ਨਿਤਾਣੇ ਤੇ ਮੁਰਦੇ ਹੋ ਜਾਂਦੇ ਹਾਂ। ਪਦਾਰਥ ਕਮਾਉਂਦੇ ਹਾਂ ਤਾਂ ਦੂਜਿਆਂ ਨਾਲ ਸਾੜਾ, ਅੰਦਰ ਵੜਕੇ ਨਿਰੇ ਪਦਾਰਥ ਰੂਪ ਹੋਕੇ ਮਿੱਟੀ ਨਾਲ ਮਿੱਟੀ ਜਾਂ ਵਹੀ ਨਾਲ ਕਾਗਜ਼, ਜਾਂ ਜੋ ਕਮਾਮ ਹੈ ਉਸੇ ਦਾ ਰੂਪ ਹੋ ਕੇ ਰੜ੍ਹ ਜਾਂਦੇ ਹਾਂ। ਜੇ ਵਿਦਵਾਨ ਹੋ ਜਾਂਦੇ ਹਾਂ ਤਾਂ ਦੂਜੇ ਵਿਦਵਾਨਾਂ ਦੀ ਪ੍ਰਭੁਤਾ ਵੇਖ ਕੇ ਭੁੱਜਦੇ ਰਹਿੰਦੇ ਹਾਂ, ਜੇ ਪੰਥ ਯਾ ਕੌਮ ਦੀ ਸੇਵਾ ਕਰਦੇ ਹਾਂ ਤਾਂ ਈਰਖਾ ਤੇ ਨਫ਼ਰਤ ਵਿਚ ਵੱਸਦੇ ਹਾਂ ਤੇ ਆਪਣੇ ਹਉਂ ਹੰਕਾਰ ਵਿਚ ਸੜਦੇ ਰਹਿੰਦੇ ਹਾਂ। ਕਿਸੇ ਦੇ ਅੰਦਰ ਆਪਣੇ ਆਪ ਦੀ ਸੁਤੰਤ੍ਰਤਾ, ਆਪਣੇ ਆਪ ਦਾ ਟਿਕਾਉ, ਖੇੜਾ ਤੇ ਰਸ ਕੁਛ ਨਹੀਂ ਦਿੱਸਦਾ। ਜਿਨ੍ਹਾਂ ਕੰਮਾਂ ਨੂੰ ਕਰਦੇ ਹਾਂ ਓਹ ਭਾਰ ਰੂਪ ਹੋ ਕੇ ਸਾਡੇ ਆਪੇ ਤੇ ਛੱਟ ਪਾ ਲੈਂਦੇ ਹਨ ਤੇ ਸੋਚਾਂ, ਗ਼ਮਾਂ, ਚਿੰਤਾ, ਖਿਝਾਂ, ਹਾਇ! ਕੀ ਹੋਇਆ, ਹਾਇ! ਕੀ ਹੋਊ?" ਦਿਆਂ ਹਾਵਿਆਂ ਦੀਆਂ ਜੂੰਦੀਆਂ ਵਧੀਂਦੀਆਂ ਰਹਿੰਦੀਆਂ ਹਨ। ਯਾ ਹਉਂ ਤੇ ਈਰਖਾ ਦੇ ਦਾਝਣ ਨਾਲ ਸਾਨੂੰ ਸੁਰਤ ਹੀ ਨਹੀਂ ਰਹਿੰਦੀ ਕਿ ਅਸੀਂ ਸੱਚ ਦੇ 'ਮਾਲਕ' ਹਾਂ, ਅਸੀਂ 'ਮਨ ਦੇ ਅਸਵਾਰ' ਹਾਂ। ਜੋ ਕੰਮ ਅਸਾਂ ਕਰਨੇ ਹਨ ਓਹ ਸਾਡੇ ਤਾਬੇ ਹਨ, ਅਸੀਂ ਕਿਸੇ ਵਿਚਾਰ ਦੇ, ਕਿਸੇ ਕੰਮ ਦੇ, ਕਿਸੇ ਗੱਲ ਦੇ ਤਾਬੇ ਨਹੀਂ। ਅਸਾਂ ਆਪ ਨੂੰ ਕਰਨਹਾਰ, ਕੌਤਕਹਾਰ ਤੇ ਫੇਰ ਵੱਖਰਾ ਰੱਖਣਾ ਹੈ। ਜਿਸ ਤਰ੍ਹਾਂ ਚਰਖਾ ਕੱਤਣ ਵਾਲੀ ਤ੍ਰੀਮਤ ਚਰਖਾ ਨਹੀਂ ਹੈ, ਜਦੋਂ ਜੀ ਆਵੇ ਚਰਖਾ ਕੱਤੇ, ਜਦੋਂ ਚਾਹੇ ਛੱਡ ਦੇਵੇ। ਇਸ ਤਰ੍ਹਾਂ ਸਾਡੇ ਅੰਦਰਲੇ ਨੇ ਸੋਚ ਦੀ ਹੱਥੀ ਨੂੰ ਭੁਆਕੇ ਸਾਰੀ 'ਵਿਚਾਰ'[1] ਤੇ ਕੰਮ ਯਾ ਕ੍ਰਿਆ[2]' ਦਾ ਚਰਖਾ ਕੱਤਣਾ ਹੈ, ਪਰ ਕਦੇ ਆਪ ਚਰਖੇ ਦਾ ਹਿੱਸਾ ਬਣ ਕੇ ਚਰਖੇ ਨਾਲ ਬੇਵੱਸ ਭੌਣ ਦੀ ਭੁੱਲ ਵਿਚ ਨਹੀਂ ਪੈ ਜਾਣਾ। ਕੋਈ ਤ੍ਰੀਮਤ ਕੱਤਦੀ ਕੱਤਦੀ ਇੰਨੀ ਚਰਖੇ ਨਾਲ ਚਰਖੇ ਦਾ ਹੀ ਰੂਪ ਹੋ ਜਾਵੇ ਕਿ ਉਹ ਕੱਤੀ ਹੀ ਜਾਏ, ਬਾਹਾਂ ਫੁੱਲ ਜਾਣ ਤਦ ਬੀ ਕੱਤੀ ਹੀ ਜਾਏ, ਇਹ ਸਮਝ ਤੇ ਤਾਣ ਗਵਾ ਬੈਠੇ ਕਿ ਮੈਂ ਚਰਖਾ ਨਹੀਂ, ਮੈਂ ਕੱਤਣਹਾਰ ਹਾਂ, ਠੀਕ ਉਸ ਤਰ੍ਹਾਂ ਦੀ ਦਸ਼ਾ ਸਾਡੀ ਹੋ ਰਹੀ ਹੈ, ਜੋ ਅਸੀਂ 'ਆਪੇ ਦੀ ਸੁਤੰਤ੍ਰਤਾ' ਵਿਚ ਨਹੀਂ ਰਹੇ। ਅਸੀਂ ਆਪਣੇ ਧੰਦਿਆਂ ਦੇ ਚਰਖੇ ਦੇ ਤਾਬੇ ਹੋ ਗਏ, ਚਰਖੇ ਦਾ ਰੂਪ-ਧੰਦਾ ਰੂਪ ਹੋ-ਗਏ ਹਾਂ। ਸਾਨੂੰ ਸੁਰਤ ਹੀ ਨਹੀਂ ਕਿ ਅਸੀਂ ਧੰਦਾ ਨਹੀਂ ਹਾਂ। ਸਾਨੂੰ ਪਹਿਲਾਂ ਇਹ ਸੁਰਤ ਆਵੇ ਕਿ ਅਸੀਂ ਤੱਕਣ ਵਾਲੇ ਹਾਂ, ਚਰਖਾ ਨਹੀਂ ਹਾਂ। ਆਪਾ ਦਬਾਵਾਂ ਹੇਠੋਂ ਨਿਕਲੇ, ਆਪੇ ਵਿਚ ਟਿਕੇ, ਗਿਆ ਤਾਣ ਮੁੜੇ, ਸਾਡੇ ਵਿਚ, ਟਿਕਾਉ ਆਵੇ, ਖੇੜਾ ਆਵੇ, ਰਸ ਆਵੇ, ਬਲ ਭਰੇ ਤਦੋਂ ਅਸੀਂ ਇਸ ਸੋਚ ਦੇ ਜੋਗ ਹੋਵਾਂਗੇ ਕਿ ਸਾਥੋਂ ਉੱਪਰ, ਸਾਥੋਂ ਵੱਡਾ, ਸਾਡਾ

1. Thought.
2. Action.

ਕਾਰਨ ਕੋਈ ਹੋਰ ਸ਼ਕਤੀ ਤੇ ਸ਼ਕਤੀ ਦਾ ਮਾਲਕ ਹੈ ਅਰ ਉਹ ਕੀਕੂੰ ਲੱਭਦਾ ਹੈ ਤੇ ਕਿੱਥੇ ਹੈ, ਉਸ ਵੇਲੇ ਜੋ ਰਸ ਆਉਂਦਾ ਹੈ ਉਹ ਪੰਜਾਂ ਇੰਦ੍ਰੀਆਂ ਦਾ ਰਸ ਨਹੀਂ ਹੈ ਅਰ ਨਾ ਮਨ ਦੀ ਉਧੇੜਬੁਨ ਦੀ ਬੁੱਧੀ ਦਾ ਰਸ ਹੈ। ਉਹ ਰਸ ਉਚੇਰਾ ਰਸ ਹੈ। ਉਹ ਰਸ ਤੋਂ ਗਿਆਤ ਹੁੰਦੀ ਹੈ ਕਿ ਇੰਦ੍ਰੇ ਤੇ ਮਨ ਬੁੱਧੀ ਤੋਂ ਪਰੇ ਬੀ ਕੁਛ ਹੈ। ਤਦੋਂ ਕੁਛ ਅੰਦਰ ਅਮੰਨਾ ਬੱਝਦਾ ਹੈ ਕਿ ਵਾਹਿਗੁਰੂ ਜਾਂ ਰੱਬ, ਜਾਂ ਸੰਸਾਰ ਦੀ ਜੀਵਨ ਆਧਾਰ ਸ਼ਕਤੀ ਜ਼ਰੂਰ ਹੋ ਸਕਦੀ ਹੈ; ਫੇਰ ਅਨੁਭਵ ਵਧਦਾ ਤੇ ਉਸ ਦੀ ਸ਼ਰਨ ਪ੍ਰਾਪਤ ਹੁੰਦੀ ਹੈ। ਸੋ ਬ੍ਰਿਸਟਰ ਜ਼ੀਓ ! ਜਦ ਕਿ ਆਪਾ ਦਿਨ ਰਾਤ ਸੋਚਾਂ ਦਾ ਗ਼ੁਲਾਮ ਹੋ ਰਿਹਾ ਹੈ, ਫਿਕਰਾਂ ਦਾ ਦਬੇਲ ਹੋ ਰਿਹਾ ਹੈ, ਆਪੇ ਨੂੰ ਆਪੇ ਦੀ ਸੁਤੰਤ੍ਰਤਾ ਤੇ ਉਚਿਆਣ ਪ੍ਰਾਪਤ ਨਹੀਂ ਹੈ, ਤਦ 'ਸੋਚ' ਦੀ ਵਹਿਣੀ ਵਿਚ ਢੱਠਾ ਆਪਣਾ ਆਪ ਅਕਾਸ਼ਾਂ ਤੋਂ ਬੀ ਪਰੇ ਦਾ ਕੀ ਥਹੁ ਕਰ ਸਕਦਾ ਹੈ ? 'ਮੈਂ ਆਪ ਦਾ ਹੱਕ ਨਹੀਂ' ਇਸ ਕਰਕੇ ਕਿਹਾ ਸੀ ਕਿ ਇਸ ਪਰ ਆਪ ਛਾਤੀ ਠੋਕ ਕੇ ਰਾਵਾਂ ਦੇਣ ਤੇ ਝਗੜੇ ਕਰਨ ਪਰ ਲੱਗ ਜਾਓਗੇ, ਜੇ ਆਪ ਨੂੰ ਸਚ ਮੁਚ ਆਪੇ ਦੇ ਭੇਤ ਨੇ ਵਿਆਕੁਲ ਕੀਤਾ ਹੈ ਤੇ 'ਨਾ ਦਿੱਸਦੇ ਜਗਤ' ਵਿਚ ਝਾਤੀ ਮਾਰਨਾ ਚਾਹੁੰਦੇ ਹੋ ਤਾਂ ਉਸ ਰਸਤੇ ਟਰੋ, ਸਮਾਂ ਪਾ ਕੇ ਜਦ ਮਨ ਟਿਕੇਗਾ ਤਾਂ ਟਿਕਾਉ ਵਿਚੋਂ ਕੁਝ ਸੋਝੀ ਆਵੇਗੀ। ਨਿਰੀਆਂ ਗੱਲਾਂ ਜਾਂ ਬਹਿਸਾਂ ਨਾਲ ਕੀ ਬਣਦਾ ਹੈ ?

ਬ੍ਰਿਸਟਰ—ਮੈਂ ਹੁਣ ਆਪ ਦੇ ਸਾਰੇ ਮਤਲਬ ਨੂੰ ਸਮਝਿਆ ਹੈ, (ਠੰਢਾ ਸਾਹ ਲੈ ਕੇ) ਬਾਬਾ ਜੀ ! ਗੱਲ ਤਾਂ ਹੁਣ ਸਮਝੀ ਹੈ, ਪਰ ਪਹਿਲਾਂ ਕਦੇ ਸੋਚ ਵਿਚ ਨਹੀਂ ਸੀ ਆਈ। ਆਪ ਦਾ ਇਹ ਮਤਲਬ ਹੈ ਨਾ ਕਿ ਮਨ ਆਪਣੀਆਂ ਉਧੇੜਬੁਨਾਂ ਤੋਂ ਕਿਸੇ ਵੇਲੇ ਚਾਹੇ ਤਾਂ ਆਜ਼ਾਦ ਹੋ ਕੇ ਆਪਣੇ ਆਪ ਵਿਚ ਆਪਣੀ ਟੇਕ ਤੇ ਆਵੇ ਤੇ ਟਿਕਿਆ ਰਹਿ ਸਕੇ ? ਕੋਈ ਐਸੀ ਹਾਲਤ ਆਪੇ ਦੀ ਅੰਦਰਲੀ ਸੁਤੰਤ੍ਰਤਾ ਦੀ ਹੈ।

ਬਾਬਾ—ਜੀ ਇਹੋ ਗੱਲ ਹੀ ਜਗਤ ਦੀ ਸਮਝ ਵਿਚ ਨਹੀਂ ਆਉਂਦੀ। ਪੰਡਿਤ ਹਨ, ਹਰ ਗੱਲ ਦੀ ਵਯਾਖਯਾ ਕਰਦੇ ਹਨ, ਪਰ ਮਨੋਂ ਦੁਖੀ ਹਨ, ਕਿਉਂਕਿ ਓਹ ਅੰਦਰੋਂ ਸੋਚ-ਮੰਡਲ ਤੋਂ ਉੱਚੇ ਨਹੀਂ ਹੋ ਗਏ। ਜੋ ਅੰਦਰੋਂ ਉਚੇਰੇ ਹੋ ਜਾਂਦੇ ਹਨ ਓਹ ਸੋਚਦੇ ਤਾਂ ਹਨ, ਪਰ ਸੋਚਾਂ ਕੁਛ ਉਨ੍ਹਾਂ ਦੇ ਵੱਸ ਵਿਚ ਹੁੰਦੀਆ ਹਨ, ਓਹ ਉੱਚੇ ਉਠ ਕੇ ਟਿਕਾਉ ਵਿਚ ਜਾਂਦੇ ਹਨ, ਖਿੜਦੇ ਹਨ, ਇਕ ਰਸ ਮਾਣਦੇ ਹਨ ਜੋ ਆਪੇ ਦਾ ਰਸ ਹੈ। ਜਦ ਜ਼ੁਬਾਨੀ ਕਿਸੇ ਨੂੰ ਸਮਝਾਓ ਤਾਂ ਉਹ ਲੜਨ ਨੂੰ ਆਉਂਦਾ ਹੈ। ਝਗੜਦਾ ਹੈ, ਦਲੀਲਾਂ ਪੇਸ਼ ਕਰਦਾ ਹੈ, ਪਰ ਨਹੀਂ ਸਮਝਦਾ ਕਿ ਉਹ ਛੱਤ ਦੇ ਹੇਠਾਂ ਬੈਠਾ ਹੈ। ਜੇ ਉਹ ਛੱਤ ਪਾੜ ਕੇ ਛੱਤ ਉਤੇ ਜਾ ਬੈਠੇ ਤਾਂ ਅੱਖਾਂ ਨਾਲ ਸੂਰਜ, ਚੰਦ੍ਰ, ਤਾਰੇ ਅਕਾਸ਼ ਵੇਖੇ, ਪ੍ਰਤੱਖ ਠੰਡੀ ਹਵਾ ਦਾ ਰਸ ਮਾਣੇ, ਖੁੱਲੇ ਮੰਡਲਾਂ ਦੀ ਖੁੱਲ ਵਿਚ ਖੁੱਲ੍ਹ ਪ੍ਰਤੀਤ ਕਰੇ, ਰੌਸ਼ਨੀ, ਪ੍ਰਕਾਸ਼ ਦਾ ਝਲਕਾ ਮਾਣੇ। ਲੋਕੀਂ ਛੱਤ ਦੇ ਅੰਦਰ, ਕੋਈ ਫਰਸ਼ ਤੇ, ਕੋਈ ਦੋ ਫੁੱਟ ਉੱਚਾ, ਕੋਈ ਚਾਰ ਫੁਟ ਉੱਚਾ ਕੋਈ ਛੱਤ ਨਾਲ ਲੱਗ ਕੇ ਪਿਆ ਬਹਿਸਾਂ ਕਰਦਾ ਫੁੰਕਾਰਦਾ ਤੇ ਹੈਂਕੜਦਾ ਹੈ, ਪਰ ਇਹ ਪਤਾ ਨਹੀਂ ਨੇ ਲੱਗਦਾ ਕਿ ਗਿੱਠ ਭਰ ਛੱਤ ਤੋਂ ਪਾਰ ਹੋ ਕੇ ਛੱਤ ਦੇ ਉਪਰ ਗਿਆ ਸਾਰਾ ਨਕਸ਼ਾ ਹੀ ਬਦਲ ਜਾਣਾ ਹੈ। ਇਸ ਇਕ ਕੱਖ ਦੇ ਉਹਲੇ ਲੱਖ ਹੈ। ਛੱਤ ਦੇ ਅੰਦਰ ਬੈਠੇ ਨੂੰ ਚਾਹੇ ਫਰਸ਼ ਤੇ ਹੈ, ਚਾਹੇ ਛੱਤ ਦੇ ਨਾਲ, ਬਾਹਰ ਦੇ ਖੁਲ੍ਹੇ ਮੰਡਲਾਂ ਦੀ ਕੀ ਸਾਰ ਹੈ ? ਜੋ ਸੋਚਾਂ ਵਿਚ ਹੈ ਉਹ ਅਡੋਲ ਟਿਕਾਉ ਦੀ ਦਸ਼ਾ ਨੂੰ ਤਾਂ ਹੀ ਸਮਝੇ ਜੇ ਕਦੇ ਟਿਕੇ ਤਾਂ, ਜੇ ਟਿਕੇ ਕਦੇ ਨਾ ਤੇ ਗੱਲਾਂ ਕਰੀ ਜਾਵੇ ਤਾਂ ਜੋ ਕੁਛ ਉਸ ਨੇ ਕਹਿਣਾ ਜਾਂ ਸਮਝਣਾ ਹੈ ਸਾਰਾ ਸੋਚ ਮੰਡਲ ਦੇ ਘੇਰੇ ਦਾ ਸਮਾਨ ਹੈ। ਸੋਚ ਮੰਡਲ ਦੇ ਘੇਰੇ ਅੰਦਰ ਰਹਿਣ ਵਾਲਾ 'ਰਸ ਮੰਡਲ' ਦੀ ਬਾਬਤ ਦਰੁਸਤ ਰਾਇ ਨਹੀਂ ਬਣਾ ਸਕਦਾ ਪਾਣੀ ਵਿਚ ਸੁਆਹ ਪਾ ਕੇ ਹਿਲਾਈ ਜਾਓ, ਜਿੰਨੇ ਕੌਤਕ ਮਰਜ਼ੀ ਜੇ ਇਸ ਪਾਣੀ ਦੇ ਕਰੋ, ਇਹ ਠੰਢਾ ਬੀ ਹੈ, ਦੱਬਦਾ ਬੀ ਨਹੀਂ, ਜਿਸ ਭਾਂਡੇ ਪਾਓ ਓਸੇ ਦੇ ਰੂਪ ਦਾ ਬੀ ਹੈ, ਵਗਦਾ ਬੀ ਹੈ, ਬੇੜੀ ਪਾਓ ਤਾਂ ਤਾਰਦਾ ਬੀ ਹੈ, ਪਰ ਜਦ ਤਕ ਟਿਕੇ ਨਾ ਇਸ ਦਾ ਅਸਲੀ ਸਰੂਪ ਨਹੀਂ ਦਿੱਸ ਸਕਦਾ, ਇਸ ਦੇ ਪਾਰ ਦੁਸਾਰ ਨਜ਼ਰ ਨਹੀਂ ਆ ਸਕਦਾ ਤੇ ਇਸਦੇ ਅਸਲੇ ਦਾ ਪ੍ਰਕਾਸ਼ ਨਹੀਂ ਹੋ ਸਕਦਾ। ਜਦੋਂ ਪਾਣੀ ਨੂੰ ਟਿਕ ਜਾਣ ਦਿਓ ਤਦੋਂ ਇਹ ਸਾਫ (ਸ਼ਫਾਫ) ਹੋਕੇ ਆਪਣਾ ਸਰੂਪ ਦੱਸਦਾ ਹੈ ਤੇ ਇਸਦੇ ਵਿਚ ਅਸਮਾਨ, ਚੰਦ ਸੂਰਜ ਤਾਰੇ ਦਿੱਸਦੇ ਹਨ। ਇਸ ਤਰ੍ਹਾਂ ਜਦੋਂ ਮਨ ਟਿਕ ਜਾਂਦਾ ਹੈ, ਤ੍ਰਿਸ਼ਨਾਂ ਦੀ ਮੈਲ ਬੈਠ ਜਾਂਦੀ ਹੈ, ਜਦ ਇਸਦਾ ਆਪਣਾ ਰੂਪ ਸਾਫ ਤੇ ਸੀਤਲ ਦਿੱਸ ਪੈਂਦਾ ਹੈ ਤਾਂ ਇਸ ਦੇ ਵਿਚ ਪਰਮੇਸ਼ੁਰ ਦਾ ਝਲਕਾ ਪੈਂਦਾ ਪ੍ਰਤੀਤ ਦੇ ਆਉਂਦਾ ਹੈ।

ਬ੍ਰਿਸਟਰ—ਆਪ ਨੇ ਜਿਵੇਂ ਦੱਸਿਆ ਹੈ ਨਵਾਂ ਤਰੀਕਾ ਹੈ ਤੇ ਦਿਲ ਮੰਨਦਾ ਹੈ।

ਬਾਬਾ—ਲਓ ਹੁਣ ਚੱਲੀਏ ?

ਬ੍ਰਿਸਟਰ—ਰਤਾ ਕੁ ਹੋਰ ਠਹਿਰੋ।

ਬਾਬਾ—ਫੇਰ ਸਹੀ, ਹੁਣ ਦਿਹੁ ਲਹਿ ਚਲਿਆ ਹੈ ਤੇ ਜਾ ਕੇ ਪਾਣੀ ਦੀ ਸਾਰ ਲੈਣੀ ਹੈ।

—o—

## ਕਾਂਡ ਸੋਲ੍ਹਵਾਂ

"ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ ॥"

ਕੁਛ ਦਿਨ ਲੰਘੇ ਬ੍ਰਿਸਟਰ ਦੇ ਘਾਉ ਚੰਗੇ ਹੁੰਦੇ ਗਏ, ਪਰ ਅਜੇ ਉੱਠ ਬਹਿ ਨਹੀਂ ਸੀ ਸਕਦਾ, ਪਰ ਬ੍ਰਿਸਟਰਾਣੀ ਹੁਣ ਵਿਹੜੇ ਤਾਈਂ ਜਾਣ ਜੋਗੀ ਹੋ ਪਈ ਸੀ।

ਇਕ ਦਿਨ ਧੁੱਪਾਂ ਢਲੀਆਂ ਤੇ ਇਹ ਸਹਿਜੇ ਸਹਿਜੇ ਵਿਹੜੇ ਵਿਚ ਜਾ ਬੈਠੀ। ਅੱਗੇ ਬਾਬਾ ਤੇ ਬਾਬੇ ਦਾ ਪੁੱਤ ਸਵੇਰ ਦੇ ਪੈਲੀਆਂ ਤੇ ਗਏ ਹੋਏ ਸਨ ਤੇ ਬਾਬੇ ਦੀ ਵਹੁਟੀ ਰੋਟੀਆਂ ਲੈ ਕੇ ਦੁਪਹਿਰੇ ਖੂਹ ਤੇ ਗਈ ਅਜੇ ਮੁੜੀ ਨਹੀਂ ਸੀ। ਸੁਭਾਗ ਇਕੱਲੀ ਬੈਠੀ ਸੂਤਰ ਅਟੇਰ ਰਹੀ ਸੀ ਤੇ ਨਾਲ ਹੀ ਸ੍ਰੀ ਅਨੰਦ ਸਾਹਿਬ ਜੀ ਦਾ ਕੰਠੋਂ ਪਾਠ ਕਰ ਰਹੀ ਸੀ। ਬ੍ਰਿਸਟਰਾਣੀ ਨੂੰ ਪੀਹੜੀ ਦੇਕੇ ਉਸਨੇ ਪਾਸ ਬਿਠਾਲ ਲਿਆ ਤੇ ਆਪ ਪਾਠ ਕਰਦੀ ਰਹੀ। ਜਦ ਤਕ ਪਾਠ ਦਾ ਭੋਗ ਨਾ ਪੈ ਗਿਆ, ਪਾਠ ਕਰਨ ਵਾਲੀ ਆਪਣੇ ਧਿਆਨ ਲੱਗੀ ਕਰੀ ਗਈ ਤੇ ਸੁਣਨ ਵਾਲੀ ਸੁਣੀ ਗਈ। ਜਦੋਂ ਭੋਗ ਪੈ ਗਿਆ ਤਾਂ ਬ੍ਰਿਸਟਰਾਣੀ ਨੇ ਗੱਲਾਂ ਛੇੜ ਦਿੱਤੀਆਂ।

ਭੈਣ ਸੁਭਾਗ ਜੀਉ ! ਤੁਸੀਂ ਬਾਬਾ ਜੀ ਦੇ ਬੱਚੇ ਹੋ ?

ਸੁਭਾਗ—ਜੀ ਹਾਂ।

ਬ੍ਰਿਸਟਰਾਣੀ—ਨੁਹਾਰ ਨਹੀਂ ਮਿਲਦਾ ?

ਸੁਭਾਗ—ਸੁਭਾਉ ਕੁਛ ਮਿਲਦਾ ਹੈ ਕਿ ਨਹੀਂ ?

ਬ੍ਰਿਸਟਰਾਣੀ—ਸੁਭਾਉ ਤਾਂ ਬਹੁਤ ਮਿਲਦਾ ਹੈ।

ਸੁਭਾਗ—ਫੇਰ ਜੀਉ ! ਜੇ ਮਨਾਂ ਦੀਆ ਨੁਹਾਰਾਂ ਮਿਲਦੀਆਂ ਹੋਣ ਤਾਂ ਸਰੀਰ ਦੀਆਂ ਨੁਹਾਰਾਂ ਦੇ ਮੇਲ ਨੂੰ ਕੀਹ ਟੋਲਣਾ ਹੋਇਆ ?

ਬ੍ਰਿਸਟਰਾਣੀ—ਤੁਸੀਂ ਵਿਆਹੇ ਹੀ ਨਹੀਂ ਕਿ ਘਰ ਬਾਹਰ ਹੈ ਤੇ ਅੱਜ ਕੱਲ ਪੇਕੇ ਆਏ ਹੋ ?

ਸੁਭਾਗ—ਮੈਨੂੰ ਵਿਆਹੁਣਹਾਰ ਜੀ ਇਸ ਜਗਤ ਤੋਂ ਟੁਰ ਗਏ ਹੋਏ ਹਨ।

ਬ੍ਰਿਸਟਰਾਣੀ—ਬੜਾ ਹੀ ਸ਼ੋਕ ਹੈ, ਕੋਈ ਬਾਲ ਬੱਚਾ ਹੈ ?

ਸੁਭਾਗ—ਵਾਹਿਗੁਰੂ ਦਾ ਨਾਮ ਬਾਲਕਾ ਤੇ ਵਾਹਿਗੁਰੂ ਦੀ ਬਾਲਕੀ, ਦੋ ਰੱਬ ਦੇ ਬਾਲ ਮੇਰੇ ਆਤਮਾ ਦੀ ਗੋਦੀ ਵਿਚ ਦਿਨ ਰਾਤ ਖੇਡਦੇ ਹਨ, ਤੇ ਮੈਥੋਂ ਪਾਲੇ ਜਾਣ ਦੀ ਥਾਂ ਮੈਨੂੰ ਪਾਲਦੇ ਰਹਿੰਦੇ ਹਨ।

ਬ੍ਰਿਸਟਰਾਣੀ—ਤੁਸੀਂ ਹੋ ਤਾਂ ਪੇਂਡੂ, ਜਿਨ੍ਹਾਂ ਨੂੰ ਅਸੀਂ ਜੰਗਲੀ ਸਮਝਦੇ ਹਾਂ, ਪਰ ਗੱਲਾਂ ਸਾਰੇ ਹੀ ਪੂਰੀਆਂ ਕਰਦੇ ਹੋ।

ਸੁਭਾਗ—ਵਾਹਿਗੁਰੂ ਦੀ ਮਿਹਰ ਹੈ। ਹੋਰ ਉਂਝ ਤਾਂ ਅਸੀਂ ਮੂੜ੍ਹ ਹੀ ਹਾਂ, ਭੁੱਲ ਭੁੱਲ ਜੂ ਜਾਂਦੇ ਹਾਂ।

ਬ੍ਰਿਸਟਰਾਣੀ—ਤੁਹਾਡੇ ਪਾਸ ਗਹਿਣਾ ਕਿੰਨਾ ਕੁ ਹੈ ?

ਸੁਭਾਗ—ਮੈਂ ਜਾਤਾ ਸੀ ਤੁਸੀਂ ਵਲੈਤ ਹੋ ਕੇ ਆਏ ਹੋ ਤੇ ਕੁਛ ਹੋਰ ਹੋ ਗਏ ਹੋਵੋਗੇ, ਪਰ ਤੁਸਾਂ ਵੀ ਉਹੋ ਗੱਲ ਪੁੱਛੀ ਜੋ ਹਰ ਬੀਬੀ ਪੁੱਛਦੀ ਹੈ।

ਬ੍ਰਿਸਟਰਾਨੀ—ਕਿਉਂ ?

ਸੁਭਾਗ—ਮੈਂ ਪਹਿਲਾਂ ਜਿਸ ਤੇ ਭਰਾਵਾ ਟੱਲਾ ਵੇਖਦੀ ਸਾਂ ਸਮਝਦੀ ਸਾਂ ਕਿ ਇਹ ਵਿਕਾਰਾਂ ਤੇ ਬਲੀ, ਤ੍ਰਿਸ਼ਨਾ ਤੋਂ ਪਾਰ, ਜਗਤ ਤੋਂ ਟੁੱਟਾ, ਵੈਰਾਗੀ ਤੇ ਨਿਰਵਾਸ਼ ਪੁਰਸ਼ ਹੈ, ਪਰ ਪਿੱਛੋਂ ਪਤਾ ਲੱਗਾ ਕਿ ਇਨ੍ਹਾਂ ਦੇ ਅੰਦਰ ਬੀ ਸਾਡੇ ਹੀ ਵਰਗਾ ਮਨ ਹੁੰਦਾ ਹੈ ਅਰ ਉਸ ਮਨ ਦੇ ਭਲੇ ਬੁਰੇ ਹੋਣ ਦੇ ਵੇਗ ਜਿੱਕੁਰਾਂ ਦੇ ਸਾਨੂੰ ਪੈਂਦੇ ਹਨ ਇਨ੍ਹਾਂ ਨੂੰ ਭੀ ਪੈਂਦੇ ਹਨ। ਇਸੀ ਤਰ੍ਹਾਂ ਮੈਂ ਸਮਝਦੀ ਸਾਂ ਕਿ ਜੋ ਵਲੈਤ ਹੋ ਆਉਂਦਾ ਹੈ ਉਹ ਅਕਲ, ਦਾਨਾਈ ਤੇ ਵਿਦਯਾ ਦਾ ਕੋਟ ਹੋ ਜਾਂਦਾ ਹੈ, ਜੋ ਸਾਡੇ ਲੋਕਾਂ ਵਿਚ ਨਿੱਕੀਆਂ ਨਿੱਕੀਆਂ ਗੱਲਾਂ, ਮੂਰਖਪੁਣੇ ਤੇ ਭਰਮ ਹਨ ਸੋ ਉਨ੍ਹਾਂ ਵਿਚ ਨਹੀਂ ਹੁੰਦੇ, ਪਰ ਮੇਰਾ ਇਹ ਖਿਆਲ ਬੀ ਠੀਕ ਨਹੀਂ ਸੀ। ਸਾਡੇ ਦੇਸ਼ ਦੀਆਂ ਤ੍ਰੀਮਤਾਂ ਜਦ ਰਲ ਬਹਿਣ, ਜਾਂ ਕਿਤੇ ਨਵੀਂ ਭੈਣ ਨੂੰ ਮਿਲਣ ਤਾਂ ਪਹਿਲਾਂ ਉਸਦੇ ਪਤੀ ਦਾ, ਫੇਰ ਉਲਾਦ ਦਾ ਤੇ ਫੇਰ ਗਹਿਣੇ ਦਾ ਹਾਲ ਪੁੱਛਦੀਆਂ ਹਨ; ਤਿਵੇਂ ਹੀ ਤੁਸਾਂ ਪੁੱਛਿਆ ਹੈ। ਮੈਂ ਜਾਤਾ ਸੀ ਕਿ ਤੁਸੀਂ ਵਲੈਤ ਹੋ ਕੇ ਆਏ ਹੋ ਮੈਨੂੰ ਕੋਈ ਚੱਜ ਅਚਾਰ ਦੀ ਗੱਲ ਦੱਸੋਗੇ, ਪਰ ਤੁਸਾਂ ਬੀ ਓਹੋ ਰਾਮ ਕਹਾਣੀ ਸ਼ੁਰੂ ਕਰ ਦਿੱਤੀ ਹੈ, ਜੋ ਹਰ ਪੜ੍ਹੀ ਅਨਪੜ੍ਹੀ ਕਰਦੀ ਹੈ।

ਬ੍ਰਿਸਟਰਾਣੀ (ਹੱਸ ਕੇ)—ਹੈ ਤਾਂ ਏਸੇ ਤਰ੍ਹਾਂ, ਅਸਲ ਵਿਚ ਤੁਹਾਡੇ ਭਲੇ ਸੁਭਾਵ ਕਰਕੇ ਮੈਂ ਤੁਹਾਡੀ ਵਧੇਰੇ ਜਾਣੂੰ ਬਣਨਾ ਚਾਹੁੰਦੀ ਸਾ, ਇਸ ਕਰਕੇ ਹੁਣ ਤੁਹਾਡੇ ਕੋਲ ਆ ਬੈਠੀ ਸਾ ਤੇ ਸੱਚੀ ਗੱਲ ਇਹ ਹੈ ਕਿ ਦੁਨੀਆਂ ਵਿਚ ਜੇ ਅਚਾਨਕ ਕੋਈ ਗੱਲ ਛੇੜ ਦਿਓ ਤਾਂ ਅਗਲਾ ਕੁਛ ਘਬਰਾਉਂਦਾ ਹੈ ਤੇ ਜੇ ਪਹਿਲੇ ਉਸਦੇ ਮਤਲਬ ਦੀਆਂ ਗੱਲਾਂ ਛੇੜੋ, ਜਿਨ੍ਹਾਂ ਵਿਚ ਉਸਨੂੰ ਰਸ ਆ ਜਾਵੇ, ਤਾਂ ਉਹ ਸੁਆਦ ਨਾਲ ਗੱਲੀਂ ਲੱਗ ਪੈਂਦਾ ਹੈ ਤੇ ਅੱਗੋਂ ਫੇਰ ਗੱਲ ਤੁਰ ਪੈਂਦੀ ਹੈ।

ਸੁਭਾਗ—ਠੀਕ ਹੈ, ਪਰ ਇਹ ਸੱਚ ਦਾ ਤਰੀਕਾ ਨਹੀਂ, ਇਕ ਤਰ੍ਹਾਂ ਦਾ ਗੱਲਾਂ ਬਾਤਾਂ ਦਾ ਮੱਧਮ ਜਿਹਾ ਛਲ ਹੋਇਆ।

ਬ੍ਰਿਸਟਰਾਣੀ—ਨਹੀਂ, ਛਲ ਤਾਂ ਨਹੀਂ ਕੇਵਲ ਇਹ ਮਤਲਬ ਹੁੰਦਾ ਹੈ ਕਿ ਅਗਲਾ ਘਬਰਾਏ ਨਾ ਤੇ ਗੁੱਸਾ ਨਾ ਕਰੇ। ਇਸ ਕਰਕੇ ਪਹਿਲਾਂ ਉਸ ਨੂੰ ਰਸਦਾਇਕ ਲੱਗਣ ਵਾਲੀ ਛੇੜਨੀ ਠੀਕ ਹੁੰਦੀ ਹੈ।

ਸੁਭਾਗ—ਬੀਬੀ ਜੀਓ ! ਅਸੀਂ ਪੇਂਡੂ ਠੁੱਲੇ ਲੋਕ ਹਾਂ, ਸਾਡੇ ਨਾਲ ਬ੍ਰੀਕੀਆਂ ਦੀ ਲੋੜ ਨਹੀਂ, ਤੁਸੀਂ ਉਹ ਗੱਲ ਦੱਸੋ ਜੋ ਤੁਸਾਂ ਮਿੱਠੀਆ ਗੱਲਾਂ ਦੀ ਭਿੱਤੀ ਦੇ ਕੇ ਮੇਰੇ ਨਾਲ ਛੇੜਨੀ ਹੈ; ਪਹਿਲਾਂ ਹੀ ਉਹ ਕਰ ਲਵੀਏ।

ਬ੍ਰਿਸਟਰਾਣੀ (ਝਿਜਕ ਕੇ)—ਤੁਸੀਂ ਆਖਸੋ ਕੇਡੇ ਭੈੜੇ ਲੋਕ ਸਾਡੇ ਘਰ ਆਏ ਹਨ, ਅਸੀਂ ਖ਼ਾਤਰਾਂ ਕਰਦੇ ਹਾਂ ਤੇ ਏਹ ਸਾਡੇ ਤੇ ਹੁੱਜਤਾਂ ਪੜ੍ਹਦੇ ਹਨ।

ਸੁਭਾਗ--ਨਹੀਂ ਜੀ, ਸਭ ਈ ਹੀ ਸੁਖਦਾਈ ਹੈ।

ਬ੍ਰਿਸਟਰਾਣੀ—ਮਾਫ ਕਰਨਾ, ਮੈਂ ਪੁੱਛਣਾ ਸੀ ਕਿ ਇਹ ਜੋ ਤੁਸੀਂ ਪੜ੍ਹਦੇ ਸਾਓ ਇਸ ਦਾ ਕੀ ਗੁਣ ਹੈ ? ਜਦ ਦੇਖੀਦਾ ਹੈ ਤਦ ਤੁਹਾਡੇ ਬੁਲ੍ਹ ਫਰਕਦੇ ਹੁੰਦੇ ਹਨ ਯਾ ਗਲੇ ਤੋਂ ਕੋਈ ਪਾਠ ਦੀ ਧੁਨਿ ਨਿਕਲਦੀ ਦਿੱਸਦੀ ਹੈ। ਇਹ ਬਿਰਥਾ ਜਤਨ ਕਿਉਂ ਕਰਦੇ ਹੋ ? ਇਕ ਵਾਰੀ ਪੜ੍ਹਿਆ ਤੇ ਸਮਝ ਲਿਆ।

ਸੁਭਾਗ—ਤੁਸੀਂ ਚੂਨੇਗਚ ਘਰ ਬਣਾ ਕੇ, ਸੰਗ ਮਰਮਰ ਲੁਆਕੇ ਫੇਰ ਰੋਜ਼ ਝਾੜੂ ਕਿਉਂ ਫਿਰਵਾਉਂਦੇ ਹੋ ? ਇਕ ਵੇਰਾਂ ਜੋ ਏਡੀ ਲਾਗਤ ਲਾ ਕੇ ਸੁਥਰਾ ਘਰ ਬਣਾ ਲਿਆ, ਫੇਰ ਰੋਜ਼ ਰੋਜ਼ ਦੀ ਖਿੱਚਾ ਖਿੱਚੀ ਕਿਉਂ ਕਰਦੇ ਹੋ ?

ਬ੍ਰਿਸਟਰਾਣੀ—ਉੱਥੇ ਤਾਂ ਹਰ ਰੋਜ਼ ਕੂੜਾ ਪੈ ਜਾਂਦਾ ਹੈ; ਗਰਦਾ (ਘੱਟਾ) ਜਮਾਂ ਹੋ ਜਾਂਦਾ ਹੈ, ਰੋਜ਼ ਹੂੰਝਣਾਂ ਪੈਂਦਾ ਹੈ।

ਸੁਭਾਗ—ਇਸੇ ਤਰ੍ਹਾਂ ਸਾਡੀ ਮੱਤ ਤੇ ਰੋਜ਼ ਗਰਦਾ ਪੈ ਜਾਂਦਾ ਹੈ ਅਰ ਉਸਨੂੰ ਰੋਜ਼ ਕੱਢਣਾ ਚਾਹੀਦਾ ਹੈ।

ਬ੍ਰਿਸਟਰਾਨੀ—ਇਹ ਤਾਂ ਦ੍ਰਿਸ਼ਟਾਂਤ ਹੋਇਆ, ਕੋਈ ਅਸਲ ਗੱਲ ਦੱਸੋ। ਦਿਲ ਕੋਈ ਫ਼ਰਸ਼ ਨਹੀਂ ਜਿਸ ਤੇ ਘੱਟਾ ਜਾ ਬੈਠਦਾ ਹੈ ?

ਸੁਭਾਗ--ਦਿਲ ਉਤੇ ਹੋਰ ਤਰ੍ਹਾਂ ਦਾ ਗਰਦਾ ਬੈਠਦਾ ਹੈ। ਇਸ ਵਿਚ ਹਰ ਵੇਲੇ ਫੁਰਨੇ ਫੁਰਦੇ ਹਨ, ਉਹ ਤ੍ਰੈ ਤਰ੍ਹਾਂ ਦੇ ਹੁੰਦੇ ਹਨ :—੧ ਭਲੇ, ੨. ਬੁਰੇ, ੩. ਨਾ ਬੁਰੇ ਨਾ ਭਲੇ। ਫੁਰਨੇ ਮਨ ਨੂੰ ਢਿੱਲਿਆਂ ਕਰਦੇ ਹਨ।

ਬ੍ਰਿਸਟਰਾਣੀ—ਭਲੇ ਫੁਰਨੇ ਬੀ ਢਿੱਲਿਆਂ ਕਰਦੇ ਹਨ ?

ਸੁਭਾਗ—'ਬੁਰੇ ਫੁਰਨੇ' ਮਨ ਨੂੰ ਮੈਲਾ, ਨਿਤਾਣਾ ਤੇ ਖਿੰਡਾਉ ਵਾਲਾ ਕਰਦੇ ਹਨ। 'ਨਾ ਬੁਰੇ ਨਾ ਭਲੇ ਫੁਰਨੇ' ਮਨ ਨੂੰ ਨਿਤਾਣਾ ਕਰਦੇ ਹਨ ਤੇ 'ਭਲੇ ਫੁਰਨੇ' ਮਨ ਨੂੰ ਮੈਲਾ ਨਹੀਂ ਕਰਦੇ, ਪਰ ਖਿੰਡਾਉ ਰਹਿੰਦਾ ਹੈ। ਇਹ ਵੰਡ ਮੈਂ ਐਵੇਂ ਸੱਰਸਰੀ ਤੇ ਮੋਟੀ ਜੇਹੀ ਕੀਤੀ ਹੈ। ਇਸ ਗਲ ਦੀਆਂ ਬਾਰੀਕੀਆਂ ਤੇ ਵੇਰਵੇ ਬਹੁਤ ਹਨ। ਮਤਲਬ ਇਹ ਹੈ ਕਿ ਸਾਡਾ ਮਨ ਚਾਹੀਦਾ ਹੈ :—

ਨਿਰਮਲ
ਬਲਵਾਨ ਤੇ
ਇਕਾਗਰ।

ਬਾਣੀ ਪੜ੍ਹਨ ਨਾਲ ਉਸ ਵਿਚ ਪਹਿਲਾਂ ਐਸੇ ਫੁਰਨੇ ਫੁਰਦੇ ਹਨ ਜੋ ਦੱਸਦੇ ਹਨ ਕਿ ਬੁਰੇ ਕਰਮ, ਬੁਰੇ ਵਾਕ ਤੇ ਬੁਰੇ ਫੁਰਨੇ ਮਾੜੇ ਹਨ, ਫੇਰ ਐਸੇ ਫੁਰਨੇ ਫੁਰਦੇ ਹਨ ਜਿਨ੍ਹਾਂ ਨੂੰ ਭਲੇ ਕਹਿਣਾ ਚਾਹੀਦਾ ਹੈ; ਭਲੇ ਫੁਰਨਿਆਂ ਨਾਲ ਬੁਰਿਆਂ ਦੀ ਮੈਲ ਚੋਖੀ ਦੂਰ ਹੋ ਜਾਂਦੀ ਹੈ।

ਫੇਰ ਬਾਣੀ ਨਾਲ ਵਿਚਾਰ ਸ਼ੁਰੂ ਹੁੰਦੀ ਹੈ, ਮਨ ਨੂੰ ਆਪਣੀ ਸੋਝੀ ਦੇ ਫੁਰਨੇ ਫੁਰਦੇ ਹਨ। ਨਾਲ ਹੀ ਇਸ ਬਾਣੀ ਵਿਚ ਇਕ ਸ਼ਕਤੀ ਹੈ ਕਿ ਮਨ ਦੇ ਖਿੰਡਾਉ ਨੂੰ ਘਟਾਉਂਦੀ ਹੈ ਤੇ ਇਕਾਗ੍ਰਤਾ ਵਧਾਉਂਦੀ ਹੈ। ਇਸ ਤਰ੍ਹਾਂ ਮਨ ਵਿਚ ਆਪਣੀ ਹੋਸ਼ ਤੇ ਆਪਣਾ ਤਾਣ ਪੈਦਾ ਹੋ ਆਉਂਦਾ ਹੈ। ਅਸੀਂ ਫੇਰ ਨਾਮ ਜਪਦੇ ਹਾਂ, ਜਿਸ ਨਾਲ ਮਨ ਵਿਚ ਟਿਕਾਉ ਆਉਂਦਾ ਹੈ ਤੇ ਬਾਕੀ ਮੈਲ ਉਤਰਦੀ ਹੈ। ਨਾਲ ਹੀ ਅਸੀਂ ਆਪਣੇ ਧਿਆਨ ਨੂੰ ਬੰਨ੍ਹਕੇ ਰੱਖਦੇ ਹਾਂ, ਸੋਚਾਂ ਫੁਰਨਿਆਂ ਵੱਲ ਇਸ ਨੂੰ ਜਾਣੋਂ ਹੋੜਦੇ ਰਹਿੰਦੇ ਹਾਂ, ਜਿਸ ਨਾਲ ਹੋਰ ਮਨ ਟਿਕਦਾ ਹੈ। ਇਸ ਤਰ੍ਹਾਂ ਅੰਤਰ ਵਾਹਿਗੁਰੂ ਜੀ ਵਲ ਧਿਆਨ ਪੈ ਪੈ ਕੇ ਉਨ੍ਹਾਂ ਨਾਲ ਪਿਆਰ—'ਨਿਰਮਲ ਪਿਆਰ'—ਪੈਦਾ ਹੋ ਆਉਂਦਾ ਹੈ ਤੇ 'ਰਸ' ਭਰ ਜਾਂਦਾ ਹੈ। ਇਹ ਰਸ ਸਰੀਰ ਦੇ ਸਾਰੇ ਰਸਾਂ ਤੋਂ ਉੱਚਾ ਰਸ ਹੈ। ਇਸਦੇ ਆਇਆਂ ਫਿਰ ਸਰੀਰ ਦੇ ਰਸ ਮੋਂਹਦੇ ਨਹੀਂ ਤੇ ਵਿਕਾਰਾਂ ਵਿਚ ਡੇਗਦੇ ਨਹੀਂ, ਸਗੋਂ ਮਨ 'ਨਿਰਮਲ' 'ਏਕਾਗਰ' ਤੇ 'ਬਲਵਾਨ' ਰਹਿੰਦਾ ਹੈ। ਦੁਨੀਆਂ ਦੇ ਮਾਮਲਿਆਂ ਵਿਚ ਬੀ ਮਨ ਦੀ ਸੋਝੀ ਨਿਰਮਲ ਹੋ ਜਾਂਦੀ ਹੈ।

ਬ੍ਰਿਸ਼ਟਰਾਣੀ—ਖ਼ੂਬ! ਪਰ ਖਿਮਾਂ ਕਰਨੀ, ਜੇ ਇਕ ਵਾਰ ਤੁਸਾਂ ਬਾਣੀ ਸਮਝੀ ਤੇ ਸਮਝ ਕੇ ਉਸ ਸਮਝ ਵਰਗਾ ਦਿਲ ਕਰ ਲਿਆ, ਫੇਰ ਰੋਜ਼ ਰੋਜ਼ ਕਰਨ ਦਾ ਟੰਟਾ ਮੁੱਕ ਜਾਵੇ।

ਸੁਭਾਗ (ਚਿਹਰਾ ਲਾਲੀ ਭਾ ਦੇਕੇ ਫੇਰ ਠੀਕ ਹੋ ਗਿਆ)— ਐਉਂ ਕਰੋ ਨਾਂ, ਮੈਂ ਤੁਸਾਂ ਨੂੰ ਬਾਣੀ ਸੁਣਾਉਂਦੀ ਹਾਂ, ਤੁਸੀਂ ਸਮਝੀ ਚੱਲੋ, ਸਮਝਕੇ ਫੇਰ ਮਨ ਠੀਕ ਕਰ ਲੈਣਾ, ਫੇਰ ਅੱਠਾਂ ਦਿਨਾਂ ਮਗਰੋਂ ਸੱਚੋ ਸੱਚ ਮੈਨੂੰ ਦੱਸ ਦੇਣਾ ਕਿ ਤੁਸਾਡਾ ਮਨ :—

੧. ਜੁੜਿਆ ਰਿਹਾ ਹੈ, ਅਰਥਾਤ 'ਏਕਾਗਰ' ਰਿਹਾ ਹੈ, ਫੁਰਨਾ ਕੋਈ ਨਹੀਂ ਫੁਰਿਆ?

੨. ਜੇ ਫੁਰਿਆ ਤਾਂ ਮੱਧਮ, ਅਰ ਭਲਾ ਫੁਰਨਾ ਫੁਰਿਆ ਹੈ?

੩. ਯਾ ਭਲੇ ਦੇ ਸਿਵਾ 'ਨਾਂ ਭਲਾ ਨਾਂ ਬੁਰਾ' ਫੁਰਨਾ ਫੁਰਿਆ ਹੈ ਤੇ

੪. ਬੁਰਾ ਫੁਰਨਾ ਉੱਕਾ ਨਹੀਂ ਫੁਰਿਆ?

ਜੇ ਤੁਸਾਂ ਇਹ ਗੱਲ ਸਿਰੇ ਚਾੜ੍ਹ ਲਈ ਤਾਂ ਫੇਰ ਗੱਲ ਕਰਾਂਗੇ ਪਰ ਜੇ ਤੁਸੀਂ ਥਿਵਲਦੇ ਰਹੇ ਤਦ ਫੇਰ ਉਸੇ ਦਾਰੂ ਖਾਣ ਦੀ ਬਾਰ ਬਾਰ ਲੋੜ ਪਊ ਕਿ ਨਾ, ਜਿਹੜਾ ਦਾਰੂ ਕਿ ਤੁਸੀਂ ਇਕ ਦਿਨ ਖਾ ਕੇ ਬੱਸ ਕਰਨਾ ਚਾਹੁੰਦੇ ਸਾਓ ਤੇ ਜਿਸ ਦਾਰੂ ਨੇ ਤੁਸਾਂ ਤੇ ਚੰਗਾ ਅਸਰ ਕੀਤਾ ਸੀ?

ਬ੍ਰਿਸ਼ਟਰਾਣੀ—ਇਹ ਤਾਂ ਔਖੀ ਗੱਲ ਹੈ ਕਿ ਫੁਰਨਾ ਰੁਕ ਜਾਏ। ਇਹ ਭੀ ਔਖੀ ਹੈ ਕਿ ਫੁਰਨਾ ਨਿਰੋਲ ਭਲਾ ਹੋ ਜਾਵੇ। ਜੋ ਆਦਮੀ ਹੈ ਸਭ ਦੇ ਮਨ ਵਿਚ ਕੁਛ ਨਾ ਕੁਛ ਹਰ ਵੇਲੇ ਫੁਰਨਾ ਫੁਰਦਾ ਹੀ ਰਹਿੰਦਾ ਹੈ ਤੇ ਜੋ ਕੁਛ ਫੁਰਦਾ ਹੈ ਉਹ ਕਦੇ ਭਲਾ ਹੁੰਦਾ ਹੈ ਕਦੇ ਬੁਰਾ।

ਸੁਭਾਗ—ਆਦਮੀ ਜੋ ਕੰਮ ਕਰਦਾ ਹੈ ਉਹ ਕਦੇ ਭਲਾ ਹੁੰਦਾ ਹੈ ਯਾ ਬੁਰਾ ਤੇ ਹਰ ਕੰਮ ਕਰਨ ਤੋਂ ਪਹਿਲਾਂ ਉਸ ਕੰਮ ਦਾ ਫੁਰਨਾ ਫੁਰਦਾ ਹੈ। ਫੁਰਨਾ ਯਾ ਭਲਾ ਹੁੰਦਾ ਹੈ ਯਾ ਬੁਰਾ। ਜੇ ਬੁਰਾ ਫੁਰਨਾ ਹੁੰਦਾ ਹੈ ਤਾਂ ਬੁਰੇ ਕੰਮ ਕਰਾਉਂਦਾ ਹੈ, ਜੇ ਭਲਾ ਹੁੰਦਾ ਹੈ ਤਾਂ ਭਲਾ ਕੰਮ ਕਰਾਉਂਦਾ ਹੈ। ਸੋ ਤੁਸੀਂ ਇਹ ਸਾਫ ਸਾਫ ਸਮਝ ਲਓ ਕਿ ਫੁਰਨੇ ਨੂੰ ਸੋਧਣਾ ਕਰਮਾਂ ਨੂੰ ਦਰੁਸਤ ਕਰਨਾ ਹੈ।

ਬ੍ਰਿਸ਼ਟਰਾਣੀ—ਇਕ ਵਾਰੀ ਫੇਰ ਆਖਣਾ।

ਸੁਭਾਗ—ਹਰ ਕਰਮ ਦੇ ਕਰਨ ਤੋਂ ਪਹਿਲਾਂ ਫੁਰਨਾ ਫੁਰਦਾ ਹੈ। ਜੇ ਫੁਰਨੇ ਤੇ ਸਾਡਾ ਵਸੀਕਾਰ ਹੋਵੇ (ਜੇਹਾ ਚਾਹਿਏ ਫੁਰਨ ਦੇਈਏ, ਯਾ ਫੁਰਦੇ ਸਾਰ ਜਿਸ ਨੂੰ ਚਾਹਿਏ ਰੋਕ ਦੇਈਏ) ਤਦ ਕਰਮਾਂ ਤੇ ਸਾਡਾ ਵੱਸ ਹੋ ਗਿਆ। ਜੇਹੇ ਜੇਹੇ ਕੰਮ ਅਸੀਂ ਨਹੀਂ ਕਰਨੇ ਚਾਹੁੰਦੇ ਉਨ੍ਹਾਂ ਦੇ ਫੁਰਨੇ ਹੀ ਮਾਰ ਲਏ ਯਾ ਫੁਰਨ ਹੀ ਨਾ ਦਿੱਤੇ, ਇਸ ਤੋਂ ਸਮਝਿਆ ਜਾਂਦਾ ਹੈ ਕਿ ਨਹੀਂ ਕਿ ਫੁਰਨੇ ਤੇ ਕਾਬੂ ਪਾ ਲੈਣਾ ਹੈ? ਇਹੋ ਹੀ ਆਪਣੇ ਆਪ ਦਾ ਮਾਲਕ ਬਣ ਜਾਣਾ ਹੈ। ਪਰ ਤੁਸਾਂ ਵੇਖੇ ਹਨ ਪਸ਼ੂ, ਜੋ ਫੁਰਨਾ ਉਨ੍ਹਾਂ ਨੂੰ ਫੁਰਦਾ ਹੈ ਓਸੇ ਦੇ ਵੱਸ ਵਿਚ ਭੱਜੇ ਫਿਰਦੇ ਹਨ, ਪਰ ਮਨੁੱਖ ਬੀ ਜੇ ਇਸ ਤਰ੍ਹਾਂ ਫਿਰੇ ਤਾਂ ਪਸ਼ੂ ਹੋਇਆ ਤੇ ਜੇ ਫੁਰਨੇ ਤੇ ਵੱਸ ਪਾ ਕੇ ਆਪਣੇ ਕੰਮਾ ਉੱਤੇ ਵੱਸ ਪਾ ਲਵੇ ਤਾਂ ਪਸ਼ੂਆਂ ਤੋਂ ਉੱਚਾ-ਮਨੁੱਖ ਹੋਇਆ।

ਬ੍ਰਿਸ਼ਟਰਾਣੀ—ਇਹ ਠੀਕ ਹੈ, ਤੁਹਾਡਾ ਹੁਣ ਸਿੱਧਾਂਤ ਕੀ ਹੈ?

ਸੁਭਾਗ—ਇਹ ਕਿ ਫੁਰਨੇ ਨੂੰ ਸਾਧਣਾ ਅਰ ਫੁਰਨੇ ਤੇ ਕਾਬੂ ਪਾਉਣਾ ਆਪਣੇ ਕੰਮਾ ਨੂੰ ਕਾਬੂ ਵਿਚ ਲੈ ਹੈਣਾ ਹੈ। ਕੰਮਾਂ ਤੇ ਕਾਬੂ ਪਾਉਣਾ ਪਸ਼ੂ ਤੋਂ ਉਚੇ ਮਨੁੱਖ ਬਣਨਾ ਹੈ। ਇਸ ਲਈ ਫੁਰਨਾ ਸਾਧਣਾ ਜ਼ਰੂਰੀ ਹੈ। ਫੁਰਨਾ ਬਾਣੀ ਪੜ੍ਹਨ ਨਾਲ ਸਾਧਿਆ ਜਾਂਦਾ ਹੈ, ਜੈਸਾ ਕਿ ਮੈਂ ਪਹਿਲਾਂ ਦੱਸਿਆਂ ਸੀ। ਤਾਂਤੇ ਬਾਣੀ ਪੜ੍ਹਨੀ ਚਾਹੀਏ। ਫੁਰਨੇ ਇਕ ਦਮ ਨਹੀਂ ਸਾਧੇ ਜਾਂਦੇ, ਸਾਡੇ ਸੁਭਾਵ ਪਸ਼ੂ ਹੋਣ ਕਰ ਕੇ, ਬਿਰਤੀਆਂ ਪਸ਼ੂ ਸੰਸਾਰ ਨਾਲ ਸਾਂਝਿਆਂ ਹੋਣ ਕਰ ਕੇ, ਸਾਡਾ ਰੁਖ ਪਸ਼ੂ-ਰੁਚੀਆਂ ਵਲ ਬਹੁਤ

ਰਹਿੰਦਾ ਹੈ, ਅਰਥਾਤ ਮਾੜੇ ਫੁਰਨੇ ਫੁਰਦੇ ਹੀ ਰਹਿੰਦੇ ਹਨ। ਸਾਡੇ ਫੁਰਨੇ ਬਹੁਤਾ ਤਾਂ ਪੰਜਾਂ ਵਿਕਾਰਾਂ ਵਲ ਹੀ ਰੁਖ਼ ਰੱਖਦੇ ਹਨ, ਇਸ ਕਰ ਕੇ ਉਨ੍ਹਾਂ ਨੂੰ ਸਾਧਣ ਲਈ ਬਾਣੀ ਰੋਜ਼ ਪੜ੍ਹਨੀ ਚਾਹੀਏ।

ਬ੍ਰਿਸਟਰਾਣੀ—ਇਹ ਤੁਸਾਂ ਬਾਣੀ ਦਾ ਜੋ ਲਾਭ ਦੱਸਿਆ ਹੈ, ਇਸ ਨਾਲ ਕਰਮ ਸ਼ੁਭ ਹੋਏ, ਫੁਰਨੇ ਤੇ ਕਰਮਾਂ ਤੇ ਕਾਬੂ ਪਾ ਲਿਆ, ਕਿ ਕੁਛ ਹੋਰ ਬੀ ?

ਸੁਭਾਗ—ਹੋਰ ਬੀ, ਪਰ ਉਸ ਦਾ ਤੁਹਾਨੂੰ ਸ਼ੌਕ ਸ਼ਾਇਦ ਅਜੇ ਨਹੀਂ ਹੈ, ਤੁਹਾਡੇ ਸ਼ੌਕ ਕੁਛ ਹੋਰ ਹਨ।

ਬ੍ਰਿਸਟਰਾਣੀ—ਸ਼ੌਕ ਤਾਂ ਅਜਿਹੇ ਹਨ ਕਿ ਮਾਯਾ ਬਹੁਤੀ ਹੋਵੇ, ਪੁਤਰ ਹੋਣ, ਮੋਟਰ ਕਾਰਾਂ, ਬਾਗ, ਮਹਿਲ, ਜ਼ਮੀਨਾਂ ਹੋਣ, ਨਿਉਂ ਨਿਉਂ ਸਲਾਮਾਂ ਹੋਣ, ਪਰ ਮੋਟਰਕਾਰ ਦੀ ਟੱਕਰ ਲੱਗਣ ਨਾਲ ਸਾਡੀ ਤੁਸਾਂ ਨਾਲ ਆ ਟੱਕਰ ਲੱਗੀ ਹੈ। ਇਸ ਨੇ ਸਾਡੀ ਇਕ ਜਾਗ ਖਹਲੀ ਹੈ ਤੇ ਸਾਨੂੰ ਕੋਈ ਹੋਰ ਦੁਨੀਆਂ ਦਿੱਸਣ ਲੱਗ ਪਈ ਹੈ ਇਸ ਲਈ ਤੁਸਾਂ ਜੀ ਨੂੰ ਪੁੱਛਦੀ ਹਾਂ ਕਿ ਕੋਈ ਪੱਕੀ ਸੋਝੀ ਪੈ ਜਾਵੇ ਜਿਸ ਨਾਲ ਕਿ ਉਸ ਘੇਰੇ ਵਿਚ ਸਾਡਾ ਵਾਸ ਬੀ ਹੋ ਜਾਵੇ ਜਿਸ ਵਿਚ ਤੁਹਾਡਾ ਵਾਸ ਹੈ।

ਸੁਭਾਗ—ਹੋਰ ਸੁਖ ਇਸ ਦਾ ਇਹ ਹੈ ਕਿ ਮਨ ਨੂੰ ਆਪੇ ਦੀ ਸੋਝੀ ਹੁੰਦੀ ਹੈ।

ਅਸੀਂ ਜਾਣਦੇ ਹਾਂ ਕਿ ਮਨ ਸਾਡਾ ਪਸ਼ੂਆਂ ਵਰਗਾ ਮਨ ਹੈ, ਆਪਣੀ ਰੁਚੀ ਮਗਰ ਭੱਜ ਉਠਦਾ ਹੈ, ਪਰ ਸਾਨੂੰ ਪਤਾ ਨਹੀਂ ਕਿ ਸਾਡਾ ਅਸਲ ਆਪਾ ਕੀ ਹੈ। ਬਾਣੀ ਸਾਨੂੰ ਦੱਸਦੀ ਹੈ।

"ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥

ਜਦ ਅਸੀਂ ਮੂਲ ਪਛਾਨਣ ਵੱਲ ਲੱਗਦੇ ਹਾਂ, ਤਦ ਸਾਨੂੰ ਮਨ ਅੰਦਰੋਂ ਮੈਲਾ ਦਿੱਸਦਾ ਹੈ, ਤਦ ਬਾਣੀ ਆਖਦੀ ਹੈ :-

'ਪ੍ਰਭ ਕੈ ਸਿਮਰਨਿ ਮਨਿ ਕੀ ਮਲੁ ਜਾਇ ॥'

ਤਦ ਅਸੀਂ ਨਾਮ ਜਪਤੇ ਹਾਂ। ਇਉਂ ਜਦ ਮੈਲ ਉਤਰਦੀ ਹੈ ਤਾਂ ਬਾਣੀ ਆਖਦੀ ਹੈ :

ਅੰਮਿਤ ਨਾਮੁ ਰਿਦ ਮਾਹਿ ਸਮਾਇ ॥

ਅਰਥਾਤ ਮਨ ਦੀ ਮੈਲ ਹਟ ਗਿਆਂ ਇਹੋ ਨਾਮ ਰਸ ਦਾਤਾ ਹੋ ਜਾਂਦਾ ਹੈ ਅੰਮ੍ਰਿਤ ਵਾਂਗੂ।

ਜਦ ਅੰਦਰ ਅੰਮ੍ਰਿਤ ਰਸ ਬੱਝਦਾ ਹੈ ਤਾਂ ਫੇਰ ਬਾਣੀ ਦੱਸਦੀ ਹੈ :—

ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥

ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥

ਬ੍ਰਿਸਟਰਾਣੀ—ਮੈਂ ਇਸਦਾ ਅਰਥ ਨਹੀਂ ਜਾਤਾ।

ਸੁਭਾਗ—ਇਸ ਦਾ ਅਰਥ ਹੈ ਕਿ ਨਾਮ ਜਪਣ ਨਾਲ ਏਕਾਗ੍ਰਤਾ ਪ੍ਰਾਪਤ ਹੁੰਦੀ ਹੈ ਤੇ ਅੰਦਰਲਾ, ਜੋ ਸਦਾ ਉਦਾਸ, ਚਿੰਤਾਤੁਰ, ਖਿੰਚਾਂ ਵਿਚ ਤੇ ਜਲਨ ਭੁੱਜਣ ਵਿਚ ਰਹਿੰਦਾ ਹੈ ਉਹ ਖਿੜ ਪੈਂਦਾ ਹੈ, ਜਿਸ ਤਰ੍ਹਾਂ ਖਿੜਿਆ ਕੌਲ ਫੁੱਲ ਹੁੰਦਾ ਹੈ।

ਬ੍ਰਿਸਟਰਾਣੀ—ਠੀਕ।

ਸੁਭਾਗ—ਜਦ ਆਪੇ ਦੀ ਸੋਝੀ ਹੋ ਆਉਂਦੀ ਹੈ। ਤਦ ਆਪਾ ਆਪੇ ਵਿਚ, ਟਿਕਾਉ ਵਿਚ, ਰਹਿੰਦਾ ਹੈ। ਇਸ ਟਿਕਾਉ ਵਿਚ ਅਕੱਥ ਸੁਆਦ ਹੁੰਦਾ ਹੈ, ਤੇ ਇਸ ਟਿਕਾਉ ਤੋਂ ਨਿਕਲਿਆ ਕਲੇਸ਼ਾਂ ਵਿਚ ਵਾਸ ਰਹਿੰਦਾ ਹੈ, ਇਹ ਵੇਖ ਵੇਖ ਕੇ ਮਨ ਫੇਰ ਟਿਕਾਉ ਵਲ ਵੱਧ ਰੁਖ ਰੱਖਦਾ ਹੈ। ਜਿਉਂ ਜਿਉਂ ਮਨ ਟਿਕਦਾ ਹੈ ਤਿਉਂ ਤਿਉਂ ਬਲਵਾਨ ਹੁੰਦਾ ਹੈ, ਤੇ ਜਿਉਂ ਜਿਉਂ ਬਲਵਾਨ ਹੁੰਦਾ ਹੈ ਤਿਉਂ ਤਿਉ ਖਿੜਦਾ ਹੈ[1] ਅੰਤ ਇਸ ਨੂੰ ਦਿੱਸ ਪੈਂਦਾ ਕਿ ਮੇਰਾ ਸਰੂਪ 'ਜੋਤਿ' ਹੈ।

ਬ੍ਰਿਸਟਰਾਣੀ—ਜੋਤਿ ਦਾ ਕੀ ਮਤਲਬ ?

ਸੁਭਾਗ—ਕਦੇ ਦੀਬਾ ਡਿੱਠਾ ਜੋ ਦੇਸੀ ਦੀਵਾ ਜੋ ਸਾਡੇ ਘਰ ਬਲਦਾ ਹੈ ਸਰ੍ਹੋਂ ਦੇ ਤੇਲ ਦਾ ? ਜਦੋਂ ਰਾਤ ਵੇਲੇ ਤੱਕੋ ਤਾਂ ਦੀਵੇ ਦੇ ਦੋ ਹਿੱਸੇ ਹਨ, ਇਕ ਜੋਤਿ ਸਰੂਪ ਤੇ ਇਕ ਮਿੱਟੀ ਅੰਧ। ਲਾਟ ਜੋ ਲੱਟ-ਲੱਟ ਬਲਦੀ ਹੈ ਉਹਦਾ ਸਰੂਪ 'ਜੋਤਿ' ਹੈ ਤੇ ਬਾਕੀ ਦੀਵਾ ਵੱਟੀ ਤੇਲ ਸਾਰੇ ਅੰਧ ਹਨ, ਮਿੱਟੀ ਦੇ ਰੂਪ। ਇਸ ਦ੍ਰਿਸ਼ਟਾਂਤ ਤੋਂ ਆਪਣੇ ਸਰੀਰ ਨੂੰ ਸਮਝੋਂ ਕਿ ਇਹ ਸਰੀਰ ਅੱਖਾਂ, ਕੰਨ, ਨੱਕ ਸਿਰ ਵਿਚਲੀ ਮਿੱਝ, ਦਿਲ, ਇਸ ਸਰੀਰ ਦੀ ਮਿੱਟੀ ਦੇ ਹਨ, ਪਰ ਉਹ ਜੋ ਅੰਦਰ ਸੂਖਮ ਹੈ, ਜੋ ਆਪਾ ਅਖਾਵੇ ਤਾਂ 'ਮੈਂ' 'ਮੈਂ' ਕਰਦਾ ਹੈ ਤੇ 'ਮੇਰੀ' 'ਮੇਰੀ' ਕੂੰਦਾ ਹੈ, ਉਹ 'ਜੋਤਿ ਸਰੂਪ' ਹੈ। ਮਨ ਸਰੀਰ ਵਿਚ ਵੱਸਦਾ ਹੋਣ ਕਰਕੇ, ਆਪਣੇ ਆਪ ਨੂੰ ਸਰੀਰ ਵਾਂਗੂੰ ਅੰਧ ਮਿੱਟੀ ਦਾ ਹੀ ਕੋਈ ਅੰਗ ਸਮਝਦਾ ਹੈ, ਪਰ ਨਾਮ ਨਾਲ ਮੈਲ ਦੂਰ ਹੋ ਜਾਣ ਕਰਕੇ ਇਸਨੂੰ ਆਪਣੇ ਆਪ ਦਾ 'ਜਯੋਤੀ' ਰੂਪ ਵੀ ਪ੍ਰਤੀਤ ਦੇ ਆਉਂਦਾ ਹੈ।

ਬ੍ਰਿਸਟਰਾਣੀ—ਸ਼ਬਰੇ ਸਾਰਾ ਹੀ ਮਿੱਟੀ ਅੰਧ ਹੈ, ਜਯੋਤਿ ਵੱਖਰੀ ਸ਼ੈ ਹੀ ਨਹੀਂ।

ਸੁਭਾਗ—ਪ੍ਰਤੱਖ ਵੇਖ ਲਓ। ਤੁਸੀਂ ਉਸ ਭੁੱਲ ਵਿਚ ਹੋ ਜੋ ਬਾਣੀ ਕੱਟਦੀ ਹੈ ਤੇ ਨਾਮ ਦੂਰ ਕਰਦਾ ਹੈ। ਜਦ ਤਕ ਤੁਸੀਂ ਬਾਣੀ ਤੇ ਨਾਮ ਦੀ ਟੇਕ ਨਾ ਲਓ ਤੁਹਾਨੂੰ ਆਪਣਾ ਆਪ ਸਰੀਰ ਤੋਂ ਵੱਖਰਾ ਜਜੋਤਿ ਰੂਪ ਕੀਕੂੰ ਦਿੱਸੇ ? ਤੁਸਾਂ ਮੇਰੇ ਕਹਿਣ ਦੀ ਪ੍ਰੋੜ੍ਹਤਾ ਕਰ ਦਿੱਤੀ ਹੈ। ਮੈਂ ਭੀ ਏਸੇ ਤਰ੍ਹਾਂ ਠੁਹਕਰਾਂ ਖਾਧੀਆਂ ਹਨ, ਪਰ ਹੁਣ ਇਸ ਬਾਣੀ ਨਾਮ ਦੀ ਤੁਫੈਲ ਫੁਰਨੇ ਮੈਨੂੰ ਮੇਰੇ ਦਾਸ ਦਿੱਸਦੇ ਹਨ, ਜੋ ਮੇਰੀ ਸੇਵਾ ਲਈ ਹਨ ਤੇ ਉਨ੍ਹਾਂ ਤੇ ਮੇਰਾ ਕਾਬੂ ਹੈ। ਆਪਣਾ ਆਪ ਮੈਨੂੰ ਜਯੋਤਿ ਸਰੂਪ ਭਾਸਦਾ ਹੈ ਤੇ ਮੇਰੇ ਅਦਰ ਇਕ ਟਿਕਾਉ ਤੇ ਰਸ ਰਹਿੰਦਾ ਹੈ, ਜਿਸ ਕਰਕੇ ਕਦੇ ਦਿਲਗੀਰੀ ਨਹੀਂ ਪੈਂਦੀ ਤੇ ਖੇੜਾ ਜਾਰੀ ਰਹਿੰਦਾ ਹੈ। ਬੀਬੀ ਜੀ! ਅੱਜ ਕੱਲ ਏਹੋ ਧਾੜ ਵੱਜ ਰਹੀ ਹੈ ਕਿ ਸਾਰੇ 'ਮਿੱਟੀ ਅੰਧ' ਬਣਨਾ ਹੀ ਠੀਕ ਸਮਝਦੇ ਹਨ। ਹਾਂ, ਉਹ ਸਾਧਨ ਕੀਤੇ ਬਿਨਾਂ ਹੀ ਤੇ ਆਪਣਾ ਆਪ 'ਜੋਤਿ ਸਰੂਪ' ਲਖੇ ਬਿਨਾਂ ਹੀ ਰਾਇ ਦੇ ਦੇਂਦੇ ਹਨ। ਪਰ ਲਖਿਆ ਹੀ ਬਹੁ ਪੈ ਸਕਦਾ ਹੈ ਕਿ ਆਪਾ ਅੰਦਰ ਜਯੋਤਿ ਸਰੂਪ-ਮਿੱਟੀ ਅੰਧ ਤੋਂ ਉਚੀ ਤੇ ਸੂਖਮ ਸ਼ੈ ਹੈ।

ਬ੍ਰਿਸਟਰਾਣੀ—ਇਹ ਵੀਚਾਰ ਤਾਂ ਬੜੀ ਉੱਤਮ ਅਤੇ ਬਰੀਕ ਹੈ, ਪਰ ਖਿਮਾਂ ਕਰਨੀ, ਮੈਂ ਫੇਰ ਮੋਟੀ ਗੱਲ ਕਰਨ ਲੱਗੀ ਹਾਂ। ਮੈਨੂੰ ਸਮਝ ਨਹੀਂ ਪੈਂਦੀ ਕਿ ਕਿਸੇ ਕਲਾਮ ਨਾਲ ਯਾ 'ਬਚਨਾਂ' ਨਾਲ ਮੇਰਾ ਮਤਲਬ ਹੈ ਕਿ ਮੂੰਹ ਦੇ ਲਫ਼ਜ਼ਾਂ ਨਾਲ ਜੋ ਕਿਸੇ ਨੇ ਕਹੇ,

---

1. ਨਾਨਕ ਭਗਤਾ ਸਦਾ ਵਿਗਾਸੁ ॥ [ਜਪੁਜੀ

ਅਸਾਂ ਸੁਣੇ ਯਾ ਪੜ੍ਹੇ, ਉਸ ਤੋਂ ਸਮਝ ਤਾਂ ਕਹਿਣ ਵਾਲੇ ਦੇ ਅਰਥਾਂ ਨੂੰ ਸਮਝ ਗਈ, ਪਰ ਸਰੀਰ ਉਤੇ, ਜਿਸਮ ਉਤੇ ਕਿ ਮਨ ਉਤੇ ਕਿ ਮਨ ਦੀ ਮੈਲ ਉਤੇ ਕੀਕੂੰ ਅਸਰ ਪੈ ਗਿਆ ਤੇ ਟਿਕਾਓ ਤੇ ਰਸ ਕੀਕੂੰ ਆ ਗਿਆ ?

ਸੁਭਾਗ—ਇਸ ਦਾ ਉੱਤਰ ਮੈਂ ਬੀ ਇਕ ਮੋਟੀ ਜੇਹੀ ਡੌਲ ਨਾਲ ਦੱਸਦੀ ਹਾਂ। ਇਕ ਪੁਰਾਣੀ ਕਥਾ ਸਾਨੂੰ ਅਗਲੇ ਦਿਨ ਇਕ ਸਾਈਂ ਲੋਕ ਨੇ. ਜੋ ਸਾਡੇ ਘਰ ਆਏ ਸਨ, ਸੁਣਾਈ ਸੀ, ਉਹ ਸੁਣਾਓਂਦੀ ਹਾਂ। ਇਕ ਬਿਮਾਰ ਕਿਸੇ ਹਕੀਮ ਪਾਸ ਦਾਰੂ ਵਾਸਤੇ ਗਿਆ। ਹਕੀਮ ਨੇ ਕਿਹਾ ਕਿ ਤੇਰਾ ਰੋਗ ਅਸਾਧ—ਨਾ ਰਾਜ਼ੀ ਹੋ ਸਕਣ ਵਾਲਾ ਹੈ, ਤੂੰ ਮਰ ਜਾਏਗਾ, ਇਸ ਦਾ ਦਾਰੂ ਕੋਈ ਨਹੀਂ। ਸਮਾਂ ਪਾ ਕੇ ਇਹ ਹਕੀਮ ਇਕ ਹਕੀਮਾਂ ਦੀ ਟੋਲੀ ਵਿਚ ਬੈਠਾ ਸੀ ਕਿ ਉਥੇ ਨਾ ਰਾਜ਼ੀ ਹੋਣ ਵਾਲੇ ਰੋਗੀ ਦੀ ਗੱਲ ਛਿੜ ਪਈ। ਉਸ ਵੇਲੇ ਕਿਸੇ ਹੋਰ ਹਕੀਮ ਨੇ ਓਸ ਰੋਗੀ ਦੀ ਗਲ ਕੀਤੀ ਕਿ ਇਕ ਮਰਨਾਊ ਰੋਗ ਵਾਲਾ ਗ਼ਰੀਬ ਆਦਮੀ ਇਕ ਫਕੀਰ ਨੇ 'ਬਾਣੀ' ਕਹਿਕੇ ਰਾਜ਼ੀ ਕੀਤਾ ਹੈ। ਇਹ ਸੁਣਕੇ ਵੱਡੇ ਹਕੀਮ ਨੇ ਕਿਹਾ ਕਿ ਮੈਂ ਤਾਂ ਉਸ ਰੋਗੀ ਨੂੰ ਕਿਹਾ ਸੀ ਮਰ ਜਾਏਗਾ, ਤੇਰਾ ਰੋਗ ਦੂਰ ਨਹੀਂ ਹੋ ਸਕਦਾ, ਮੈਂ ਨਹੀਂ ਨਿਸਚਾ ਕਰਦਾ ਕਿ ਉਹ ਜੀਉਂਦਾ ਹੋਵੇ। ਇਸ ਪਰ ਇਕ ਆਦਮੀ ਜਾਕੇ ਓਸ ਬੀਮਾਰ ਨੂੰ ਲੈ ਆਇਆ, ਜੋ ਹੁਣ ਰਾਜ਼ੀ ਸੀ। ਉਸ ਨੂੰ ਵੇਖਕੇ ਵਡੇ ਹਕੀਮ ਨੇ ਅਚਰਜ ਹੋਕੇ ਪੁੱਛਿਆ : ਤੂੰ ਕਿਸ ਦਾਰੂ ਨਾਲ ਰਾਜੀ ਹੋਇਆ ਹੈਂ ? ਉਹ ਕਹਿਣ ਲੱਗਾ, 'ਫਲਾਣੇ ਰੱਬ ਦੇ ਪਿਆਰੇ ਨੇ ਮੇਰੇ ਲਈ ਅਰਦਾਸ ਕੀਤੀ, ਅਸੀਸ ਦਿੱਤੀ ਤਾਂ ਮੈਂ ਵੱਲ ਹੋ ਗਿਆ'। ਇਸ ਪਰ ਹਕੀਮਾਂ ਨੇ ਕਈ ਆਦਮੀ ਘੱਲ ਕੇ ਓਸ ਰੱਬ ਦੇ ਪਿਆਰੇ ਨੂੰ ਸੱਦ ਮੰਗਾਇਆ। ਜਾਂ ਉਹ ਆਇਆ ਤਾਂ ਵਡੇ ਹਕੀਮ ਨੇ ਕਿਹਾ : ਦੱਸ ਬਈ ਸੰਤਾ ! ਤੂੰ ਇਸ ਨੂੰ ਕਿਵੇਂ ਰਾਜ਼ੀ ਕੀਤਾ ਹੈ ? ਉਹ ਕਹਿਣ ਲੱਗਾ, 'ਰਾਜ਼ੀ ਕਰਨ ਵਾਲਾ ਵਾਹਿਗੁਰੂ ਹੈ, ਮੈਂ ਤਾਂ ਅਰਦਾਸ ਕੀਤੀ ਸੀ ਤੇ ਸ਼ੁਭ ਬਚਨ ਕਹੇ ਸਨ'। ਵੱਡਾ ਹਕੀਮ ਨੱਕ ਚਾੜ੍ਹ ਕੇ ਕਹਿਣ ਲੱਗਾ, ਤੂੰ ਝੂਠ ਬਕਦਾ ਹੈਂ, ਕਦੇ ਬਚਨਾਂ ਨਾਲ ਭੀ ਰੋਗ ਦੂਰ ਹੋ ਸਕਦੇ ਹਨ।' ਉਸ ਵੇਲੇ ਫ਼ਕੀਰ ਨੇ ਹਕੀਮ ਨੂੰ ਕਿਹਾ : 'ਮੂਰਖਾ ! ਕਿਉਂ ਹੰਕਾਰਿਆ ਗਿਆ ਹੈਂ, ਪਰਮੇਸ਼ੁਰ ਤੋਂ ਡਰ ਜੋ ਸਰਬ ਸਮਰੱਥ ਹੈ।' ਇਸ ਪਰ ਹਕੀਮ ਦਾ ਚਿਹਰਾ ਲਾਲ ਹੋ ਗਿਆ ਤੇ ਜ਼ੋਰ ਨਾਲ ਕੰਬਣ ਲੱਗ ਪਿਆ। ਕਿਉਂ ਕਿ ਇਸ ਹਕੀਮ ਨੇ ਕਦੇ ਅਨਾਦਰ ਨਹੀਂ ਝੱਲਿਆ ਸੀ ਉਸ ਨੂੰ ਕ੍ਰੋਧ ਬਹੁਤ ਚੜ੍ਹ ਗਿਆ ਹੁਣ ਸਾਈਂ ਲੋਕ ਨੇ ਦੂਸਰੇ ਹਕੀਮਾਂ ਨੂੰ ਕਿਹਾ ਕਿ ਦੇਖੋ ਏਸ ਹਕੀਮ ਦੀ ਨਾੜ, ਇਸ ਦਾ ਲਹੂ ਸਿਰ ਵੱਲ ਚੜ੍ਹ ਗਿਆ ਹੈ ਕਿ ਨਹੀਂ ਅਤੇ ਇਸਦੇ ਖ਼ੂਨ ਦੀ ਚਾਲ ਤ੍ਰਿੱਖੀ ਚਲ ਰਹੀ ਹੈ ਕਿ ਨਹੀਂ ? ਜਾਂ ਡਿੱਠਾ ਤਾਂ ਇਹੋ ਹਾਲ ਸੀ। ਫੇਰ ਫਕੀਰ ਨੇ ਕਿਹਾ, ਵੇਖੋ ! ਮੇਰੇ ਇਕ ਅਸ਼ੁਭ ਬਚਨ 'ਮੂਰਖ' ਨੇ, ਜੋ ਮੈਂ ਇਸ ਨੂੰ ਕਿਹਾ ਹੈ, ਇਸਨੂੰ ਬੀਮਾਰ ਕਰ ਦਿੱਤਾ ਹੈ ਕਿ ਨਹੀਂ ? ਦਿਲ ਦੀ ਹਰਕਤ ਬਦਲ ਗਈ ਹੈ, ਲਹੂ ਤ੍ਰਿੱਖਾ ਚੱਲ ਰਿਹਾ ਹੈ, ਸਿਰ ਨੂੰ ਚੜ੍ਹ ਰਿਹਾ ਹੈ, ਸਰੀਰ ਕੰਬ ਰਿਹਾ ਹੈ, ਇਹ ਬੀਮਾਰੀ ਹੈ ਕਿ ਨਹੀਂ; ਅਰ ਮੇਰੇ ਇਕ ਬਚਨ ਤੋਂ ਲੱਗੀ ਹੈ ਕਿ ਨਹੀਂ ? ਸੋ ਭਲਿਓ ਲੋਕੋ ! ਜੇ ਕਿਸੇ ਬਚਨ ਵਿਚ ਰੋਗ ਲਗਾ ਦੇਣ ਦੀ ਸਮਰੱਥਾ ਹੈ ਤਾਂ ਕਿਸੇ ਬਚਨ ਵਿਚ ਰੋਗ ਹਟਾ ਦੇਣ ਦੀ ਬੀ ਸਮਰੱਥਾਂ ਹੋ ਸਕਦੀ ਹੈ, ਪ੍ਰਤੱਖ ਲਈ ਪ੍ਰਮਾਣ ਨਾਂ ਲੱਭੋ। ਮੈਂ 'ਮੂਰਖ' ਗਾਲ੍ਹ ਨਹੀਂ ਸੀ ਕੱਢੀ, ਮੈਂ ਤਾਂ ਤੁਹਾਨੂੰ ਇਹ ਦੱਸਣ ਲਈ, ਕਿ ਬਚਣ ਬੀ ਤਾਸੀਰ ਹੁੰਦੀ ਹੈ, ਇਹ ਪਦ ਵਰਤਿਆ ਸੀ। ਇਸ ਪਰ ਹਕੀਮ ਸਾਰੇ ਮੰਨ ਗਏ ਕਿ ਸਾਈਂ ਲੋਕ ਠੀਕ ਕਹਿੰਦਾ ਹੈ। ਬ੍ਰਿਸਟਰਾਣੀ ਜੀ ! ਤੁਹਾਨੂੰ ਚੇਤੇ ਹੋਊ ਕਿ ਮਾਂ ਦੀ ਲੋਰੀ ਨਾਲ ਤੁਸੀਂ ਨਿੱਕੇ ਹੁੰਦੇ ਸੌਂ ਜਾਂਦੇ ਸੀ, ਲੋਰੀ ਕੋਈ ਅਫ਼ੀਮ ਤਾਂ ਨਹੀਂ ਸੀ, ਜੋ ਨੀਂਦ ਲੈ ਆਉਂਦੀ ਸੀ। ਹੁਣ ਬੀ ਡਿੱਠਾ ਹੋਵੇਗਾ ਕਿ ਮਿੱਠੇ ਵਾਕਾਂ ਨਾਲ ਗ਼ਮ ਤੇ ਗੁੱਸਾ ਦੂਰ ਹੋ ਜਾਂਦਾ ਹੈ। ਗ਼ਮ ਤੇ ਗੁੱਸੇ ਵਿਚ ਭੁੱਖ ਮਰ ਜਾਂਦੀ ਹੈ, ਮਿੱਠੇ ਵਾਕਾਂ ਨਾਲ ਜ਼ਹਿਰ ਲਹਿਕੇ ਭੁੱਖ ਲੱਗ ਆਉਂਦੀ ਹੈ। ਸਾਡੇ ਮਨ ਉਤੇ ਵਾਕਾਂ ਦਾ ਅਸਰ ਹੁੰਦਾ ਹੈ। ਬਾਣੀ ਆਪਣਾ ਅਸਰ ਰੱਖਦੀ ਹੈ। ਬਾਣੀ ਜੋ ਅਸੀਂ ਪੜ੍ਹਦੇ ਹਾਂ, ਓਸ ਵਿਚ ਪ੍ਰਤੱਖ ਏਹ ਤਾਸੀਰਾਂ ਹਨ ਕਿ ਮਨ ਵਿਚ ਸ਼ੁਭ ਖ਼ਯਾਲ ਵਾੜਦੀ ਹੈ, ਅਸ਼ੁਭ ਕੱਢਦੀ ਹੈ, ਮਨ ਨਿਰਮਲ ਹੋ ਜਾਂਦਾ ਹੈ, ਨਿਰਮਲ ਸ਼ੈ ਆਪਣੇ ਅਸਲੇ ਦੇ ਬਲ ਵਿਚ ਆਉਂਦੀ ਹੈ। ਬਾਣੀ ਨਾਲ ਫੁਰਨੇ ਰੁਕਦੇ ਹਨ ਤੇ ਮਨ ਖਿੰਡਾਉ ਤੋਂ ਨਿਕਲਦਾ ਹੈ। ਬਾਣੀ ਮਨ ਨੂੰ :—

ਨਿਰਮਲ
ਬਲਵਾਨ ਤੇ
ਇਕਾਗਰ

ਕਰਦੀ ਹੈ ਤੇ ਇਹ ਗੱਲਾਂ ਗੱਲਾਂ ਹੀ ਨਹੀਂ, ਪਰਤਾਵੇ ਦੀ ਵਰਤੋਂ ਹੈ। ਮੈਂ ਤਾਂ ਪਰਤਾਕੇ ਡਿੱਠਾ ਹੈ। ਗੱਲਾਂ ਵਾਲੇ ਧਰਮ ਦੇ ਸਾਰੇ ਮੰਡਲ ਮੈਂ ਅੱਖੀ ਵੇਖੇ ਹਨ ਤੇ ਕਰਨੀ ਵਾਲਾ ਮੰਡਲ ਸਾਡਾ ਇਹ ਘਰ ਹੈ। ਹੁਣ ਤੁਸੀਂ ਦੱਸੋ ਬਚਨਾਂ ਵਿਚ ਕੋਈ ਅਸਰ ਮਨ ਨੂੰ ਗੁੱਸੇ ਕਿ ਉਦਾਸ, ਖੁਸ਼ ਕਿ ਸ਼ਾਂਤ ਕਰਨ ਵਾਲਾ ਹੈ ਕਿ ਨਹੀਂ ? ਆਮ ਲੋਕਾਂ ਦੇ ਬਚਨ ਨੀਂਦ ਤੱਕ ਲੈ ਆਉਂਦੇ, ਸਿਰ ਪੀੜ ਤਕ ਚੜ੍ਹਾ ਦੇਂਦੇ ਹਨ, ਧੜਕੀ ਲਾ ਦੇਂਦੇ ਹਨ। ਫੇਰ ਨਿਰਮਲ ਮਨ ਵਾਲੇ, ਇਕਾਗਰ ਮਨ ਵਾਲੇ, ਆਪੇ ਵਿਚ ਟਿਕ ਕੇ ਬਲਵਾਨ ਹੋਏ ਮਨ ਵਾਲੇ ਮਹਾਂ ਪੁਰਖਾਂ ਦੀ ਬਾਣੀ ਵਿਚ ਤਾਂ ਕਿਤੇ ਵਧੀਕ ਅਸਰ ਲੋੜੀਏ ਤੇ ਗੁਰੂ ਕੀ ਬਾਣੀ ਵਿਚ ਤਾਂ ਅਮਿੱਤ ਤਾਸੀਰ ਚਾਹੀਏ।

ਬ੍ਰਿਸਟਰਾਣੀ—ਗੱਲਾਂ ਤਾਂ ਤੁਸੀਂ ਬੀ ਬਾਬੇ ਵਾਂਝੂ ਪਤੇ ਦੀਆਂ ਕਰਦੇ ਹੋ ਤੇ ਸਮਝ ਨੂੰ ਠੰਡ ਪਾਈ ਜਾਂਦੇ ਹੋ, ਪਰ ਫਿਰ ਬੀ ਅਮਲ ਕਰਨੋਂ ਜੀ ਚੁਰਾਉਂਦਾ ਤੇ ਕਹਿੰਦਾ ਹੈ : ਇਹ ਰੋਜ਼ ਦਾ ਟੰਟਾ ਤੁਸਾਂ ਨੇ ਗਲ ਪਾਇਆ ਹੋਇਆ ਹੈ।

ਸੁਭਾਗ—ਰੋਜ਼ ਦਾ ਟੰਟਾ ਨਹੀਂ, ਛਿਨ ਛਿਨ ਦਾ ਟੰਟਾ, ਦਮ ਦਮ ਦਾ ਟੰਟਾ ਹਰ ਮਨੁੱਖ ਨੇ ਆਪਣੇ ਗਲ ਪਾਇਆ ਹੋਇਆ ਹੈ। ਤੁਸੀਂ ਕਿਹੜੇ ਟੰਟੇ ਤੋਂ ਛੁੱਟੇ ਬੈਠੇ ਹੋ ?

ਬ੍ਰਿਸਟਰਾਣੀ—ਕਿਸ ਤਰ੍ਹਾਂ ?

ਸੁਭਾਗ—ਹਰ ਛਿਨ, ਹਰ ਪਲ ਤੁਹਾਡਾ ਮਨ ਸੋਚਾਂ ਸੋਚਦਾ ਰਹਿੰਦਾ ਹੈ, ਇਕ ਤਰੰਗ ਹਟਦਾ ਹੈ ਦੂਜਾ ਹੋਰ ਉਠਦਾ ਹੈ। ਕਦੇ ਕਿਸੇ ਛਿਨ ਤੁਹਾਡਾ ਮਨ ਨਿਚੱਲਾ ਹੋਕ ਆਰਾਮ ਵਿਚ ਬੈਠਦਾ ਹੈ ?

ਭ੍ਰਿਸਟਰਾਣੀ (ਹੈਰਾਨ ਹੋ ਕੇ)—ਤੁਹਾਡਾ ਭਾਵ ਕੀ ਹੈ ?

ਸੁਭਾਗ—ਕਦੇ ਤੁਹਾਡਾ ਮਨ ਵਿਹਲਾ ਰਹਿੰਦਾ ਹੈ ? ਕੋਈ ਨਾ ਕੋਈ ਸੋਚ, ਕੋਈ ਨ ਕੋਈ ਮਨੋਰਾਜ, ਕੋਈ ਨ ਕੋਈ ਸੰਕਲਪ ਫੁਰਦਾ ਹੀ ਰਹਿੰਦਾ ਹੈ ।

ਭ੍ਰਿਸਟਰਾਣੀ—ਇਹ ਤਾਂ ਠੀਕ ਹੈ ।

ਸੁਭਾਗ—ਫੇਰ ਦਮ ਬਦਮ ਕਿ ਛਿਨ ਛਿਨ ਦਾ ਪਿੱਟਣਾ ਤਾਂ ਤੁਹਾਡੇ ਗਲ ਪੈ ਹੀ ਰਿਹਾ ਹੈ । ਭਾਵੇਂ ਕਦੇ ਤਾਂ ਕੰਮਾਂ ਕਾਜਾਂ ਮੁਸ਼ਕਲਾਂ ਦੀਆਂ ਸੋਚਾਂ ਸੰਬੰਧੀ ਫੁਰਦੇ ਫੁਰਨੇ ਰਹਿੰਦੇ ਹਨ, ਪ੍ਰੰਤੂ ਅਕਸਰ ਵੇਰ ਨਿਕੰਮੇ ਬੇਅਰਥ ਖਿਆਲ, ਵਹਿਮ, ਵਹਿਣ, ਮਨੋਰਾਜ ਫੁਰਦੇ ਰਹਿੰਦੇ ਹਨ । ਮਨ ਕੁਛ ਨਾ ਕੁਛ ਕਰਦਾ ਹੀ ਰਹਿੰਦਾ ਹੈ । ਇਥੋਂ ਤਾਈਂ ਕਿ ਮਨ ਨੀਂਦ ਵਿਚ ਵੀ ਨਿਚੱਲਾ ਨਹੀਂ, ਸੁਪਨੇ ਦੀ ਜਾਲੀ ਤਣਦਾ ਹੀ ਰਹਿੰਦਾ ਹੈ । ਫੇਰ ਤੁਸੀਂ ਹਰ ਵੇਲੇ ਇਸ ਪਿੱਟਣ ਵਿਚ ਹੋ ਕਿ ਨਾਂ ?

ਭ੍ਰਿਸਟਰਾਣੀ—ਲੱਗੇ ਤਾਂ ਰਹੀਦਾ ਹੈ ।

ਸੁਭਾਗ—ਬੱਸ ਤੁਹਾਡਾ ਤੇ ਸਾਡਾ ਫਰਕ ਨਿਰਾ ਏਨਾਂ ਹੈ ਕਿ ਤੁਸੀਂ 'ਅਨੇਕ ਚਿੰਤਨ' ਵਿਚ ਰਹਿੰਦੇ ਹੋ, ਅਸੀਂ 'ਏਕ ਚਿੰਤਨ' ਵਿਚ ਰਹਿਣ ਦਾ ਤਰਲਾ ਕਰਦੇ ਹਾਂ ।

ਭ੍ਰਿਸਟਰਾਣੀ—ਮੈਂ ਨਹੀਂ ਸਮਝੀ ।

ਸੁਭਾਗ—ਤੁਹਾਨੂੰ ਅਨੇਕ ਤਰ੍ਹਾਂ ਦੀਆਂ ਸੋਚਾਂ ਫੁਰਦੀਆਂ ਰਹਿੰਦੀਆਂ ਹਨ, ਜਿਨ੍ਹਾਂ ਵਿਚੋਂ ਕਈ ਮਾੜੀਆ ਤੇ ਬਹੁਤੀਆਂ ਨਿਕੰਮੀਆਂ ਹੁੰਦੀਆਂ ਹਨ । ਅਸੀਂ ਜਤਨ ਕਰਦੇ ਹਾਂ ਕਿ ਸਾਨੂੰ ਇਕੋ ਸੋਚ ਫੁਰੇ । ਉਸ ਸੋਚ ਸ਼ੁਭ ਗੁਣਾਂ ਦੇ ਭੰਡਾਰ 'ਕਰਤਾਰ' ਦੀ ਹੋਵੇ ਹੋਰ ਸੋਚਾਂ ਜੇ ਫਰਨ ਤਾਂ ਸ਼ੁਭ ਫੁਰਨ ।

ਭ੍ਰਿਸਟਰਾਣੀ—ਤੁਸਾਂ ਨੂੰ ਘਰ ਦੇ ਕੰਮ ਕਾਜ ਦੀ ਵੀਚਾਰ ਨਹੀਂ ਫੁਰਦੀ ?

ਸੁਭਾਗ—ਫੁਰਦੀ ਕਿਉਂ ਨਹੀਂ, ਅਸੀਂ ਸੋਚ ਤੋਂ ਉੱਨਾ ਕੰਮ ਲੈਂਦੇ ਹਾ, ਜਿੰਨ੍ਹਾਂ ਸਰੀਰ ਦੇ ਸੁਖ ਤੇ ਸਾਡੇ ਧਰਮਾਂ ਦੇ ਨਿਬਾਹ ਲਈ ਸਾਨੂੰ ਲੋੜੀਦਾ ਹੈ । ਬਾਕੀ ਫੇਰ ਅਸੀਂ 'ਇਕ ਚਿੰਤਨ' ਵਿਚ ਰਹਿੰਦੇ ਹਾਂ । ਤੁਸੀਂ ਹਰ ਵੇਲੇ ਮਨ ਨੂੰ ਚਿੰਤਨ ਕਰਨ ਦੇ ਬਨ ਵਿਚ ਬ੍ਰਿਛ ਬ੍ਰਿਛ ਟਪਾਉਂਦੇ ਤੇ ਵਿਅਰਥ ਫੁਰਨੀਆਂ ਸੋਚਾਂ ਮਨੋਰਾਜਾਂ ਵਿਚ ਭਟਕਾਉਂਦੇ ਰਹਿੰਦੇ ਹੋ, ਫਿਰ ਸਾਨੂੰ ਕਹਿੰਦੇ ਹੋ ਕਿ ਤੁਹਾਡੇ ਗਲ ਛਿਨ ਛਿਨ ਦਾ ਪਿੱਟਣਾ ਪੈ ਰਿਹਾ ਹੈ ਤੇ ਅਸੀਂ ਪਿੱਟਣੇ ਤੋਂ ਖਾਲੀ ਹਾਂ ! ਹੁਣ ਸੋਚ ਲਓ ਕਿ ਤੁਸੀਂ ਫੁਰਨੇ ਦੇ ਅਧੀਨ ਮਨੋਵਾਸ਼ਨਾ ਦੇ ਵੱਸ ਹਰਦਮ ਵਾਧੂ ਨਿਕੰਮੇ ਪਿੱਟਣੇ ਵਿਚ ਹੋ ਕਿ ਨਹੀਂ ? ਅਸੀਂ ਫੁਰਨੇ ਤੇ ਵੱਸ ਪਾਉਂਦੇ; ਇਸ ਨੂੰ ਲੋੜ ਮੂਜਬ ਵਰਤਦੇ ਹਾਂ ਫੇਰ ਸੁਖਦਾਈ 'ਇਕ-ਚਿੰਤਨ' ਵਿਚ ਰਹਿੰਦੇ ਹਾਂ ।

ਭ੍ਰਿਸਟਰਾਣੀ—ਬੀਬੀ ! ਤੂੰ ਪੜ੍ਹੀ ਹੋਈ ਮੂਲੋਂ ਨਹੀਂ ਜਾਪਦੀ ਤੇ ਇਹ ਗੱਲ ਤੂੰ ਮੈਨੂੰ ਇੰਞ ਸਮਝਾਈ ਹੈ ਜੀਕੂੰ ਤੂੰ ਭਾਰੀ ਵਿਦਵਾਨ ਤੇ ਪੰਡਿਤ ਹੈਂ ।

ਸੁਭਾਗ—ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੜ੍ਹੀ ਹੋਈ ਹਾਂ ਤੇ ਇਸ ਟਕਸਾਲ ਵਿਚ ਗੁਰਮਤਿ ਦੀ ਵਿਦਯਾ ਵਿਚ ਸਿੱਖਯਾ ਪਾ ਰਹੀ ਹਾਂ । ਬੀਬੀ ਜੀ ! ਤੁਸਾਨੂੰ ਵਾਹ ਪਿਆ ਹੈ ਪਿੰਡ ਦੇ ਇਕ ਸਿੱਖ ਘਰਾਣੇ ਨਾਲ ਜੋ ਅੰਗ੍ਰੇਜ਼ੀਆਂ ਫ਼ਾਰਸੀਆਂ ਨਹੀਂ ਪੜ੍ਹੇ ਹੋਏ, ਪਰ ਜੋ ਸਿੱਖ ਧਰਮ ਦੇ ਚਾਨਣੇ ਵਿਚ ਟੁਰ ਰਹੇ ਹਨ । ਸੋ ਦੇਖ ਲੋ ਕਿ ਕਿਰਤੀ ਲੋਕ ਜੋ ਸਾਰਾ ਦਿਨ ਮਿਹਨਤ ਕਰਕੇ ਟੁੱਕ ਕਮਾਉਂਦੇ ਹਨ ਤੇ ਪੜ੍ਹਨ ਵਾਸਤੇ ਵਕਤ ਨਹੀਂ ਰੱਖਦੇ, ਗੁਰਸਿਖੀ ਦੀ ਸਿਖਿਆ ਨਾਲ ਕਿਵੇਂ ਸੁਖੀ ਹੋ ਰਹੇ ਹਨ ਤੇ ਇਹ ਐਸਾ ਧਰਮ ਹੈ ਕਿ ਕਿਰਤੀ, ਵਪਾਰੀ, ਰਈਸ, ਪੜ੍ਹੇ ਅਨਪੜ੍ਹੇ ਸਭ ਤੋਂ ਹੋ ਆਉਂਦਾ ਹੈ । ਜੇ ਤੁਸੀਂ ਵਿਦਵਾਨ ਸਿੱਖ ਵੇਖਣੇ ਚਾਹੋ ਤਾਂ ਨਿਰੇ ਵਿਦਵਾਨ ਕਿ ਵਿਦਵਾਨ ਤੇ ਕਰਨੀ ਵਾਲੇ ਆਪ ਨੂੰ ਬਹੁਤ ਮਿਲ ਜਾਣਗੇ, ਉਹ ਗੁਰਮਤਿ ਨੂੰ ਵਿਦਵਤਾ ਨਾਲ ਦੱਸ ਸਕਣਗੇ । ਬੜੇ ਬੜੇ ਭਾਰੇ ਪੰਡਿਤ ਤੇ ਵਿਦਯਾਵਾਨ ਬੀ ਸਾਡੇ ਵਿਚ ਹੈਨ । ਹੁਣ ਤਾਂ ਤੁਸੀਂ ਇੰਨੀ ਗੱਲ ਵੇਖ ਰਹੇ ਹੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚਾਨਣੇ ਵਿਚ ਟੁਰਨ ਵਾਲੇ, ਪਿੰਡਾਂ ਵਿਚ ਰਹਿਣ ਵਾਲੇ ਸਿਖਾਂ ਦੇ ਜੀਵਨ ਕਿਸ ਸੱਚੇ ਵਿਚ ਢਲ ਗਏ ਹਨ ਕਿ ਜਿਨ੍ਹਾਂ ਨੇ ਸਚ ਮੁਚ ਗੁਰਬਾਣੀ ਨੂੰ ਸਮਝਣ ਦਾ ਹੀਲਾ ਕੀਤਾ ਹੈ ਤੇ ਸਮਝੀ ਗੱਲ ਉੱਤੇ ਅਮਲ ਕੀਤਾ ਹੈ ।

ਭ੍ਰਿਸਟਰਾਣੀ—ਠੀਕ ਹੈ, ਮੈਨੂੰ ਯਾਦ ਆ ਗਿਆ, ਸਿਖਾਂ ਵਿਚ ਬੀ ਸੰਸਕ੍ਰਿਤ ਅੰਗਰੇਜ਼ੀ ਫਾਰਸੀ ਦੇ ਬੜੇ ਬੜੇ ਵਿਦਵਾਨ ਹੈਨ, ਪਰ ਖਿਮਾਂ ਕਰਨੀ ਬੀਬੀ ਜੀ ! ਕੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਐਸੀਆਂ ਬ੍ਰੀਕ ਗੱਲਾਂ ਲਿਖੀਆਂ ਹੋਈਆਂ ਹਨ ?

ਸੁਭਾਗ—ਉਹ ਤਾਂ ਆਤਮ ਵਿਦਯਾ ਦਾ ਭੰਡਾਰ ਹਨ । ਓਥੇ ਤਾਂ ਵਾਹਿਗੁਰੂ ਪ੍ਰਾਪਤੀ ਦੀ ਸਾਰੀ ਵਿਦਯਾ ਲਿਖੀ ਹੋਈ ਹੈ, ਏਨੀ ਕਿ ਬੜੇ ਬੜੇ ਪੰਡਿਤ ਸਮਝਦੇ ਹਾਰ ਜਾਂਦੇ ਹਨ, ਪਰ ਓਥੇ ਸੁਖੈਨਤਾ ਵੀ ਐਨੀ ਹੈ ਕਿ ਹਮਾਤੜ ਮੂਰਖ ਵੀ ਆਪਣੀ ਕਲਯਾਣ ਦਾ ਰਸਤਾ ਪ੍ਰਾਪਤ ਕਰ ਲੈਂਦੇ ਹਨ । ਜੋ ਮੈਂ ਗੱਲ ਤੁਹਾਨੂੰ ਸਮਝਾਈ ਹੈ, ਦੇਖੋ ਓਥੇ ਤੁਕਾਂ ਵਿਚ ਦੱਸੀ ਹੋਈ ਹੈ :—

ਚਿੰਤਤ ਹੀ ਦੀਸੈ ਸਭੁ ਕੋਇ ॥
ਚੇਤਹਿ ਏਕੁ ਤਹੀ ਸੁਖੁ ਹੋਇ ॥

[ਰਾਮਕਲੀ ਮ: ੧ ਦ: ਓਅੰਕਾਰ

ਭ੍ਰਿਸਟਰਾਣੀ—ਮਤਲਬ ?

ਸੁਭਾਗ—ਇਹ ਕਿ ਸਭ ਕੋਈ ਸੋਚਾਂ ਹੀ ਸੋਚਦਾ ਦਿੱਸਦਾ ਹੈ । ਕਿਸੇ ਦਾ ਮਨ ਵਿਹਲਾ, ਨਿਚੱਲਾ, ਟਿਕਾਉ ਵਿਚ, ਅਰਾਮ ਵਿਚ ਨਹੀਂ ਹੈ ਤੇ ਫੇਰ ਸਾਰੇ ਦੁਖੀ ਦਿੱਸਦੇ ਹਨ । ਸਤਿਗੁਰੂ ਜੀ ਕਹਿੰਦੇ ਹਨ ਕਿ ਜੇ ਇਕ ਨੂੰ ਚੇਤੇ ਤਾਂ ਸੁਖੀ ਹੋ ਜਾਵੇ । ਸੋ ਤੁਸਾਡੇ ਗਲ ਅਨੇਕ ਚਿੰਤਨਾਂ ਦਾ ਪਿੱਟਣਾ ਪਿਆ ਹੈ, ਅਸੀਂ ਇਕ ਚਿੰਤਨ ਵਿਚ ਵੱਸਦੇ ਹਾਂ ਤੇ ਸੁਖੀ ਹਾਂ ।

ਭ੍ਰਿਸਟਰਾਣੀ—ਕਿਉਂ ਇਕ ਚਿੰਤਨ ਵਿਚ ਸੁਖ ਹੈ ?

ਸੁਭਾਗ—ਇਹ ਗੱਲ ਬ੍ਰੀਕ ਹੈ, ਮੇਰੇ ਸਮਝਾਉਣ ਦੀ ਨਹੀਂ । ਜਿੱਕੁਰ ਮੇਰੀ ਮੋਟੀ ਸਮਝ ਵਿਚ ਹੈ, ਉੱਕਰ ਦੱਸ ਸਕਦੀ ਹਾਂ । ਜਿਸ ਆਦਮੀ ਦੀ ਅੱਖ ਅਨੇਕਾਂ ਦਰਸ਼ਨਾਂ ਨੂੰ ਦੇਖ ਰਹੀ ਹੈ ਉਹ ਨਿਸ਼ਾਨਾ ਨਹੀਂ ਫੁੰਡ ਸਕਦਾ । ਜਿਸ ਨੇ ਨਿਸ਼ਾਨਾ ਫੁੰਡਣਾ ਹੈ ਓਹ ਹਰ

ਪਾਜਿਓਂ ਨਜ਼ਰ ਮੋੜ ਕੇ ਇਕ ਬਿੰਦੀ ਉੱਤੇ ਨਜ਼ਰ ਟਿਕਾਉਣੀ ਸਿੱਖਦਾ ਹੈ। ਜਦ ਇਸ ਟਿਕਾਉ ਵਿਚ ਉਸ ਦੀ ਨਜ਼ਰ ਪੱਕ ਜਾਂਦੀ ਹੈ ਤਾਂ ਫੇਰ ਓਸ ਦਾ ਨਿਸ਼ਾਨਾ ਠੀਕ ਬੈਠਦਾ ਹੈ। ਆਪ ਨੇ ਡਾਕਟਰ ਜੀ ਨੂੰ ਪੁੱਛਣਾਂ, ਉਹ ਇਕ ਵਿਦਯਾ ਦੇ ਨੇਮ ਨਾਲ ਤੁਹਾਨੂੰ ਸਮਝਾਉਣਗੇ ਕਿ ਅਸੀਂ ਹੱਦ ਬੰਨੇ ਤੋਂ ਪਾਰ ਅਪਾਰ[1] ਅਨੰਤ[2] ਵਿਚ ਜਾਣਾ ਹੈ। ਇਕ ਕਰ ਕੇ ਪਹਿਲਾ ਜਤਨ ਇਹ ਹੈ ਕਿ ਇਸ ਫੈਲਾਓ ਵਿਚ ਖਿੱਲਰੇ ਮਨ ਨੂੰ ਅਸੀਂ ਇਕ ਬਿੰਦੂ[3] ਉਤੇ ਟਿਕਾਉਣਾ ਸਿੱਖਣਾ ਹੈ ਤਾਂ ਫੇਰ ਅਪਾਰ ਤੇ ਅਨੰਤ ਵਿਚ ਪਹੁੰਚਣ ਦਾ ਸਮਾਂ ਆਉਣਾ ਹੈ। ਮੈਂ ਇਹ ਅਨੁਭਵ ਕਰਦੀ ਹਾਂ, ਪਰ ਸਮਝਾ ਨਹੀਂ ਸਕਦੀ, ਜਾਚ ਨਹੀਂ ਆਉਂਦੀ। ਇਕ ਕਥਾ ਸੁਣਕੇ ਸਮਝ ਲਓ :—

ਇਕ ਉਸਤਾਦ ਨੇ ਆਪਣੇ ਸ਼ਾਗਿਰਦਾਂ ਨੂੰ ਤੀਰ ਕਮਾਨ ਦੀ ਵਿਦਯਾ ਸਿਖਾਈ। ਇਕ ਦਿਨ ਵੱਡੇ ਨੂੰ ਆਖਣ ਲੱਗਾ, ਕਿਉਂ ਬਈ ਸਾਹਮਣੇ ਪੂਰਬ ਦਿਸ਼ਾ ਵਲ ਮੈਦਾਨ ਵਿਚ ਕੀ ਹੈ? ਉਸ ਨੇ ਕਿਹਾ, ਘਾਸ ਦਾ ਮੈਦਾਨ, ਵਿਚ ਪਿੱਪਲ ਹੈ। ਫੇਰ ਉਸ ਨੇ ਪੁਛਿਆ, ਪਿੱਪਲ ਦੀ ਪੱਛੋਂ ਦਿਸਾ ਵੱਲ ਕੀ ਹੈ? ਉਹ ਕਹਿਣ ਲਗਾ ਪਿੱਪਲ ਹੀ ਹੈ ਤੇ ਉਸਦਾ ਵੱਡਾ ਟਾਹਣ ਹੈ ਜੋ ਸਭ ਤੋਂ ਉੱਚਾ ਹੈ। ਉਸਤਾਦ ਨੇ ਫਿਰ ਪੁਛਿਆ, ਇਸ ਟਾਹਣ ਤੋਂ ਉਪਰ ਵਾਰ ਕੁਛ ਹੈ? ਸ਼ਾਗਿਰਦ ਬੋਲਿਆ, ਹਾਂ ਟਾਹਣ ਤੇ ਇਕ ਤੋਤਾ ਬੈਠਾ ਹੈ। ਉਸਤਾਦ ਨੇ ਕਿਹਾ, ਤੋਤੇ ਦੀ ਕਿਹੜੀ ਅੱਖ ਤੇਰੀ ਵਲ ਹੈ? ਕਹਿਣ ਲੱਗਾ, ਖੱਬੀ। ਉਸਤਾਦ ਨੇ ਕਿਹਾ : ਤੈਨੂੰ ਹੁਣ ਕੀ ਦਿਹਦਾ ਹੈ? ਸ਼ਾਗਿਰਦ ਬੋਲਿਆ, ਪੂਰਬ ਦੀ ਦਿਸ਼ਾ, ਘਾਸ ਦਾ ਮੈਦਾਨ, ਵਿਚ ਇਕ ਪਿੱਪਲ, ਉਸ ਦਾ ਲਹਿੰਦੇ ਦਾ ਟਾਹਣ ਤੇ ਉਪਰ ਤੋਤਾ ਤੇ ਤੋਤੇ ਦੀ ਖੱਬੀ ਅੱਖ। ਉਸਤਾਦ ਨੇ ਕਿਹਾ, ਇਸ ਅੱਖ ਵਿਚ ਤੀਰ ਮਾਰ। ਤੀਰ ਮਾਰਿਆ, ਪਰ ਉਹ ਤੋਤੇ ਨੂੰ ਨਾ ਲੱਗਾ। ਫੇਰ ਉਸਤਾਦ ਨੇ ਦੂਸਰੇ ਸ਼ਾਗਿਰਦ ਨੂੰ ਬੁਲਾਕੇ ਓਹੋ ਗੱਲਾਂ ਪੁੱਛੀਆਂ। ਪੂਰਬ ਵਲ ਕੀ ਹੈ? ਸ਼ਾਗਿਰਦ ਬੋਲਿਆ, ਘਾਸ ਦਾ ਮੈਦਾਨ। ਉਸਤਾਦ—ਕੋਈ ਬੂਟਾ ਬੱਚਾ ਹੈ? ਸ਼ਾਗਿਰਦ—ਜੀ ਹਾਂ! ਇਕ ਬ੍ਰਿਛ ਹੈ ਤੇ ਉਹ (ਠਹਿਰ ਜਾਣ) ਪਿੱਪਲ ਦਾ ਹੈ। ਉਸਤਾਦ ਨੇ ਕਿਹਾ ਪੱਛੋਂ ਦੀ ਵੱਲ ਦੇਖ। ਸ਼ਾਗਿਰਦ ਨੇ ਕਿਹਾ, ਉੱਚਾ ਟਾਹਣ ਦੀਹਦਾ ਹੈ। ਉਸਤਾਦ ਨੇ ਪੁੱਛਿਆ ਹੁਣ ਤੈਨੂੰ ਕੀ ਦੀਹਦਾ ਹੈ? ਸ਼ਾਗਿਰਦ ਬੋਲਿਆ ਉੱਚਾ ਟਾਹਣ, ਉਸਤਾਦ ਨੇ ਕਿਹਾ :— ਘਾਸ ਦਾ ਮੈਦਾਨ ਤੇ ਸਾਰਾ ਪਿੱਪਲ? ਸ਼ਾਗਿਰਦ ਬੋਲਿਆ ਮੈਨੂੰ ਤਾਂ ਹੁਣ ਨਿਰਾ ਇਕ ਟਾਹਣ ਹੀ ਦੀਹਦਾ ਹੈ। ਉਸਤਾਦ ਨੇ ਕਿਹਾ ਕਿ ਕੋਈ ਪੰਛੀ ਬੀ ਦੇਖੇ ਹੈ? ਸ਼ਾਗਿਰਦ ਨੇ ਕਿਹਾ ਜੀ ਹਾਂ, ਹੈ ਇਕ, ਠਹਿਰਨਾਂ; ਮੈਂ ਨਜ਼ਰ ਜਮਾ ਲਵਾਂ (ਠਹਿਰਕੇ) ਜੀ, ਹਾਂ ਹੈ ਅਰ ਤੋਤਾ ਹੈ। ਉਸਤਾਦ—ਹੁਣ ਤੈਨੂੰ ਕੀ ਦੀਹਦਾ ਹੈ? ਸ਼ਾਗਿਰਦ—ਜੀ ਤੋਤਾ। ਉਸਤਾਦ-ਪਿੱਪਲ ਕੀ ਡਾਲ? ਸ਼ਾਗਿਰਦ-ਜੀ ਬਿਨਾਂ

1. Absolute
2. Infinite
3. ਨੁਕਤਾ Point

ਅੱਖ ਦੇ ਹੋਰ ਕੁਛ ਨਹੀਂ ਦੀਹਦਾ। ਉਸਤਾਦ ਨੇ ਕਿਹਾ ਇਹ ਅੱਖ ਵਿੰਨ੍ਹ ਸੁੱਟ! ਹੁਣ ਸ਼ਾਗਿਰਦ ਨੇ ਕਮਾਨ ਖਿੱਚਕੇ ਤੀਰ ਦੀ ਸ਼ਿਸਤ ਬਧੀ ਤੇ ਤੀਰ ਛੱਡ ਦਿਤਾ। ਤੀਰ ਜਾ ਕੇ ਵੱਜਾ। ਜਦੋਂ ਪਿੱਪਲ ਹੇਠ ਜਾ ਕੇ ਡਿੱਠਾ ਤੀਰ ਠੀਕ ਤੋਤੇ ਦੀ ਖੱਬੀ ਅੱਖ ਵਿਚ ਵੱਜਾ ਸੀ।

ਸੋ ਇਸ ਤੋਂ ਤੁਸੀਂ ਸਮਝ ਲਓ ਕਿ ਜਦ ਤਕ ਮਨ ਦੀ ਸੁਰਤ 'ਇਕ ਚਿੰਤਨ' ਵਿਚ ਨਾ ਆਵੇ ਤੇ 'ਇਕ ਨਿਸ਼ਾਨ' ਉਤੇ ਟਿਕ ਨਾ ਜਾਵੇ, ਤਦ ਤਕ ਉਹ ਵਸਤੂ ਕਿਸ ਤਰ੍ਹਾਂ ਦਿੱਸੇ, ਜੋ ਮਨ ਦੇ ਹੀ ਆਪਣੇ ਉਹਲੇ ਲੁਕੀ ਖੜੀ ਹੈ! ਅਸੀਂ 'ਇਕ ਚਿੰਤਨ' ਤੇ 'ਇਕ ਵਲ ਖਿਆਲ' ਆਪਣੇ 'ਇਕ ਨਿਸ਼ਾਨੇ' ਉਤੇ ਧਿਆਨ ਦੇ ਟਿਕਾਉਣ ਲਈ ਕਰਦੇ ਹਾਂ, ਇਸ ਟਿਕਾਉ' ਵਿਚ ਸਾਡੀ ਨਜ਼ਰ ਹੱਦਾਂ ਬੰਨੇ ਲੰਘਕੇ ਅਪਾਰ ਤੇ ਅਨੰਤ ਵਿਚ ਚਲੀ ਜਾਣੀ ਹੈ। ਫੇਰ ਉਹ ਕਲੇਸ਼ ਮਿਟ ਜਾਂਦੇ ਹਨ, ਜੋ ਤੁਸਾਨੂੰ ਤੇ ਹੋਰ ਸਾਰੇ ਜਗਤ ਨੂੰ ਖਾ ਰਹੇ ਹਨ ਤੇ ਜਿਸ ਕਰਕੇ ਅੰਦਰ ਇਕ ਤਰ੍ਹਾਂ ਦੀ ਭਟਕਣ ਲੱਗੀ ਰਹਿੰਦੀ ਹੈ।

ਦਿਲ ਕਦੇ ਕਿਸੇ ਖਿਆਲ ਤੇ ਕਦੇ ਕਿਸੇ ਖਿਆਲ ਤੇ ਟੱਪਦਾ ਫਿਰਦਾ ਹੈ। ਕਦੇ ਸ਼ੋਕ, ਕਦੇ ਚਿੰਤਾ, ਕਦੇ ਕਲੇਸ਼ਾਂ ਵਿਚ ਰੜਦਾ ਹੈ। ਮਨ ਦੀ ਇਸ ਹਾਲਤ ਨੂੰ 'ਖਿੰਡਾਉ'[1] ਕਹਿੰਦੇ ਹਨ। ਖਿੰਡਾਉ ਵਿਚ ਬਲ ਨਹੀਂ ਹੁੰਦਾ। ਜੋ ਚੀਜ਼ ਖਿੰਡਦੀ ਹੈ ਉਹ ਨਿਰਬਲ ਹੁੰਦੀ ਹੁੰਦੀ ਆਪਣੇ ਆਪ ਨੂੰ ਖਲੇਰ ਸੁੱਟਦੀ ਹੈ। ਇਸੇ ਕਰਕੇ 'ਅਨੇਕ ਚਿੰਤਨ ਵਿਚ ਰਹਿਣ ਵਾਲੇ' ਮਨ ਕਰਕੇ ਕਮਜ਼ੋਰ ਹੁੰਦੇ ਹਨ। ਮੋਟੀ ਜੇਹੀ ਗੱਲ, ਤੁਸੀਂ ਤਾਂ ਬਹੁਤ ਜਾਣਦੇ ਹੋਸੋ, ਮੈਨੂੰ ਡਾਕਟਰ ਜੀ ਨੇ ਇਕ ਦਿਨ ਦੱਸੀ ਸੀ ਕਿ ਵੇਲਾ ਦੱਸਣ ਵਾਲੀ ਘੜੀ, ਜੋ ਤੁਸਾਡੇ ਭੀ ਖੀਸੇ ਵਿਚ ਹੈ, ਜਦ ਏਸ ਦਾ ਫਨਰ[2] ਕੱਠਾ ਕਰ ਦਿਓ ਤਾਂ ਇਸ ਵਿਚ ਸਾਰੇ ਪੁਰਜ਼ਿਆਂ ਨੂੰ ਟੋਰਨ ਦੀ ਸ਼ਕਤੀ ਆ ਜਾਂਦੀ ਹੈ। ਜਦੋਂ ਇਹ ਖੁਲ੍ਹ ਖੁਲ੍ਹ ਕੇ ਖਿੱਲਰ ਜਾਂਦਾ ਹੈ ਤਾਂ ਇਸਦੇ ਘੜੀ ਵਿਚ ਹੁੰਦਿਆਂ ਭੀ ਘੜੀ ਖੜੋ ਜਾਂਦੀ ਹੈ।

ਬ੍ਰਿਸ਼ਟਰਾਣੀ—ਇਹ ਠੀਕ ਹੈ, ਪਰ ਇਹ ਦੱਸੋ ਕਿ ਬਾਣੀ ਕਿਉਂ ਫੇਰ ਫੇਰ ਪੜ੍ਹਦੇ ਹੋ?

ਸੁਭਾਗ—ਇਹ ਮੈਂ ਤੁਸਾਨੂੰ ਹੁਣੇ ਦੱਸ ਆਈ ਹਾਂ, ਚੇਤੇ ਕਰ ਲਓ।

ਬ੍ਰਿਧਟਰਾਣੀ—ਹਾਂ ਠੀਕ ਹੈ, ਯਾਦ ਆ ਗਿਆ।

---o---

## ਕਾਂਡ ਸਤਾਰਵਾਂ

ਬਾਬੇ ਦੇ ਘਰ ਵਡੇ ਵਿਹੜੇ ਵਿਚ ਇਕ ਧ੍ਰੇਕ ਦਾ ਬੂਟਾ ਸੀ, ਜਿਸ ਦੀ ਠੰਢੀ ਛਾਵੇਂ ਦੋਇ ਜਣੀਆਂ ਬੈਠੀਆਂ ਉੱਪਰਲੀ ਗਲ ਬਾਤ ਕਰ ਰਹੀਆਂ ਸਨ ਕਿ ਤਾਬੋ ਅਰੈਣ ਦੌੜੀ ਦੌੜੀ ਵਿਹੜੇ ਵਿਚ ਆ ਗਈ ਤੇ ਆਕੇ ਦੁਹੱਥੜ ਛਾਤੀ ਤੇ ਮਾਰ ਕੇ ਸੁਭਾਗ ਦੇ ਪੈਰਾਂ ਤੇ

1. ਇੰਤਸ਼ਾਰ
2. Spring

ਢਹਿ ਪਈ ਤੇ ਕੁਰਲਾਕੇ ਬੋਲੀ:—ਨੀਂ ਬੱਚੀਏ ! ਰੱਖ ਲੈ ਨੀਂ ਧੀਏ ! ਅਸੀਂ ਮਾਰੇ ਗਏ !

ਬਿਆਕਲ ਹੋਈ ਤਾਬੋ "ਮਾਰੇ ਗਏ" "ਮਾਰੇ ਗਏ" ਆਖੀ ਜਾਵੇ ਤੇ ਗੁੱਸੇ ਗ਼ਮ ਦੇ ਵੇਗ ਵਿਚ ਗੱਲ ਨਾ ਦੱਸ ਸਕੇ। ਸੁਭਾਗ ਜੀ ਨੇ ਉੱਠਕੇ ਅੰਦਰੋਂ ਪਾਣੀ ਆਂਦਾ, ਮੂੰਹ ਤੇ ਛੱਟੇ ਮਾਰੇ, ਦੋ ਘੁੱਟ ਪਿਲਾਇਆ ਤੇ ਆਖਿਆ, "ਤਾਬੋ ਪਿੱਟ ਰੋ ਨਾ, ਆਪਣਾ ਹਾਲ ਦੱਸ। ਕੋਈ ਦੁੱਖ ਨਹੀਂ ਜਿਸਦਾ ਦਾਰੂ ਨਹੀਂ, ਕੋਈ ਮੁਸ਼ਕਲ ਨਹੀਂ ਜਿਸਦਾ ਤੋੜ ਨਹੀਂ, ਪਰ ਹੱਥ ਵਾਹਿਗੁਰੂ ਦੇ ਹੈ। ਤੂੰ ਜੇਰਾ ਕਰ ਕੇ ਗੱਲ ਦੱਸ।" ਬ੍ਰਿਸਟਰਾਣੀ ਇਸ ਵੇਲੇ ਬੜੇ ਗੁੱਸੇ ਵਿਚ ਸੀ, ਉਸਨੂੰ ਸੁਭਾਗ ਦੀਆਂ ਗੱਲਾਂ ਦਾ ਸੁਆਦ ਆ ਰਿਹਾ ਸੀ, ਬੇਮਲੂੰਮਾ ਉਸ ਦਾ ਮਨ ਟਿਕ ਰਿਹਾ ਸੀ ਤੇ ਸਮਝ ਦੇ ਰਸਤੇ, ਜੋ ਅੰਮ੍ਰਿਤ ਅੰਦਰ ਜਾ ਰਿਹਾ ਸੀ, ਉਹ ਮਗਨ ਕਰ ਰਿਹਾ ਸੀ, ਅਚਾਨਕ ਜੋ ਆ'ਕੇ ਭੰਗ ਪਿਆ ਤੇ ਭੰਗ ਭੀ ਗੱਜੇ ਗ਼ਮ ਦੇ ਬਲਦੇ ਮੁਆਤੇ ਨੇ ਆਕੇ ਪਾਇਆ, ਬ੍ਰਿਸਟਰਾਣੀ ਦੇ ਗੁੱਸੇ ਦਾ ਪਾਰਾ ਬਹੁਤ ਉਤਾਹਾਂ ਚੜ੍ਹ ਗਿਆ। ਫੇਰ ਉਸਨੇ ਡਿੱਠਾ ਕਿ ਇਹ ਮਾਮੂਲੀ ਔਰਤ ਹੈ, ਨਾਲੇ ਮੁਸਲਮਾਨੀ ਹੈ, ਨਾਲੇ ਲੀੜੇ ਮੈਲੇ ਤੇ ਪਾਟੇ ਪਾਏ ਹੋਏ ਹਨ, ਇਸ ਕਮੀਨਣੀ ਦਾ ਕੀ ਹੱਕ ਹੈ ਕਿ ਸਾਡੇ ਰੰਗ ਵਿਚ ਆ ਕੇ ਭੰਗ ਪਾਵੇ ? ਇਜ ਤਰ੍ਹਾਂ ਗੁੱਸੇ ਵਿਚ ਇਹ ਲਾਲੋ ਲਾਲ ਤਾਂ ਹੋ ਰਹੀ ਸੀ ਪਰ ਸੁਭਾਗ ਦੇ ਧੀਰਜ ਤੇ ਪਿਆਰ ਕਰਨ ਕਰਕੇ ਬਿਰਕ ਕੁਛ ਨਹੀਂ ਸੀ ਸਕਦੀ।

ਸੁਭਾਗ—ਲੈ ਤਾਬੋ ! ਹੁਣ ਤੇਰਾ ਅੰਦਰ ਕੁਛ ਠਰਿਆ ਹੈ, ਹੁਣ ਦੱਸ ?

ਤਾਬੋ—ਭੈਣੇ ! ਕੀ ਠਰਿਆ, ਮੇਰਾ ਤਾ ਸਾਰਾ ਟੱਬਰ ਰੁੜ੍ਹ ਗਿਆ ਈ ?

ਸੁਭਾਗ—ਅੜੀਏ ! ਗੱਲ ਵੀ ਦੱਸੇਂ ਨਾ, ਬੁਝਾਰਤਾਂ ਕੌਣ ਬੁੱਝੇ ?

ਤਾਬੋ—ਤੈਨੂੰ ਪਤਾ ਹੈ ਕਿ ਐਤਕੀ ਅਸਾਂ ਸਭ ਜੀ ਜਾਮਾਂ ਵੇਚ ਕੇ ਮਿਰਚਾ ਤੇ ਲਾ ਦਿੱਤਾ ਹੈ।

ਸੁਭਾਗ ਖੋਲ੍ਹਕੇ ਦੱਸ, ਮੈਨੂੰ ਪਤਾ ਨਹੀਂ।

ਤਾਬੋ—ਬੀਬੀ ! ਮੇਰੇ ਪੁਤਾਂ ਤੇ ਮਾਲਕ ਨੇ ਪੰਦਰਾਂ ਵਿਘੇ ਪੈਲੀ ਮਾਮਲੇ ਤੇ ਲਈ ਤੇ ਅੱਠ ਵਿਘੇ ਸਾਡੀ ਘਰ ਦੀ ਹੈ, ਕੁਛ ਅਸਾਂ ਕਾਮੇ ਹੱਥੋ ਤੇ ਸਾਰੀ ਜ਼ਿਮੀਂ ਵਿਚ ਮਿਰਚਾਂ ਲਾ ਦਿੱਤੀਆਂ, ਜੋ ਕੁਛ ਘਰ ਸੀ, ਜੋ ਬਾਹਰੋਂ ਲੱਝਾ, ਤੂੰ ਠੱਗ, ਮੈਂ ਠੱਗ, ਸਾਰਾ ਝੁੱਗਾ ਲਾ ਦਿੱਤਾ। ਰੱਖ ਨੇ ਭੀ ਮਿਹਰ ਕੀਤੀ, ਜਾਕੇ ਵੇਖੋਂ ਤਾਂ ਮਿਰਚਾਂ ਨਾਲ ਬੂਟੇ ਲੱਦੇ ਪਏ ਹਨ। ਮੀਂਹ ਨਹੀਂ ਪਏ ਪਰ ਨਹਿਰੀ ਪੈਲੀਆਂ ਸਨ, ਪਾਣੀ ਖੁੱਲ੍ਹਾ ਮਿਲਦਾ ਰਿਹਾ, ਕੁਛ ਵਡੇ ਨੰਬਰਦਾਰ ਦੇ ਜੀ ਤਰਸ ਪਿਆ, ਖੂਹ ਦਾ ਪਾਣੀ ਉਸ ਤੋਂ ਸੀਂਦੀ ਮਿਲਦਾ ਰਿਹਾ। ਹੁਣ ਵੇਖ ਭੈਣ ! ਜਾ ਮੇਰੀ ਖੇਤੀ ਪੱਕ ਖਲੋਤੀ ਤਾਂ ਖੂਹ ਦਾ ਮਹਿਲ ਢਹਿ ਪਿਆ, ਵਲੇ ਕੁਵੇਲੇ ਜੋ ਮਦਦ ਮਿਲ ਜਾਂਦੀ ਸੀ ਸੋ ਬੀ ਗਈ। ਅਸਾਂ ਆਖਿਆ, ਹੱਛਾਂ ! ਭੌਂ ਵਿਚ ਨਹਿਰ ਜੁ ਪੈਂਦੀ ਹੈ, ਪਰ ਦੇਖ ਭੈਣ ਅੰਬਰ ਦੀ ਅੱਖੋਂ ਇਕ ਬੂੰਦ ਨਹੀਂ ਕਿਰੀ। ਅਸਾਂ ਸੋਚਿਆ ਸੌਣ ਨਹੀਂ ਵਸਿਆ, ਖਬਰੇ ਭਾਦ੍ਰੋਂ ਦੇ ਸਰਲਾਟੇ ਹੀ ਪੈ ਜਾਣ। ਪਰ ਲੈ, ਮੇਰੀ ਭੈਣ ! ਭਾਦ੍ਰੋਂ ਬੀ ਨਾ ਵੱਸਿਆ। ਉਤੋਂ ਅੱਜ ਮੋਤੜੀ ਮੋਏ ਜ਼ਿਲੇਦਾਰ ਨੇ ਆਖ ਭੇਜਿਆ ਸੂ, ਤੁਸਾਡਾ ਪਾਣੀ ਬੰਦ। ਹੁਣ ਅੱਜ ਕਿੰਨੇ ਹੀ ਦਿਨ ਹੋ ਗਏ ਹਨ ਪਾਣੀ ਆਏ ਨੂੰ, ਅੱਠ ਦਿਨ ਹੋਰ ਪਾਣੀ ਨਾ ਮਿਲਿਆ ਤਾਂ ਮਰੀ ਸਾਰੀ ਫਸਲ ਵਰਾਨ ਹੋ ਜਾਏਗੀ।

ਔੜ ਕਹਿਰ ਦੀ ਹੈ, ਦੁਪਹਿਰੇ ਸੂਰਜ ਬਾਰਾਂ ਭੱਠ ਤਪਦਾ ਹੈ। ਆਦਮੀ ਸੜਦੇ ਜਾਂਦੇ ਹਨ ਤੇ ਮਿਰਚਾਂ ਦੀ ਖੇਤੀ ਤਾਂ ਬੜੀ ਸੂਹਲ ਹੁੰਦੀ ਹੈ। ਬੱਸ ਬੱਚੀਏ ! ਪੁੱਤ ਤੇ ਖਸਮ ਰਾਤ ਦੇ ਝਿੱਕੀ ਮੰਜੀ ਲਈ ਪਏ ਹਨ, ਰੋ ਰੋ ਕੇ ਸੁਕੜੇ ਤਾਪ ਚੜ੍ਹ ਗਏ ਨੇ, ਜਿਵੇਂ ਬੇੜਾ ਰੋੜ੍ਹ ਕੇ ਕੋਈ ਮੁਹਾਣੇ ਪਏ ਹਨ। ਦੱਸ ਕੀ ਕਰਾਂ, ਰੁੜ੍ਹਾਂ ਕਿ ਨਾਂ ?

ਸੁਭਾਗ—ਦੁੱਖ ਤੇ ਕਸ਼ਟ ਤਾਂ ਬੜਾ ਹੈ, ਪਰ ਮਰਦ ਜੇਕੇ ਰੋਂਦੇ ਕਿਉਂ ਹਨ ਤੇ ਮੰਜੇ ਤੇ ਕਿਉਂ ਪਏ ਹਨ, ਉੱਦਮ ਕਰਨ, ਜ਼ਿਲੇਦਾਰ ਕੋਲ ਜਾਣਾ, ਵਡੇ ਸਾਹਬ ਕੋਲ ਜਾਣ।

ਤਾਬੋ—ਸੁਆਹ ਜਾਣ, ਓਥੇ ਚੜ੍ਹ ਗਏ ਤੋੜੇ ਤੇ ਲੜ ਗਈਆਂ ਫਰਮੈਸ਼ਾਂ, ਸਾਡਾ ਗ਼ਰੀਬਾਂ ਦਾ ਕੌਣ ? ਤੜੀ ਮੁੜੀ ਸਾਰੀ ਫਸਲ ਤੇ ਲਾ ਬੈਠੇ, ਪੜ੍ਹਿਆ ਸਾਡੇ ਕੋਈ ਹੋਇਆ ਨਾਂ, ਸਾਡੀ ਕੌਣ ਦਾਰੀ ਕਰੇ ?

ਸੁਭਾਗ—ਇਹ ਠੀਕ ਨਹੀਂ, ਤਕੜੇ ਹੋਕੇ ਹੀਲਾ ਤਾਂ ਕਰੋ ਨਾ।

ਤਾਬੋ—ਨਾਂ ਭੈਣੇ ! ਹੀਲਾ ਸੁਆਹ ! ਸਾਡੇ ਨਾਲ ਕੰਬੋਆਂ ਦੀ ਏ ਭੌਂ। ਅੱਗੇ ਤਾਂ ਵਿਚਾਰੇ ਸਾਡੇ ਵਰਗੇ ਹੀ ਸਨ, ਹੁਣ ਉਹਨਾਂ ਨੇ ਇਕ ਪੁਤ ਪੜ੍ਹਾਇਆ ਸੀ, ਉਹ ਕਿਤੋਂ ਦਾ ਹੋ ਗਿਆ ਈ ਤਸੀਲਦਾਰ, ਵੱਢੀਆਂ ਲੈ ਕੇ ਘਰ ਤੋੜਿਆਂ ਦੇ ਤੋੜੇ ਘੱਲਦਾ ਰਿਹਾ ਈ। ਹੁਣ ਉਹਨਾਂ ਲਈਊ ਛੇ ਵੀਹਾਂ ਵਿਘੇ ਭੌਂ। ਬੱਸ ਜ਼ਿਲੇਦਾਰ ਨੂੰ ਜਾ ਮਿਲੇ, ਉਹਦੀ ਮੁੱਠ ਨਿੱਘੀ ਕੀਤੀ। ਪਹਿਲਾਂ ਪਟਵਾਰੀ ਦਾ ਘਰ ਭਰਿਆ ਸਾਨੇ ਹੁਣ ਸਾਰਾ ਪਾਣੀ ਲੈ ਗਏ ਆਪਣੀਆਂ ਪੈਲੀਆਂ ਨੂੰ। ਸਾਡੀ ਇਕ ਵਾਰੀ ਘੁੱਸ ਗਈ, ਦੂਜੀ ਭੀ ਘੁੱਸ ਚੱਲੀ ਏ। ਦੱਸ ਹੁਣ ਤੋੜੇ ਕਿਥੋਂ ਲਿਆਵਾਂ ? ਪੁੱਤ ਤਸੀਲਦਾਰ ਕਿਥੋਂ ਬਨਾਵਾਂ, ਜੋ ਜ਼ਿਲੇਦਾਰ ਕੋਲ ਸਪਾਰਸ਼ਾਂ ਪੁਚਾਵੇ ? ਨਾ ਭੈਣੇ ਮੇਰੇ ਕੋਲ ਸੰਦਾ ਤੇ ਨਾ ਚੱਜ ਦਾ ਬੰਦਾ। ਮਰਦ ਲੱਕ ਤੋੜ ਕੇ ਮੰਜੇ ਤੇ ਪਏ ਨੀ। ਕੀ ਕਰਾਂ, ਜੀਉਂਦੇ ਕਬਰੇ ਜਾ ਪਏ ਹਾਂ ਸਾਰੇ; ਹਾਏ !

ਸੁਭਾਗ (ਬ੍ਰਿਸਟਰਾਣੀ ਵੱਲ ਤੱਕ ਕੇ)—ਹੁਣ ਦੱਸ ਕਿ ਜਗਤ ਵਿਚ ਕਿਤਨਾ ਕਲੇਸ਼ ਹੈ, ਅਰ ਇਹ ਇਸ ਕਰਕੇ ਹੈ ਕਿ ਪ੍ਰਾਣੀ ਪਰਮੇਸ਼ਰ ਨੂੰ ਨਹੀਂ ਪਛਾਣਦੇ ਅੱਗੇ ਦਾ ਫ਼ਿਕਰ ਨਹੀਂ ਰੱਖਦੇ, ਆਪੋ ਵਿਚ ਪਿਆਰ ਨਹੀਂ ਵਰਤਦੇ, ਮੁੱਦਾ ਕੀ ਕਿ ਨਿਆਂ ਛੱਡ ਕੇ ਪਸ਼ੂ ਬਿਰਤੀ ਵਿਚ ਖੇਡਦੇ ਹਨ। ਕੀ ਲਾਭ ਹੈ ਉਸ ਵਿਦਯਾ ਦਾ ਜੋ ਆਪੋ ਵਿਚ ਪਿਆਰ ਨਹੀਂ ਸਿਖਾਲਦੀ ! ਕੀ ਲਾਭ ਹੈ ਅਕਾਸ਼

ਨਾਲ ਗੱਲਾਂ ਕਰਨ ਵਾਲੇ ਕਾਲਜਾਂ ਮਦਰੱਸਿਆਂ ਦਾ, ਜੇ ਪਿਆਰ ਨਾ ਵਧੇ ਤਾਂ ? ਕੀ ਲਾਭ ਹੈ ਨਵੇਂ ਨਵੇਂ ਪੰਥਾਂ ਦਾ ? ਕੀ ਲਾਭ ਹੈ ਸਾਰੇ ਮਨੁੱਖੀ ਬੰਦੋਬਸਤਾਂ, ਰੇਲਾਂ, ਤਾਰਾਂ ਅਗਨਬੋਟਾਂ ਦਾ ? ਜਦ ਕਿ ਕੋਈ ਬੰਦੋਬਸਤ ਮਨੁੱਖ ਦੀ ਬਿਰਤੀ ਨੂੰ ਪਸ਼ੂ-ਪੁਣੇ ਤੋਂ ਕੱਢਣ ਦਾ ਨਹੀ ਹੈ। ਦੇਖ ਭੈਣੇ! ਜ਼ਿਲੇਦਾਰ ਦੇ ਹੱਥ ਕਈ ਪਿੰਡਾਂ ਦੀ ਜਿੰਦ ਸੌਂਪੀ ਗਈ ਹੈ, ਇਹ ਜੇ ਮਨੁੱਖ ਨਾ ਬਣੇਂ ਤਾਂ ਫਲ ਕੀ ਹੋਵੇਗਾ ? ਤੂੰ ਹੁਣ ਅੱਖੀਂ ਵੇਖ ਰਹੀ ਹੈਂ ਕਿ ਇਕ ਪਰਵਾਰ ਦਾ ਪਰਵਾਰ ਕਸ਼ਟ ਵਿਚ ਪੈ ਗਿਆ ਹੈ। ਉਸ ਨੇ ਵੱਢੀ ਲਈ ਹੈ ਤਾਂ ਅਨਰਥ ਕੀਤਾ ਹੈ, ਜੇ ਸਪਾਰਸ਼ ਮੰਨੀ ਹੈ ਤਾਂ ਆਪਣੇ ਧਰਮ ਨੂੰ ਛੱਡਿਆ ਹੈ, ਇਸ ਦੇ ਪੜ੍ਹਨ ਦਾ ਤੇ ਅਫਸਰ ਬਣਨ ਦਾ ਕੀ ਗੁਣ ਹੈ ? ਵਾਹਿਗੁਰੂ ਨੇ ਇਸ ਦੇ ਹੱਥ ਪਾਣੀ ਦੀ ਤੱਕੜੀ ਫੜਾਈ ਸੀ, ਕਿ ਇਹ ਪੂਰਾ ਤੋਲੇ। ਇਸ ਔੜ ਵਿਚ ਤਾਂ ਇਹਨੂੰ ਇੰਦਰ ਸਮਝੋ! ਹਾਇ ਹਾਇ! ਦੇਵਤਾ ਪਦ ਪਾ ਕੇ ਇਹ ਪਸ਼ੂ ਬਿਰਤੀ ਤੋਂ ਭੀ ਡਿੱਗ ਪਿਆ ਹੈ। ਤੂੰ ਹੀ ਦੱਸ ਕਿ ਹੁਣ ਉਸ ਨੂੰ ਆਪਣੇ ਵਾਧੇ ਨਾਲ ਮਤਲਬ ਹੈ ਕਿ ਨਹੀਂ ? ਆਪਣੀ ਖੱਟੀ ਦਾ ਹੀ ਖਿਆਲ ਹੈ ਕਿ ਨਹੀਂ ? ਪਰ ਜੇ ਏਸੇ ਤਰ੍ਹਾਂ ਦਾ ਕੋਈ ਜ਼ੁਲਮ ਜ਼ਿਲੇਦਾਰ ਦੇ ਸਿਰ ਵਰਤੇ ਤਾਂ ਫੇਰ ਉਹੋ ਜ਼ਿਲੇਦਾਰ ਆਪਣੇ ਹੀ ਮੂੰਹ ਨਾਲ ਇਨਸਾਫ ਇਨਸਾਫ ਕੂਕੇਗਾ ਕਿ ਨਹੀਂ ? ਜਦ ਆਪ ਆਪਣੇ ਲਈ ਆ ਬਣੀ ਤੇ ਨਿਆਂ ਤੇ ਧਰਮ ਨਿਆਂ ਕੂਕੇਗਾ, ਤਦ ਲੋਕਾਂ ਨਾਲ, ਜੋ ਰੱਬ ਨੇ ਉਸ ਦੇ ਵੱਸ ਪਾਏ ਹਨ, ਨਿਆਂ ਕਰਦਿਆਂ ਕਿਉਂ ਅੱਖਾਂ ਬੰਦ ਕਰ ਲੀਤੀਆਂ ਸੂ। ਕੰਬੋਆਂ ਦਾ ਮੁੰਡਾ ਲਓ, ਪੜ੍ਹ ਕੇ ਤਸੀਲਦਾਰ ਬਣਿਆ, ਇਸ ਲਈ ਕਿ ਵੱਢੀਆਂ ਲੈ ਕੇ ਘਰ ਭਰੇ ਤੇ ਸਪਾਰਸ਼ਾਂ ਪਾ ਕੇ ਗਰੀਬਾਂ ਦੇ ਫ਼ਸਲ ਵਰਾਨ ਕਰੇ ? ਇਹ ਗੱਲਾਂ ਹਨ, ਜਿਨ੍ਹਾਂ ਨੂੰ ਤੱਕ ਤੱਕ ਕੇ ਬਾਪੂ ਜੀ ਕਿਹਾ ਕਰਦੇ ਹਨ ਕਿ ਮਨੁੱਖ ਅਜੇ ਵਰਤਾਰੇ ਵਿਚ ਪਸ਼ੂ ਹੀ ਹੈ। ਕੋਈ ਵਿਰਲਾ ਮਨੁੱਖ ਹੁੰਦਾ ਹੈ। ਜੋ ਮਨੁੱਖ ਮਨੁੱਖ ਨਹੀਂ ਬਣਿਆਂ, ਉਸਦਾ ਪੜ੍ਹਨਾ ਕਿ ਧਨੀ ਹੋਣਾ ਬਿਅਰਥ ਹੈ। ਉਸਨੇ ਹੱਥ ਵਿਚ ਦੀਵਾ ਤਾਂ ਲੀਤਾ ਹੈ, ਪਰ ਡਿਗਦਾ ਖਾਤੇ ਵਿਚ ਹੈ।

ਇੰਨੇ ਨੂੰ ਬਾਬਾ ਜੀ ਆ ਗਏ। ਸੁਤੰਗ ਨੇ ਤਾਬੋ ਦਾ ਸਾਰਾ ਦੁੱਖ ਸੁਨਾਇਆ। ਤਾਬੋ ਭੀ ਕਾਹਲੀ ਹੋ ਕੇ ਬੋਲੀ: 'ਬਾਬਾ! ਕੋਈ ਕਰ ਸਾਡੀ ਬਹੁੜੀਂ। ਬਾਬਾ ਬੋਲਿਆ: ਬੱਚੀ! ਮੈਂ ਹੁਣ ਹੀ ਡੇਉੜ੍ਹੀ ਵਿਚ ਸਾਰੀ ਗੱਲ ਸੁਣਕੇ ਆਯਾ ਹਾਂ, ਮੈਨੂੰ ਲੱਗੀ ਏ ਤ੍ਰੇਹ, ਲੱਸੀ ਪੀ ਲਵਾਂ, ਫੇਰ ਮੈਂ ਜਾਂਦਾ ਹਾਂ! ਤਾਬੋ! ਤੂੰ ਘਰ ਜਾ ਕੇ ਮਰਦਾਂ ਦਾ ਲੱਕ ਬੰਨ੍ਹਾਂ; ਗੁਰੂ ਕਰੇ ਤਾਂ ਐਤਕੀ ਦੀ ਵਾਰੀ ਨਹੀਂ ਘੁੱਸੇਗੀ। ਪਰਮੇਸ਼ੁਰ ਤੇ ਟੇਕ ਰੱਖ, ਬਾਬੇ ਨਾਨਕ ਦੇ ਪਿਆਰ ਵਲ ਧਿਆਨ ਕਰ ਜੋ ਉਸ ਨੇ ਗਰੀਬਾਂ ਨਾਲ ਕੀਤਾ ਹੈ।'

ਬਾਬੇ ਨੇ ਲੱਸੀ ਪੀਤੀ, ਕਹੀ ਧਰ ਲਈ ਮੋਢੇ ਉਤੇ ਤੇ ਤੁਰ ਪਿਆ। ਹੁਣ ਸੂਰਜ ਲਟਪਟਾ ਹੋ ਰਿਹਾ ਸੀ। ਬਾਬਾ ਕੰਬੋਆਂ ਦੇ ਘਰ ਗਿਆ, ਅੱਗੇ ਉਹ ਬੈਠੇ ਸਨ ਮੰਜਿਆ ਤੇ, ਬਾਬੇ ਨੂੰ ਵੇਖ ਕੇ ਉੱਠ ਬੈਠੇ, ਆਦਰ ਦਿੱਤਾ, ਬੈਠਾਇਆ: —ਆਓ ਸਾਡੇ ਪਿੰਡ ਦੀ ਪਤ ਅਬਰੋ ਜੀ! ਸੁੱਖ ਨਾਲ ਆਏ ?"

ਬਾਬਾ—

ਜੇ ਜੀਵੈ ਪਤਿ ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥

ਭਰਾਵੋ! ਕਾਹਦੀ ਪਤ ? ਪਤ ਤਾਂ ਲਹਿ ਗਈ। ਮੁੰਡਾ ਤੁਹਾਡਾ ਇਕ ਪੜ੍ਹਾ ਬੈਠੇ ਬੱਸ ਹੁਣ ਪਿੰਡ ਹੀ ਗ਼ਰਕਣ ਲੱਗਾ ਹੈ। ਵਿਦਯਾ ਤਾਂ ਚੰਗੀ ਚੀਜ਼ ਹੈ, ਪਰ ਜੇ ਪੜ੍ਹੇ ਹੋਏ ਸੁਖ ਬੀ ਨਾ ਦੇਣ ਤਾਂ ਫੇਰ ਕੀ ਕਰੀਏ ?

ਕੰਬੋ—ਕਿਉਂ ਬਾਬਾ ਜੀ!

ਬਾਬਾ—ਬਈ ਮੈਂ ਕਰਨੀਆਂ ਹਨ ਸੱਚੀਆਂ ਤੇ ਕੌੜੀਆਂ, ਤੁਸੀਂ ਕਰਨਾ ਏ ਗੁੱਸਾ, ਏਸ ਲਈ ਮੈਂ ਕਾਹਨੂੰ ਕਰਾਂ ? ਕੁਛ ਆਪੇ ਤਰਸ ਪੈਂਦਾ ਜੇ ਤਾਂ ਮਿਹਰ ਕਰ ਦਿਓ!

ਕੰਬੋ—ਬਾਬਾ! ਤੇਰੀ ਗੱਲ ਦਾ ਅਸਾਂ ਗੁੱਸਾ ਕਾਹਨੂੰ ਕਰਨਾ ਹੈ, ਤੇਰੀਆਂ ਤਾਂ ਅਸੀਂ ਦੇਣੀਆਂ ਨਹੀਂ ਦੇ ਸਕਦੇ, ਤੂੰ ਹੁਕਮ ਕਰ!

ਬਾਬਾ—ਸੱਚ ਕਿ ਮੂੰਹ ਰੱਖਣੀ ?

ਕੰਬੋ—ਸੱਚ।

ਬਾਬਾ—ਆਹ ਲੈ ਫੜ ਮੇਰੀ ਕਹੀ ਤੇ ਚੱਲ ਪੈਲੀ ਬੰਨੇ। ਨਹਿਰ ਦਾ ਪਾਣੀ ਜੋ ਤੇਰੀ ਸਿਰਕਣੀ ਕੁਪਾਹ ਨੂੰ ਲੱਗਾ ਹੈ, ਉਹ ਬੰਦ ਕਰ ਤੇ ਖਾਲ ਦਾ ਮੂੰਹ ਉਰਲੇ ਸਿਰਿਓਂ ਵੱਢਕੇ ਮੇਰੀ ਪੈਲੀ ਨੂੰ ਪਾ ਦੇਹ, ਤਾਂ ਤਾਂ ਹੈ ਸੱਚ, ਨਹੀਂ ਤਾਂ ਹੈ ਮੂੰਹ ਰੱਖਣੀ, ਹੋਰ ਕੀ ਹੈ ?

ਕੰਬੋ—ਬਾਬਾ! ਗੱਲ ਤਾਂ ਕਹੀਊ ਬੜੀ ਡਾਢੀ, ਪਾਣੀ ਦੇਣ ਨਾਲੋਂ ਤਾਂ ਅੱਜ ਕਲ ਲਹੂ ਦੇਣਾ ਸੌਖਾ ਹੈ, ਪਰ ਬਾਬਾ! ਤੂੰ ਕਦੇ ਕਦਾਈਂ ਮੰਗ ਪਾਈ ਹੈ, ਤੈਨੂੰ ਨਾਂਹ ਨਹੀਂ ਹੋ ਸਕਦੀ, ਤੂੰ ਜਾਹ ਆਪੇ ਪਾਣੀ ਲਾ ਲੈ।

ਬਾਬਾ—ਇਹ ਗੱਲ ਝੂਠੀ ਭਰਾ ਹੋ ਤਾਂ ਆਪ ਚੱਲੋ ਤੇ ਆਪੇ ਭਰਾ ਦੀ ਪੈਲੀ ਨੂੰ ਪਾਣੀ ਲਾ ਦਿਓ। ਮੈਂ ਤੁਹਾਨੂੰ ਔਖਾ ਨਾ ਕਰਦਾ, ਖੂਹ ਦਾ ਮਹਿਲ ਢੇ ਪਿਆ ਹੈ।

ਗੱਲ ਕੀ ਕੰਬੋ ਦੋਵੇਂ ਪਿਉ ਪੁੱਤ ਤੇ ਬਾਬਾ ਟੁਰ ਪਏ, ਜਿਥੇ ਕੁ ਤਾਬੋ ਦੇ ਘਰ ਵਾਲੇ ਖ਼ੈਰੇ ਦਾ ਮਿਰਚਾਂ ਦਾ ਖੇਤ ਕੁਮਲਾ ਰਿਹਾ ਸੀ; ਓਥੇ ਆ ਕੇ ਬਾਬੇ ਨੇ ਕਿਹਾ: ਆਡ ਦੀ ਵੱਟ ਭੰਨਕੇ ਪਾਣੀ ਇਧਰ ਸੁੱਟ ਦੇਹ।

ਕੰਬੋ (ਹੈਰਾਨ ਹੋ ਕੇ)—ਬਾਬਾ! ਇਹ ਤਾਂ ਤੇਰੀ ਪੈਲੀ ਨਹੀਂ ਇਹ ਤਾਂ ਉਸ ਖੈਰੇ ਕੰਗਲੇ ਦੀ ਹੈ। ਨਾਲੇ ਉਹ ਮੁਸਲਾ ਹੈ।

ਬਾਬਾ...ਨਹੀਂ ਓਏ ਤੂੰ ਭੁੱਲਨਾ ਹੈਂ, ਓਇ ਇਹ ਪੈਲੀ ਬਾਬੇ ਦੀ ਹੈ; ਓਇ ਬਾਬੇ ਦੀ; ਜਿਸ ਦੇ ਸਾਰੇ ਭਰਾ ਹਨ, ਓਇ ਜਿਸ ਦੇ ਅੰਦਰੋਂ ਸਾਈਂ ਰਾਤੋ ਰਾਤ ਆ ਕੇ ਵੱਟਾਂ ਭੰਨ ਜਾਂਦਾ ਹੈ, ਓਇ ਜੇ ਬਾਬੇ ਨਾਲ ਸਾਂਝ ਹੈ ਜੇ ਤਾਂ ਦੇ ਦਿਓ ਪਾਣੀ!

ਕੰਬੋ ਬਾਬੇ ਨੂੰ ਬਾਹੋਂ ਫੜਕੇ ਵਿਹਲੀ ਥਾਂ ਤੇ ਬਹਿ ਗਏ, ਕਹਿਣ ਲੱਗੇ 'ਦੋ ਦੋ ਗੱਲਾਂ ਕਰ ਲਓ'।

ਬਾਬਾ—ਗੱਲਾਂ ਦਾ ਕੀ ਗੁਣ ? ਪਿਆਰ ਹੈ ਤਾਂ ਮੇਰੇ ਆਖੇ ਲੱਗੋ, ਨਹੀਂ ਤਾਂ ਗੱਲਾਂ ਨਾਲ ਕਹਿ ਪਾਣੀ ਰਿੜਕਣਾ ਹੈ।

ਕੰਬੋ—ਨਹੀਂ ਬਾਬਾ, ਸੁਣ ਤਾਂ ਲੈ। ਪਹਿਲੀ ਗੱਲ ਤਾਂ ਇਹ ਹੈ ਕਿ ਉਹ ਅਰਾਈਂ, ਮੁਸਲਮਾਨ, ਤੂੰ ਸਿੱਖ, ਅਸੀਂ ਸਿੱਖ, ਤੂੰ ਅੰਬਾਂ ਨੂੰ ਵੱਢ ਕੇ ਅੱਕਾਂ ਨੂੰ ਵਾੜ ਕਰਦਾ ਹੈਂ ਇਹ ਕੀ ਗੱਲ ?

ਬਾਬਾ—ਇਹ ਠੀਕ ਹੈ, ਮੈਂ ਸਿੱਖ ਤੇ ਓਹ ਮੁਸਲਮਾਨ, ਉਹਨਾਂ ਦਾ ਧਰਮ ਉਹਨਾਂ ਨੂੰ ਪਿਆਰਾ ਮੇਰਾ ਮੈਨੂੰ ਪਿਆਰਾ। ਉਹ ਦਿਨ ਕਦੇ ਨਾ ਆਵੇ ਕਿ ਬਾਬਾ ਮੁਸਲਮਾਨ ਹੋਵੇ। ਵਾਹਿਗੁਰੂ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਵੇ, ਤਨ ਜਾਏ; ਪਰ ਸਿੱਖੀ ਨਾ ਜਾਏ : ਸਿੱਖਾਂ ਦਾ ਮੈਂ ਦਾਸ, ਸਿੱਖ ਮੇਰੇ, ਮੈਂ ਸਿੱਖਾ ਦਾ। ਇਹ ਤਾਂ ਰਹੀ ਮੇਰੇ ਧਰਮ ਦੀ ਗੱਲ। ਹੁਣ ਤੂੰ ਮੈਨੂੰ ਦੱਸ ਕਿ ਜੇ ਮੁਸਲਮਾਨਾਂ ਨੂੰ ਏਸ ਦੇਸੋਂ ਕੱਢ ਦੇਈਏ ਤਾਂ ਦੁਨੀਆਂ ਤੇ ਕੋਈ ਦੇਸ਼ ਹੈ ਜੋ ਇਨ੍ਹਾਂ ਨੂੰ ਝੱਲ ਲਵੇਗਾ ? ਤੇ ਜੇ ਸਿੱਖਾਂ ਤੇ ਹਿੰਦੂਆਂ ਨੂੰ ਇਥੋਂ ਧੱਕ ਦੇਈਏ ਤਾਂ ਕੋਈ ਦੇਸ਼ ਇਨ੍ਹਾਂ ਨੂੰ ਸਮ੍ਹਾਲ ਲਏਗਾ ? ਸਾਰਿਆਂ ਏਥੇ ਵੱਸਣਾ ਤੇ ਏਥੇ ਗੁਜ਼ਾਰਾ ਕਰਨਾ ਹੈ, ਫਿਰ ਉਸ ਤਰ੍ਹਾਂ ਗੁਜ਼ਾਰਾ ਕਿਉਂ ਨਾ ਕਰੋ ਜਿਸ ਤਰ੍ਹਾਂ ਸਭ ਧਿਰਾਂ ਸੁਖੀ ਰਹਿਣ ? ਖ਼ੈਰੇ ਕਿਸੇ ਹੋਰ ਦੇਸ਼ ਨਹੀਂ ਜਾ ਵੱਸਣਾ ਤੁਸਾਂ ਕਿਸੇ ਹੋਰ ਵਲੈਤ ਨਹੀਂ ਜਾ ਰਹਿਣਾ। ਫੇਰ ਸੋਚੋ, ਰੱਬ ਸਭਨਾ ਦਾ ਇਕ ਹੈ ਤੇ ਗੁਰੂ ਨਾਨਕ ਨੇ ਸਰਬ ਜੀਆਂ ਤੇ ਮਿਹਰਾਮਤ ਕਰਨੀ ਸਿਖਾਈ ਹੈ, ਕਿਸੇ ਨਾਲ ਉਸਦੇ ਧਰਮ ਦੇ ਵਖੇਵੇਂ ਕਰਕੇ ਵੈਰ ਕਰਨਾ ਮਨ੍ਹੇ ਕੀਤਾ ਹੈ। ਧਰਮ ਆਪੋ ਆਪਣਾ ਸਭ ਨੂੰ ਪਿਆਰਾ, ਪਰ ਸਾਡਾ ਧਰਮ ਸਭ ਪ੍ਰਾਣੀਆਂ ਨਾਲ ਪਿਆਰ ਸਿਖਲਾਂਦਾ ਹੈ। ਫੇਰ ਹੋਰ ਵੇਖ, ਪਾਣੀ ਉਤੋਂ ਨਹੀਂ ਆ ਰਿਹਾ, ਔੜ ਲੱਗ ਰਹੀ ਹੈ, ਨਹਿਰਾਂ ਭੀ ਸੂਮ ਹੋ ਰਹੀਆਂ ਹਨ, ਹਿੱਸੇ ਪਰ ਜੀ ਜਿਨਾ ਆਵੇ ਰਲ ਵਰਤੋ ! ਇਕੋ ਜਿਹਾ ਲਾਭ ਹੋਵੇ, ਇਕੋ ਜਿਹਾ ਹਾਨ ਹੋਵੇ। ਜੇ ਤੁਸਾਨੂੰ ਲਾਭ ਹੋਇਆ ਤੇ ਇਕ ਟੱਬਰ ਮਾਰਿਆ ਗਿਆ ਤਾਂ ਕੀ ਬਣਿਆ ? ਪਸ਼ੂਆਂ ਵਾਲੀ ਗੱਲ ਜੋ ਇਕ ਦੂਜੇ ਨੂੰ ਢੁੱਡ ਮਾਰਕੇ ਪਰੇ ਕਰ ਦੇਂਦੇ ਹਨ ਤੇ ਆਪ ਖੁਰਲੀ ਤੇ ਖੜੇ ਜੌਂਕੀ ਚਰਦੇ ਹਨ।

ਕੰਬੋ—ਫੇਰ ਬਾਬਾ ! ਸੱਚੀ ਗੱਲ ਇਹ ਹੈ, ਕਿ ਖ਼ੈਰੇ ਹੋਰੀਂ ਆਪਣਾ ਤਾਣ ਲਾ ਲੈਂਦੇ ! ਤਾਣ ਦੀ ਗੱਲ ਹੈ, ਤੋੜੇ ਖਰਚੇ ਮੈਂ, ਫ਼ੁਰਮੈਸ਼ਾਂ ਪੁਵਾਈਆਂ ਮੈਂ, ਤਾਂ ਕਪਾਹ ਬਚਾਈ ਹੈ।

ਬਾਬਾ—ਇਉਂ ਨਾਂ ਕਹੋ, ਤੋੜੇ ਖਰਚੇ, ਫਰਮੈਸ਼ਾਂ ਪਾਈਆਂ, ਕੁਪਾਹ ਨਹੀਂ ਬਚਾਈ, ਪਰ ਮਿਰਚਾਂ ਸੁਕਾਈਆਂ।

ਕੰਬੋ—ਅਸਾਂ ਸੁਕਾਈਆਂ ?

ਬਾਬਾ—ਪਾਣੀ ਉਹਨਾਂ ਦਾ ਤੁਸੀਂ ਖੋਹ ਲਿਆ ਫਿਰ ਹੋਰ ਕਿਨ੍ਹ ਸੁਕਾਈਆਂ ?

ਕੰਬੋ—ਜ਼ਿਲੇਦਾਰ ਨੇ ਪਾਣੀ ਸਾਨੂੰ ਦਿੱਤਾ ਉਸ ਨੇ ਸੁਕਾਈਆਂ ?

ਬਾਬਾ—ਜ਼ਿਲੇਦਾਰ ਨੂੰ ਵੱਢੀ ਤੇ ਸਪਾਰਸ਼ ਕਿਨ ਪੁਚਾਈ ?

ਕੰਬੋ—ਅਸਾਂ।

ਬਾਬਾ—ਬੱਸ, ਫੇਰ ਮਿਰਚਾਂ ਤੁਸੀਂ ਸੁਕਾਈਆਂ।

ਕੰਬੋ—ਚੰਗਾ ਬਾਬਾ, ਫੇਰ ਇਕ ਤੁਰਕੜਾ ਮਾਰਿਆ ਤਾਂ ਮਾਰਿਆ ਹੀ ਸਹੀ।

ਬਾਬਾ—ਤੁਰਕ ਤਾਂ ਨਹੀਂ, ਉਹ ਤਾਂ ਗ਼ਰੀਬ ਅਰਾਈਂ ਹੈ ਤੇ ਹਮਸਾਇਆ ਮਾਂ ਪਿਉ ਜਾਇਆ ਹੈ। ਕੀ ਕੋਈ ਮੈਦਾਨ ਜੰਗ ਠੱਟ ਰਿਹਾ ਹੈ ਕਿ ਜੁੱਧ ਹੋ ਰਿਹਾ ਹੈ ਤੇ ਤੁਸਾਂ ਇਕ ਦੂਜੇ ਨੂੰ ਜੰਗ ਵਿਚ ਮਾਰਨਾ ਹੈ ? ਇਕ ਪਿੰਡ ਵੱਸਦੇ ਹੋ, ਗੁਆਂਢੀ ਹੋ, ਭਰਾ ਹੋ, ਦੁਖ ਵਿੱਚ ਸੁਖ ਸਾਂਝੇ ਹਨ, ਰਲ ਵਰਤਣ ਦਾ ਵੇਲਾ ਹੈ ਕਿ ਹਮਸਾਇਆਂ ਨੂੰ ਪਰਜਾ ਦਾ ਵੈਰੀ ਸਮਝ ਕੇ ਮਾਰਨ ਦਾ ਵੇਲਾ ਹੈ ? ਪਰਮੇਸ਼ਰ ਨਾ ਕਰੇ, ਜੇ ਤੁਰਕ ਫੇਰ ਆ ਜਾਣ, ਤਾਂ ਪਿਛਲੇ ਹਾਲ ਪੜ੍ਹ ਸੁਣ ਲਓ ! ਤਦੇ ਤੁਸਾਂ ਨੂੰ ਮੈਂ ਕਿਹਾ ਕਰਦਾ ਹਾਂ ਕਿ ਸੂਰਜ ਪ੍ਰਕਾਸ਼ ਦੀ ਕਥਾ ਹੁੰਦੀ ਹੈ ਸੁਣਿਆਂ ਕਰੋ। ਸਿੰਘ ਜੀ ! ਤੁਸੀਂ ਕਲਗੀਆਂ ਵਾਲੇ ਦੇ ਸਿੱਖ ਹੋ, ਤੁਸੀਂ ਦਾਤੇ ਹੋ, ਤੁਸੀਂ ਬੀਰ ਹੋ, ਤੁਸਾਂ ਬੀਰਤਾ ਵਿਚ ਤੁਲੇ ਰਹਿਣਾ ਹੈ, ਫਿਰ ਤੁਸਾਂ ਜਗਤ ਨੂੰ ਸੁਖ ਦੇਣਾ ਹੈ, ਤੁਸੀਂ ਵਾਹਿਗੁਰੂ ਦੇ ਹਲਕਾਰੇ ਹੋ, ਤੁਸਾਂ ਜਗਤ ਨੂੰ ਰੱਬੀ ਤਾਰ ਵਿਚ ਪ੍ਰੋਣਾ ਹੈ; ਤੁਸਾਨੂੰ ਜ਼ੋਰ ਜ਼ੁਲਮ ਠੀਕ ਨਹੀਂ ਹੈ, ਤੁਸੀਂ ਪਿਆਰ ਦੇ ਹਲਕਾਰੇ ਹੋ, ਤੁਸੀਂ ਨਿਆਂ ਦੇ ਦੂਤ ਹੋ।

ਕੰਬੋ—ਬਾਬਾ ਸੱਚ ਹੈ, ਪਰ ਬਈ ਇਹ ਕੁਪਾਹ ਕੌਣ ਸੁਕਾਵੇ ? ਸੱਚੀ ਗੱਲ ਇਹ ਹੈ।

ਬਾਬਾ—ਤੁਸੀਂ ਮੈਨੂੰ ਜੁ ਪਾਣੀ ਦੇਂਦੇ ਹੋ, ਤੁਸੀਂ ਮੇਰੇ ਸਿਰ ਹਸਾਨ ਕਰੋ, ਮੈਨੂੰ ਦੇ ਦਿਉ ! ਮੈਂ ਤੁਹਾਨੂੰ ਖੂਹ ਬਣੇ ਤੇ ਕਸਰ ਕੱਢ ਦਿਆਂਗਾ। ਕੁਪਾਹ ਤੁਹਾਡੀ ਇਕ ਵਾਰੀ ਵਾਧੂ ਪਾਣੀ ਲੈ ਚੁਕੀ ਹੈ ਤੇ ਲਹਿ ਲਹਿ ਪਈ ਕਰਦੀ ਹੈ, ਦਸਾਂ ਦਿਨਾਂ ਵਿਚ ਇਸ ਦਾ ਕੁਛ ਨਹੀਂ ਵਿਗੜਨਾ ਤੇ ਮਿਰਚਾਂ ਦਾ ਦਸਾਂ ਦਿਨਾਂ ਵਿਚ ਫੱਕਾ ਨਹੀਂ ਰਹਿਣਾ !

ਕੰਬੋ—ਬਾਬਾ ! ਤੇਰੀ ਖੇਤੀ ਕਹੇਂ ਤਾਂ ਪਾਣੀ ਪਾ ਦੇਂਦੇ ਹਾਂ, ਪਰ ਖ਼ੈਰੇ ਨੂੰ ਨਹੀਂ ਦੇਣਾ।

ਬਾਬਾ—ਮੈਂ ਟੁਰਕੇ ਆਇਆ ਹਾਂ, ਭਰਾਵਾਂ ਵਾਲੀ ਵੰਗਾਰ ਪਾਈ ਹੈ, ਆਪਣੇ ਸਿਰ ਤੇ ਹਸਾਨ ਲੈਂਦਾ ਹਾਂ; ਤੁਸੀਂ ਨਹੀਂ ਮੰਨਦੇ, ਹੁਣ ਫੇਰ ਤੁਹਾਡਾ ਚਿਤ ਇਹ ਚਾਹੁੰਦਾ ਹੈ ਕਿ ਜ਼ਿਲੇਦਾਰ ਆਵੇ ਤੇ ਪਿਆਦਾ ਨਾਲ ਲਿਆਵੇ ਤੇ ਉਹ ਪਾਣੀ ਵੱਢ ਕੇ ਖ਼ੈਰੇ ਦੀ ਪੈਲੀ ਨੂੰ ਪਾਵੇ ?

ਕੰਬੋ—ਇਹ ਹੋ ਨਹੀਂ ਸਕਣ ਲੱਗਾ।

ਬਾਬਾ—ਹੋ ਸਕਦਾ ਹੈ।

ਕੰਬੋ—ਕਿੱਦਾਂ ?

ਬਾਬਾ—ਜਿੱਦਾਂ ਤੁਸਾਂ ਕੀਤਾ ਹੈ।

ਕੰਬੋ—ਦੱਸ ਤਾਂ ਸਹੀ ?

ਬਾਬਾ—ਜ਼ਿਲੇਦਾਰ ਅੱਜ ਕੱਲ ਬੀਮਾਰ ਹੈ, ਡਾਕਟਰ ਦੇ ਇਲਾਜ ਵਿਚ ਹੈ, ਮੈਂ ਹੁਣੇ ਡਾਕਟਰ ਨੂੰ ਸੁਨੇਹਾ ਘੱਲਦਾ ਹਾਂ। ਜਿੰਦ ਦਾ ਪਿਆਰ ਬੜੀ ਚੀਜ਼ ਹੈ, ਉਸ ਦੇ ਕਹੇ ਤੇ ਇਸੇ ਵੇਲੇ ਜ਼ਿਲੇਦਾਰ ਪਾਣੀ ਦੇਵੇਗਾ ! ਇਕ ਇਹ ਤ੍ਰੀਕਾ ਹੈ ਜੋ ਖ਼ੁਦ ਗ਼ਰਜ਼ਾਂ ਅਪਸੁਆਰਥੀਆਂ ਨੇ ਜਾਰੀ ਕੀਤਾ ਹੈ ਤੇ ਜਦੋਂ ਉਹਨਾਂ ਤੇ ਆਕੇ

ਪੈਂਦਾ ਹੈ ਤਾਂ ਫੇਰ ਨਿਆਂ ਨਿਆਂ ਕੂਕਦੇ ਹਨ। ਦੂਸਰੇ ਮੈਂ ਹੁਣੇ ਘੋੜੀ ਲੈ ਕੇ ਸਾਹਿਬ ਮੁਹਤਮਿਮ ਪਾਸ ਜਾਂਦਾ ਹਾਂ ਤੇ ਉਸ ਨੂੰ ਆਖਦਾ ਹਾਂ ਕਿ ਇਹ ਖੜੇ ਫਸਲਾਂ ਉਤੇ ਪਾਣੀ ਬੰਦ ਕਰਨਾ ਕੀਕੂੰ ਦਾ ਦਾ ਕਾਨੂੰਨ ਹੈ ? ਤੂੰ ਜਾਣਦਾ ਹੈਂ ਮੋਹਤਮਿਮ ਸਾਹਿਬ ਮੈਨੂੰ ਜਾਣਦਾ ਹੈ, ਇਹ ਭੀ ਤੂੰ ਜਾਣਦਾ ਹੈਂ ਕਿ ਕਿਸੇ ਦੀ ਪਾਣੀ ਦੀ ਵਾਰੀ ਖੁੱਸ ਨਹੀਂ ਸਕਦੀ। ਕਾਨੂੰਨ ਖੜੇ ਫਸਲਾਂ ਦੇ ਪਾਣੀ ਬੰਦ ਕਰ ਹੀ ਨਹੀਂ ਸਕਦਾ। ਕਿਸੇ ਦੀ ਵਾਰੀ ਕਿਸੇ ਨੂੰ ਮਿਲ ਨਹੀਂ ਸਕਦੀ। ਹੁਣ ਤੂੰ ਸੋਚ ਲੈ ਕਿ ਕਿਹੜਾ ਤ੍ਰੀਕਾ ਚੰਗਾ ਹੈ ? ਭਾਈਚਾਰੇ ਵਾਲਾ, ਕਿ ਜੈਸੇ ਕੋ ਤੈਸਾ, ਕਿ ਕਾਨੂੰਨ ਦੀ ਸ਼ਰਨ ਲੈਣ ਦਾ ? ਮੇਰੀ ਸਮਝ ਵਿਚ ਨਾ ਜੈਸੇ ਨੂੰ ਤੈਸਾ ਮਿਲੇ, ਨਾ ਕਾਨੂੰਨ ਦੀ ਸ਼ਰਨ ਲੈ ਕੇ ਅਰਜ਼ੀਆਂ ਪੈਣ, ਭਰਾਵਾਂ ਦੇ ਝਗੜੇ ਭਰਾਵਾਂ ਵਿਚ ਨਿਪਟੇ ਜਾਣ। ਇਹ ਤੂੰ ਜਾਣਦਾ ਹੈਂ ਕਿ ਜਦੋਂ ਭਰਾ ਭਰਾ-ਪੁਣੇ ਨੂੰ ਛੱਡ ਦੇਣ, ਫੇਰ ਫਲ ਇਹ ਨਿਕਲਦਾ ਹੈ ਕਿ ਕਚਹਿਰੀ ਦੇ ਬੂਹੇ ਸਾਡੇ ਜਿਹੇ ਮੂਰਖਾਂ ਨਾਲ ਭਰਦੇ ਹਨ। ਜੇ ਅਸੀਂ ਆਪੋ ਵਿਚ ਭਾਈਚਾਰੇ ਵਿਚ ਨਜਿੱਠ ਲਿਆ ਕਰੀਏ ਤਦ ਭਲਿਆ ਲੋਕਾ ! ਇਹ ਪੰਜ ਪੰਜ ਹਜ਼ਾਰ ਦੇ ਜੱਜ ਤੇ ਡਿਪਟੀ, ਪੁਲਿਸ ਤੇ ਠਾਣੇ ਕਿੱਥੇ ਰਹਿਣ ? ਫੇਰ ਵਕੀਲਾਂ ਤੇ ਮੁਨਸ਼ੀਆਂ ਦੀ ਲੋੜ ਭੀ ਨਾ ਰਹੇ। ਪਰ ਪਸ਼ੂ ਬ੍ਰਿਤੀ ਪ੍ਰਧਾਨ ਹੈ, ਪਿਆਰ ਦਾ ਵਰਤਾਉ ਘਟ ਰਿਹਾ ਹੈ, ਭਾਈਚਾਰੇ ਨਸ਼ਟ ਹੁੰਦੇ ਜਾਂਦੇ ਹਨ, ਭਲੇਮਾਣਸ ਵਧੇਰੇ ਦੁਖ ਪਾ ਰਹੇ ਹਨ। ਜੇ ਲੋਕੀਂ ਭਰਾਵਾਂ ਦੀ ਸਮੱਸਿਆ ਵਿਚ ਆ ਜਾਣ ਤਾਂ ਉਨ੍ਹਾਂ ਨੂੰ ਕਚਹਿਰੀਆਂ ਵਿਚ ਨਾ ਰੁਲਣਾ ਪਏ। ਸ਼ੋਕ ਹੈ, ਦੁੱਖ ਹੈ, ਕਸ਼ਟ ਹੈ ਕਿ ਕੋਈ ਉਪਰਾਲਾ ਮਨੁੱਖ ਦੀ ਬਿਰਤੀ ਨੂੰ ਨਿਆਂ ਤੇ ਖੜਾ ਕਰਨ ਵਾਸਤੇ ਨਹੀਂ ਹੋ ਰਿਹਾ, ਜੋ ਹੋ ਰਿਹਾ ਹੈ ਪਸ਼ੂ ਬ੍ਰਿਤੀ ਨੂੰ ਤ੍ਰਿੱਖਾ ਤੇ ਜ਼ੋਰਦਾਰ ਕਰਨ ਵਿਚ ਹੋ ਰਿਹਾ ਹੈ। ਬਰਖੁਰਦਾਰ ! ਤੇਰਾ ਪੁੱਤ ਤਸੀਲਦਾਰ ਹੋ ਗਿਆ, ਉਸਦੀ ਪੜ੍ਹਾਈ ਵਿਚ ਸਾਰੇ ਪਿੰਡ ਨੇ ਮਦਦ ਦਿੱਤੀ। ਜਦੋਂ ਤੇਰੇ ਕੋਠੇ ਢੱਠੇ ਸਨ, ਹਿੰਦੂ ਮੁਸਲਮਾਨ ਸਾਰਿਆਂ ਆਕੇ ਵਾਹਰ ਲਾਈ ਸੀ। ਹੁਣ ਤੁਸੀਂ ਰੱਜੇ ਸਾਓ, ਉੱਚੇ ਹੋਏ ਸਾਓ, ਪਿੰਡ ਨੂੰ ਸੁਖ ਦੇਂਦੇ। ਭਲੇ ਪੁਰਖਾ ! ਤੈਨੂੰ ਤਾਂ ਜੇ ਕ੍ਰਪਾਹ ਮਾਰੀ ਗਈ, ਤੇਰਾ ਪੁੱਤ ਵਰ੍ਹੇ ਦੀਆਂ ਰੋਟੀਆਂ ਦੇ ਸਕਦਾ ਹੈ, ਡੇਢ ਸੌ ਵਿਚੋਂ ਪੰਜਾਹ ਤੈਨੂੰ ਦਿੱਤਿਆਂ ਉਹ ਥੁੜਨ ਨਹੀਂ ਲੱਗਾ, ਪਰ ਮਿਰਚਾਂ ਸੜ ਜਾਣ ਤਾਂ ਸ਼ੇਰੇ ਦਾ ਘਾਣ ਬੱਚਾ ਪੀੜਿਆ ਜਾਂਦਾ ਹੈ। ਆ ਬੱਚਾ ! ਨਿਉਂਕੇ ਟੁਰ, ਰੱਬ ਨੇ ਭਾਗ ਲਾਇਆ ਹੈ ਤਾਂ ਜੀਉਰਕੇ ਖਾਹ।

ਇਹ ਗੱਲਾਂ ਹੋ ਹੀ ਰਹੀਆਂ ਸਨ ਕਿ ਡਾਕਟਰ ਸਾਹਿਬ ਆ ਗਏ। ਉਹ ਅੱਜ ਸ਼ਾਮਾਂ ਵੇਲੇ ਕਿਸੇ ਕੰਮ ਆਏ ਸਨ ਕਿ ਅੱਗੋਂ ਬਾਬੇ ਦੇ ਨਵੇਂ ਉਪਕਾਰ ਵਿਚ ਫਸੇ ਹੋਣ ਦੀ ਵਿੱਥਿਆ ਸੁਣਕੇ ਖੇਤਾਂ ਵਲ ਭੱਜੇ ਆਏ। ਉਹਨਾਂ ਨੂੰ ਡਰ ਸੀ ਕਿ ਔੜ ਕਰੜੀ ਹੈ, ਵੈਸਾਖ ਜੇਠ, ਹਾੜ ਤੇ ਸੌਣ ਚਾਰ ਮਹੀਨੇ ਇਕ ਕਣੀ ਨਹੀਂ ਪਈ, ਜ਼ਿਮੀਂਦਾਰ ਇਕ ਇਕ ਬੂੰਦ ਨੂੰ ਮੋਤੀ ਸਮਾਨ ਸਮਝ ਰਹੇ ਹਨ। ਬਾਬੇ ਦੀ ਆਖੀ ਜੇ ਨਾ ਮੰਨੀ ਗਈ ਤਾਂ ਵੀ ਮਾੜੀ ਗਲ ਤੇ ਜੇ ਕੋਈ ਕਲੇਸ਼ ਹੋ ਪਿਆ ਤਾਂ ਬੀ ਮਾੜਾ। ਅੱਗੇ ਜਾਕੇ ਡਾਕਟਰ ਨੇ ਓਹੋ ਹਾਲ ਡਿੱਠਾ। ਡਾਕਟਰ ਨੂੰ ਅਚਾਨਕ ਅੱਜ ਇਕ ਚਿੱਠੀ ਮਿਲ ਗਈ ਸੀ ਜੋ ਮਿਲਣ ਵੇਲੇ ਤਾਂ ਮਾਮੂਲੀ ਗੱਲ ਸੀ, ਪਰ ਹੁਣ ਉਹ ਜ਼ੋਰ ਵਾਲੀ ਸ਼ੈ ਹੋ ਦਿੱਸੀ ਸੀ, ਬਾਬੇ ਤੇ ਕੰਬੋਆਂ ਦੀ ਗੱਲ ਬਾਤ ਦਾ ਨਚੋੜ ਸੁਣ ਕੇ ਡਾਕਟਰ ਸਾਹਿਬ ਬੋਲੇ:—ਬਾਬਾ ਜੀ ! ਸੰਗਲਾਂ ਦੇ ਜਿੰਨ ਕਦੇ ਪਯਾਰ ਦੀਆ ਜ਼ੰਜੀਆਂ ਦੇ ਕਾਬੂ ਆਏ ਹਨ ? ਆਪ ਕਿਉਂ ਮੂਰਖਾਂ ਨੂੰ ਸੋਧਣ ਉੱਠ ਤੁਰਦੇ ਹੋ ? ਏਹ ਉਹ ਭਲੇ ਮਾਣਸ ਹਨ ਕਿ ਜਿਨ੍ਹਾਂ ਦੇ ਮੁੰਡੇ ਨੂੰ ਆਪ ਪੰਜ ਰੁਪਏ ਮਹੀਨਾ ਦਸ ਵਰ੍ਹੇ ਦੇਂਦੇ ਰਹੇ ਹੋ ਤੇ ਉਹ ਪੜ੍ਹਦਾ ਰਿਹਾ ਹੈ। ਫੇਰ ਤਸੀਲਦਾਰੀ ਵੇਲੇ ਮੈਥੋਂ ਹੀ ਸਪਾਰਸ਼ਾਂ ਕਰਵਾਈਆਂ ਸਾਜੇ, ਡਿੱਠਾ ਜੇ ਅੱਜ ਤਮਾਸ਼ਾ ! ਮੈਂ ਜੋ ਕਹਿੰਦਾ ਸਾ ਕਿ ਬਦਾਂ ਨਾਲ ਨੇਕੀ ਕਰਨੀ ਨੇਕਾਂ ਨਾਲ ਬਦੀ ਕਰਨੀ ਹੈ, ਸੱਪ ਤੇ ਰਹਿਮ ਕਰਨਾ ਮਨੁੱਖ ਦੇ ਬੱਚੇ ਤੇ ਬੇਰਹਿਮੀ ਕਰਨੀ ਹੈ; ਅੱਜ ਦੇਖ ਲੌ ਇਹ ਆਪਦੇ ਪਿਆਰ ਨਾਲ ਪਲ ਕੇ ਬਦੀ ਕਰ ਰਹੇ ਹਨ ਤੇ ਤੁਹਾਡੇ ਪਿਆਰ ਦਾ ਕੀ ਮੁੱਲ ਪਾ ਰਹੇ ਹਨ। ਹੁਣ ਜਾਣ ਦਿਓ ਘਰ ਚੱਲੋ। (ਕੰਬੋਆਂ ਵੱਲ ਤੱਕਕੇ) ਸੁਣੋ ਓਇ ਨਾਢੂ ਖਾਂਓ ! ਪਾਣੀ ਸ਼ੇਰੇ ਦੀ ਪੈਲੀ ਨੂੰ ਲੱਗ ਜਾਏਗਾ ਤੇ ਅੱਜੇ ਲੱਗੇਗਾ। ਫਿਰ ਤੁਹਾਡੇ ਤੇ ਪਾਣੀ ਵੱਢ ਲੈਣ ਦਾ ਮੁਕੱਦਮਾ ਚੱਲੇਗਾ। ਤੂੰ ਲਿਖ ਦੇਹ ਆਪਣੇ ਤਸੀਲਦਾਰ ਨੂੰ ਆਕੇ ਲਾ ਲਵੇ ਸਾਰਾ ਜ਼ੋਰ। ਮੈਂ ਉਹ ਚਿੱਠੀ ਲੈ ਆਯਾ ਹਾਂ ਜੋ ਤੇਰ ਤਸੀਲਦਾਰ ਨੇ ਜ਼ਿਲੇਦਾਰ ਨੂੰ ਜ਼ੁਲਮ ਕਰਨ ਵਾਸਤੇ ਲਿਖੀ ਹੈ, ਉਹ ਅਦਾਲਤ ਵਿਚ ਪੇਸ਼ ਹੋਵਗੀ, ਫਿਰ ਉਸ ਤਸੀਲਦਾਰ ਨੂੰ ਛੁਡਾ ਲਿਆਵੀਂ, ਕਰਦਾ ਹੈ ਕਿ ਨਹੀਂ ਵੱਡੇ ਘਰ ਦੀ ਸੈਲ।

(ਬਾਬੇ ਵੱਲ ਤੱਕਕੇ)—

ਬਾਬਾ ਜੀ ! ਚੱਲੋ ਹੁਣ ਚੱਲੀਏ, ਮਿੰਨਤਾਂ ਨਾ ਕਰੋ। ਸੂਰਾਂ ਨੂੰ ਅੰਬਾਂ ਦੀਆਂ ਕੇੜੀਆਂ ਗਿਟਕਾਂ ਖੁਆਓ, ਕਮਾਦ ਆਦਮੀਆਂ ਨੂੰ ਦਿਓ, ਸੂਰ ਖਾਕੇ ਫਿੱਟ ਜਾਂਦੇ ਹਨ।

ਇਹ ਕੁਛ ਆਖਕੇ ਡਾਕਟਰ ਦਾ ਚੇਹਰਾ ਲਾਲ ਹੋ ਗਿਆ ਤੇ ਗੁਸੇ ਦੀਆਂ ਲਾਟਾਂ ਬਲ ਉਠੀਆਂ ਬਾਬੇ ਨੂੰ ਓਨ੍ਹ ਕਲਾਈ ਵਿਚ ਲੈ ਲਿਆ। ਇਸ ਉਸ਼ਟ ਲਕੜ ਨਯਾਇ ਦਾ ਕੰਬੋਆਂ ਦੇ ਪਸ਼ੂ ਮਨ ਤੇ ਅਸਰ ਪਿਆ, ਕੁਛ ਚਿਰ ਤਾਂ ਗਿੱਚੀ ਸੱਟੀ ਚੁਪ ਚਾਪ ਮਗਰੇ ਮਗਰ ਗਏ। ਕਦੇ ਸ਼ਰਮ ਆਵੇ, ਕਦੇ ਗੁੱਸਾ ਚੜ੍ਹੇ, ਕਦੇ ਨੇਕੀਆਂ ਯਾਦ ਆਉਣ, ਕਦੇ ਭੈ ਖਾਵੇ ਕਿ ਜੇ ਪੁੱਤ ਦੀ ਚਿੱਠੀ ਸੱਚ ਮੁੱਚ ਡਾਕਟਰ ਦੇ ਹੱਥ ਆ ਗਈ ਹੈ ਤਾਂ ਇਹ ਜ਼ਰੂਰ ਪੇਸ਼ ਕਰੇਗਾ। ਇਸ ਤਰ੍ਹਾਂ ਦੇ ਅਨੇਕਾਂ ਖਿਆਲ ਕੰਬੋਆਂ ਦੇ ਜੀ ਵਿਚ ਆਏ, ਛੇਕੜ ਕੁਛ ਦੁਨੀਆਦਾਰੀ ਦੀ ਅਕਲ ਨੇ ਬੀ ਸੋਝੀ ਦਿੱਤੀ ਕਿ ਬਾਬੇ ਨਾਲ ਵਿਗਾੜ ਕੇ ਪਿੰਡ ਵੱਸਣਾ ਔਖਾ ਹੋ ਜਾਊ, ਸਾਰਾ ਨਗਰ ਬਾਬੇ ਦੇ ਮਗਰ ਹੈ। ਪਾਣੀ ਭੀ ਡਾਕਟਰ ਨੇ ਹੁਣ ਨਹੀਂ ਰਹਿਣ ਦੇਣਾ ਤੇ ਜੇ ਮੁਕੱਦਮਾ ਹੋ ਗਿਆ ਤਾਂ ਪਤਾ ਨਹੀਂ ਕੀ ਬਣੇ ? ਇਧਰ ਕੁਪ ਹ ਭੀ ਅਜਾਂ ਸੋਕਿਓਂ ਬਚਾ ਹੀ ਲਈ ਹੈ, ਚਲੋ ਹੁਣ ਮੁਫਤ ਦੀ ਭੱਲ ਨਾ ਗੁਆਓ। ਅਸਲ ਵਿਚ ਭੱਲ ਤਾਂ ਹੁਣ ਗੁਆਚ ਹੀ ਚੁੱਕੀ ਸੀ, ਹੁਣ ਤਾਂ ਜੋ ਝੁਕਾਓ ਸੀ ਡਾਕਟਰ ਦੀ ਡਾਟ ਦਾ ਸੀ। ਪਸ਼ੂ ਤਾਂ ਇਹ ਸਨ ਹੀ, ਅਖ਼ਰ ਗੱਲਾਂ ਕਰਨ ਵਾਲੇ ਤੇ ਦੋ ਟੰਗਾਂ ਤੇ ਟੁਰਨ ਵਾਲੇ ਪਸ਼ੂ ਸਨ, ਅੱਗੋਂ ਵਧਕੇ ਕਹਿਣ ਲੱਗੇ, 'ਬਾਬਾ ਯਾਰਾ ! ਗੁੱਸੇ

ਹੋ ਟੁਰਿਐਂ । ਅਸਾਂ ਤੈਨੂੰ ਕਦ ਨਾਂਹ ਕੀਤੀ ਹੈ ? ਅਸੀਂ ਤੈਨੂੰ ਪਾਣੀ ਦੇਣ ਹੀ ਤਾ ਆਏ ਸਾਂ ਕਿ ਨਹੀਂ? ਖ਼ੈਰ ਨਾਲ ਸਾਡੀ ਕੁਛ ਰੜਕ ਸੀ ਪਿਛਲੀ, ਸਾਨੂੰ ਗੁੱਸਾ ਸੀ, ਅਸੀਂ ਮਾਣ ਕਰ ਲਿਆ ਸਹੀ । ਤੂੰ ਵੱਡਾ ਹੈਂ ਤੇਰੇ ਨਾਲ ਲਾਡ ਨਾ ਕਰੀਏ ਤਾਂ ਕਿਸ ਨਾਲ ਕਰੀਦੇ ?'

ਡਾਕਟਰ—ਹੁੱਜਤਾਂ ਨ ਬਣਾਓ, ਮੈਂ ਬਾਬੇ ਨੂੰ ਐਸੇ ਥਾਂ ਲਕਾਉਣਾਂ ਹੈ ਕਿ ਤੁਹਾਨੂੰ ਲੂੰ ਪੁੱਟਕੇ ਨਹੀਂ ਦਿਖਾਉਣਾ । ਤੁਸੀਂ ਬੜੇ ਨਕਦਰੇ ਹੋ । ਹੁਣ ਜਾਂ ਤਾਂ ਬਾਬੇ ਦੇ ਪੈਰੀਂ ਪਓ ਭੁੱਲ ਬਖਸ਼ਾਓ, ਨਹੀਂ ਤਾਂ ਮੈਂ ਪਾਣੀ ਦੂਸਰੀ ਤਰ੍ਹਾਂ ਲੈਣਾ ਹੈ ।

ਕੰਬੋ—ਡਾਕਦਾਰਾ, ਜਾਰਾ ! ਕੇਡਾ ਚੰਗਾ ਹੁੰਦਾ ਸੈਂ, ਅੱਜ ਕੀਹਦੇ ਮੱਥੇ ਲੱਗ ਕੇ ਆਇਆ ਹੈਂ ? ਕੌੜਾ ਹੀ ਕੌੜਾ ਪਿਆ ਕੂਨੇਂ। । ਅਸੀਂ ਬਾਬੇ ਦੇ ਦਾਸ ਬਾਬੇ ਦੀ ਛਤਰ ਛਾਯਾ ਹੇਠ ਵਸਦੇ ਹਾਂ । ਹੋਇਆ ਕੀ ਜੇ ਪੁੱਤਾਂ ਨੇ ਰੋਸ ਕਰ ਲਿਆ ਤਾਂ ?

ਇਹ ਕਹਿਕੇ ਉਨ੍ਹਾਂ ਨੇ ਬਾਬੇ ਦੀ ਦਾੜ੍ਹੀ ਹੱਥ ਲਾਇਆ ਤੇ ਆਖਿਆ—ਬਾਬਾ ਤੂੰ ਸਾਡਾ ਬਾਪੂ ਹੈਂ ਬਖਸ਼ ਲੈ, ਆਪ ਪਾਣੀ ਲਾ ਲੈ, ਜਿਥੇ ਤੇਰੀ ਖ਼ੁਸ਼ੀ ਏ ਲਾ ਲੈ ।

ਬਾਬਾ—ਤੁਸੀਂ ਡਾਕਟਰ ਸਾਹਿਬ ਦੀ ਡਾਂਟ ਹੇਠ ਝੁਕੇ ਹੋ, ਤੁਸੀਂ ਪਿਆਰ ਦੀ ਪੁਕਾਰ ਨਹੀਂ ਮੰਨੀ, ਮੈਂ 'ਜਰਵਾਣਾ' ਹੋਕੇ 'ਭੈ ਦੇਕੇ' ਕੁਛ ਨਹੀਂ ਕਰਨਾ, ਸੋ ਤੁਸੀਂ ਜਾਣੋ ਤੁਹਾਡਾ ਕੰਮ ਜਾਣੇ । ਖੇਰੇ ਨੂੰ ਮੈਂ ਲੱਗਦੇ ਚਾਰੇ ਜੋ ਸਰੇ ਬਣੇਗਾ ਪਾਸੋਂ ਦੇ ਦਿਆਂਗਾ ।

ਇਸ ਵੇਲੇ ਪਿੰਡ ਵਿਚੋਂ ਦੋ ਤਿੰਨ ਸਿੰਘ, ਇਕ ਬਾਹਮਣ ਤੇ ਇਕ ਸਜਦ ਆ ਗਏ ਕਿ ਬਾਬਾ ਜੀ ! ਅਸਾਂ ਸੁਣਿਆਂ ਹੈ ਕਿ ਕੰਬੋਆਂ ਨੇ ਖ਼ੈਤੇ ਗਰੀਬ ਦਾ ਪਾਣੀ ਜੋਰੀਂ ਖੱਸ ਲਿਆ ਹੈ, ਇਹ ਕਹਿਰ ਸਾਡੇ ਪਿੰਡ ਕਦੇ ਨਹੀਂ ਸੀ ਵਰਤਿਆ । ਅਸੀਂ ਸਾਰੇ ਸ਼ੀਰ ਸ਼ੱਕਰ ਵੱਸਦੇ ਸਾਂ, ਹੁਣ ਅਸਾਂ ਸੁਣਿਆ ਹੈ ਕਿ ਕੰਬੋਆਂ ਨੇ ਆਪ ਜੀ ਦਾ ਅਨਾਦਰ ਕੀਤਾ ਹੈ ਤੇ ਆਖੇ ਨਹੀਂ ਲਗੇ । ਸੋ ਬਾਬਾ ਜੀ ! ਆਪ ਫਿਕਰ ਨਾ ਕਰੋ, ਦੋ ਦਿਨ ਹੋਰ ਔਖੇ ਹਨ, ਤੀਏ ਦਿਨ ਸਾਡੀਆਂ ਸਾਰਿਆਂ ਦੀਆਂ ਵਾਰੀਆਂ ਹਨ, ਅਸੀਂ ਪਹਿਲਾਂ ਖ਼ੈਤੇ ਦੇ ਖੇਤ ਭਰਾਂਗੇ ਤਾਂ ਪਾਣੀ ਵਰਤਾਂਗੇ । ਅਸੀਂ ਬੀ ਗ਼ਰੀਬ ਹਾਂ ਪਰ ਐਨਾਂ ਜ਼ਰੂਰ ਰਲ ਵਰਤਾਂਗੇ ਕਿ ਸਾਡੇ ਖੇਤ ਭੀ ਨਾਂ ਸੁੱਕਣ ਤੇ ਮਿਰਚਾਂ ਨੂੰ ਭੀ ਸੇਕਾ ਨਾਂ ਮਾਰੇ । ਖ਼ਬਰੇ ਸਾਈਂ ਗ਼ਰੀਬਾਂ ਦੀ ਸੁਣਦਾ ਹੈ, ਅਗੰਮ ਦੇ ਸੋਮੇਂ ਹੀਂ ਖੋਲ੍ਹ ਦੇਵੇ ਤੇ ਉਤੋਂ ਹੀ ਜਲਥਲ ਹੋ ਜਾਵੇ । ਪਰ ਬਾਬਾ ਜੀ ! ਤੁਸੀਂ ਉਦਾਸ ਨਹੀਂ ਹੋਣਾ, ਅਸੀਂ ਸਾਰੇ ਇਕ ਪਿੰਡ ਦੇ ਭਰਾ ਹਾਂ, ਅਸੀਂ ਰਲ ਵਰਤਾਂਗੇ ।

ਬਾਬੇ ਦੇ ਦਿਲ ਵਿਚ ਕੰਬੋਆਂ ਦੇ ਹਿਰਦੇ ਦੀ ਕਠੋਰਤਾ ਕਰਕੇ ਉਦਾਸੀ ਆਈ ਸੀ, ਇਸ ਪਿਆਰ ਦੀ ਵਰਤੋਂ ਨੂੰ ਸੁਣਕੇ ਬਦਲ ਗਈ ਤੇ ਆਖਣ ਲੱਗਾ : ਸ਼ਾਬਾਸ਼ ਪੁਤ੍ਰੋ ! ਇਹੀ ਹੁਕਮ ਹੈ :—

"ਸਭਨਾ ਮਨ ਮਾਣਿਕ
ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ
ਹਿਆਉ ਨ ਠਾਹੇ ਕਹੀਦਾ ॥"

## ਕਾਂਡ ਅਠ੍ਹਾਰਵਾਂ

ਡਾਕਟਰ ਸਾਹਿਬ ਜਦ ਘਰ ਪਹੁੰਚੇ ਤਾਂ ਜ਼ਿਲੇਦਾਰ ਦਾ ਆਦਮੀ ਬੈਠਾ ਸੀ ਕਿ ਜ਼ਿਲੇਦਾਰ ਜੀ ਆਪ ਨੂੰ ਯਾਦ ਕਰਦੇ ਹਨ । ਡਾਕਟਰ ਸਾਹਿਬ ਗਏ । ਅੱਜ ਜ਼ਿਲੇਦਾਰ ਨੂੰ ਕੁਝ ਮੁੜ੍ਹਕਾ ਬਹੁਤ ਪਿਆ ਸੀ, ਜਿਸ ਤੋਂ ਘਬਰਾ ਰਿਹਾ ਸੀ, ਪਰ ਅਸਲ ਵਿਚ ਉਸ ਦਾ ਤਾਪ ਟੁੱਟਾ ਸੀ ਤੇ ਉਸਦੀ ਕਮਜ਼ੋਰੀ ਸੀ । ਡਾਕਟਰ ਸਾਹਿਬ ਨੇ ਜਾ ਕੇ ਡਿੱਠਾ, ਕੁਛ ਦਵਾਈ ਕੁਛ ਗਰਮ ਦੁੱਧ ਦੇ ਕੇ ਉਸ ਨੂੰ ਠੀਕ ਕਰ ਲਿਆ । ਇਹ ਡਾਕਟਰ ਦਾ ਟੋਟਕਾ ਕਮਜ਼ੋਰੀ ਦੇ ਖੂਨ ਵਿਚ ਢੱਠੇ ਜ਼ਿਲੇਦਾਰ ਨੂੰ ਤੱਤ ਫੱਟ ਉਸਰੱਗੀ ਦੇ ਗਿਆ ਤੇ ਉਸ ਉਤੇ ਬੜਾ ਅਸਰ ਕਰ ਗਿਆ । ਇਸ ਤੋਂ ਤੀਸਰੇ ਦਿਨ ਜ਼ਿਲੇਦਾਰ ਵੱਲ ਹੋ ਗਿਆ ਤੇ ਡਾਕਟਰ ਸਾਹਿਬ ਨੇ ਅੱਜ ਸਮਾਂ ਤਾੜਕੇ ਗੱਲ ਬਾਤ ਛੇੜੀ ।

ਡਾਕਟਰ—ਜ਼ਿਲੇਦਾਰ ਜੀ ! ਗੁਰੂ ਨਨਿਕ ਸਾਹਿਬ ਦੇ ਤੁਸੀਂ ਸਿਖ ਤਾਂ ਨਹੀਂ, ਪਰ ਉਹਨਾਂ ਨੂੰ ਮਹਾਂ ਪੁਰਖ ਤਾਂ ਮੰਨਦੇ ਹੋ ।

ਜ਼ਿਲੇਦਾਰ—ਸਿਖ ਕਿਉਂ ਨਹੀਂ, ਮੈਂ ਤਾਂ ਉਹਨਾਂ ਨੂੰ ਅਵਤਾਰ ਮੰਨਦਾ ਹਾਂ ਤੇ ਜਾਣਦਾ ਹਾਂ ਕਿ ਉਹ ਬੜੇ ਹੀ ਭਾਰੇ ਮਾਹਾਂ ਪੁਰਖ ਹੋਏ ਹਨ ।

ਡਾਕਟਰ—ਆਪ ਨੂੰ ਪਤਾ ਹੈ ਉਹਨਾਂ ਦਾ ਇਹ ਵਾਕ ਹੈ:—

"ਪੜਿਆ ਹੋਵੈ ਗੁਨਹਗਾਰੁ
ਤਾ ਓਮੀ ਸਾਧੁ ਨ ਮਾਰਿਐ ॥"

ਜ਼ਿਲੇਦਾਰ—ਮੈਂ ਸੁਣਿਆ ਹੈ ਅਰ ਇਹ ਸੋਨੇ ਦੇ ਹਰਫ਼ਾਂ ਨਾਲ ਲਿਖਣ ਵਾਲਾ ਹੈ ।

ਡਾਕਟਰ—ਮੈਂ ਨਹੀਂ ਮੰਨਦਾ ਕਿ ਛੜੇ ਸੋਨੇ ਦੇ ਹਰਫਾਂ ਨਾਲ ਲਿਖ ਛੱਡਣਾ ਬੱਸ ਹੈ ।

ਜ਼ਿਰੇਦਾਰ (ਅਚਰਜ ਹੋ ਕੇ)—ਕਿਉਂ ?

ਡਾਕਟਰ—ਮੈਂ ਸੋਨਾ ਛਡ ਕੇ ਜੁਾਹਰਾਤ ਨਾਲ ਲਿਖਿਆ ਦੇਖ ਕੇ ਖੁਸ਼ ਹੋਵਾਂ ਪਰ ਉਸ ਤੋਂ ਉਪ੍ਰੰਤ ਮੈਂ ਈਮਾਨ ਦੀ ਸਿਆਹੀ ਨਾਲ ਤੇ ਕਰਨੀ (ਅਮਲ)ਦੀ ਕਲਮ ਨਾਲ ਦਿਲ ਤੇ ਚਿੱਤਰਨਾਂ ਤੇ ਹੱਥਾਂ ਤੇ ਛਾਪ ਲਾਉਣੀ ਚਾਹੁੰਦਾ ਹਾਂ ।

ਜ਼ਿਲੇਦਾਰ (ਹੱਸਕੇ)—ਆਪ ਦਾ ਮਤਲਬ ਹੈ ਕਿ ਇਸ ਪਰ ਅਮਲ ਹੋਣਾ ਚਾਹੀਏ ।

ਡਾਕਟਰ—ਜੀ ਹਾਂ ।

ਜ਼ਿਲੇਦਾਰ— ਫਿਰ ਮੇਰਾ ਇਤਫਾਕ ਹੈ ।

ਡਾਕਟਰ—ਖ਼ਫ਼ੇ ਨਹੀਂ ਹੋਣਾ, ਮੈਂ ਰੁੱਖਾ ਤੇ ਕਰੜਾ ਆਦਮੀ ਹਾਂ, ਖਰੀ ਖਰੀ ਸਾਫ਼ ਸਾਫ਼ ਕਹਿ ਦਿਆ ਕਰਦਾ ਹਾਂ ।

ਜ਼ਿਲੇਦਾਰ (ਰੰਗ ਪਿੱਲਾ ਪੈਕੇ)—ਕਿਉਂ ਖ਼ੈਰ ਹੈ ?

ਡਾਕਟਰ—ਖ਼ੈਰ ਕਾਹਦੀ ? ਆਪ ਜੋ ਬੀਮਾਰ ਸੇ ਸੋ ਮੇਰੇ ਜਾਣੇ ਉਪਰ ਲਿਖੇ ਹੁਕਮ ਦੀ ਸਜ਼ਾ ਸੀ, ਜਿਸ ਸਜ਼ਾ ਦੇ ਭੁਗਤਣ

ਵਿਚ ਮੈਨੂੰ ਉਸ ਸਜ਼ਾ ਦਾ ਵਕਤ ਘਟਾਉਣ ਵਿਚ ਮਦਦ ਦੇਣੀ ਪਈ ਹੈ, ਪਰ ਫ਼ਰਜ਼ ਇਹੋ ਸੀ !

ਜ਼ਿਲੇਦਾਰ (ਪੀਲਾ ਹੋਕੇ)--ਮੈਂ ਨਹੀਂ ਸਮਝਿਆ !

ਡਾਕਟਰ--ਆਪ ਨੇ ਗੁਨਾਹ ਕੀਤਾ, ਆਪ ਬੀਮਾਰ ਹੋਏ । ਪਾਪ ਕਰਨ ਨਾਲ ਆਤਮਾ ਵਿਚ ਤੋਟਾ ਪੈਂਦਾ ਹੁੰਦਾ ਹੈ, ਤੌਖਲਾ ਤੇ ਗਿਰਾਉ ਆਉਂਦਾ ਹੈ । ਮਨ ਜਦ ਤੌਖਲੇ ਤੇ ਤੋਟੇ (ਮਨਫੀ ਹਾਲਤ) ਵਿਚ ਜਾਂਦਾ ਹੈ ਤਾਂ ਨਿਰਬਲ ਹੋ ਜਾਂਦਾ ਹੈ । ਉਹ ਫੇਰ ਸ਼ਰੀਰ ਦੇ ਸਨਾਯੂ[1] ਨੂੰ ਪੂਰੀ ਤਾਕਤ ਨਹੀਂ ਦੇ ਸਕਦਾ। ਉਨ੍ਹਾਂ ਦੇ ਢਿੱਲੇ ਹੋ ਜਾਣ ਕਰਕੇ ਸਰੀਰ ਵਿਚ ਬੀਮਾਰੀ ਦਾ ਮੁਕਾਬਲਾ ਕਰਨ ਦੀ ਤਾਕਤ ਘਟ ਜਾਂਦੀ ਹੈ। ਇਹ ਗੱਲ ਹੁਣ ਸਿੱਧ ਹੋ ਗਈ ਹੈ ਹਰ ਬਿਮਾਰੀ ਦਾ ਸਾਮਾਨ ਸਾਡੇ ਗਿਰਦ ਮੌਜੂਦ ਹੈ । ਜਦੋਂ ਕਿ ਸਾਡੇ ਅੰਦਰੋਂ ਸਾਡੀ ਮੁਕਾਬਲਾ ਕਰਨ ਵਾਲੀ ਤਾਕਤ ਘਟ ਗਈ, ਓਦੋਂ ਹੀ ਕੋਈ ਨਾ ਕੋਈ ਰੋਗ ਬਲ ਪਾ ਜਾਂਦਾ ਹੈ ! ਸਰੀਰ ਵਿਚ ਕਮਜ਼ੋਰੀ ਆ ਜਾਣ ਦੇ ਕਾਰਨਾਂ ਵਿਚੋਂ ਵੱਡਾ ਕਾਰਨ ਮਨ ਦੀ ਨਿਰਬਲਤਾਈ ਨੂੰ, ਜਿਸ ਦੇ ਸਬੱਬ ਉਹ ਸੂਖਮ ਸ਼ਕਤੀਆਂ ਨਾਲ ਸਰੀਰ ਨੂੰ ਬਲਵਾਨ ਕਰਨੋਂ ਢਿੱਲਾ ਹੋ ਜਾਂਦਾ ਹੈ । ਜੇ ਮਨ ਸੱਚ ਪਰ ਰਹੇ, ਕਾਂਪ ਨਾ ਖਾਏ ਤਾਂ ਉਸ ਵਿਚ ਤਾਕਤ ਰਹਿੰਦੀ ਹੈ । ਸੱਚ ਤਾਕਤਵਰਾਂ ਦਾ ਕੰਮ ਹੈ ਤੇ ਸੱਚ ਪਰ ਖੜੋਕੇ ਨਿਤਾਣੇ ਤਾਕਤਵਰ ਹੋ ਜਾਂਦੇ ਹਨ । ਜਦੋਂ ਕਿ ਮਨ ਕੋਈ ਮਾੜਾ ਕੰਮ ਕਰਦਾ ਹੈ ਤਾਂ 'ਮੈਂ ਮਾੜਾ ਕੀਤਾ ਹੈ' ਇਹੋ ਗਿਆਨ ਉਸ ਵਿਚ ਤੋਟਾ ਪੈਦਾ ਕਰਦਾ ਹੈ ਅਰ ਉਹ ਨੀਵਾਂ ਜਿਹਾ ਹੋ ਜਾਂਦਾ ਹੈ । ਇਹ ਹਾਲਤ ਉਸ ਵਿਚ ਨਿਤਾਣਪੁਣਾ ਪਾ ਦੇਂਦੀ ਹੈ । ਇਹ ਤੋਟੇ ਦੇ ਨਿਕੇ ਨਿਕੇ ਨੁਕਤੇ ਅੰਦਰ ਕੱਠੇ ਹੁੰਦੇ ਹੁੰਦੇ ਮਨ ਦੀ ਉਸ ਤਾਕਤ ਨੂੰ ਘਟਾ ਦੇ ਦੇ ਹਨ ਜੋ ਸਰੀਰ ਨੂੰ ਬਲ ਦੇਂਦਾ ਹੈ. ਜਿਸ ਬਲ ਨਾਲ ਕਿ ਰੋਗਾਂ ਦੇ ਅਵੈਵਾਂ ਨੂੰ ਸਰੀਰ ਆਪੇ ਮਾਰ ਲੈਂਦਾ ਹੈ । ਫੇਰ ਸੁਰਤ ਤਬਾਹ ਹੋ ਕੇ ਆਦਮੀ ਖਿਝੂ ਜਿਹਾ, ਢੱਠਾ ਜਿਹਾ, ਉਦਾਸ ਜਿਹਾ, ਦਬੇਲ ਜਿਹਾ ਹੋ ਕੇ ਜ਼ਿੰਦਗੀ ਦੇ ਦਿਨ ਮੋਹ ਮਾਇਆ ਵਿਚ ਜਕੜਿਆ, ਰੇੜੂ ਦੇ ਟੱਟੂ ਵਾਂਗ ਮੱਚ ਮਰਿਆ ਜਿਹਾ ਹੋ ਕੇ ਬਿਤਾਉਂਦਾ ਹੈ ।

ਜ਼ਿਲੇਦਾਰ (ਸੁਆਹ ਵਰਗਾ ਰੰਗ ਪਲਟਕੇ)—ਮੈਂ ਕੀ ਪਾਪ ਕੀਤਾ ਹੈ ਜੋ ਅੱਜ ਆਪ ਇਸ ਤਰ੍ਹਾਂ ਸਮਝਾ ਰਹੇ ਹੋ ?

ਡਾਕਟਰ—ਇਕ ਗ਼ਰੀਬ ਅਰਾਈਂ ਨੇ ਜੀ ਜਾਮਾਂ ਵੇਚਕੇ ਮਿਰਚਾਂ ਲਾਈਆਂ, ਤੁਸਾਂ ਉਸ ਦਾ ਪਾਣੀ ਦੂਸਰੇ ਆਦਮੀ ਨੂੰ, ਜਿਸ ਦੀ ਸਿਫਾਰਸ਼ ਤੁਸਾਂ ਪਾਸ ਪਹੁੰਚੀ ਤੇ ਜੋ ਪਟਵਾਰੀਆਂ ਨੂੰ ਸ਼ਾਇਦ ਤੁਹਾਨੂੰ ਵੀ ਗੱਫੇ ਦੇ ਸਕਦਾ ਸੀ, ਪਾਣੀ ਦੇ ਦਿੱਤਾ । ਤੁਸਾਂ ਹੱਕ ਵਾਲੇ ਦਾ ਹੱਕ ਗੁਆ ਦਿਤਾ, ਇਹ ਪਾਪ ਕੀਤਾ । ਤੁਸੀਂ ਵਕਤ ਦੀ ਸਰਕਾਰ ਨੇ ਧਰਮ ਨਿਆਂ ਤੇ ਬਿਠਾਏ ਅਤੇ ਤੁਸਾਡੇ ਹੱਥ ਤੱਕੜੀ ਦਿਤੀ ਗਈ ਕਿ ਤੁਸੀਂ ਪੜ੍ਹੇ ਹੋਏ ਤੇ ਲਾਇਕ ਸਮਝੇ ਗਏ । ਪਰ ਤੁਸਾਂ ਕਾਣੀ ਵੰਡ ਸ਼ੁਰੂ ਕੀਤੀ, ਠੂੰਗੇ ਮਾਰਨੇ ਅਰੰਭ ਦਿੱਤੇ, ਹੱਕ ਵੰਞਾ ਸਿੱਟੇ, ਇੰਨਾ ਨਾ ਸੋਚਿਆ ਕਿ ਇਕ ਟੱਬਰ ਬਰਬਾਦ ਹੋ ਜਾਏਗਾ । ਮਿਰਚਾਂ ਮਰ ਗਈਆਂ ਤਾਂ ਘਰ ਦੇ ਢਗੇ ਵੇਚ ਕੇ ਬੀ ਉਸ ਦਾ ਖਹਿੜਾ ਨਾ ਛੁੱਟੇਗਾ, ਫਰ ਟੁੱਕ ਕਿਥੋਂ ਖਾਣਗੇ ? ਪਿੰਡ ਦਾ ਵਾਸ ਤੇ ਦਸਾਂ ਨਵ੍ਹਾਂ ਦੀ ਕਮਾਈ ਛੱਡਕੇ ਰੁਲਣਗੇ ਜਾਂ ਸ਼ਹਿਰੀਂ ਜਾ ਕੇ ਨੌਕਰੀਆਂ ਕਰਨਗੇ ਜਾਂ ਚੋਰੀ-ਚਕਾਰੀ ਵਿਚ ਪੈ ਜਾਣਗੇ । ਦੱਸੋ ਤੁਹਾਡੀ ਕਾਣੀ ਵੰਡ ਦਾ ਕੀ ਫਲ ਹੋਵੇਗਾ ?

ਜ਼ਿਲੇਦਾਰ ਦਾ ਰੰਗ ਕਾਲਾ ਪੈ ਗਿਆ ਤੇ ਫੇਰ ਚਿੱਟਾ ਫਟਕ ਹੋ ਗਿਆ, ਉਹ ਆਪਣੇ ਆਪ ਨੂੰ ਵੱਢੀ-ਖੋਰਾ ਨਹੀਂ ਦੱਸਿਆ ਕਰਦਾ ਸੀ ਤੇ ਡਾਕਟਰ ਨੇ ਕੋਰਾ ਸੱਚ ਮੂੰਹ ਤੇ ਮਾਰਿਆ ।

ਡਾਕਟਰ—ਆਪ ਚੁਪ ਕਿਉਂ ਹੋ ਗਏ ? ਮੈਂ ਕੋਈ ਵੈਰ ਨਾਲ ਗੱਲ ਨਹੀਂ ਕਰ ਰਿਹਾ । ਜਿਸ ਤਰ੍ਹਾਂ ਮੈਂ ਆਪ ਦਾ ਸਰੀਰ ਰਾਜ਼ੀ ਕੀਤਾ ਹੈ, ਉਸੀ ਤਰ੍ਹਾਂ ਆਪ ਦਾ ਮਨ ਰਾਜ਼ੀ ਕਰਨਾ ਚਾਹੁੰਦਾ ਹਾਂ । ਜਿਵੇਂ ਸਰੀਰ ਦਾ ਰੋਗ ਮੈਨੂੰ ਦੱਸ ਕੇ ਸ਼ਰਮਿੰਦੇ ਨਹੀਂ ਹੋਏ ਇਸੇ ਤਰ੍ਹਾਂ ਮਨ ਦੇ ਰੋਗ ਦਾ ਪਤਾ ਲਗ ਜਾਣ ਤੋਂ ਸ਼ਰਮ ਨਾ ਕਰੋ; ਮੈਂ ਮਿੱਤ੍ਰ ਹਾਂ, ਦੋਖੀ ਨਹੀਂ । ਮੈਂ ਤੁਸਾ ਦਾ ਭਲਾ ਚਿਤਵ ਰਿਹਾ ਹਾਂ । ਇਹ ਮੇਰਾ ਭੈੜਾ ਸੁਭਾਉ ਹੈ ਕਿ ਮੈਂ ਖਰੀ ਗੱਲ ਮੂੰਹ ਤੇ ਕਰ ਦੇਂਦਾ ਹਾਂ ।

ਜ਼ਿਲੇਦਾਰ (ਅੜ ਅੜ ਕੇ)—ਡਾਕਟਰ ਜੀ ! ਸੱਚ ਇਹ ਹੈ ਕਿ ਮੈਂ ਵੱਢੀ ਨਹੀਂ ਖਾਧੀ, ਪਟਵਾਰੀ ਦਾ ਪਤਾ ਨਹੀਂ ਪਰ ਸਿਫ਼ਾਰਸ਼ ਮੈਂ ਮੰਨੀ ਹੈ ਤੇ ਜ਼ਰੂਰ ਮੰਨੀ ਹੈ, ਕੰਥੋਆਂ ਦਾ ਮੁੰਡਾ ਤਸੀਲਦਾਰ ਹੈ, ਤੇ ਮੈਨੂੰ ਉਸ ਦਾ ਲਿਹਾਜ਼ ਸੀ ।

ਡਾਕਟਰ—ਇਹ ਦੱਸੋ ਕਿ ਇਹ ਗ਼ਲਤੀ ਸੀ ਕਿ ਨਹੀਂ ?

ਜ਼ਿਲੇਦਾਰ—ਸੀ ਤਾਂ ਸਹੀ, ਪਰ ਵਰਤਾਰਾ ਇਹੋ ਹੈ । ਲਿਹਾਜ਼ ਰੱਖੇ ਕੰਮ ਆਉਂਦੇ ਹਨ । ਸਾਰੇ ਹੁੱਦੇਦਾਰ ਇਕ ਦੂਜੇ ਦਾ ਮੁਲਾਹਜ਼ਾ ਰੱਖਦੇ ਹਨ, ਪਤਾ ਨਹੀਂ ਕਿਸ ਵੇਲੇ ਕਿਸ ਨੂੰ ਕਿਸ ਦੀ ਲੋੜ ਪੈ ਜਾਣੀ ਹੈ ।

ਡਾਕਟਰ—ਠੀਕ ਹੈ, ਪਰ ਸੱਚ ਦੇ ਤੱਕੜ ਨੇ ਤਾਂ ਲਿਹਾਜ਼ ਨਹੀਂ ਕਰਨਾ । ਉਸ ਤੱਕੜ ਪਰ ਦਾਤੇ ਨੇ ਲਿਖ ਦਿਤਾ ਹੈ ਕਿ ਪੜ੍ਹਿਆਂ ਦਾ ਗੁਨਹਗਾਰ ਹੋਣਾ ਬੜਾ ਹੀ ਬੁਰਾ ਹੈ, ਉਹ ਤਾਂ ਪੜ੍ਹੇ ਹੋਏ ਦੀ ਤਾਰੀਫ਼ ਏਹ ਕਰਦੇ ਹਨ :—

> "ਸਤੀ ਪਹਰੀ ਸਤੁ ਭਲਾ ਬਹੀਐ ਪੜਿਆ
> ਪਾਸਿ ॥ ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ
> ਘਟੈ ਰਾਸਿ ॥"

ਪੜ੍ਹਿਆ ਉਹ ਹੈ, ਜਿਸ ਦੇ ਪਾਸ ਬੈਠਿਆਂ ਸਾਡੀ ਕੂੜ ਦੀ ਰਾਸਿ ਘਟੇ ਤੇ ਪਾਪ ਪੁੰਨ ਦੀ ਵੀਚਾਰ ਵਧੇ, ਤੇ ਏਥੇ ਉਲਟ ਹੋ ਗਿਆ । ਫੇਰ ਗੁਰੂ ਜੀ ਨੇ ਫ਼ੁਰਮਾਯਾ ਹੈ :—

> ਵਿਦਿਆ ਵੀਚਾਰੀ ਤਾਂ ਪਰ ਉਪਕਾਰੀ ॥

ਜ਼ਿਲੇਦਾਰ—ਮੈਂ ਕਦੇ ਏਨੀ ਉੱਚੀ ਵਿਚਾਰ ਨਹੀਂ ਸੀ ਕੀਤੀ । ਸਾਰਾ ਦਿਨ ਕੰਮਾਂ ਕਾਜਾਂ ਦੇ ਰੱਟੇ ਵਿਚ ਪਿਆਂ ਸਹਿ

1. Nerves.

ਇਹ ਗਲਾਂ ਹੋ ਰਹੀਆਂ ਸਨ ਕਿ ਇਨ੍ਹਾਂ ਦੇ ਕੰਨੀ ਇਕ ਬੜੀ ਮਿੱਠੀ ਧੁਨਿ ਪਈ। ਪਛਾਣੀ ਤਾਂ ਬਾਬਾ ਨੰਦ ਸਿੰਘ ਜੀ ਸੁਖਮਨੀ ਸਾਹਿਬ ਦਾ ਪਾਠ ਕਰਦੇ ਆ ਰਹੇ ਸਨ। ਜਦੋਂ ਉਹ ਨੇੜੇ ਆਏ ਤਾਂ ਬ੍ਰਿਸਟਰ ਤੇ ਬ੍ਰਿਸਟਰਾਣੀ ਨੇ ਬਾਬੇ ਨੂੰ ਆਦਰ ਦੇਕੇ ਪਾਸ ਬਹਾ ਲਿਆ। ਬਾਬਾ ਜੀ ਨੇ ਭੋਗ ਪਾਇਆ ਤੇ ਅਰਦਾਸ ਕੀਤੀ। ਅੱਜ ਸੁਖਮਨੀ ਦੇ ਪਾਠ ਨੇ ਦੋਹਾਂ ਦੇ ਦਿਲਾ ਤੇ ਕੁਛ ਹੋਰ ਠੰਢਾ ਠੰਢਾ ਅਸਰ ਕੀਤਾ, ਅਰਦਾਸ ਸੁਣੀ ਤਾਂ ਕੁਛ ਅੱਖਾਂ ਵਿਚ ਪਾਣੀ ਆ ਗਿਆ। ਬ੍ਰਿਸਟਰ ਨੇ ਪੁੱਛਿਆ : ਬਾਬਾ ਜੀ! ਪਿੰਡ ਦੀ ਸੁਥਰੀ ਹਵਾ ਤੇ ਮਿੱਠੇ ਪਾਣੀ ਨੇ ਮੇਰਾ ਦਾਰੂ ਛੜਾ ਦਿੱਤਾ ਹੈ, ਪਰ ਕੀ ਸਬੱਬ ਹੈ ਕਿ ਪਿੰਡਾ ਦੇ ਲੋਕ ਦਾਰੂ ਪੀਂਦੇ ਹਨ? ਇਹਨ੍ਹਾਂ ਨੂੰ ਆਪਣੇ ਘਰ ਦੇ ਲਵੇਰਿਆਂ ਦੇ ਮਿਠੇ ਦੁੱਧ, ਨਿਰਮਲ ਨੀਰ ਤੇ ਹਲਕੀ ਹਵਾ ਦੀ ਕੁਛ ਕਦਰ ਨਹੀਂ ?

ਬਾਬਾ—ਕੀ ਤੁਸਾਂ ਸਾਡੇ ਪਿੰਡ ਕਿਸੇ ਨੂੰ ਪੀਂਦਿਆਂ ਦੇਖਿਆ ਹੈ ?

ਬ੍ਰਿਸਟਰ—ਨਹੀਂ, ਤੁਹਾਡੇ ਪਿੰਡ ਤਾਂ ਮੈਂ ਕਿਸੇ ਨੂੰ ਨਹੀਂ ਡਿੱਠਾ, ਪਰ ਮੈਂ ਬ੍ਰਿਸਟਰ ਹਾਂ, ਮੇਰੇ ਪਾਸ ਪਿੰਡਾਂ ਦੇ ਲੋਕ ਆਉਂਦੇ ਹਨ। ਬਹੁਤੇ ਮੈਂ ਸ਼ਰਾਬਾਂ ਤੋਂ ਹੋਏ ਖ਼ੂਨ ਖ਼ਰਾਬਿਆਂ ਦੇ ਮੁਕੱਦਮੇ ਹੀ ਕੀਤੇ ਹਨ।

ਬਾਬਾ—ਇਹ ਸਾਡੇ ਅਭਾਗ ਹਨ ਕਿ ਪਿੰਡਾਂ ਵਿਚ ਸ਼ਰਾਬ ਹੈ, ਪਰ ਜਤਨ ਹੋ ਰਹੇ ਹਨ ਕਿ ਪਿੰਡਾਂ ਵਿਚੋਂ ਇਹ ਘਟੇ। ਅਸੀਂ ਪਿੰਡਾਂ ਦੇ ਲੋਕ ਬੜੇ ਸੁਖੀ ਸਾਂ, ਪਰ ਹੁਣ ਦੁਖੀ ਹੋ ਰਹੇ ਹਾਂ! ਨਹੀਂ ਨਹੀਂ ਪਹਿਲਾ ਸ਼ਹਿਰਾਂ ਦੇ ਲੋਕ ਭੀ ਸੁਖੀ ਸਨ, ਹੁਣ ਜੋ ਖ਼ੁਦਗਰਜ਼ੀ ਤੇ ਆਪਾ ਧਾਪੀ ਆ ਗਈ ਹੈ ਤੇ ਲੋਕਾਂ ਵਿਚੋਂ ਪਿਆਰ ਉਠ ਗਿਆ ਹੈ, ਇਸ ਕਰਕੇ ਸਭ ਦੁਖੀ ਹਨ।

ਬ੍ਰਿਸਟਰ (ਹੈਰਾਨ ਹੋਕੇ)—ਸ਼ਹਿਰਾਂ ਦੇ ਗੰਦੇ ਜਲ ਪਉਣ ਵਿਚ ਭੀ ਕਦੇ ਕੋਈ ਖੁਖੀ ਹੋ ਸਕਦਾ ਹੈ ?

ਬਾਬਾ—ਬਾਪੂ ਜੀ ਦੱਸਦੇ ਹੁੰਦੇ ਸਨ ਕਿ ਸ਼ਹਿਰਾਂ ਵਿਚ ਭੀ ਮਕਾਨ ਖੁੱਲ੍ਹੇ ਹੁੰਦੇ ਸਨ, ਢਾਈ ਢਾਈ ਗਜ਼ਾਂ ਦੇ ਸੱਤ ਛੱਤੇ ਮੰਮਟ ਨਹੀਂ ਸਨ ਹੁੰਦੇ। ਮਹੱਲੇ ਦੀ ਇਕ ਛੱਤ ਤੇ ਚੜ੍ਹੋ ਤਾਂ ਸਾਰਾ ਮਹੱਲਾ ਫਿਰ ਆਓ, ਇਸ ਤਰ੍ਹਾਂ ਇਕ ਮੰਜ਼ਲੇ ਮਕਾਨ ਹੁੰਦੇ ਸਨ। ਹਰ ਘਰ ਵਿਚ ਖੁਲ੍ਹਾ ਵਿਹੜਾ ਹੁੰਦਾ ਸੀ, ਜਿਥੇ ਸਾਰਾ ਦਿਨ ਸੂਰਜ ਸੁਖਦਾਈ ਬਾਣ ਮਾਰਦਾ ਸੀ ਤੇ ਹਵਾ ਖੁੱਲ੍ਹੇ ਫਰਾਟੇ ਲੈਂਦੀ ਸੀ। ਇਹ ਹਾਲ ਮੈਂ ਬੀ ਕੁਛ ਡਿੱਠਾ ਹੈ। ਸ਼ਹਿਰਾਂ ਵਿਚ ਬੀ ਹਰ ਘਰ ਲਵੇਰਾ ਹੁੰਦਾ ਸੀ। ਦੁੱਧ ਦਹੀਂ ਮੱਖਣ ਖਾਕੇ ਸਰੀਰ ਵਿਚ ਬੜੀ ਤਾਕਤ ਹੁੰਦੀ ਹੈ। ਪੰਜਾਬ ਵਿਚ ਤਾਂ ਇਸ ਤੋਂ ਉੱਤਮ ਹੋਰ ਭੋਜਨ ਹੀ ਕੋਈ ਨਹੀਂ ਹੈ। ਮਸਾਲੇਦਾਰ ਸਲੂਣ ਦਿਲ ਨੂੰ ਕਮਜ਼ੋਰ ਕਰਨ ਵਾਲਾ, ਹਾਜ਼ਮੇ ਦਾ ਨਾਸ਼ ਕਰਨ ਵਾਲੀਆਂ ਚਾਹਾਂ ਤੇ ਹੋਰ ਨਿਕੰਮੇ ਭੋਜਨ ਅਤੇ ਗਰਮ ਖਾਣੇ ਸਾਡੇ ਮਾਫਕ ਨਹੀਂ। ਸਾਡੇ ਲਈ ਦੁੱਧ, ਦਹੀਂ, ਲੱਸੀ, ਮੱਖਣ ਘਿਉ ਤੇ ਕਣਕ ਦੀ ਰੋਟੀ ਉੱਤਮ ਤੋਂ ਉਤਮ ਪਦਾਰਥ ਹਨ। ਸਿਆਲੇ ਦੇ ਸਾਗ ਤੇ ਰਹੁ, ਮੂਲੀਆਂ, ਗਾਜਰਾਂ, ਗੋਂਗਲੂ ਨਾਲ ਹੋਰ ਸੁਖ ਵਧਾ ਦੇਂਦੇ ਹਨ। ਜੇ ਡਾਕਟਰਾਂ ਦੀ ਸਮਝ ਵਿਚ ਇਹ ਗੱਲ ਨਹੀਂ ਆਈ ਤਾਂ ਸਮਾਂ ਪਾਕੇ ਆ ਜਾਵੇਗੀ। ਸੱਚ ਇਹੋ ਹੈ ਕਿ ਪੰਜਾਬ ਵਿਚ 'ਗਾਂ ਤੇ ਭੋਂ' ਇਹ ਹੀ ਆਸਰਾ ਹਨ। 'ਗਾਂ ਦਾ ਦੁੱਧ, ਦਹੀਂ, ਲੱਸੀ, ਮੱਖਣ, ਘਿਉ, ਭੋਂ ਦੀ ਕਣਕ, ਗੁੜ ਸ਼ੱਕਰ, ਖੰਡ, ਸਾਗ, ਗੰਨੇ, ਸਬਜ਼ੀਆਂ, ਫ਼ਲ ਖਾਣ ਨੂੰ ਤੇ ਜਲ ਪੀਣ ਨੂੰ।' ਸੋ ਸ਼ਹਿਰਾਂ ਵਿਚ ਬੀ ਦੁੱਧ ਦਹੀਂ ਮੱਖਣ ਘਿਉ ਦੀ ਕਮੀ ਨਹੀਂ ਸੀ ਤੇ ਖੁਲ੍ਹੀ ਹਵਾ ਤੇ ਸੁਥਰੇ ਪਾਣੀ ਤੇ ਖਿੜੀ ਧੁੱਪ ਅਤੇ ਚਾਨਣਾ ਮਿਲਦਾ ਸੀ। ਹੁਣ ਤੁਸਾਂ ਤੰਗ ਗਲੀਆਂ ਬਣਾ ਲਈਆਂ ਹਨ। ਵੱਡੇ ਵੱਡੇ ਮੰਮਟ ਉਸਾਰ ਲਏ, ਘੁਮਿਆਰ ਕੀੜੇ ਵਾਂਗੂ ਇਕ ਦੂਏ ਦੇ ਉੱਤੇ ਡਿਗ ਕੇ ਵੱਸਣਾ ਪਸੰਦ ਕੀਤਾ। ਪੌੜੀਆਂ ਵਿਚ ਦਿਨ ਦੀਵੀਂ ਰਾਤ, ਪਿਛਲੇ ਕੋਠੇ ਅੰਨ੍ਹੇ ਖਾਨੇ, ਨਾਲ ਨਾਲ ਘਰ; ਨਾ ਕੋਈ ਵਿੱਥ ਨਾ ਹਵਾ ਦਾ ਰਸਤਾ। ਨਾ ਲਵੇਰੇ ਰੱਖਣ ਦੀ ਥਾਂ ਰਹੀ, ਨਾ ਲਵੇਰੇ ਰੱਖੇ। ਸੋ ਦੁੱਧ, ਦਹੀਂ, ਲੱਸੀ, ਮੱਖਣ, ਘਿਉ ਤੋਂ ਵਾਂਜੇ ਗਏ। ਮੁੱਲ ਦਾ ਦੁੱਧ ਪਾਣੀ ਵਾਲਾ ਤੇ ਮੈਲੇ ਪਾਣੀ ਵਾਲਾ ਸ਼ਹਿਰਾਂ ਵਿਚ ਮਿਲਦਾ ਹੈ। ਸੁੱਚਾ ਤੇ ਸੁਥਰਾ ਦੁੱਧ ਤੇ ਮੱਖਣ ਤਾਂ ਲੱਭਦਾ ਹੀ ਨਹੀ, ਲੱਸੀ ਦਿੱਸਦੀ ਹੀ ਨਹੀਂ। ਘਿਉ ਲਿਆ ਤਾਂ ਟੀਨਾਂ ਵਿੱਚ ਬੰਦ, ਕਿਸੇ ਚਰਬੀ ਰਲਾਈ, ਕਿਸ ਖੋਪੇ ਦਾ ਤੇਲ ਪਾਇਆ, ਕਿਸੇ ਆਲੂ ਰਲਾਏ ਕਿਸੇ ਖਾਰ ਤੇ ਤੇਲ ਰਲਾਕੇ ਘਿਉ ਗੁੱਝਾ ਸਾਬਣ ਕਰ ਦਿਖਾਯਾ[1]। ਇਸ ਤਰ੍ਹਾਂ ਦੇ ਘਿਉ ਖਾਕੇ ਸਰੀਰਾਂ ਦੇ ਅੰਦਰ ਰੋਗਾਂ ਨਾਲ ਜੁੱਧ ਕਰਨ ਦੀ ਤਾਕਤ ਘਟ ਗਈ। ਉਪੋਂ ਸਾਫ ਹਵਾ ਤੇ ਚਨਣਾ ਮਿਲਣਾ ਬੰਦ ਹੋ ਗਿਆ। ਕਿਸੇ ਕਿਸੇ ਸਹਿਰ ਸਾਫ ਪਾਣੀ ਨਲਕਿਆਂ ਦਾ ਹੈ, ਨਹੀਂ ਤਾਂ ਖੂਹਾਂ ਦਾ ਪਾਣੀ ਭੀ ਸ਼ਹਿਰਾ ਦਾ ਸਾਫ ਨਹੀਂ, ਬੱਸ ਫੇਰ 'ਮੰਦਾ ਢੰਗਾ। ਸਭੇ ਰੋਗ।' ਅੰਦਰੋਂ ਤਾਕਤ ਹਿਰ ਗਈ, ਬਾਹਰੋਂ ਬੀਮਾਰੀਆਂ ਨੇ ਹੱਲੇ ਕੀਤੇ, ਉਮਰਾਂ ਘਟ ਗਈਆਂ; ਬਲ ਹੁੱਟੇ ਗਏ, ਜੀਉਂਦੇ ਮਰੀਅਲ ਹੋ ਦਿਨ ਪੂਰੇ ਕਰ ਲਏ। ਹੋਰ ਕੀ ਹੈ ? ਤੁਸੀਂ ਲੋਕ ਵਿਆਹਾਂ ਪਰ ਝੁੱਗੇ ਰੋੜ੍ਹ ਛਡਦੇ ਹੋ, ਚਾਰ ਪੰਜ ਗਜ਼ ਭੋਂ ਉੱਤੇ ਸੱਤ ਸੱਤ ਮੱਜ਼ਲੇ ਚਿਤ੍ਰਕਾਰੀਆਂ ਤੇ ਸੰਗ ਮਰਮਰਾਂ ਦੇ ਮੰਸਟਾ ਪਰ ਹਜਾਰਾਂ ਰੁਪੈ ਲਾ ਦੇਂਦੇ ਹੋ, ਕਪੜੀਆਂ ਪਰ ਝੁੱਗਾ ਢੋ ਬਹਿੰਦੇ ਹੋ, ਚਾਹਾਂ, ਸ਼ਰਾਬਾਂ ਪਰ ਕਮਾਈ ਖਰਚਦੇ ਹੋ, ਡਾਕਟਰਾਂ ਨੂੰ ਤੁਸੀਂ ਸ਼ਹਿਰੀਆਂ ਨੇ ਲਖਪਤੀਏ ਰਾਜੇ ਬਣਾ ਕੱਢਿਆ ਹੈ। ਇਕ ਇਕ ਤ੍ਰੀਮਤ ਦੇ ਕਪੜੇ ਦੋ ਦੋ ਚਾਰ ਚਾਰ ਸੌ ਤੋਂ ਘੱਟ ਨਹੀਂ ਬਣਾਉਂਦੇ ਹੋ, ਸਗੋਂ ਸੁਣਿਆ ਹੈ ਹਜ਼ਾਰ ਹਜ਼ਾਰ ਦਾ ਲੀੜਾ ਕਿਸੇ ਕਿਸੇ ਸੁਆਣੀ ਕੋਲ ਹੈ। ਸ਼ਹਿਰਾ ਵਿਚ ਭਾਵੇਂ ਕਿੰਨੀ ਤੰਗੀ ਹੋਵੇ ਤੁਸੀਂ ਗੱਡੀ ਤੇ ਘੋੜੇ ਰੱਖ ਲੈਂਦੇ ਹੋ, ਹੁਣ ਮੋਟਰਾਂ ਦੇ ਥਾਂ ਬਣਾਉਂਦੇ ਹੋ, ਪਰ ਲਵੇਰੇ ਜੋਗਾ ਥਾਂ ਨਹੀਂ ਲੱਭਦਾ। ਕਿਉਂ ? ਸੁਆਣੀ ਨੂੰ ਆਪ ਧਿਆਨ ਦੇਣਾ ਪੈਂਦਾ ਹੈ ਤੇ ਤੁਹਾਡੀਆਂ ਵਹੁਟੀਆਂ (ਗੁੱਸੇ ਨਹੀਂ ਹੋਣਾ) ਹੁਣ ਹੱਡ ਰੱਖਣ ਨੂੰ ਅਮੀਰੀ ਸਮਝਦੀਆਂ ਹਨ। ਸੋ ਦੁੱਧ ਘਿਉ ਦੀ ਥਾਂ ਬੱਘੀਆਂ ਘੋੜੇ ਬਣ ਗਏ। ਜੇ ਬੱਘੀ ਨਾ ਹੁੰਦੀ

---

1. ਵਲੈਤੀ ਘਿਉ ਜਿਸ ਨੂੰ ਬਨਾਸਪਤੀ ਘਿਉ ਕਹਿੰਦੇ ਹਨ ਇਹਨਾਂ ਦਿਨਾਂ ਤੋਂ ਮਗਰੋਂ ਟੁਰਿਆ ਹੈ।

ਤਾਂ ਚਾਰ ਕਦਮ ਕਿਸੇ ਬਹਾਨੇ ਟੁਰ ਹੀ ਲੈਂਦੇ, ਜੇ ਬੱਘੀ ਬਣੀ, ਤਾਂ ਉਹ ਦਸ ਵੀਹ ਕੋਹ ਕਿਤੇ ਖੁਲ੍ਹੀ ਹਵਾ ਵਿਚ ਨਹੀਂ ਲੈ ਜਾਂਦੀ, ਉਹ ਹੱਡ ਰੱਖ ਬਨਾਉਣ ਵਿਚ ਹੋਰ ਸਹਾਇਤਾ ਕਰ ਗਈ, ਸਰੀਰ ਹੋਰ ਢਿੱਲਾ ਤੇ ਰੋਗਾਂ ਲਈ ਸ਼ਿਕਾਰ ਬਣ ਗਿਆ। ਮੇਰੇ ਦੇਖਦਿਆਂ ਦੇਖਦਿਆਂ ਸ਼ਹਿਰੀਆਂ ਦੇ ਕੱਦ ਬਹੁਤ ਘਟ ਗਏ ਹਨ। ਤ੍ਰੀਮਤਾਂ ਅੱਜੇ ਸ਼ਹਿਰ ਦੀਆਂ ਭੀ ਆਪ ਪੀਂਹਦੀਆਂ ਸਨ, ਹੁਣ ਤੁਸੀਂ ਕਲਾ ਦੇ ਆਟੇ ਖਾਂਦੇ ਹੋ, ਇਕ ਪਾਸੇ ਤ੍ਰੀਮਤ ਦੇ ਅੰਗ ਹਿੱਲਣੋਂ ਤੇ ਨਰੋਏ ਰਹਿਣੋਂ ਗਏ; ਦੂਜੇ ਪਾਸੇ ਬਰੀਕ, ਅਤਿ ਬਰੀਕ, ਹਜ਼ਮ ਨਾ ਹੋਣ ਵਾਲੇ ਆਟੇ ਹਜ਼ਮੇ ਦਾ ਸਤਿਆਨਾਸ ਕਰਗਏ। ਅੱਗੇ ਸ਼ਹਿਰ ਦੀਆਂ ਤ੍ਰੀਮਤਾਂ ਲਵੇਰੇ ਰਖਦੀਆਂ, ਆਪ ਰਿੜਕਦੀਆਂ ਸਨ, ਉਹ ਥੋੜੀ ਜਿਹੀ ਕਸਰਤ ਹੋ ਜਾਂਦੀ ਸੀ ਸੋ ਭੀ ਗਈ। ਆਟਾ ਗੁੰਨ੍ਹਣਾ, ਲੂਣ ਕੁੱਟਣਾ ਭੀ ਕੁਛ ਕਸਰਤ ਸੀ, ਸੋ ਆਟਾ ਨੌਕਰ ਗੁੰਨ੍ਹਦਾ ਹੈ; ਲੂਣ ਪਸਾਰੀ ਦੀ ਹੱਟੀ ਤੋਂ ਪੀਸਿਆ ਆਉਂਦਾ ਹੈ, ਜਿਸ ਵਿਚ ਉਹ ਹੱਟੀ ਦੀਆਂ ਸੱਤ ਬਲਾਈਂ ਦਾ ਚੂਰਾ ਤੇ ਹੋਰ ਬੱਦ ਬਲਾ ਰਲਾਕੇ ਪਿਹਾਉਂਦਾ ਹੈ। ਹਲਦੀ ਵਿਚ ਚੌਲਾਂ ਦੀਆਂ ਕਣੀਆਂ ਪਾਉਂਦਾ ਹੈ ਤੇ ਕਈ ਚੀਜ਼ਾਂ ਵਿਚ ਦੁੱਧ-ਪੱਥਰੀ ਪੀਹ ਕੇ ਰਲਾ ਦੇਂਦਾ ਹੈ। ਮੇਰੀ ਸੰਭਾਲੇ ਪਿੰਡਾਂ ਤੇ ਸ਼ਹਿਰਾਂ ਵਿਚ ਦੋਹੀਂ ਥਾਈਂ ਚੌਲ ਛੜਨ ਦੀਆਂ ਉਖੱਲੀਆਂ ਹੁੰਦੀਆਂ ਸਨ ਤੇ ਤ੍ਰੀਮਤਾਂ ਆਪ ਛੜ ਕੇ ਸੱਜਰੇ ਚੋਲ ਰਿੰਨ੍ਹਦੀਆਂ ਹੁੰਦੀਆਂ ਸਨ, ਛੜਨਾ ਵੀ ਸੋਹਣੀ ਕਸਰਤ ਸੀ। ਹੁਣ ਮਸ਼ੀਨਾਂ ਦੇ ਛੜੇ ਚੌਲ ਮਿਲਦੇ ਹਨ, ਫਿੱਕੇ ਤੇ ਨਤਾਕਤੇ[1] ਦਸੋ ਇਕ ਪਾਸ ਤਾਂ ਕਸਰਤ ਵਾਲੇ ਸਰੀਰ ਨੂੰ ਹਿਲਾਉਣ ਵਾਲੇ ਕੰਮ ਛੁੱਟ ਗਏ, ਦੂਜੇ ਪਾਸੇ ਜੋ ਖਾਣ ਨੂੰ ਮਿਲਿਆ ਸੋ ਭੱਸ ਖਰਾਬਾ। ਅਗਲੇ ਸਮੇਂ ਕੁੜੀਆਂ ਖਿੱਦੂ ਖੇਡਦੀਆਂ, ਗਿੱਧੇ ਤੇ ਹਿੱਲੜੀਆਂ ਪਾਉਂਦੀਆਂ ਤੇ ਸਰੀਰ ਨੂੰ ਹਿੱਲਣ ਜੁੱਲਣ ਤੇ ਟਪੋਸੀਆਂ ਮਾਰਨ ਵਾਲੀਆਂ ਖੇਡਾਂ ਖੇਡਦੀਆਂ ਸਨ, ਉਹ ਤੁਸਾਂ ਪੜ੍ਹਿਆਂ ਨੇ ਬੰਦ ਕਰਾਕੇ ਉਨ੍ਹਾਂ ਦੇ ਹੱਥ ਸੂਈਆਂ ਸਲਾਈਆਂ ਫੜਾ ਕੇ ਬੂਟ ਜੁਰਾਬਾਂ ਨਾਲ ਪੈਰ ਕਸ ਕੇ ਬੱਘੀਆਂ ਤੇ ਬਹਾ ਕੇ ਉਨ੍ਹਾਂ ਨੂੰ ਮਦਰੱਸਿਆਂ ਵਿਚ ਪਸ਼ੂਆਂ ਵਾਂਗ ਨੋਣ੍ਹ ਦਿੱਤਾ ਹੈ। ਪੜ੍ਹਨ ਵਾਲੇ ਮੁੰਡਿਆਂ ਲਈ ਕਸਰਤਾਂ, ਪੜ੍ਹਨ ਵਾਲੀਆਂ ਬੀਬੀਆਂ ਲਈ ਕੋਈ ਬੀ ਨਾ। ਸਰੀਰ ਪੰਘਰੇ ਖੁੱਲ੍ਹੇ ਕਿਹੜੇ ਵੇਲੇ? ਫੇਰ ਜੇ ਸ਼ਹਿਰਾਂ ਵਿਚ ਦਿੱਕ ਤਾਪ ਘਰ ਨਾ ਕਰ ਲਵੇ ਤਾਂ ਹੋਰ ਕੀ ਕਰੇ। ਮੁੰਡੇ ਕੁੜੀਆਂ ਪੜ੍ਹਾਓ, ਪਰ ਕਸਰਤਾਂ ਬੀ ਕਰਾਓ। ਮਰਦ ਸਾਰਾ ਦਿਨ ਹੱਟੀਆਂ ਤੇ ਬੈਠੇ ਰਹਿੰਦੇ ਹਨ, ਹੇਠੋਂ ਮੋਰੀਆਂ ਦੀ ਮੁਸ਼ਕ ਤੇ ਬਜ਼ਾਰ ਵਿਚੋਂ ਗਰਦਾ ਭੱਖਦੇ ਹਨ। ਭੁੱਖ ਲਗਦੀ ਹੈ ਤਾਂ ਛਾਬੜੀ ਵਾਲੇ ਹਲਵਾਈ ਕੋਲੋਂ ਪੂਰੀ ਕਚੌਰੀ ਮਠਿਆਈ ਖਾਂਦੇ ਹਨ। ਅਗੋਂ ਇਨ੍ਹਾਂ ਮਠਿਆਈ ਵਾਲਿਆਂ ਦਾ ਇਹ ਹਾਲ ਹੈ ਕਿ ਮੋਰੀਆਂ ਤੇ ਬੈਠੀਆਂ ਹਨ ਮੱਖੀਆਂ, ਓਹੋ ਬੈਠਦੀਆਂ ਹਨ ਮਠਿਆਈਆਂ ਉਤੇ। ਮੋਰੀਆਂ ਵਿਚ ਵਗਦੇ ਗੰਦੇ, ਘਰਾਂ ਦੇ ਧੋਣ ਤੇ ਮੈਲੇ ਪਾਣੀ ਜਿਨ੍ਹਾਂ ਵਿਚ ਡਾਕਟਰ ਜੀ ਦੱਸਦੇ ਸਨ ਕਿ ਬੀਮਾਰੀਆਂ ਦੇ ਬੀਜ ਹੁੰਦੇ ਹਨ। ਉਹੋ ਮੱਖੀਆਂ ਪਖਾਨਿਆਂ ਮੋਰੀਆ ਕੂੜੇ ਦੇ ਢੇਰਾਂ ਤੇ ਬੈਠਦੀਆਂ ਹਨ, ਉਹੋ ਉਥੋਂ ਉਠਕੇ ਹਲਵਾਈਆਂ ਦੇ ਥਾਲ ਉਤੇ ਤੇ ਹੋਕ੍ਰਾ ਦੇਣ ਵਾਲਿਆਂ ਦੀਆਂ ਛਾਬੜੀਆ ਤੇ ਬੈਠਦੀਆਂ ਹਨ ਤੇ ਖਾਣ ਵਾਲੇ ਪਦਾਰਥਾਂ ਨੂੰ ਬੀਮਾਰੀਆਂ ਦੀ ਛੂਤ ਲਾ ਦੇਂਦੀਆਂ ਹਨ। ਉਹੋ ਭੋਜਨ ਫਿਰ ਸਾਰੇ ਦਿਨ ਤੱਪੜ ਘਾਸੀ ਛਕਦੇ ਹਨ। ਚੂੜ੍ਹੇ ਦਾ ਪਰਛਾਵਾਂ ਆ ਜਾਵੇ ਤਾਂ ਸ਼ਹਿਰੀਏ ਮਰਦ ਤ੍ਰੀਮਤਾਂ ਸਮਝਦੇ ਹਨ ਇਸ ਦੀ ਮੈਲ ਲੱਗ ਗਈ ਹੁਉ, ਕਪੜੇ ਬਦਲੋ, ਨ੍ਹਾਓ, ਪਰ ਮੱਖੀਆਂ ਤੋਂ ਕੋਈ ਘ੍ਰਿਣਾ ਨਹੀਂ ਕਰਦਾ, ਕੋਈ ਬਚਾਉ ਦੀ ਸੂਰਤਿ ਨਹੀਂ ਸੋਚਦਾ। ਸਭ ਫਲ, ਸਭ ਮਠਿਆਈਆਂ ਸਭ ਪੂੜੀਆਂ, ਦੱਧ, ਦਹੀਂ ਮੁਹਾਨ ਮੈਲੀਆਂ ਮੱਖੀਆਂ ਦੇ ਪੈਰਾਂ ਨਾਲ ਛੋਹੇ ਹੋਏ ਸਭ ਪੰਡਤ, ਪਾਂਧੇ, ਸੁੱਚਮੀ, ਕਾਜ਼ੀ, ਮੁੱਲਾਂ, ਬਾਬੂ, ਲਾਲੇ, ਸਰਦਾਰ, ਉਸ਼ਨਾਕ ਤੇ ਸੋਚਾਂ ਵਾਲੇ ਡਾਕਟਰਾਂ ਸਮੇਤ ਛਕ ਜਾਂਦੇ ਹਨ ਅਰ ਕਿਸੇ ਨੂੰ ਘ੍ਰਿਣਾ ਨਹੀਂ ਹੈ। ਨਾ ਕਮੇਟੀਆਂ ਦਾ ਕੋਈ ਪ੍ਰਬੰਧ ਪੱਕਾ ਹੁੰਦਾ ਹੈ ਕਿ ਜੋ ਇਨ੍ਹਾਂ ਛੂਤਾਂ ਦੀ ਰੋਕ ਪਾਵੇ।

'ਰੇਲਾਂ ਪਰ ਵੇਖੀਦਾ ਹੈ ਤ੍ਰੁੱਕੇ ਹੋਏ ਸ਼ਹਿਰੀਏ, ਸੜੇ ਹੋਏ ਮੈਲੇ ਕੱਪੜੇ, ਮੈਲੀਆਂ ਛਾਬੜੀਆਂ ਤੇ ਮੱਖੀਆਂ ਦੀ ਭਿਣਭਿਣ ਨਾਲ ਭਰੇ ਛਾਬਿਆਂ ਪਰ ਚੀਜ਼ਾਂ ਰੱਖੀ ਵੇਚ ਰਹੇ ਹਨ ਤੇ ਬੇ-ਗੁਨਾਹ ਸ੍ਰਿਸ਼ਟੀ ਭੁੱਖ ਦੀ ਮਾਰੀ ਛਕ ਰਹੀ ਹੈ।

ਬ੍ਰਿਸਟਰ—ਬਾਬਾ ਜੀ! ਸੱਚ ਕਿਹਾ ਨੇ।

ਥੋੜੇ ਚਿਰ ਤੋਂ ਬਾਬੇ ਦੇ ਘਰ ਵਾਲੀ ਕਪਾਹ ਵਾਲੀ ਪੈਲੀ ਵਿਚੋਂ ਬਾਬੇ ਦੇ ਪਾਠ ਦੀ ਧੁਨਿ ਸੁਣਕੇ ਆਈ ਤੇ ਪਾਸ ਬੈਠ ਰਹੀ ਸੀ, ਉਸ ਨੂੰ ਭੀ ਗੱਲਾਂ ਦਾ ਸੁਆਦ ਆ ਰਿਆ ਸੀ, ਬੈਠੀ ਸੁਣਦੀ ਰਹੀ। ਹਣ ਉਸ ਤੋਂ ਭੀ ਨਾ ਰਿਹਾ ਗਿਆ, ਬੋਲੀ:—

ਮਹਾਰਾਜ ਜੀ! ਉਹ ਗੱਲ ਸੁਣਾਓ ਨਾ ਸੋਟਾ ਵਾਟਰ ਵਾਲੀ?

ਬ੍ਰਿਸਟਰ—ਉਹ ਕੀ ਬਾਬਾ ਜੀ!

ਬਾਬਾ ਹੱਸ ਪਿਆ ਤੇ ਆਖਣ ਲੱਗਾ:—

ਇਕ ਵਾਰੀ ਅਸੀਂ ਦੋਵੇਂ ਕਿਤੇ ਵਾਢੇ ਗਏ। ਰੇਲ ਦਾ ਸਫਰ ਸੀ, ਸਾਨੂੰ ਲਗੀ ਤਿਹਾ, ਸਾਡੇ ਨਾਲ ਹੀ ਕਮਰਾ ਸੀ ਬਰਫ ਤੇ ਸੋਡੇ ਵਾਲੇ ਦਾ! ਸਾਡਾ ਚਿਤ ਆਇਆ ਕਿ ਅਸੀਂ ਭੀ ਪੀਵੀਏ। ਫੇਰ ਚਿਤ ਨੇ ਕਿਹਾ ਅਸੀਂ ਮੋਟੇ ਲੋਕ ਹਾਂ, ਖਬਰੇ ਇਹ ਕੀ ਬੱਦ ਬਲਾ ਹੈ, ਕਿਤ ਪਾਣੀ ਹੀ ਮਿਲੇਗਾ ਤਾਂ ਪੀਵਾਂਗੇ। ਸਾਡੀ ਤ੍ਰੇਹ ਭੀ ਵਧਦੀ ਗਈ ਤੇ ਰੇਲ ਦੇ ਸਟੇਸ਼ਨ ਐਸੇ ਸੁੰਞੇ ਆਏ ਕਿ ਪਾਣੀ ਨਾ ਆਇਆ। ਇਧਰ ਅਸੀਂ ਬਰਫ ਵਾਲ ਦੇ ਕੌਤਕ ਦੇਖਦੇ ਰਹੇ। ਉਸ ਦੇ ਕਪੜੇ ਗੰਦੇ, ਹੱਥ ਮੈਲੇ, ਜਿਸ ਗਲਾਸ ਵਿਚ ਸਾਹਿਬ ਜੀ ਨੂੰ ਪਾਣੀ ਪਿਲਾ ਆਏ ਉਸੇ ਵਿਚ ਹੀ ਲਾਲਾ ਜੀ ਨੂੰ! ਜਿਸ ਵਿਚ ਬਾਬੂ ਨੂੰ ਪਿਲਾਵੇ ਉਸੇ ਵਿਚ ਰੇਲ ਵਿਚ [illegible] ਬੀਮਾਰਾ ਨੂੰ ਪਿਲਾ ਦੇਵੇ। ਕਦੇ ਦੋ ਤ੍ਰੁੱਕੇ ਪਾਣੀ ਨਾਲ ਗਲਾਸ ਉਗਲੱਛ ਦੇਵੇ ਤੇ ਕਈ ਵਾਰ ਬਿਲਕੁਲ ਹੀ ਧੋਵੇ ਨਾ। ਵਾਲਾਂ ਵਾਲੇ

1. ਮਸ਼ੀਨਾਂ ਦੇ ਛੜੇ ਚੋਲਾਂ ਵਿਚੋਂ ਵਿਸ਼ੇਸ਼ ਤਾਕਤ ਵਾਲਾ ਹਿੱਸਾ ਉਤੋਂ ਨੁੰਬੇ ਕੰਮੂਆਂ ਤੇ ਤੋਹ ਵਿਚ ਰਲਾ ਜਾਂਦਾ ਹੈ।

ਨਮਦੇ ਵਿਚ ਸੀ ਬਰਫ, ਉਹ ਭੀ ਬਿਨਾਂ ਧੋਏ ਪਾਈ ਜਾਵੇ। ਇਸ ਦੀਆਂ ਖਾਲੀ ਬੋਤਲਾਂ ਵਿਚ ਮੱਖਿਆਂ ਦੇ ਝੁੰਡ। ਆਪ ਵਿੱਚੇ ਰੋਟੀ ਖਾਏ ਪੀਏ, ਕੁਛ ਗਿਲਾਨੀ ਨਾ ਕਰੇ, ਕੋਈ ਸਫਾਈ ਨਾ ਰੱਖੇ। ਸ਼ਾਡਾ ਤਾਂ ਦਿਲ ਖੱਟਾ ਹੋ ਗਿਆ। ਫੇਰ ਅਸੀਂ ਆਪਣੇ ਟਿਕਾਣੇ ਉਤਰੇ ਤੇ ਸ਼ਹਿਰ ਗਏ। ਅੱਗੋਂ ਸਾਡੇ ਪ੍ਰਾਹੁਣ-ਚਾਰ ਘਰ ਨਹੀਂ ਸਨ। ਅਸੀਂ ਬਜ਼ਾਰ ਆਏ ਪਾਣੀ ਪੀਣ ਨੂੰ, ਛਬੀਲ ਕੋਈ ਨਾ ਲੱਭੀ, ਕਿਸੇ ਤੋਂ ਪੁੱਛਿਆ ਤਾਂ ਉਸ ਨੇ ਇਕ ਹੱਟੀ ਦੱਸੀ ਸ਼ਰਬਤ ਵਾਲੀ। ਇਥੇ ਕੁਛ ਬੋਤਲਾਂ ਪਈਆਂ ਸਨ, ਲਾਲ ਪੀਲੀਆਂ ਚਿੱਟੀਆਂ, ਉੱਤੇ ਅਨੇਕਾਂ ਮੱਖਿਆਂ। ਇਹ ਆਦਮੀ ਨਾਲ ਫਲੂਦਾ ਵੀ ਵੇਚਦਾ ਸੀ[1]। ਇਸ ਦੀਆਂ ਅਰਕਾਂ ਤੋਂ ਮੁੜ੍ਹਕਾ ਚੋਂਦਾ ਸੀ ਤੇ ਮੁੜ੍ਹਕੇ ਦੇ ਤ੍ਰੇਪੇ ਫਲੂਦੇ ਵਿਚ ਤੇ ਸ਼ਰਬਤਾਂ ਵਾਲੇ ਗਲਾਸਾਂ ਵਿਚ ਪੈ ਰਹੇ ਸਨ। ਹੱਟੀ ਉੱਤੇ ਗਰੀਬ ਪੇਂਡੂ ਬੈਠੇ ਬਦਾਮਾਂ ਦੇ ਸ਼ਰਬਤ ਪੀ ਪੀ ਖੁਸ਼ ਹੋ ਰਹੇ ਸਨ। ਇਨ੍ਹਾਂ ਵਿਚਾਰਿਆਂ ਨੂੰ ਕੀਹ ਪਤਾ ਸੀ ਕੀ ਹੱਟੀ ਵਾਲ ਦੇ ਮੁੜ੍ਹਕੇ ਦਾ ਜ਼ਹਿਰ ਤੇ ਮੱਖਿਆਂ ਦੀ ਛੂਤ ਸਾਡੇ ਅੰਦਰ ਜਾ ਰਹੀ ਹੈ। ਅਸੀਂ ਉਥੋਂ ਅਗੇ ਹੋਏ, ਕੀ ਵੇਖਦੇ ਹਾਂ ਕਿ ਇਕ ਸੰਗਮਰ-ਮਰ ਦੇ ਫਰਸ਼ ਦੀ ਦੁਕਾਨ ਹੈ, ਬਿਜਲੀ ਦੇ ਪੱਖੇ ਚਲ ਰਹੇ ਹਨ, ਕਈ ਤੁਸਾਂ ਵਰਗੇ ਕਪੜੀਆਂ ਵਾਲੇ ਬੈਠੇ ਨਾੜਾਂ ਨਾਲ ਗਲਾਸਾਂ ਵਿਚੋਂ ਪਾਣੀ ਪੀ ਰਹੇ ਹਨ। ਜੀ ਕੀਤਾ ਕਿ ਇਹ ਸੁਥਰੀ ਥਾਂ ਹੈ ਪਾਣੀ ਪੀ ਲਵੀਏ। ਪਰ ਕੁਛ ਝੱਕ ਆਵ ਕਿ ਅਸੀਂ ਪੇਂਡੂ ਮੈਲੇ ਲੋਕ ਹਾਂ, ਖਵਰੇ ਇਸ ਸੋਹਣੀ ਥਾਵੇਂ ਪੈਰ ਪਾਇਆ ਕੋਈ ਰੋਕ ਨਾ ਦੇਵੇ। ਏਨੇ ਨੂੰ ਇਕ ਰੇੜ੍ਹੀ ਵਾਲਾ ਆਇਆ, ਉਸ ਨੇ ਸੋਡੇ ਦੀਆਂ ਖਾਲੀ ਬੋਤਲਾਂ ਦਾ ਥੜੇ ਤੇ ਢੇਰ ਲਾ ਦਿੱਤਾ ਤੇ ਕਿਹਾ ਕਿ ਮੈਨੂੰ ਦਸ ਦਰਜਨਾਂ ਦਿਓ। ਇਨ੍ਹਾਂ ਖਾਲੀ ਬੋਤਲਾਂ ਪਰ ਮੈਲ, ਮੱਖੀਆਂ ਦੇ ਗੰਦ, ਬੋਤਲਾਂ ਅੰਦਰ ਮੋਇਆਂ ਮੱਖਿਆਂ ਤੇ ਹੋਰ ਮੈਲ ਲੱਗੀ ਹੋਈ ਸੀ। ਇਕ ਆਦਮੀ ਆਇਆ ਉਸ ਨੇ ਇਹ ਬੋਤਲਾਂ ਇਕ ਲਕੜ ਦੇ ਢੋਲ ਵਿਚ ਪਾ ਦਿੱਤੀਆਂ ਤੇ ਇਕ ਵਾਲਾਂ ਵਾਲੀ ਸੀਖ ਇਕ ਇਕ ਬੋਤਲ ਵਿਚ ਫੇਰ ਕੇ ਉਸ ਪੀਪੇ ਦੇ ਪਾਣੀ ਵਿਚ ਹੰਗਾਲ ਕੇ ਬਾਹਰ ਰੱਖਣ ਲੱਗ ਪਿਆ। ਦੂਜਾ ਆਦਮੀ ਚੁੱਕ ਕੇ ਅੰਦਰ ਲੈ ਜਾਵੇ। ਮੈਂ ਅੱਗੇ ਹੋਕੇ ਕੀ ਡਿੱਠਾ ਕਿ ਇਕ ਕਲਾ ਹੈ ਤੇ ਇਕ ਪਹਾੜੀਆ ਨੰਗ ਧੜੰਗਾ ਖੜਾ ਹੈ, ਜੋ ਉਹ ਬੋਤਲਾਂ ਕਲਾ ਦੇ ਮੂੰਹ ਵਿਚ ਦੇ ਕੇ ਕੜੱਕ ਕਰਕੇ ਭਰ ਭਰ ਰੱਖੀ ਜਾਂਦਾ ਹੈ ਤੇ ਇਸ ਦਾ ਮੁੜ੍ਹਕਾ ਚੋ ਰਿਹਾ ਹੈ। ਇੰਨੇ ਨੂੰ ਉਸ ਦਾ ਮਾਲਕ ਆਇਆ। ਆਖਣ ਲੱਗਾ: 'ਸ਼ਕਤੂ! ਸ਼ਾਬਾਸ਼! ਅੱਜ ਮੇਲੇ ਦਾ ਦਿਨ ਸੀ ਤੂੰ ਰੱਖ ਵਿਖਾਈ। ਤਾਪ ਵੀ ਚੜ੍ਹ ਗਿਆ, ਪਰ ਤੂੰ ਕੰਮ ਨਹੀਂ ਛਡਿਆ, ਮੈਂ ਰਪੱਯਾ ਮਹਿਨਾ ਤੇਰੀ ਤ੍ਰੱਕੀ ਕਰ ਦਿੱਤੀ।' ਮੈਂ ਸੁਣ ਕੇ ਹੈਰਾਨ ਰਹਿ ਗਿਆ ਕਿ ਸਾਡੇ ਡਾਕਟਰ ਜੀ ਕਹਿੰਦੇ ਹਨ ਕਿ ਤਾਪ ਵਾਲੇ ਦੇ ਮੁੜ੍ਹਕੇ ਦੇ ਵਿਚ ਛੂਤ ਹੁੰਦੀ ਹੈ ਤੇ ਏਥੇ ਮੁੜ੍ਹਕਾ ਪਰ-ਨਾਲੀਂ ਛੁਟ ਰਿਹਾ ਹੈ ਤੇ ਇਹ ਸ਼ਹਿਰ ਦੇ ਗ਼ਰੀਬਾਂ ਲਈ ਹੀ ਨਹੀਂ, ਲਾਲਿਆਂ, ਬਾਬੂਆਂ, ਸਰਦਾਰਾਂ, ਵਕੀਲਾਂ, ਡਾਕਟਰਾਂ ਤੇ ਬ੍ਰਿਸਟਰਾਂ ਲਈ ਪੀਣ ਦਾ ਪਾਣੀ ਭਰ ਰਿਹਾ ਹੈ। ਹੇ ਦਾਤਾ! ਇਹ ਸ਼ਹਿਰ ਦੇ ਲੋਕ ਕਿਸ ਭੁਰੇਖੇ ਵਿਚ ਅਮੀਰੀਆਂ ਤੇ ਭੋਗਾਂ ਤੇ ਮਾਨ ਕਰ ਰਹੇ ਹਨ? ਮੰਨਿਆ ਕਿ ਸਾਨੂੰ ਲੱਸੀ ਤੇ ਦੁੱਧ ਤੋਂ ਬਿਨਾਂ ਕੁਛ ਨਹੀਂ ਲੱਭਦਾ, ਪਰ ਅਸੀਂ ਮੱਖੀਆਂ ਦੀ ਭਿਣ ਭਿਣ, ਬੀਮਾਰਾਂ, ਮੈਲਿਆਂ ਤੇ ਗੰਦਿਆਂ ਦੀਆਂ ਜੂਠੀਆਂ ਬੋਤਲਾਂ ਵਿਚ ਤਾਪ ਦੇ ਮੁੜ੍ਹਕੇ ਵਹਿੰਦੇ ਵਿਚ ਭਰੀਆਂ ਬੋਤਲਾਂ ਤਾਂ ਨਹੀਂ ਪੀ ਰਹੇ? ਸਾਨੂੰ ਬਾਬਾ ਗ਼ਰੀਬੀ ਚੰਗੀ। ਸੁੱਚਾ ਟੁੱਕਰ ਤੇ ਸੁੱਚਾ ਘੁੱਟ ਲੱਸੀ ਦਾ ਤਾਂ ਪੀਂਦੇ ਹਾਂ ਨਾ। ਸੋ ਮੇਰੀ ਘਰ ਵਾਲੀ ਤੇ ਮੈਂ ਇਸ ਸੋਡੇ ਦੇ ਹੱਥੋਂ ਉਦਾਸ ਹੋ ਕੇ ਫੇਰ ਆਪਣੇ ਪ੍ਰਾਹੁਣਚਾਰ ਦੇ ਘਰ ਗਏ। ਇੰਨੇ ਨੂੰ ਉਹ ਆ ਗਏ ਸਨ। ਸਾਨੂੰ ਉਨ੍ਹਾਂ ਨੇ ਰੋਟੀ ਦਿੱਤੀ, ਨਾਲ ਸੋਡਾ ਆਇਆ, ਮੈਂ ਹੱਥ ਜੋੜੇ ਕਿ ਇਸ ਮਿੱਠੇ ਪਾਣੀ ਤੋਂ ਮਿਹਰ ਕਰਕੇ ਬਖਸ਼ ਲੈ! ਘੁੱਟ ਲੱਸੀ ਦਾ ਦੇਹ ਜੇ ਘਰ ਰਿੜਕੀ ਹੈ ਤਾਂ, ਨਹੀਂ ਤਾਂ ਸੱਜਰਾ ਪਾਣੀ ਪਿਲਾ। ਉਸ ਨੇ ਕਿਹਾ ਸਾਡੀ ਸ਼ਹਿਰੀਆ ਦੀ ਖ਼ਾਤਰ ਇਹ ਹੈ। ਮੈਂ ਫੇਰ ਅੱਖੀਂ ਡਿੱਠੀ ਵਿਥਿਆ ਸੁਣਾਈ ਤਦ ਸਾਡੇ ਪ੍ਰਾਹੁਣਚਾਰ ਨੇ ਭੀ ਸਹੁੰ ਪਾਈ ਕਿ ਮੈਂ ਇਹ ਤ੍ਰੁੱਕਿਆ ਸੋਡਾ ਅੱਜ ਤੋਂ ਛੱਡਿਆ। ਫੇਰ ਉਨ੍ਹਾਂ ਸਾਨੂੰ ਲੱਸੀ ਦਿੱਤੀਤੇ ਵਿਚ ਬਰਫ ਪਾਉਣ ਲੱਗਾ; ਤਾਂ ਮੈਂ ਹੱਥ ਫੜ ਲਿਆ ਕਿ ਕਿਰਪਾ ਕਰਕੇ ਸਾਡੇ ਢਿੱਡਾਂ ਨੂੰ ਛੋਲਿਆਂ ਦੀ ਰੋਟੀ ਪਚਾ-ਉਣ ਜੋਗਾ ਰਹਿਣ ਦਿਓ। ਇਹ ਬਹੁਤ ਸ਼ਰਾਬਾਂ ਪੀਣ ਵਾਲਿਆਂ ਨੂੰ ਪਚਦੀਆਂ ਹੋਣ ਤਾਂ ਮੈਨੂੰ ਪਤਾ ਨਹੀਂ, ਪਰ ਸਾਨੂੰ ਪੇਂਡੂਆਂ ਨੂੰ ਇਹ ਮਾਫ਼ਕ ਨਹੀਂ, ਮੈਂ ਡਾਕਟਰ ਜੀ ਤੋਂ ਸੁਣਿਆ ਸੀ ਕਿ ਬਰਫ਼ ਮੇਧੇ ਨੂੰ ਖ਼ਰਾਬ ਕਰਦੀ ਹੈ, ਪਰ ਅਜ ਜੋ ਗਲ ਮੈਨੂੰ ਬਰਫ ਤੋਂ ਹੋੜਦੀ ਸੀ, ਇਹ ਸੀ ਕਿ ਜਿਸ ਤਰ੍ਹਾਂ ਦਾ ਭੱਸ ਖਰਾਬਾ ਸੋਡੇ ਬਣਨ ਵਾਲੀ ਥਾਂ ਡਿੱਠਾ ਹੈ, ਉਸੇ ਤਰ੍ਹਾਂ ਦਾ ਬਰਫ ਦੇ ਕਾਰਖਾਨੇ ਵਿਚ ਹੋਊ। ਬਹੁਤਿਆਂ ਦਾ ਟਕਾ ਧਰਮ ਹੈ, ਖੱਟੀ ਵਾਸਤੇ ਕੰਮ ਕਰਦੇ ਹਨ। ਇਹ ਕਿਸੇ ਨੂੰ ਕਿਉਂ ਫਿਕਰ ਹੈ ਕਿ ਜੋ ਚੀਜ਼ ਅਸੀਂ ਬਣਾਉਂਦੇ ਹਾਂ ਤੇ ਲੋਕ ਸਾਡੇ ਤੇ ਭਰੋਸਾ ਕਰਕੇ ਖ੍ਰੀਦਦੇ ਹਨ ਉਹ ਕਿੰਨੀ ਕੁ ਭਲਿਆਈ ਨਾਲ ਠੀਕ ਠੀਕ ਤਿਆਰ ਹੁੰਦੀ ਹੈ, ਸਗੋਂ ਹਰ ਗੱਲ ਵਿਚ ਬੇਈਮਾਨਗੀ ਹੋ ਰਹੀ ਹੈ।

ਬ੍ਰਿਸਟਰਾਣੀ (ਬ੍ਰਿਸਟਰ ਵੱਲ ਤੱਕਕੇ)—ਸਰਕਾਰ ਕਿਉਂ ਨਿਗਰਾਨੀ ਇਨ੍ਹਾਂ ਲੋਕਾਂ ਦੀ ਨਹੀਂ ਕਰਦੀ?

ਬ੍ਰਿਸਟਰ—ਸਰਕਾਰ ਨੇ ਕਾਨੂੰਨ ਤਾਂ ਬਣਾ ਰਖੇ ਹਨ, ਕਮੇਟੀਆਂ ਨੇ ਦਰੋਗੇ ਭੀ ਮੁਕੱਰਰ ਕੀਤੇ ਹੋਏ ਹਨ, ਪਰ ਸਾਨੂੰ ਲੋਕਾਂ ਨੂੰ ਫ਼ਰਜ਼ ਦਾ ਖ਼ਿਆਲ ਨਹੀਂ ਹੈ।

ਬਾਬਾ—ਫੋਕਾ ਫ਼ਰਜ਼ ਤੇ ਫੋਕਾ ਧਰਮ ਕੀ ਬਣਾਉਂਦੇ ਹਨ। ਕਿਸੇ ਵਿਚ ਪਰਮੇਸ਼ਰ ਦਾ ਭੈ ਨਹੀਂ ਤੇ ਸ੍ਰਿਸ਼ਟੀ ਨਾਲ ਪਿਆਰ ਦੀ ਅੰਸ਼ ਨਹੀਂ। ਭਾਵੇਂ ਮਸੀਤੇ ਠਾਕਰ ਦੁਆਰੇ, ਧਰਮਸਾਲੇ ਗਿਰਜੇ ਮੱਥੇ ਰਗੜ ਆਉਂਦੇ ਹੋਣ, ਪਰ ਅਸਲ ਵਿਚ ਨਾਸਤਕ ਹਨ, ਜਿਨਾਂ ਦਾ ਕਿ ਸਾਰਾ ਧਿਆਨ ਪੈਸੇ ਖੱਟਣ ਵੱਲ ਹੈ ਤੇ ਦੂਜੇ ਦੇ ਦੁੱਖ ਦੀ ਪਰਵਾਹ ਨਹੀਂ। ਇਸੇ ਤਰ੍ਹਾਂ ਮੂੰਹੋਂ ਫ਼ਰਜ਼ ਫ਼ਰਜ਼ ਕੂਕਣਾ ਬੇਅਰਥ ਹੈ, ਜਦੋਂ 'ਪਰ ਮਨ' 'ਨਿਜ ਮਨ' ਜੈਸਾ ਨਹੀਂ ਦਿੱਸਦਾ ਤਾਂ।

---

1. ਤਦੋਂ ਫਲੂਦੇ ਦਾ ਆਮ ਰਿਵਾਜ ਸੀ, ਹੁਣ ਘਟ ਗਿਆ ਹੈ।

ਬ੍ਰਿਸਟਰ—ਇਹ 'ਪਰ ਮਨ' 'ਨਿਜ ਮਨ' ਇਕੋ ਜਿਹੇ ਦਿੱਸਣ ਦੀ ਤਾਲੀਮ ਬਾਬਾ ਜੀ ਕਿੱਥੋਂ ਪਾਈ ਨੇ ?

ਬਾਬਾ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਹੈ। ਮੈਂ ਐਸੇ ਬੰਦਿਆਂ ਨੂੰ, ਜੋ ਖਾਣ ਪੀਣ ਦੇ ਪਦਾਰਥ ਵੇਚਦੇ ਹਨ; ਵਿਚ ਰਲੇ ਪਾਉਂਦੇ ਹਨ ਯਾ ਗੰਦ ਮੈਲ ਨਾਲ ਤਿਆਰ ਕਰਦੇ ਹਨ ਤੇ ਆਪਣੀ ਖੱਟੀ ਦੇ ਨਾਲ ਦੂਸਰਿਆਂ ਦੇ ਭਲੇ ਦਾ ਖਿਆਲ ਨਹੀਂ ਰਖਦੇ, ਨਾਸਤਕ ਤੇ ਪਰਜਾ ਦੇ ਦੋਖੀ ਆਖਦਾ ਹੁੰਦਾ ਹਾਂ। ਓਹ ਪਰਮੇਸ਼ੁਰ ਜੀ ਦੀ ਨਿਰਾਦਰੀ ਕਰ ਰਹੇ ਹਨ। ਹਾਂ, ਉਹ ਆਪਣੇ ਮਨੁੱਖ ਹੋਣ ਨੂੰ ਕਲੰਕ ਲਾ ਰਹੇ ਹਨ। ਉਹ ਮਨੁੱਖ ਕੀ ਜਿਸ ਨੂੰ ਮਨੁੱਖ ਮਾਤਰ ਦੇ ਦੁੱਖ ਦੀ ਪਰਵਾਹ ਨਹੀਂ।

ਬ੍ਰਿਸਟਰਾਣੀ—ਠੀਕ ਹੈ, ਪਰ (ਪਤੀ ਵੱਲ) ਉਹ ਦਰੋਗੇ ਇਨ੍ਹਾਂ ਨਾਸਤਕਾਂ ਨੂੰ ਦੰਡ ਕਿਉਂ ਨਹੀਂ ਦੇਂਦੇ ?

ਬਾਬਾ—ਕਿਉਂਕਿ ਉਨ੍ਹਾਂ ਵਿਚੋਂ ਬਾਹਲੇ ਤੁਹਾਡੇ ਪਤੀ ਦੇ ਅਸੂਲ ਉੱਤੇ ਤੁਰਦੇ ਹਨ ਕਿ ਜਿਵੇਂ ਹੋਵੇ ਆਪਣਾ ਲਾਭ ਕੱਢੋ ਚਾਹੇ ਸੱਚ ਨਾਲ ਚਾਹੇ ਝੂਠ ਨਾਲ।

ਬ੍ਰਿਸਟਰਾਣੀ—ਉਹਨਾਂ ਦਾ ਭਲਾ ਤਾਂ ਉਹਨਾਂ ਲੋਕਾਂ ਨੂੰ ਸੋਧਣ ਵਿਚ ਹੈ।

ਬ੍ਰਿਸਟਰ—ਨਹੀ, ਬਾਬੇ ਨੇ ਸੱਚੀ ਸੁਣੌਤ ਸੁਟੀ ਹੈ। ਉਹਨਾਂ ਦਰੋਗਿਆਂ ਦੀ-ਜੋ ਫਰਜ਼ ਪੂਰਾ ਨਹੀਂ ਕਰਦੇ ਤੇ ਆਪਣਾ ਪ੍ਰਯੋਜਨ ਮੁੱਖ ਰਖਦੇ ਹਨ-ਤਨਖਾਹ ਤਾਂ ਚਾਲੀ ਪੰਜਾਹ ਹੁੰਦੀ ਹੈ, ਪਰ ਵੱਢੀਆਂ ਦੀ ਆਮਦਨ ਤ੍ਰੈ ਤ੍ਰੈ ਸੌ ਰੁਪਯੇ ਮਹੀਨਾ ਹੁੰਦੀ ਹੈ ਸੋ ਉਹ ਕਿਉਂ ਕਿਸੇ ਨੂੰ ਹੋੜਨ ? ਮੈਂ ਆਪ ਡਿੱਠਾ ਹੈ ਕਿ ਇਕ ਸ਼ਹਿਰ ਵਿਚ ਫਲਾਂ ਵਾਲੀ ਮੰਡੀ ਦੇ ਗੰਦੇ ਫਲ ਇਕ ਦਰੋਗਾ ਰੋਜ਼ ਕੂੜੇ ਵਿਚ ਸੁਟਾ ਜਾਂਦਾ ਸੀ। ਇਕ ਦਿਨ ਚੌਧਰੀ ਨੇ ਕੋਈ ਗਲ ਉਸ ਨਾਲ ਕੰਨ ਵਿਚ ਕੀਤੀ, ਮੁੜ ਕਦੇ ਦਰੋਗੇ ਨੇ ਮੰਡੀ ਵਿਚ ਪੈਰ ਨਹੀਂ ਪਾਏ। ਪਾਪ ਦੇਖੋ ਕਿੱਦਾਂ ਵਧਦਾ ਹੈ। ਬੱਚਿਆਂ ਨੂੰ ਫਲ ਬੜੇ ਪਿਆਰੇ ਲਗਦੇ ਹਨ, ਜਦੋਂ ਮਾਂ ਪਿਉ ਜਾਂ ਕਿਸੇ ਸਾਕ ਕੋਲੋਂ ਪੈਸਾ ਮਿਲੇ ਫਲਾਂ ਦੀ ਛਾਬੜੀ ਨੂੰ ਦੌੜਦੇ ਹਨ। ਅੱਗੋਂ ਉਹ ਬੜੇ ਕੱਚੇ ਯਾ ਤ੍ਰੁੱਕੇ ਹੋਏ ਫਲ ਸਸਤੇ ਲਿਆਕੇ ਗਲੀਆਂ ਵਿਚ ਵੇਚਦੇ ਹਨ। ਬੱਚੇ ਉਹ ਫਲ ਖਾਕੇ ਬੀਮਾਰ ਹੋ ਜਾਂਦੇ ਹਨ। ਸੋ ਚੌਧਰੀ ਦੇ ਉਸ ਮੰਤਰ ਨਾਲ, ਜੋ ਦਰੋਗੇ ਦੇ ਕੰਨ ਵਿਚ ਮੋਹਿਨੀ ਮੰਤਰ ਹੋਕੇ ਲੱਗਾ, ਕਈ ਘਰਾਂ ਵਿਚ ਮੌਤ ਨੇ ਪੈਰ ਪਾਏ ਤੇ ਮਾਵਾਂ ਦੇ ਵਿਹੜੇ ਸੁੰਞੇ ਕੀਤੇ ਹੋਣਗੇ।

ਬ੍ਰਿਸਟਰਾਣੀ—ਫੇਰ ਐਸੇ ਦਰੋਗਿਆਂ ਦੀ ਕੰਨ ਖਿਚਾਈ ਤੇ ਭਲਿਆਂ ਦੀ ਕਦਰ ਕਿਉਂ ਨਹੀਂ ਹੁੰਦੀ ?

ਬ੍ਰਿਸਟਰ—ਕਰੇ ਕੌਣ ?

ਬ੍ਰਿਸਟਰਾਣੀ—ਮੈਂਬਰ ਕਮੇਟੀਆਂ ਦੇ।

ਬ੍ਰਿਸਟਰ—ਉਹ ਕਿਉਂ ਕਰਨ ?

ਬ੍ਰਿਸਟਰਾਣੀ—ਉਹ ਸ਼ਹਿਰ ਦੇ ਪਿਤਾ 'ਸਿਟੀ ਫਾਦਰ' ਜੁ ਬਣੇ ?

ਬਾਬਾ—ਇਹ ਗੱਲ ਮੈਂ ਨਹੀਂ ਸਮਝੀ ?

ਬ੍ਰਿਸਟਰ—ਬਾਬਾ ਜੀ ! ਪੱਛਮੀ ਲੋਕਾਂ, ਜਿਨ੍ਹਾਂ ਇਸ ਸਮੇਂ[1] ਏਹ ਕਮੇਟੀਆਂ ਦੇ ਸਿਲਸਲੇ ਬਣਾਏ ਹਨ, ਉਨ੍ਹਾਂ ਨੇ ਕਮੇਟੀਆਂ ਦੇ ਮੈਂਬਰ ਦਾ ਨਾਂ 'ਸਿਟੀ ਫਾਦਰ' ਰਖਿਆ ਹੈ। 'ਸਿਟੀ ਫਾਦਰ' ਦਾ ਅਰਥ ਹੈ, 'ਸ਼ਹਿਰ ਦਾ ਪਿਤਾ'।

ਬਾਬਾ—ਵਾਹ ਵਾਹ ! ਕਿਆ ਠੀਕ ਨਾਉਂ ਹੈ, ਪਰ ਹੁੰਦਾ ਕੁਛ ਹੋਰ ਹੈ।

ਬ੍ਰਿਸਟਰ—ਇਸ ਲਈ ਕਿ ਲੋਕੀਂ 'ਸ਼ਹਿਰ ਦੇ ਪਿਤਾ' ਪਰਜਾ ਦੀ ਰੱਖਿਆ ਤੇ ਪ੍ਰਤਿਪਾਲਾ ਕਰਨ ਵਾਸਤੇ ਨਹੀਂ ਨਾ ਬਣਦੇ। ਕਿਸੇ ਗੱਲ ਦਾ ਬੀਜ ਨਾਸ਼ ਨਹੀਂ, ਕਈ ਚੰਗੇ ਭੀ ਹੁੰਦੇ ਹਨ, ਪਰ ਅਕਸਰ ਤਾਂ ਨਿਰੀ ਇੱਜ਼ਤ ਲਈ ਬਣਦੇ ਹਨ। ਅਕਸਰ ਲੋਕ ਆਪਣੇ ਫਰਜ਼ਾਂ ਤੋਂ ਬੀ ਐਸੇ ਨਾਵਾਕਫ ਹੁੰਦੇ ਹਨ ਕਿ ਹਾਸੋਹੀਣੇ ਹੋ ਜਾਂਦੇ ਹਨ। ਸੁਕਰਾਤ ਹਕੀਮ ਦੀ ਬਾਬਤ ਗੱਲ ਕਰਦੇ ਹਨ ਕਿ ਉਹਨਾਂ ਦੇ ਸਮੇਂ ਇਕ ਆਦਮੀ ਕਿਸੇ ਕੌਂਸਲ ਯਾ ਕਮੇਟੀ ਦਾ ਮੈਂਬਰ ਬਣਨ ਲਗਾ, ਉਹ ਸੀ ਅਨਜਾਣ ਤੇ ਨਿਰਾ ਨਾਵਾਕਫ। ਜਦੋਂ ਉਹ ਸੁਕਰਾਤ ਨੂੰ ਮਿਲਣ ਆਇਆ ਤਾਂ ਸੁਕਰਾਤ ਨੇ ਪੁੱਛਿਆ ਆਪ ਨੂੰ ਪਤਾ ਹੈ ਕਿ ਸਾਡੀ ਸਰਹੱਦ ਉਪਰ ਕਿੰਨੇ ਡਾਕੇ ਪਏ ਹਨ ? ਉਸ ਨੇ ਕਿਹਾ, ਮੈਨੂੰ ਆਪਣੇ ਵਪਾਰ ਤੋਂ ਕਿਥੋਂ ਵੇਹਲ ਕਿ ਇਹ ਗੱਲਾਂ ਪੜ੍ਹ ਸਕਾਂ ? ਫੇਰ ਸੁਕਰਾਤ ਨੇ ਪੁੱਛਿਆ ਕਿ ਸ਼ਹਿਰ ਵਿਚ ਕਿਸ ਬਿਮਾਰੀ ਨਾਲ ਬਹੁਤੇ ਆਦਮੀ ਮੋਏ ਹਨ ਤੇ ਉਸ ਦਾ ਜੋਗ ਪ੍ਰਬੰਧ ਕੀ ਹੈ ? ਉਸ ਨੇ ਕਿਹਾ ਮੈਨੂੰ ਪਤਾ ਨਹੀਂ। ਫਿਰ ਸੁਕਰਾਤ ਨੇ ਪੁੱਛਿਆ ਕਿ ਸ਼ਹਿਰ ਦੇ ਲੋਕਾਂ ਨੂੰ ਖਾਣ ਪੀਣ ਨੂੰ ਚੰਗਾ ਨਹੀਂ ਮਿਲਦਾ, ਕੀ ਬੰਦੋਬਸਤ ਹੋਵੇ ਕਿ ਇਸ ਪਾਸੇ ਤਰੱਕੀ ਹੋ ਸਕੇ ? ਉਸ ਨੇ ਕਿਹਾ-ਮੈਨੂੰ ਤਾਂ ਇਹ ਜਾਚ ਨਹੀਂ। ਗਲ ਕੀਹ ਜਿੰਨੇ ਫਰਜ਼ ਮੈਂਬਰ ਦੇ ਹੋ ਸਕਦੇ ਸਨ, ਸਾਰਿਆਂ ਬਾਬਤ ਇਸ ਤਰ੍ਹਾਂ ਭੋਲੇ ਭਾ ਸੁਕਰਾਤ ਜੀ ਪੁੱਛੀ ਗਏ ਤੇ ਉਹ ਅਗੋਂ ਨੰਨੇ ਦੀ ਪੱਟੀ ਪੜ੍ਹੀ ਗਿਆ। ਅੰਤ ਸੁਕਰਾਤ ਨੇ ਪੁੱਛਿਆ ਕਿ ਮੈਂ ਸੁਣਿਆਂ ਹੈ ਕਿ ਤੁਸੀਂ ਕਮੇਟੀ ਦੇ ਮੈਂਬਰ ਬਣਨ ਲਗੇ ਹੋ ? ਉਸ ਨੇ ਕਿਹਾ—ਹਾਂ। ਤਦ ਸੁਕਰਾਤ ਨੇ ਕਿਹਾ—ਕਿਤਨੀਆਂ ਗੱਲਾਂ ਮੈਂ ਪਹਿਲਾਂ ਆਪ ਤੋਂ ਪੁੱਛੀਆਂ ਹਨ ਤੇ ਆਪ ਨੇ ਕਿਹਾ ਕਿ ਮੈਨੂੰ ਪਤਾ ਨਹੀਂ, ਓਹ ਸਭ ਮੈਂਬਰ ਦੇ ਫਰਜ਼ ਹਨ। ਜੇ ਆਪ ਨੂੰ ਮੈਂਬਰੀ ਫਰਜ਼ਾਂ ਦਾ ਪਤਾ ਹੀ ਨਹੀਂ ਹੈ, ਤਾਂ ਆਪ ਮੈਂਬਰ ਹੋਕੇ ਕੀ ਕੰਮ ਨਿਭਾ ਸਕੋਗੇ ? ਉਸ ਨੇ ਕਿਹਾ, ਕੁਛ ਨਹੀਂ। ਸੁਕਰਾਤ ਨੇ ਕਿਹਾ, ਕੀ ਫੇਰ ਇਹ ਮੁਨਾਸਬ ਹੈ ਕਿ ਤੁਸੀਂ ਮੈਂਬਰ ਬਣਕੇ ਸ਼ਹਿਰ ਦੀ ਭਲਿਆਈ ਦੇ ਰਸਤੇ ਵਿਚ ਰੋਕ ਬਣੋ, ਯਾ ਇਹ ਚੰਗਾ ਹੈ ਕਿ ਤੁਸੀਂ ਉਥੇ ਕਿਸੇ ਐਸੇ ਆਦਮੀ ਨੂੰ ਆਉਣ ਦਿਓ ਕਿ ਜੋ ਸੇਵਾ ਕਰ ਸਕੇ ਤੇ ਸ਼ਹਿਰ ਨੂੰ ਲਾਭ ਪਹੁੰਚਾ ਸਕੇ ? ਇਹ ਗੱਲ ਉਸ ਦੇ ਦਿਲ ਲੱਗੀ ਤੇ ਉਸਨੇ ਮੈਂਬਰੀ ਦਾ ਸੰਕਲਪ ਛੱਡ ਦਿਤਾ।

ਸੋ ਜੋ ਲੋਕ ਨਿਜ ਸੁਆਰਥ ਲਈ ਮੈਂਬਰ ਬਣਨ ਉਹ ਕਿਸ ਤਰ੍ਹਾਂ ਨਿਗਰਾਨੀਆ ਕਰ ਸਕਣ ਤੇ ਕਿਸ ਤਰ੍ਹਾਂ ਸੁਖ ਦੇ ਸਕਣ ? ਤੇ

---

1. ਰਾਜਾ ਅਸ਼ੋਕ ਦੇ ਸਮੇਂ ਬੀ ਰਾਜ ਪ੍ਰਬੰਧ ਵਿਚ ਕੌਂਸਲਾਂ ਕਮੇਟੀਆਂ ਹਿੰਦ ਵਿਚ ਹੁੰਦੀਆਂ ਸੁਣੀਦੀਆਂ ਹਨ।

ਓਹ ਭੀ ਕੀਹ ਸਾਰ ਸਕਣ ਕਿ ਜੋ ਆਪਣੇ ਫਰਜ਼ਾਂ ਤੋਂ ਨਾਵਾਕਫ ਹੁੰਦੇ ਹਨ।

ਬ੍ਰਿਸਟਰਾਣੀ—ਇਸ ਦਾ ਸੁਧਾਰ ?

ਬ੍ਰਿਸਟਰ—ਵਿਦਯਾ।

ਬਾਬਾ—ਰੱਬ ਹੀਣ ਨਿਖਸਮੀ ਵਿਦਯਾ, ਜਿਸ ਤਰ੍ਹਾਂ ਦੀ ਤੁਸੀਂ ਪਾਈ ਹੈ, ਕਿ ਪਰਮੇਸ਼ੁਰ ਦੇ ਭੈ ਤੇ ਪਿਆਰ ਵਾਲੀ ਵਿਦਯਾ ?

ਬ੍ਰਿਸਟਰ (ਮੁਸਕ੍ਰਾ ਕੇ)—ਜਿਵੇਂ ਤੁਸੀਂ ਆਖੋ। ਬਾਬਾ ਜੀ ! ਇਹ ਤਾਂ ਮੇਰੀ ਸਮਝ ਵਿਚ ਆ ਗਿਆ ਹੈ ਕਿ 'ਭਲਿਆਈ ਵਾਲਾ ਅਨਪੜ੍ਹ' 'ਮੰਦੇ ਪੜੇ ਹੋਏ' ਕੋਲੋਂ ਚੰਗਾਂ ਹੈ।

ਬਾਬਾ—ਇਹ ਗੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੀ ਹੈ।

ਪੜਿਆ ਹੋਵੈ ਗੁਨਹਗਾਰ ਤਾਂ
ਓਮੀ[1] ਸਾਧੁ ਨ ਮਾਰੀਐ ॥

ਬ੍ਰਿਸਟਰ—ਹੱਛਾ···! ਗੁਰੂ ਗ੍ਰੰਥ ਸਾਹਿਬ ਜੀ ਬੜੇ ਹੀ ਅੱਛੇ ਮਾਲੂਮ ਦੇਂਦੇ ਹਨ, ਜਿਨ੍ਹਾਂ ਦੀ ਸਿਖਿਆ ਨਾਲ ਤੁਸੀਂ ਅੰਗਰੇਜ਼ੀ ਫਾਰਸੀ ਪੜੇ ਬਿਨਾਂ ਹੀ ਜਾਣਨਹਾਰੇ ਹੋ ਗਏ ਹੋ !

ਬਾਬਾ—ਉਥੇ ਲਿਖਿਆ ਹੈ 'ਵਿਦਿਆ ਵੀਚਾਰੀ ਤਾ ਪਰ-ਉਪਕਾਰੀ' ਐਸੀ ਵਿਦਯਾ ਲੋੜੀਏ ਕਿ ਜੋ ਆਪਣੇ ਵੀਚਾਰਨਹਾਰ ਨੂੰ ਪਰਉਪਕਾਰੀ ਬਣਾ ਦੇਵੇ।

ਬ੍ਰਿਸਟਰ—ਸੱਚ ਕਿਹਾ ਨੇ। ਜੋ ਵਿਦਿਆ ਅਸਾਂ ਪਾਈ ਹੈ, ਉਹ ਤਾ ਮਨੁੱਖ ਨੂੰ ਤਿੱਖੀ ਸਮਝ ਵਾਲਾ ਤੇ ਆਪਣੇ ਐਬ ਢਕਣ ਦੀ ਜਾਚ ਚੰਗੀ ਸਿਖ ਲੈਣ ਵਾਲਾ ਬਣਾ ਦੇਂਦੀ ਹੈ। ਪਰ ਚਾਹੀਦਾ ਹੈ ਕਿ ਵਿਦਿਆ ਪਾ ਕੇ ਬੰਦਾ ਸੱਚਾ ਤੇ ਪਰਉਪਕਾਰੀ ਬਣੇ। ···ਠੀਕ ਹੈ। ਬਾਬਾ ਜੀ ! ਮੇਰਾ ਜੀ ਕਰਦਾ ਹੈ ਤੁਸਾਂ ਕੋਲ ਆ ਰਹਾਂ।

ਬਾਬਾ—ਪਿੰਡ ਵਿਚ ਕਚਹਿਰੀ ਨਹੀਂ, ਮੁਕੱਦਮੇ ਕੌਣ ਕਰੂ ਤੇ ਖੱਟੀ ਕਿਸ ਤਰ੍ਹਾਂ ਆਊ ?

ਬ੍ਰਿਸਟਰ—ਖੱਟੀ ਤੋਂ ਨਹੀਂ, ਲੋਕਾ ਦੇ ਪਿਆਰ, ਸਫਾਈ ਤੇ ਨਿਰਮਲ ਜਲ ਪੌਣ ਤੋਂ ਕਹਿੰਦਾ ਹਾਂ।

ਬਾਬਾ—ਪਿੰਡਾਂ ਦਾ ਬੀ ਉਹ ਹਾਲ ਨਹੀਂ ਰਿਹਾ ਜੋ ਕਦੇ ਹੁੰਦਾ ਸੀ।

ਬ੍ਰਿਸਟਰ—ਤੁਹਾਡਾ ਪਿੰਡ ਤਾਂ ਸੁਥਰਾ ਤੇ ਪਿਆਰਾਂ ਵਾਲਾ ਹੈ।

ਬਾਬਾ—ਬੜੀਆਂ ਮੁਸ਼ਕਲਾਂ ਨਾਲ ਬਣਾਇਆ ਹੈ ਚੰਗਾ। ···ਅਸਲ ਗੱਲ ਇਹ ਹੈ ਕਿ 'ਪੰਜਾਬ' ਪੰਜਾਬ ਵਿਚੋਂ ਵਿਦਾ ਹੋ ਰਿਹਾ ਹੈ, ਦੇਸ਼ ਨਿਕਾਲਾ ਪਾ ਰਿਹਾ ਹੈ। ਕੀ ਸ਼ਹਿਰ ਤੇ ਕੀ ਗਿਰਾਂ, ਉਹ ਪੰਜਾਬ ਨਹੀਂ ਰਿਹਾ ਜੋ ਕਦੇ ਹੁੰਦਾ ਸੀ ਤੇ ਜੋ ਕੁਛ ਹੁਣ ਹੈ ਇਹ ਭੀ ਨਹੀਂ ਰਹਿਣਾ।

ਬ੍ਰਿਸਟਰ—ਕਿਉਂ ਤੇ ਕਿਸ ਤਰ੍ਹਾਂ ?

ਬਾਬਾ—ਕਿਉਂ ਤਾਂ ਤੁਸੀਂ ਜਾਣੋਂ ਤੇ ਕਿਸ ਤਰ੍ਹਾਂ ਦਾ ਉੱਤਰ ਹੈ, ਤੁਹਾਡੀ ਦਇਆ ਨਾਲ (ਮੁਸਕ੍ਰਾਕੇ)।

ਬ੍ਰਿਸਟਰ—ਉਹ ਕਿੱਦਾਂ ?

ਬਾਬਾ—ਉਹ ਜੋ ਵਿਦਿਆ ਦਾ ਵਹਿਣ ਤੁਹਾਨੂੰ ਚੜ੍ਹ ਰਿਹਾ ਹੈ, ਨੇਕੀ ਤੋਂ ਸੁੰਨ ਵਿਦਿਆ ਜੋ ਦੇ ਰਹੇ ਹੋ, ਨੇਕੀ ਤੋਂ ਸੱਖਣੀ ਅਕਲ ਜੋ ਸਾਣ ਤੇ ਚਾੜ੍ਹ ਰਹੇ ਹੋ ਉਹ ਘਾਟੇ ਪਾ ਰਹੀ ਹੈ। ਪੰਜਾਬ ਦੇ ਲੋਕ ਸਤਿਵਾਦੀ ਹੁੰਦੇ ਸਨ, ਚੋਰੀ ਨਹੀਂ ਸਨ ਕਰਦੇ, ਪਰਉਪਕਾਰ ਤੇ ਭਲਾ ਕਰਦੇ ਸਨ। ਮੇਰੇ ਵੇਖਦਿਆਂ ਪਹਿਲਾਂ ਝੂਠ ਆਇਆ ਹੈ। ਅੱਗੇ ਲੋਕੀਂ ਅਸ਼ਟਾਮੀ ਕਾਗਤ ਤਾਂ ਨਹੀਂ ਸਨ ਜਾਣਦੇ, ਫੇਰ ਬਾਬੇ ਦਾ ਕਰਜ਼ਾ ਪੋਤੇ ਉਤਾਰਦੇ ਸਨ। ਐਡੀਆਂ ਕਚਹਿਰੀਆਂ ਅੱਗੇ ਨਹੀਂ ਸਨ, ਪਰ ਲੋਕੀਂ ਸੱਚ ਬੋਲਦੇ ਸਨ, ਹਾਕਮ ਤੜੱਕ ਫੈਸਲੇ ਕਰ ਦੇਂਦੇ ਸਨ। ਪਹਿਲਾਂ ਤਾਂ ਸਾਰੇ ਕੰਮ ਪੰਚਾਇਤਾਂ ਵਿਚ ਹੀ ਮੁੱਕ ਜਾਂਦੇ ਸਨ, ਹਾਕਮਾਂ ਤਕ ਕੋਈ ਹੀ ਪਹੁੰਚਦਾ ਸੀ। ਹੁਣ ਤੁਸੀਂ ਆਪੋ ਵਿਚ ਦਾ ਪਿਆਰ ਉਡਾ ਦਿੱਤਾ। ਹੌਲੇ ਹੌਲੇ ਮੀਰ੍ਹੀ ਹੈ। ਕਿਸੇ ਗੁਣ ਵਾਲੇ, ਕਿਸੇ ਪਰਉਪਕਾਰੀ, ਕਿਸੇ ਭਲੇ ਦਾ ਸਤਿਕਾਰ ਨਹੀਂ। ਖਲ ਗੁੜ ਇਕ ਕਰ ਛੱਡੀ ਨੇ। ਫੇਰ ਪੰਚਾਇਤਾਂ ਦਾ ਜੋ ਬਾਨ੍ਹਣੂ ਸੀ ਸੋ ਤੁਸਾਂ ਖੋਲ੍ਹ ਘੱਤਿਆ ਹੈ। ਹੁਣ ਭਾਈਬੰਦ ਯਾ ਬਿਰਾਦਰੀ ਦਾ ਕੋਈ ਸਤਿਕਾਰ, ਕੋਈ ਭੈ ਨਹੀਂ। ਹਰ ਕੋਈ ਮੁਤਾਣਾ ਬੂਥੀ ਚੁਕਦਾ ਹੈ ਤੇ ਥਾਣੇ ਕਚਹਿਰੀਆਂ ਭੌਂਨਾ ਜਾਂਦਾ ਹੈ। ਅੱਗੋਂ ਕੁੰਡੀਆਂ ਲਾਈ ਝੁਹੜੀਆਂ ਵਾਲੇ ਬੈਠੇ ਹਨ ਤੇ ਫੇਰ ਕੁਰਸੀਆਂ ਡਾਹੀ ਤੁਸੀਂ ਬੈਠ ਹੋ। ਐਉਂ ਲੋਕਾਂ ਨੂੰ ਕਚਹਿਰੀ ਚੜ੍ਹਨ ਦੀ ਬਾਣ ਪੈ ਗਈ ਹੈ। ਹੁਣ ਭੋੜੀ ਇਹ ਗੱਲ ਮਿਹਣੇ ਨਾਲ ਆਖੀ ਜਾਂਦੀ ਹੈ "ਫਲਾਣਾ ਕਚਹਿਰੀ ਜਾ ਚੜ੍ਹਿਆ ਜੇ" ! ਸੋ ਜਦੋਂ ਸੱਚ ਗਿਆ, ਸਤਿਕਾਰ ਗਿਆ ਤੇ ਫੇਰ ਨੇਕੀ ਤੋਂ ਖਾਲੀ ਵਿਦਿਆ ਆ ਗਈ, ਬਸ ਬਦੀ ਤ੍ਰਿੱਖੀ ਹੋ ਗਈ। ਜਦ ਨੇਕੀ ਤੋਂ ਛੁਟੀ ਮਿਲੀ ਉਸ ਮੰਦੀ ਛੁਟ ਦਾ ਫਲ ਉਹੋ—ਜੋ ਤੁਸੀਂ ਦੇਖ ਰਹੇ ਹੋ—ਅਸਾਂਤੀ, ਦੁਪਰਿਆਰ ਤੇ ਬਖ਼ੀਲੀ।

ਬ੍ਰਿਸਟਰ (ਹਾਹੁਕਾ ਲੈ ਕੇ)—ਤੁਸਾ ਦਾ ਕਹਿਣਾ ਹੈ ਕੌੜਾ, ਪਰ ਹੈ ਸੱਚਾ। ਪਿੰਡਾਂ ਦਾ ਹਾਲ ਭੀ ਖ਼ਰਾਬ ਹੋ ਰਿਹਾ ਹੈ। ਮੈਂ ਤਾਂ ਸਮਝਦਾ ਹੀ ਇਹ ਸੀ ਕਿ ਜਿੰਨੇ ਸ਼ਰਾਰਤੀ ਲੋਕ ਹਨ ਤੇ ਜਿੰਨੇ ਵੈਰ ਵਿਹਾਝੂ ਹਨ ਸਭ ਪਿੰਡਾਂ ਵਿਚ ਹਨ, ਤੁਹਾਡੇ ਪਿੰਡ ਆ ਕੇ ਮੇਰੀ ਰਾਏ ਬਦਲੀ ਹੈ।

ਬਾਬਾ—ਇਸ ਪਿੰਡ ਤੇ ਗੁਰੂ ਕਿਆਂ ਦੀ ਮਿਹਰ ਹੈ। ਲੋਕੀਂ ਪੁਰਾਤਨ ਤਰੀਕਿਆਂ ਤੇ ਚਲਦੇ ਹਨ, ਸਿੱਧੇ ਹਨ, ਬਾਣੀ ਪੜ੍ਹਦੇ ਹਨ, ਵਿਚਾਰਦੇ ਹਨ ਤੇ ਆਪਣੇ ਪੜ੍ਹੇ ਪਰ ਪਹਿਰਾਂ ਦੇਂਦੇ ਹਨ। ਸ਼ਰਾਬ ਦੇ ਠੇਕੇ ਦੀ ਹੱਟੀ ਸੀ, ਅਸੀਂ ਉਠਾ ਦਿਤੀ ਹੈ। ਸਵੇਰੇ ਸਾਰੇ ਉੱਠਕੇ ਧਰਮਸਾਲੇ ਜਾਂਦੇ ਹਨ ਤੇ ਵਾਰ ਸੁਣਦੇ ਹਨ, ਸੋ ਸਭਨਾਂ ਦੇ ਦਿਲਾਂ ਤੇ ਵਾਰ ਦਾ ਅਸਰ ਹੋ ਜਾਂਦਾ ਹੈ। ਪਰਮੇਸ਼ੁਰ ਦੇ ਭੈ ਵਿਚ ਵੱਸਦੇ ਹਨ ਤੇ ਵਰਤੋਂ ਪਿਆਰ ਦੀ ਰੱਖਦੇ ਹਨ। ਪਰ ਹੋਰਨੀਂ ਥਾਈਂ ਸਭ ਤੋਂ ਪਹਿਲੀ ਭੁੱਖ ਇਹ ਵਾਪਰੀ ਹੈ ਕਿ ਧਰਮਸਾਲ ਨਾਲ ਪਿਆਰ ਨਹੀਂ ਰਿਹਾ। ਕੋਈ ਆਖਦਾ ਹੈ ਤੜਕੇ ਹਲ ਜੋਪਣਾ ਹੈ ਕੌਣ ਵਾਰ ਸੁਣਨ ਜਾਵੇ ? ਕੋਈ ਆਖਦਾ ਹੈ ਖੂਹ ਜੋਣਾ ਹੈ, ਕੌਣ

1. ਓਮੀ ਅਨਪੜ੍ਹ ਨੂੰ ਆਖਦੇ ਹਨ।

ਧਰਮਸਾਲੇ ਜਾਵੇ ? ਇਸ ਤਰ੍ਹਾਂ ਜਿੱਥੇ ਹਰ ਪੇਂਡੂ ਸਵੇਰੇ ਤੇ ਸੰਝ ਧਰਮਸਾਲਾ ਜ਼ਰੂਰ ਜਾਂਦਾ ਸੀ, ਹੁਣ ਨਹੀਂ ਜਾਂਦਾ। ਫਲ ਇਹ ਹੈ ਕਿ ਉਸ ਦੇ ਮਨ ਨੂੰ ਭੋਜਨ ਮਿਲਣਾ ਬੰਦ ਹੋ ਗਿਆ ਹੈ, ਸੋ ਮਨ ਭੁੱਖੇ ਤੇ ਲਿੱਸੇ ਹੋ ਗਏ ਹਨ। ਉਧਰ ਧਰਮਸਾਲ ਦੀ ਰੌਣਕ ਘਟ ਗਈ, ਭਾਈ ਢਿੱਲੇ ਹੋ ਗਏ ਤੇ ਦਲਿੱਦਰ ਪੈ ਗਏ। ਤੜਕੇ ਨਹੀਂ ਉੱਠਦੇ, ਵਾਰ ਨਹੀਂ ਲੱਗਦੀ। ਜਿਹੜੇ ਪਿੰਡ ਛੋਟੇ ਤੇ ਗ਼ਰੀਬ ਹਨ, ਉਥੇ ਸਵੇਰੇ ਭਾਈ ਸੁਖਮਨੀ ਦਾ ਪਾਠ ਕਰਦਾ ਹੁੰਦਾ ਸੀ. ਹੁਣ ਜਦ ਸੁਣਨ ਵਾਲਾ ਕੋਈ ਨਹੀਂ ਆਇਆ ਤਾਂ ਭਾਈ ਨੇ ਤਣਾਂਵਾਂ ਢਿੱਲੀਆਂ ਛੱਡ ਦਿਤੀਆਂ। ਕਈ ਪਿੰਡੀਂ ਤਾਂ ਭਾਈਆਂ ਨੇ ਦੁਪਹਿਰੇ ਨੀਂਗਰਾਂ ਨੂੰ ਪੜ੍ਹਾਉਣਾ ਭੀ ਛੱਡ ਦਿੱਤਾ ਹੈ! ਪਹਿਲੇ ਸਮੇਂ ਵਾਰ ਦੇ ਮਗਰੋਂ ਭਾਈ ਪਿੰਡ ਦੇ ਨੀਂਗਰਾਂ ਨੂੰ ਗੁਰਮੁਖੀ ਪੜ੍ਹਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਤੇ ਸਮਝ ਤੱਕ ਦੀ ਸਿੱਖਿਆ ਦੇਂਦਾ ਹੁੰਦਾ ਸੀ, ਜਿਸ ਕਰਕੇ ਹਰ ਪਿੰਡ ਦਾ ਪੜ੍ਹਿਆ ਪਿਆਰ ਵਾਲਾ ਬੰਦਾ ਬਣ ਜਾਂਦਾ ਸੀ। ਹੁਣ ਨੀਂਗਰ ਬਾਲਪਨੇ ਤੋਂ ਹੀ ਗੁੱਲੀ ਡੰਡੇ ਖੇਡਦੇ ਤੇ ਡੰਗਰਾਂ ਮਗਰ ਭੱਜੇ ਫਿਰਦੇ ਹਨ। ਕੁਛ ਲਾਗ ਦੇ ਪਿੰਡੀ ਡਿੰਗੇ ਅੱਖਰ ਪੜ੍ਹ ਕੇ ਤੁਸਾਡੇ ਵਰਗੇ ਵਕੀਲ ਸ਼ਕੀਲ ਬਣ ਕੇ ਸ਼ਹਿਰਾਂ ਵਿਚ ਜਾ ਵਸੇ ਹਨ। ਕਈ ਕੰਬੋਆਂ ਦੇ ਮੁੰਡੇ ਵਾਂਗ ਅਫਸਰ ਬਣਕੇ ਹੁਕਮ ਹਾਸਲ ਕਰ ਪਾਪ ਦੀ ਗੱਡ ਰੇੜ੍ਹ ਰਹੇ ਹਨ। ਕਈ ਪੜ੍ਹ ਕੇ ਸ਼ਹਿਰੀਆਂ ਤੇ ਪੇਂਡੂਆਂ ਦੀ ਫੁੱਟ ਪੁਆ ਰਹੇ ਹਨ। ਕਈ ਸਿਖਾਂ ਵਿਚ ਬੀ ਜਾਤਾ ਦੀ ਵੰਡ ਵਾੜ ਰਹੇ ਹਨ, ਇਸ ਤਰ੍ਹਾਂ ਧਰਮਸਾਲਾ ਤੋਂ ਘੁੱਸ ਕੇ ਪਿੰਡਾਂ ਦਾ ਨੇਕੀ ਦਾ ਸਾਰਾ ਬਾਨ੍ਹਣੂ ਖੁਲ੍ਹ ਰਿਹਾ ਹੈ। ਕਈ ਪਿੰਡਾਂ ਤਾਂ ਧਰਮਸਾਲੇ ਲੋਕੀ ਮੁੰਜ ਸੂਤੜੀ ਤੇ ਤੂੜੀਆਂ ਭਰਦੇ ਹਨ ਤੇ ਡੰਗਰ ਬੰਨ੍ਹ ਆਉਂਦੇ ਹਨ। ਟਾਵੇਂ ਥਾਈਂ ਤਾਂ ਭਾਈ ਦੀ ਥਾਂਵੇਂ ਕੋਈ ਝੂਠੇ ਉਗਾਹ ਬਣਨ ਵਾਲੇ ਬਹਾ ਦੇਂਦੇ ਹਨ, ਫੇਰ ਉਹ ਜੋ ਬੈਠਦੇ ਹਨ ਸੋ ਪ੍ਰਕਾਸ਼ ਨਹੀਂ ਕਰਦੇ।

ਗੁਰੂ ਨਾਨਕ ਦੇਵ ਜੀ ਨੇ ਜਦ ਸੱਚੇ ਧਰਮ ਦਾ ਪ੍ਰਚਾਰ ਕੀਤਾ ਤਾਂ ਪ੍ਰਜਾ ਵਿਚ ਬੜਾ ਸੁਹਣਾ ਧਰਮ ਸਿਖਾਇਆ :—

ਕਿਰਤ ਕਰਨੀ,<br>
ਵੰਡ ਛਕਣਾ ਤੇ<br>
ਨਾਮ ਜਪਣਾ।

ਤੇ ਕਲਗੀਆਂ ਵਾਲੇ ਨੇ ਜਥੇਬੰਦ ਕਰਕੇ ਬੀਰ ਰਸੀਆ ਉਤਸਾਹੀ ਖਾਲਸਾ ਸਾਜ ਦਿੱਤਾ, ਜੋ ਇਕ ਹੱਥ ਵਾਹਿਗੁਰੂ ਦੇ ਚਰਨਾਂ ਵਲ ਰਹੇ ਤੇ ਦੂਜਾ ਹੱਥ ਧਰਮ ਦੀ ਕਿਰਤ ਵਲ ਰਹੇ। ਤਦੋਂ ਧਰਮਸਾਲਾ ਹੀ ਮੁੱਢ ਸੀ। ਗੁਰੂ ਨਾਨਕ ਦੇਵ ਜੀ ਨੇ ਸੱਚੇ ਰਸਤੇ ਪਾ ਕੇ ਹਰ ਥਾਂ ਧਰਮਸਾਲ ਬਣਵਾਈ ਕਿ ਏਥੇ ਕੱਠੇ ਹੋ ਕੇ ਸਾਰੇ ਪਰਮੇਸ਼ੁਰ ਨੂੰ ਯਾਦ ਕਰਨ, ਭਲਿਆਈ ਸਿੱਖਣ ਤੇ ਭਲਿਆਈ ਦਾ ਪ੍ਰਚਾਰ ਕਰਨ। ਪਿੰਡਾਂ ਨੇ ਇਹ ਭਾਰੀ ਭੁੱਲ ਕੀਤੀ ਕਿ ਧਰਮਸਾਲ ਵਰਗੀ ਪੱਕੀ ਨੀਂਹ ਤੋਂ ਉਪਰਾਮਤਾ ਕੀਤੀ ਹੈ, ਇਸੇ ਕਰਕੇ ਤੁਸੀਂ ਕਚਹਿਰੀਆਂ ਵਿਚ ਸਾਨੂੰ ਰੁਲਦਾ ਦੇਖਦੇ ਹੋ। ਸਾਡੇ ਹੀ ਰੁਪੱਯਾਂ ਤੋਂ ਤੁਸੀਂ ਮੋਟਰ-ਕਾਰਾਂ ਲੈਕੇ ਫੇਰ ਸਾਡੇ ਹੀ ਬਾਲਾਂ ਉਤੋਂ ਦੀ ਲੰਘਾਉਂਦੇ ਹੋ। ਜੇ ਧਰਮਸਾਲ ਸੁਰਜੀਤ ਹੋਵੇ—ਜੋ ਕਿਸੇ ਸਮੇਂ ਸੀ-ਤਾਂ ਕਚਹਿਰੀ ਵਿਚ ਮੁਕੱਦਮੇ ਇੰਨੇ ਥੋੜੇ ਜਾਣ ਕਿ ਇਕ ਇਕ ਸ਼ਹਿਰ ਲਈ ਦੋ ਇਕ ਵਕੀਲ ਬੱਸ ਹੋ ਜਾਣ। ਪਰ ਕਰੀਏ ਕੀ, ਬ੍ਰਿਸਟਰ ਜੀ! ਸੱਚੋਂ, ਤੁਸਾਂ ਆਸਾ ਦੀ ਵਾਰ ਤੇ ਗੁਰੂ ਦੇ ਸ਼ਬਦ ਕੋਈ ਕੋਈ ਸੁਣੇ ਹਨ, ਵਿਚਾਰੋ, ਜੇ ਕੋਈ ਇਹ ਸਿਖਿਆ ਰੋਜ਼ ਸੁਣੇ ਤੇ ਅਮਲ ਕਰੇ ਤਾਂ ਕਿਉਂ ਨਾ ਸੁਖੀ ਹੋਵੇ ਤੇ ਸੁਖ ਦੇਵੇ। ਧਰਮਸਾਲ ਦਾ ਗ੍ਰੰਥੀ ਇਕ ਨਮੂਨੇ ਦਾ ਸਿਖ ਹੁੰਦਾ ਸੀ, ਜੋ ਨਾਮ ਬਾਣੀ ਦਾ ਪ੍ਰੇਮੀ ਤੇ ਸੁਤੇ ਉਪਕਾਰੀ ਹੁੰਦਾ ਸੀ, ਪਿੰਡ ਉਸਦਾ ਸਤਿਕਾਰ ਕਰਦਾ ਸੀ, ਉਹ ਸਭ ਨਾਲ ਪਿਆਰ ਕਰਦਾ ਸੀ, ਉਸ ਦਾ ਜੀਵਨ ਸ਼ੁਭ ਨਮੂਨਾ ਗੁਰਬਾਣੀ ਦੇ ਅਮਲ ਦਾ ਹੁੰਦਾ ਸੀ, ਫਿਰ ਬੱਚਿਆਂ ਨੂੰ ਉਹ ਸੁਮੱਤ ਦੇਂਦਾ ਸੀ। ਉਧਰ ਪੰਚੈਤ ਜੜਕੇ ਝਗੜੇ ਨਿਬੇੜਦੀ ਸੀ ਤੇ ਭਾਈ ਹੁਰਾਂ ਦੇ ਬਚਨ ਨੂੰ ਸਭ ਪਰਵਾਨ ਕਰਦੇ ਸਨ। ਇਸ ਤਰ੍ਹਾਂ ਪਿੰਡ ਵਿਚੋਂ ਦੁੱਖ ਤੇ ਕਲੇਸ਼ ਦੂਰ ਰਹਿੰਦਾ ਸੀ। ਧਰਮਸਾਲ ਦੇ ਛੱਡਣ ਨਾਲ ਇਹ ਨਮੂਨੇ ਦਾ ਸਿਖ ਭੀ ਗਿਆ ਤੇ ਗੁਰਬਾਣੀ ਦੀ ਸਿਖਿਆ ਭੀ ਗਈ। ਇਸ ਤਰ੍ਹਾਂ ਪਿੰਡਾਂ ਵਿਚ ਉਹ ਮਨ ਦਾ ਸੁਖ ਨਹੀਂ ਰਿਹਾ ਜੋ ਕਦੇ ਹੁੰਦਾ ਸੀ। ਬਾਕੀ ਰਿਹਾ ਸ਼ਰੀਰਕ ਸੁਖ, ਉਹ ਭੀ ਪਿੰਡਾਂ ਵਿਚ ਉੱਨਾ ਨਹੀਂ ਰਿਹਾ ਜੋ ਅਗੇ ਸੀ। ਕਾਰਨ, ਉਹੋ ਸ਼ਹਿਰ ਦੀ ਲਾਗ ਹੈ। ਸਾਡੇ ਜੋ ਆਦਮੀ ਮੁਕੱਦਮਿਆਂ ਤੇ ਸ਼ਹਿਰੀਂ ਜਾਂਦੇ ਹਨ, ਸ਼ਹਿਰੀਆਂ ਦੀਆਂ ਨਕਲਾਂ ਸਿਖ ਆਉਂਦੇ ਹਨ! ਇਕ ਪੇਂਡੂ ਲਈ ਦਸ ਜਾਂ ਵੀਹ ਕੋਹ ਰੋਜ਼ ਪੈਂਡਾ ਕਰਨਾ ਕੁਛ ਗਲ ਨਹੀਂ ਸੀ ਹੁੰਦਾ, ਪਰ ਹੁਣ ਤੁਸੀਂ ਡਿੱਠਾ ਹੋਊ ਜੇ ਚਾਰ ਕੋਹ ਜਾਣਾ ਹੋਵੇ ਤੇ ਰੇਲ ਜਾਂਦੀ ਹੋਵੇ ਓਥੇ ਬੀ ਪੇਂਡੂ ਰੇਲੇ ਹੀ ਚੜ੍ਹੇਗਾ। ਪੇਂਡੂ ਹੁਣ ਬਾਬੂਆਂ ਦੇ ਧੱਕੇ ਖ਼ਾਂਦੇ ਹਨ, ਭੀੜਾਂ ਝੱਲਦੇ ਹਨ ਪਰ ਰੇਲੇ ਜ਼ਰੂਰ ਚੜ੍ਹਦੇ ਹਨ। ਪਿੰਡਾਂ ਵਿਚ ਅੱਗੇ ਜ਼ਨਾਨੀਆਂ ਆਪ ਪੀਂਹਦੀਆਂ ਸਨ। ਕਿਤੇ ਕਿਤੇ ਖਰਾਸ ਹੁੰਦਾ ਸੀ। ਹੁਣ ਐਲਿੰਜਲ (ਆਇਲ ਇੰਜਣ) ਤੇ ਕਲਾ ਵਾਲੀਆਂ ਇਕ ਇਕ ਦੋ ਦੋ ਚੱਕੀਆਂ ਪਿੰਡੀਂ ਲੱਗ ਰਹੀਆਂ ਹਨ। ਕਈ ਥਾਂ ਘੁਰਾਟ ਨੇੜੇ ਹਨ। ਬੱਸ ਪਿੰਡਾਂ ਦੀਆਂ ਸੁਆਣੀਆਂ ਭੀ ਪੀਹਣੋਂ ਕੰਨੀ ਕਤਰਾਉਣ ਲਗ ਪਈਆਂ ਹਨ। ਕਈ ਘੁਰਾਟੀਏ ਤੇ ਮਸ਼ੀਨਾਂ ਵਾਲੇ ਮੰਮਣੀ ਤੇ ਭੈੜੀ ਤਰ੍ਹਾਂ ਦੇ ਜੌਂ ਤੇ ਕਈ ਭੰਜ ਖਰਾਬੇ ਰਲਾ ਦੇਂਦੇ ਹਨ, ਜਿਸ ਨਾਲ ਆਟਾ ਸੁਥਰਾ ਨਹੀਂ ਮਿਲਦਾ।

ਪਿੰਡਾਂ ਦਿਆਂ ਲੋਕਾਂ ਨੇ ਸ਼ਾਮਲਾਟਾਂ ਵਾਹੀ ਹੇਠ ਲੈ ਆਉਂ-ਣੀਆਂ ਆਰੰਭ ਦਿਤੀਆਂ ਹਨ। ਕਣਕਾ ਤੇ ਕਪਾਹਾਂ ਦੇ ਭਾ ਚੜ੍ਹ ਜਾਣ ਕਰਕੇ[1] ਲੋਕਾਂ ਨੇ ਹਰ ਟੋਟੇ ਨੂੰ ਵਾਹੀ ਹੇਠ ਲੈ ਆਂਦਾ ਹੈ। ਹੁਣ ਸਿੱਟਾ ਇਹ ਹੈ ਕਿ ਗਊਆਂ ਦੇ ਚਰਨ ਵਾਸਤੇ ਸਾਂਝੀਆਂ ਥਾਵਾਂ ਘਟ ਰਹੀਆਂ ਹਨ, ਸੋ ਹਰ ਕੋਈ ਲਵੇਰਾ ਨਹੀਂ ਰਖ ਸਕਦਾ। ਸ਼ਹਿਰਾਂ ਨਾਲੋਂ ਪਿੰਡੀਂ ਅਜੇ ਭੀ ਸਹੂਲਤ ਹੈ, ਪਰ ਪਿੰਡਾਂ ਦੀ ਅਗਲੀ ਹਾਲਤ ਨਾਲੋਂ ਪਿੰਡਾਂ ਵਿਚ ਹੁਣ ਤੰਗੀ ਹੈ। ਦੁੱਧ ਮੱਖਣ, ਘਿਉ ਪਿੰਡਾਂ ਵਿਚ ਅੱਗੇ ਵਾਂਗ ਨਹੀਂ ਮਿਲਦੇ, ਇਸੇ ਕਰਕੇ ਸ਼ਰੀਰ ਭੀ ਤਕੜੇ ਨਹੀਂ। ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਉਸਦੇ

1. ਜਦੋਂ ਇਹ ਪੋਥੀ ਲਿਖੀ ਗਈ ਸੀ ਕਣਕ ਅਠ ਸੇਰ ਰੁਪਏ ਤਕ ਅੱਪੜ ਪਈ ਸੀ ਤੇ ਫੇਰ ਸਵਾ ਦੋ ਸੇਰ ਤਕ ਬੀ ਹੋ ਚੁਕੀ ਹੈ।

ਫੌਜੀ ਜੁਆਨ ਦੇਉਕੱਦ ਤੇ ਸ਼ਿਲਾ ਵਾਂਙੂ ਛਾਤੀਆਂ ਵਾਲੇ ਹੁੰਦੇ ਸਨ, ਹੁਣ ਉਜੇਹੇ ਜੁਆਨ ਕਿੱਥੇ ਹਨ ? ਹੈਨ ਅਜੇ ਭੀ ਹੋਰਨਾਂ ਤੋਂ ਤਕੜੇ, ਪਰ ਕੱਸੇ। ਮੈਨੂੰ ਇਕ ਮੁਸਲਮਾਨ ਬੁੱਢਾ ਮਿਲਿਆ ਸੀ ਜੋ ਸ਼ਾਹਬ-ਲੇਲ ਸੀ ਉਸ ਦਿਨ ਜਿਸ ਦਿਨ ਕਿ ਮਹਾਰਾਜਾ ਸ਼ੇਰ ਸਿੰਘ ਆਪਣੀਆਂ ਫੌਜਾਂ ਦੀ ਪ੍ਰੇਟ ਲੈਂਦਾ ਘਾਤ ਕੀਤਾ ਗਿਆ ਸੀ। ਉਹ ਬੁੱਢਾ ਰੋ ਰੋ ਕੇ ਦੱਸਦਾ ਸੀ ਤਦੋਂ ਦੇ ਹਾਲ ਕਿ ਉਹ ਸਜੀਲੇ ਜੁਆਨ ਬਿੱਛਾਂ ਤੋਂ ਉਚੇ ਤੇ ਸੋਹਣੇ ਕੱਦਾਵਰ ਸੁਪਨਾ ਹੋ ਗਏ ਹਨ। ਮੈਂ ਏਡਾ ਤਕੜਾ ਦਿੱਸਦਾਂ ਹਾਂ, ਪਰ ਆਪਣੇ ਬਾਪੂ ਜੀ ਤੋਂ ਛੋਟਾ ਹਾਂ। ਸਾਨੂੰ ਹੁਣ ਉਹ ਮੱਖਣ ਤੇ ਦੁੱਧ ਨਹੀਂ ਮਿਲਦੇ ਜੋ ਉਨ੍ਹਾਂ ਦੇ ਵੇਲੇ ਸਾਡੇ ਘਰੀਂ ਹੁੰਦੇ ਸਨ। ਤੁਸੀਂ ਪੜ੍ਹੇ ਲਿਖੇ ਸਾਓ, ਤੁਹਾਡੇ ਖਿਆਲ ਆਪਣੀਆਂ ਅਮੀਰੀਆਂ ਵਲ ਪੈ ਰਹੇ ਹਨ। ਨਾ ਤੁਸੀਂ ਆਪਣੇ ਦੇਸ਼ ਦੇ ਲੋਕਾਂ ਦੇ ਸਰੀਰ ਤਕੜੇ ਕਰਨ ਦਾ ਫਿਕਰ ਕਰਦੇ ਹੋ, ਨਾਂ ਬੀਮਾਰੀ ਘਟਾਉਣ ਦਾ, ਨਾ ਦਇਆਂ ਧਰਮ ਪਯਾਰ ਨੇਕੀ ਸੱਚ ਤੇ ਵੰਡ ਛਕਣ ਦਾ ਭਾਉ ਵਧਾਉਂਦੇ ਹੋ।

—o—

## ਕਾਂਡ ਇਕੀਵਾਂ

ਇਸ ਵੇਲੇ ਤੋਂ ਕੁਛ ਚਿਰ ਪਹਿਲਾਂ ਦਾ ਇਕ ਮਿਤ ਸਿੰਘ ਨਾਉਂ ਦਾ ਸਮਝ ਵਾਲਾ ਜ਼ਿਮੀਦਾਰ ਆਯਾ ਬੈਠਾ ਸੀ। ਇਹ ਇਕ ਲਾਗਲੇ ਪਿੰਡ ਰਹਿੰਦਾ ਸੀ ਤੇ ਬਾਬੇ ਪਾਸ ਸੁਮੱਤਾਂ ਲੈਣ ਆਉਂਦਾ ਹੁੰਦਾ ਸੀ। ਇਸ ਨੂੰ ਸ਼ੌਕ ਸੀ ਕਿ ਇਸ ਦਾ ਪਿੰਡ ਵੀ ਬਾਬੇ ਦੇ ਪਿੰਡ ਵਾਂਗੂੰ ਦਰਦ ਵੰਡਾਉਣ ਵਾਲਾ, ਆਪੋ ਵਿਚ ਪਿਆਰ ਕਰਨ ਵਾਲਾ, ਸੁਖ ਦੇਣ ਵਾਲਾ ਤੇ ਬਾਣੀ ਦਾ ਪ੍ਰੇਮੀ ਹੋ ਜਾਏ। ਇਹ ਬਾਬਾ ਜੀ ਤੇ ਬ੍ਰਿਸਟਰ ਦੀਆਂ ਗੱਲਾਂ ਪ੍ਰੇਮ ਨਾਲ ਸੁਣਦਾ ਰਿਹਾ ਸੀ ਤੇ ਇਮ ਦੇ ਆਪਣੇ ਸਿਰ ਵਿਚ ਬੀ ਕਈ ਗੱਲਾਂ ਫੁਰ ਰਹੀਆਂ ਸਨ, ਜਿਨ੍ਹਾਂ ਨੂੰ ਤੋਲਦਾ; ਜਾਚਦਾ ਤੇ ਰੋਕਦਾ ਸੀ; ਏਥੇ ਕੁ ਆ ਕੇ, ਇਕ ਗਲ ਜੋ ਉਸ ਨੂੰ ਕਈ ਵਾਰੀ ਫੁਰੀ ਸੀ, ਕਹਿਣੋਂ ਨਾ ਰੁਕ ਸਕਿਆ। ਸੋ ਐਉਂ ਬੋਲਿਆ :—

ਮਿਤ ਸਿੰਘ—ਭਲਾ ਬਾਬਾ ਜੀ ! ਜੇ ਮੈਂ ਇਕ ਸਿੱਧੀ ਜਿਹੀ ਗਲ ਆਖਾਂ ਤਾਂ ਤੁਸੀਂ ਗੁੱਸੇ ਤਾਂ ਨਾ ਹੋਸੋ। ਗਲ ਮੈਂ ਇਨ੍ਹਾਂ ਨੂੰ (ਬ੍ਰਿਸਟਰ ਵਲ ਸੈਨਤ ਕਰਕੇ) ਕਹਿਣੀ ਹੈ।

ਬਾਬਾ—ਕੋਈ ਸੁਹਣੀ ਗਲ ਆਖੇਂਗਾ ਬੱਚਾ ! ਤਾਂ ਕਿਸੇ ਨੇ ਕਾਸ ਨੂੰ ਗਰਿਜ ਹੋਣਾ ਹੈ, ਤੂੰ ਜਮ ਜਮ ਕਹੁ, ਪਰ ਦਿਲ ਦੁਖਾਵੀਂ ਨਾ ਆਖੀਂ।

ਮਿਤ ਸਿੰਘ—ਨਹੀਂ ਜੀ, ਬਾਬਾ ਜੀ ! ਗਲ ਇਹ ਹੈ, ਬਿਸਟਰ ਜੀ ! ਕਿ ਪਹਿਲੇ ਸਾਡੇ ਦੇਸ਼ ਵਿਚ ਬਾਰਾਂ ਹੁੰਦੀਆਂ ਸਨ, ਜਿਥੇ ਬਰਸਾਤ ਵਿਚ ਬੜੇ ਘਾਹ ਉਗਦੇ ਸਨ, ਇਨ੍ਹੀਂ ਦਿਨੀਂ ਜਾਂਗਲੀ ਤੇ ਗੋਇਲ ਲੋਕ ਗਾਵਾਂ ਮੱਝੀਆਂ ਰੱਖਦੇ ਸਨ ਤੇ ਘਿਉ ਬਣਾਉਂਦੇ ਸਨ। ਤਦੋਂ ਘਿਉ ਸੁੱਚੇ ਮਿਲਦੇ ਸਨ ਤੇ ਬੜੇ ਸਸਤੇ ਹੁੰਦੇ ਸਨ। ਹੁਣ ਸਰਕਾਰ ਨੇ ਬਾਰਾਂ ਵਹਾਕੇ ਕਣਕਾਂ ਤੇ ਕਪਾਹਾਂ ਦਾ ਰੰਗ ਲਾ ਦਿਤਾ ਹੈ। ਲੋਕੀਂ ਪੈਸੇ ਵਾਲੇ ਭੀ ਹੋ ਗਏ ਹਨ, ਪਰ ਸਾਨੂੰ ਤਾਂ ਕੂਣ ਦੀ ਜਾਚ ਨਹੀਂ ਨਾ, ਤੁਸੀਂ ਅਕਲਵੰਦ ਲੋਕ ਹੋ, ਸਰਕਾਰ ਨੂੰ ਸਮਸਾਓ, ਕਿ ਕਣਕਾਂ ਕੁਪਾਹਾਂ ਤਾਂ ਵਧੀਆਂ, ਪਰ ਘਿਉ ਘਟ ਗਿਆ ਹੈ ਤੇ ਹੁਣ ਤੇਲਾਂ ਚਰਬੀਆਂ ਦੇ ਘਿਉ ਪਏ ਬਣਦੇ ਹਨ। ਸਰਕਾਰ ਕੁਝ ਹਜ਼ਾਰ ਮੁਰੱਬੇ ਨਿਰੀ ਚਰਾਗਾਹ ਬਣਾ ਕੇ ਲਵੇਰਿਆਂ ਲਈ ਰੱਖੇ, ਜਿਥੇ ਸੁੱਚਾ ਘਿਉ ਬਣੇ ਤੇ ਦੇਸ਼ ਵਿਚ ਆ ਕੇ ਵਿਕੇ[1]।

ਕਿਉਂਕਿ ਜੇ ਪਰਜਾ ਲਿੱਸੀ ਤੇ ਨਿਤਾਣੀ ਹੋ ਗਈ ਤਾਂ ਅਸੀਂ ਤਾਂ ਕਮਜ਼ੋਰ ਪੈ ਜਾਵਾਂਗੇ ਤੇ ਫੇਰ ਸਰਕਾਰ ਨੂੰ ਭੀ ਫ਼ੌਜਾਂ ਲਈ ਗਿੱਠਮੁਠੀਏ ਤੇ ਨਿਰਬਲ ਜਵਾਨ ਹੀ ਮਿਲਣਗੇ।

ਮੈਂ ਇਕ ਗਲ ਹੋਰ ਆਖਾਂ ! ਤੁਸੀਂ ਹੱਸੋਗੇ, ਆਖੋਗੇ, ਅਨਪੜ੍ਹ ਦੀਆਂ ਗੱਪਾਂ, ਪਰ ਮੇਰੇ ਜੀ ਗਲ ਇਕ ਫੁਰਦੀ ਹੈ ਜੋ ਰੁਕਦੀ ਨਹੀਂ, ਜਿਸ ਦਾ ਫਲ ਸਰਕਾਰ ਨੂੰ ਤੇ ਪਰਜਾ ਨੂੰ ਅੱਤ ਦਾ ਚੰਗਾ ਹੋ ਸਕਦਾ ਹੈ। ਪਰ ਮੈਂ ਹਾਂ ਪਿੰਡ ਦਾ ਰਹਿਣ ਵਾਲਾ, ਇਹ ਮੈਨੂੰ ਪਤਾ ਨਹੀਂ ਕਿ ਉਹ ਸਿਰੇ ਚੜ੍ਹ ਸਕਦੀ ਹੈ ਕਿ ਨਹੀਂ, ਇਹ ਤੁਸਾਂ ਵੀਚਾਰ ਲੈਣੀ ਤੇ ਮਾੜੀ ਹੋਈ ਤਾਂ ਗੁੱਸੇ ਨਾ ਹੋਣਾ, ਗੱਲ ਇਹ ਹੈ:—

ਦੁਆਬੇ ਸਿੰਧ ਸਾਗਰ ਵਿਚ ਹਾਜ਼ਾਰਾਂ ਮੀਲਾਂ ਭੋਆਂ ਪਈਆਂ ਹਨ। ਦਰਯਾ ਅਟਕ ਵਿਚ ਅਮਿੱਤ ਪਾਣੀ ਹੈ। ਇਥੋਂ ਨਹਿਰ ਬਣਾਈ ਜਾਵੇ ਤੇ ਕੁਛ ਖਾਸ ਹਿੱਸੇ ਵਿਚ ਕਣਕ ਏਨੀਂ ਪੈਦਾ ਕੀਤੀ ਜਾਵੇ ਕਿ ਏਹ ਦਾਣੇ ਲੋੜ ਮੂਜਬ ਹਰ ਜ਼ਿਲੇ ਹਰ ਤਸੀਲ ਵਿਚ ਪਹੁੰਚਾਏ ਜਾਣ ਤੇ ਇਹਨਾਂ ਦਾ ਇਕ ਭਾ ਹੋਵੇ ਤੇ ਸਭ ਪੰਜਾਬ ਵਿਚ ਵਸਦੇ ਲੋਕਾਂ ਨੂੰ ਖਾਣ ਲਈ ਦਾਣੇ ਇਥੋਂ ਮਿਲਣ। ਏਹ ਦਾਣੇ ਪੰਜਾਬੀਆਂ ਨੂੰ ਕੇਵਲ ਖਾਣ ਜੋਗੇ ਮਿਲਣ, ਵੱਧ ਨਾ। ਨਾ ਇਸ ਪੈਦਾਵਾਰ ਨਾਲ ਵਪਾਰਦਾ ਵਾਧਾ ਕੀਤਾ ਜਾਵੇ। ਇਉਂ ਪੰਜਾਬ ਵਿਚ ਕਾਲ ਨਾ ਪਵੇ ਤੇ ਇਸ ਤੇ ਧਰਤੀ ਦੇ ਆਪਣੇ ਪੁੱਤ੍ਰ ਰੋਟੀ ਰੱਜਕੇ ਖਾਣ। ਮੇਰਾ ਆਸ਼ਾ ਇਹ ਹੈ ਕਿ ਕਿਵੇਂ ਇਸ ਧਰਤੀ ਦੇ ਪੁੱਤਰਾਂ ਲਈ ਭੋਂ ਦਾ ਇਕ ਖਾਸ ਹਿੱਸਾ ਮੁਕੱਰਰ ਕਰਕੇ ਉਥੋਂ ਪੈਦਾਵਾਰ ਖਾਸ ਇਸ ਧਰਤੀ ਦੇ ਪੁਤਰਾਂ ਲਈ ਐਸੇ ਨਿਰਖ ਤੇ ਰੱਖੀ ਜਾਵੇ ਜੋ ਧਰਤੀ ਦੇ ਪੁਤਰਾਂ ਲਈ ਕਦੀ ਕਾਲ ਨਾ ਪਿਆ ਕਰੇ[2]।

ਬ੍ਰਿਸਟਰ ਨੇ ਦਿਲ ਵਿਚ ਸੋਚਿਆ ਕਿ ਇਕ ਪੇਂਡੂ ਨੂੰ ਵੀ

---

1. ਹੁਣ ਡਾਕਟਰ ਦੱਸਦੇ ਹਨ ਕਿ ਘਿਉ ਵਿਚ ਵਿਟਾਮਿਨ 'ਬੇ' ਹੈ ਜੋ ਆਮ ਤੇਲਾਂ ਵਿਚ ਨਹੀਂ ਹੈ।

2. ਜਦ ਇਹ ਪੁਸਤਕ ਲਿਖੀ ਗਈ ਸੀ ਤਾਂ ਕਣਕ ਦਾ ਭਾ ਇਹ ਹੁੰਦਾ ਸੀ ਕਿ ਹਾੜੀਆਂ ਦੇ ਵੇਲੇ ਤਾਂ ੧੨, ੧੪ ਸੇਰ ਰੁਪੈ ਦੀ ਮਿਲ ਜਾਂਦੀ ਸੀ ਤੇ ਪਿਛੋਂ ਜਾਕੇ ਕੋਈ ਛੇ ਸੱਤ ਸੇਰ ਦਾ ਭਾਅ ਹੋ ਜਾਂਦਾ ਸੀ ਤੇ ਕਦੀ ਲੋਕ ਇਸ ਵੇਲੇ ਬੜੀ ਤਕਲੀਫ਼ ਪ੍ਰਤੀਤ ਕਰਦੇ ਤੇ ਦੁਖੀ ਹੁੰਦੇ ਸਨ। ਆਮ ਲੋਕਾਂ ਦੇ ਦਿਲ ਵਿਚ ਇਸ ਤਰ੍ਹਾਂ ਦੇ ਕਈ ਖ਼ਯਾਲ ਤਦੋਂ ਗੁਜ਼ਰਦੇ ਹੁੰਦੇ ਸਨ ਕਿ ਜਿਸ ਨਾਲ ਸਾਲ ਭਰ ਸੁਵੱਲੇ ਭਾ ਕਣਕ ਆਦਿ ਮਿਲਦੀ ਰਹੇ। ਉਸ ਤਰ੍ਹਾਂ ਦੇ ਖ਼ਯਾਲ ਦਾ ਨਮੂਨਾ ਹੈ ਜੋ ਮਿੱਤ ਸਿੰਘ ਦੱਸ ਰਿਹਾ ਹੈ।

ਕੀਕੂੰ ਸੋਚ ਫੁਰ ਪਈ ਹੈ ਕਿ ਦੇਸ਼ ਦੇ ਹਰ ਬੰਦੇ ਨੂੰ ਰੋਟੀ ਜੋਗੇ ਦਾਣੇ ਸੁਖੱਲੇ ਤੇ ਸੁਵੱਲੇ ਲੱਭ ਪੈਣ। ਫੇਰ ਕਹਿਣ ਲੱਗਾ :—

ਸਰਦਾਰ ਮਿੱਤ ਸਿੰਘਾ! ਇਹ ਗੱਲ ਔਖੀ ਹੈ, ਸਰਕਾਰ ਨੂੰ ਕੀਹ ਕਰੱਟਾ ਪਿਆ ਹੈ ਜੋ ਧਰਤੀ ਦੇ ਪੁੱਤਾਂ ਦਾ ਐਡਾ ਫਿਕਰ ਲਾ ਲਵੇ।

ਮਿੱਤ ਸਿੰਘ— ਕਿਉਂ ਸਰਕਾਰ ਨੂੰ ਨਹੀਂ ਲੋੜ ਕਿ ਪਰਜਾ ਸੁਖੀ ਵੱਸੇ ਤੇ ਪਿਆਰ ਕਰੇ ? ਰਾਜ ਪੱਕਾ ਪਿਆਰ ਨਾਲ ਹੁੰਦਾ ਹੈ ਨਿਰੇ ਦਾਬੇ ਨਾਲ ਤਾਂ ਨਹੀਂ। ਸੋ ਜਦੋਂ ਧਰਤੀ ਦੇ ਪੁੱਤਾਂ ਨੂੰ ਖਾਣ ਜੋਗੇ ਦਾਣੇ ਸੁਵੱਲੇ ਤੇ ਇਕੋ ਭਾ ਮਿਲਣਗੇ, ਤਦੋਂ ਪਜਰਾ ਸੁਖੀ ਹੋ ਜਾਵੇਗੀ ਦਿਲੋਂ ਮਨੋ। ਤੁਸੀਂ ਦੱਸੋ; ਧਰਤੀ ਦੇ ਪੁੱਤਾਂ ਦੇ ਰਾਜ ਵਿਚ ਤਦੋਂ ਅਪਣੱਤ ਕਿੰਨੀ ਬਣੇਗੀ। ਕਿਸ ਤਰ੍ਹਾਂ ਜਾਨ ਮਾਲ ਤਲੀ ਤੇ ਧਰ ਕੇ ਸਰਕਾਰ ਲਈ ਵੱਧ ਤੋਂ ਵੱਧ ਸਦਕੇ ਹੋਣਗੇ ਤੇ ਪਰਜਾ ਤੇ ਸਰਕਾਰ ਦੋਹਾਂ ਨੂੰ ਕਦੇ ਕਾਲ ਦਾ ਦੁਖ ਨਾ ਦੇਖਣਾ ਪਵੇਗਾ, ਸਰਕਾਰ ਚਾਹੇ ਕੋਈ ਹੋਵੇ। ਬਾਕੀ ਦੇਸ਼ ਦੀ ਪੈਦਾਵਾਰ ਗ਼ੈਰ ਦੇਸ਼ਾਂ ਨੂੰ ਜਾਵੇ ਤੇ ਪਈ ਵਿਕੇ।

ਬ੍ਰਿਸਟਰ ਭੋਲੇ ਭਾ ਦੀਆਂ ਪੇਂਡੂ ਗੱਲਾਂ ਸੁਣਕੇ ਹੱਸ ਪਿਆ।

ਮਿੱਤ ਸਿੰਘ — ਹੱਸੋ ਜੀ, ਮੈਂ ਅੱਗੋਂ ਨਹੀਂ ਨਾ ਕੁਛ ਦੱਸ ਸੱਕਦਾ। ਇਹ ਜਾਣਦਾ ਹਾਂ ਕਿ ਜੋ ਰੇਲਾਂ ਦਾ, ਤਾਰਾਂ ਦਾ ਤੇ ਨਹਿਰਾਂ ਦਾ ਬੰਦੋਬਸਤ ਕਰ ਸਕਦੇ ਹਨ, ਚਾਹੁਣ ਤਾਂ ਇਹ ਖ਼ਬਰੇ ਕਰ ਸਕਣ। ਮੇਰਾ ਜੀ ਕਰਦਾ ਹੈ ਪੰਜਾਬ ਦੀ ਧਰਤੀ ਦੇ ਜਾਇਆਂ ਨੂੰ ਘੱਟ ਤੋਂ ਘੱਟ ਇਕ ਰੁਪੈ ਦੀ ੨੦ ਸੇਰ ਕਣਕ, ਡੇਢ੍ਹ ਸੇਰ ਘਿਉ ਤੇ ੧੦ ਸੇਰ ਗੁੜ ਜਾਂ ਪੰਜ ਸੇਰ ਖੰਡ ਏਹ ਲੋੜੀ ਦੀਆਂ ਚੀਜ਼ਾਂ ਏਸ ਭਾ ਮਿਲ ਜਾਣੀਆਂ ਚਾਹੀਦੀਆਂ ਹਨ ਤੇ ਜੋ ਕੋਈ ਡੌਲ ਸਰਕਾਰ ਕੱਢ ਲਵੇ ਤਾਂ ਤੁਸੀਂ ਪੜ੍ਹੇ ਹੋਏ ਉਨ੍ਹਾਂ ਨੂੰ ਦੱਸ ਸਕੋ ਜਾਂ ਆਪ ਕਰ ਸਕੋ ਤਦ ਪਰਜਾ ਏਡੀ ਸੁਖੀ ਵੱਸੇ ਕਿ ਬਿਕ੍ਰਮਾਜੀਤ ਦਾ ਨਾਉਂ ਪਿੱਛੇ ਪੈ ਜਾਵੇ। ਜੇ ਇਹ ਇਕ ਮੇਰਾ ਅਨਪੜ੍ਹ ਦਾ ਹੀ ਮਨ ਦੇ ਬੂਰ ਦੇ ਲੱਡੂ ਭੋਰਨ ਵਾਂਗੂੰ ਹੈ ਤਾਂ ਖਿਆਲ ਹੀ ਨਾ ਕਰੋ। ਮੈਂ ਕੋਈ ਇਨ੍ਹਾਂ ਮਾਮਲਿਆਂ ਦਾ ਉਸਤਾਦ ਤਾਂ ਨਹੀਂ ਨਾ, ਇਕ ਸ਼ੁਭ ਗੱਲ ਫੁਰੀ ਸੀ ਕਿ ਰਾਜਾ ਪਰਜਾ ਦੋਹਾਂ ਲਈ, ਸੌ ਵਗਾਹ ਮਾਰੀ।

ਬ੍ਰਿਸਟਰ— ਦਿਲ ਨੂੰ ਗੱਲ ਚੰਗੀ ਤਾਂ ਲੱਗਦੀ ਹੈ ਪਰ ਇਹ ਸਿਰੇ ਚੜ੍ਹਨੀ ਕਠਨ ਹੈ।

ਮਿੱਤ ਸਿੰਘ— ਹੈ ਤਾਂ ਔਖੀ ! ਚੰਗੀਆਂ ਚੀਜ਼ਾਂ ਔਖੀਆਂ ਹੀ ਹੁੰਦੀਆਂ ਹਨ, ਚੰਗੇ ਪਦਾਰਥ ਔਖੇ ਹੀ ਲੱਭਦੇ ਹਨ, ਪਰ ਤੁਸੀਂ ਜੁ ਪੜ੍ਹੇ ਹੋਏ ਹੋਏ, ਹੁਣ ਜੋ ਇਸ ਵਿਚ ਉਖਯਾਈਆਂ ਤੇ ਕਸ਼ਟਣੀਆਂ ਹਨ, ਉਨ੍ਹਾਂ ਦੇ ਬਾਨਲੂ ਤੁਸੀਂ ਬੰਨ੍ਹੋ। ੨੦ ਵਰ੍ਹੇ ਜੋ ਮਗ਼ਜ਼ਾਂ ਨੂੰ ਸੋਂਚੀਆਂ ਸਿਖਾਈਆਂ ਜੇ, ਉਨ੍ਹਾਂ ਸਿੱਖੇ ਮਗਜ਼ਾਂ ਵਿਚੋਂ ਕੁਛ ਕੱਢੋ ਤੇ ਸਰਕਾਰ ਤੇ ਕੌਂਸਲਾਂ ਨੂੰ ਜਾ ਕੇ ਆਖੋ ਓਹ ਅੱਗੋਂ ਮੁਸ਼ਕਲਾਂ ਦੱਸਣਗੇ, ਤੁਸੀਂ ਦਾਰੂ ਦੱਸੋ।

ਬ੍ਰਿਸਟਰ (ਮੁਸਕ੍ਰਾਕੇ) —ਮਿੱਤ ਸਿੰਘਾ ! ਬਈ ਤੂੰ ਕਦੇ ਲਾਟ ਨੂੰ ਆਪ ਆਖ।

ਮਿੱਤ ਸਿੰਘ— ਮੈਂ ਤਾਂ ਕਹਿ ਹੀ ਗੁਜ਼ਰਾਂਗਾ, ਹੁਣ ਜਦ ਕਦੇ ਲਾਟ ਸਾਹਿਬ ਦੌਰੇ ਆਏ ਤੇ ਮੇਰੀ ਜੂਹ ਵਿਚੋਂ ਲੰਘ ਪਏ ਤੇ ਡੇਰੇ ਜਾਣ ਦੀ ਮੈਨੂੰ ਕਿਸੇ ਛੁੱਟੀ ਲੈ ਦਿੱਤੀ ਤਾਂ ਮੈਂ ਸਾਰੀ ਗੱਲ ਆਖ ਹੀ ਦਿਆਂਗਾ, ਪਰ ਜਦ ਉਹ ਮੈਨੂੰ ਪੁੱਛਣਗੇ ਕਿ 'ਫਲਾਣੀ ਮੁਸ਼ਕਲ ਪਵੇਗੀ ਉਸਕਾ ਕਿਆ ਇਲਾਜ ਹੈ' ਤਾਂ ਮੈਂ ਅਨਪੜ੍ਹ ਕੀ ਦੱਸਾਂਗਾ ? ਇਕੋ ਚਾਲੀ ਸੇਰੀ ਕਹਿ ਦਿਆਂਗਾ : 'ਸਰਕਾਰ ! ਮੈਂ ਤਾਂ ਸ਼ੁਭ ਗੱਲ ਦੱਸ ਦਿੱਤੀ ਹੈ ਇਸ ਨਾਲ ਪਰਜਾ ਸੁਖੀ ਰਹੇਗੀ, ਫ਼ੌਜਾਂ ਤਕੜੀਆਂ ਜ਼ਬਰ ਜੰਗ ਰਹਿਣਗੀਆਂ, ਪਰਜਾ ਤੈਨੂੰ ਪਿਆਰ ਕਰੇਗੀ। ਹੋਰ ਅੱਗੋਂ ਮੈਨੂੰ ਅਨਪੜ੍ਹ ਨੂੰ ਕੀ ਅਕਲ ਏ ? ਜੇ ਹੋ ਸਕਦੀ ਹੈ ਕਰ ਲਓ, ਨਹੀਂ ਹੋ ਸਕਦੀ ਤਾਂ ਜਾਣ ਦਿਓ, ਮੈਨੂੰ ਫੁਰੀ ਸੀ ਮੈਂ ਆਖ ਦਿੱਤੀ ਹੈ।

ਬ੍ਰਿਸਟਰ—ਮੈਂ ਸੋਚਾਂਗਾ, ਗੱਲ ਤੇਰੀ ਸੋਹਣੀ ਤਾਂ ਲੱਗਦੀ ਹੈ ਪਰ ਬੜੀ ਸੋਚਣ ਵਾਲੀ ਹੈ। (ਬਾਬੇ ਵਲ ਤੱਕਕੇ) ਹਾਂ ਬਾਬਾ ਜੀ ! ਤੁਸੀਂ ਆਖ ਰਹੇ ਸਾਓ ਕਿ ਪਿੰਡਾਂ ਦਾ ਵੀ ਓਹ ਹਾਲ ਨਹੀਂ ਰਿਹਾ।

ਬਾਬਾ—ਹਾਂ, ਅਸੀਂ ਗੱਲ ਕਰ ਰਹੇ ਸਾਂ ਕਿ ਪਿੰਡਾਂ ਵਿਚ ਸਰੀਰਕ ਸੁਖ ਘਟ ਗਏ ਹਨ ਤੇ ਵਿਚ ਕਣਕ ਘਿਉ ਤੇ ਖੰਡ ਤ੍ਰੈ ਜ਼ਰੂਰੀ ਚੀਜ਼ਾਂ ਦੀ ਗੱਲ ਮਿੱਤ ਸਿੰਘ ਨੇ ਸੁਣਾ ਦਿਤੀ ਹੈ। ਪਿੰਡਾਂ ਦੇ ਲੋਕ ਅੱਗੇ ਸਵੇਰੇ ਉਠਦੇ ਇਸ਼ਨਾਨ ਕਰਦੇ ਤੇ ਧਰਮਸਾਲੇ ਕਿ ਗੁਰਦੁਆਰੇ ਜਾਣ ਦੇ ਨੇਮੀ ਹੁੰਦੇ ਸਨ। ਹੁਣ ਇਹ ਘਟ ਜਾਣ ਕਰਕੇ ਸਫਾਈ ਦਾ ਸ਼ੌਕ ਤੇ ਸੁਰਤ ਘਟ ਗਈ ਹੈ।

ਪਿੰਡਾਂ ਦੀਆਂ ਨਿਆਈਂ ਦੀਆਂ ਭੋਂਆਂ ਗੰਦੀਆਂ ਰਹਿੰਦੀਆਂ ਹਨ, ਪਿੰਡ ਦਾ ਛੱਪੜ ਸੁਥਰਾ ਨਹੀਂ ਰਹਿੰਦਾ, ਰੂੜੀਆਂ ਦੇ ਢੇਰ ਖੂਹਾਂ ਦੇ ਨੇੜੇ ਤੇ ਛੱਭਾਂ ਦੇ ਲਾਗੇ ਲਾਉਂਦੇ ਹਨ, ਜਿਸ ਨਾਲ ਪਾਣੀ ਗੰਦੇ ਹੋ ਜਾਂਦੇ ਹਨ ਤੇ ਵਬਾਵਾਂ ਫੈਲ ਜਾਂਦੀਆ ਹਨ।

ਬ੍ਰਿਸਟਰ ਬਾਬਾ ਜੀ ! ਇਹ ਪਿੰਡਾਂ ਵਿਚ ਤੇ ਸ਼ਹਿਰਾਂ ਵਿਚ ਲੋਕਾਂ ਨੂੰ ਸਫਾਈ ਦਾ ਖਿਆਲ ਕਿਉਂ ਮੱਧਮ ਪੈਂਦਾ ਜਾ ਰਿਹਾ ਹੈ ? ਸਗੋਂ ਪੱਛਮੀ ਲੋਕਾਂ ਨੇ ਤਾਂ ਸਫਾਈ ਸਿਖਾਈ ਹੈ ਕੇ 'ਜਥਾ ਰਾਜਾ ਤਥਾ ਪਰਜਾ' ਹੋਣਾ ਚਾਹੀਦਾ ਸੀ।

ਬਾਬਾ—ਹੈ ਤਾਂ ਇਵੇਂ ਹੀ, ਪਰ ਹੁਣ ਇਉਂ ਨਹੀਂ ਕਹਿਣਾ ਚਾਹੀਦਾ ਹੈ ਕਿ "ਜਥਾ ਰਾਜਾ ਤਥਾ ਪਰਜਾ" ਪਰ ਐਉਂ

ਜਥਾ ਰਾਜਾ ਤਥਾ ਪੜ੍ਹਿਆ,<br>
ਜਥਾ ਪੜ੍ਹਿਆ ਤਥਾ ਪਰਜਾ ॥

ਬ੍ਰਿਸਟਰ—(ਮੁਸ਼ਕ੍ਰਾਕੇ)—ਕਿਉਂ ?

ਬਾਬਾ —ਰਾਜਾ ਦੀ ਨਕਲ ਰਾਜਾ ਦੀ ਬੋਲੀ ਤੇ ਵਿਦਯਾ ਪੜ੍ਹਨ ਵਾਲੇ ਕਰਦੇ ਹਨ ਤੇ ਆਪਣੀਆਂ ਕੌਮੀ ਸਭ ਗੱਲਾਂ ਨੂੰ ਛੱਡਕੇ ਬੋਤੇ ਜਿਹੇ ਹੋਕੇ ਉਸ ਕਾਂ ਵਾਂਗੂੰ ਨਕਲਾਂ ਲਾਉਂਦੇ ਹਨ ਜੋ ਲੱਕੇ ਕਬੂਤਰ ਦੀ ਰੀਸੀਂ ਪੈਲਾਂ ਪਾਉਂਦਾ ਪਾਉਂਦਾ ਆਪਣੀ ਚਾਲ ਭੁੱਲਕੇ ਅਪਾਹਜ ਹੋ ਗਿਆ ਸੀ। ਸੋ ਪਹਿਲਾਂ ਤਾਂ ਇਹ ਮੋਰਾਂ ਤੋਂ ਚਕੋਰ ਬਣਦੇ ਹਨ, ਇਨ੍ਹਾਂ ਦੀ ਰੀਸ ਫੇਰ ਸਹਿਜੇ ਸਹਿਜੇ ਅਨਪੜ੍ਹਾਂ ਵਿਚ ਚਲਦੀ ਹੈ। ਤੁਸਾਨੂੰ ਪਤਾ ਹੈ ਕਿ ਅੰਗ੍ਰੇਜ਼ਾਂ ਵਿਚ ਛੂਤ ਛਾਤ ਨਹੀਂ ਹੈ। ਪੜ੍ਹਿਆਂ

ਨੇ ਉਹਨਾਂ ਤੋਂ ਛੂਤ ਛਾਤ ਛੱਡਣੀ ਸਿਖ ਲੀਤੀ । ਫਲ ਇਹ ਹੋਇਆ ਕਿ ਮੈਲੇ ਹੋ ਗਏ । ਹੁਣ ਸਾਰੇ ਲੋਕ ਮੈਲੇ ਰਹਿਣਾ ਸਿੱਖਦੇ ਜਾਂਦੇ ਹਨ । ਅਸਲ ਵਿਚ ਤਾਂ ਹਿੰਦੀਆਂ ਦੀ ਸਫਾਈ, ਡਾਕਟਰ ਜੀ ਦਾ ਖਿਆਲ ਹੈ; ਕਿ ਮਹਮੂਦ ਦੇ ਆਉਣ ਦੇ ਸਮੇਂ ਤੋਂ ਘਟਣੀ ਸ਼ੁਰੂ ਹੋਈ ਹੈ ।

ਬ੍ਰਿਸਟਰ—ਹਿੰਦੀ ਭੀ ਕਦੇ ਸਾਫ ਸਨ ? ਏਹ ਤਾਂ ਵਹਿਮੀ ਭਰਮੀ ਹਨ ।

ਬਾਬਾ—ਹਿੰਦੀਆਂ ਦੀ 'ਸੁੱਚ' ਸੀ ਤਾਂ ਸਫਾਈ, ਪਰ ਇਸ ਦੀ ਸਮਝ ਬਣ ਗਈ ਸੀ ਧਾਰਮਿਕ ਭਰਮ । ਸੋ ਤੁਸਾਨੂੰ ਪੜ੍ਹਿਆਂ ਨੂੰ ਵਾਜਬ ਸੀ ਕਿ ਭਰਮ ਦੀ ਥਾਂ ਅਸਲ ਗਲ ਲੋਕਾਂ ਨੂੰ ਸਮਝਾਉਂਦੇ, ਜੋ ਅਕਲ ਵਧ ਜਾਂਦੀ, ਭਰਮ ਘਟ ਜਾਂਦਾ ਤੇ ਸਫਾਈ ਨਾਸ਼ ਨਾ ਹੁੰਦੀ ਤੁਸਾਂ ਸਮੁੱਚਾ ਭਰਮ ਭੀ ਗੁਆਇਆ ਤੇ ਨਾਲੇ ਸਫਾਈ ਭੀ ਰੋੜੀ । ਮੇਰਾ ਮਤਲਬ ਇਹ ਨਹੀਂ ਕਿ ਛੂਤ ਛਾਤ ਦਾ ਭਰਮ ਨਾ ਹਟੇ ਪਰ ਇਹ ਕਿ ਛੂਤ ਛਾਤ ਹਟਾਉਂਦੇ ਹਟਾਉਂਦੇ ਸਫਾਈ ਬੀ ਨਾ ਤੁਰ ਜਾਵੇ ਤੇ ਕੁਚੀਲ ਨਾ ਹੋ ਜਾਈਏ ।

ਬ੍ਰਿਸਟਰ (ਹੈਰਾਨ ਹੋਕੇ)—ਕਿਵੇਂ ?

ਬਾਬਾ—ਲਓ, ਵਿਚਾਰ ਕਰੀਏ। ਸਾਡੇ ਵੱਡੇ ਚੌਂਕੇ ਵਿਚ ਰੋਟੀ ਪਕਾਉਂਦੇ ਸਨ, ਅਰਥਾਤ ਇਕ ਥਾਂ ਹੁੰਝ ਬਣਾ ਮਿੱਟੀ ਦਾ ਚੌਕਾ ਪਾ ਸਾਫ ਕਰਕੇ ਉਥੇ ਰੋਟੀ ਕਰਦੇ ਸਨ । ਉਥੋਂ ਕੁੱਤੇ ਬਿੱਲੇ ਮੈਲੇ ਆਦਮੀ ਨੂੰ ਨਹੀਂ ਸਨ ਵੜਨ ਦੇਂਦੇ ਤੇ ਨਾਂ ਹੀ ਉਥੇ ਕੋਈ ਹੋਰ ਵਾਧੂ ਅਸਬਾਬ ਰੱਖਦੇ ਸਨ ਤੇ ਉਥੇ ਹੀ ਬੈਠ ਕੇ ਪ੍ਰਸ਼ਾਦ ਛਕਦੇ ਸਨ ਗਰਮ ਗਰਮ । ਹੁਣ ਇਹ ਤਾਂ ਸੀ ਸਫਾਈ। ਇਹ ਫਿਰ ਬਣਿਆਂ ਭਰਮ । ਜਿੰਨੇ ਆਦਮੀ ਉੱਨੇ ਚਲ੍ਹੇ ਸਭ ਕੋਈ ਆਪ ਪਕਾਵੇ ਤੇ ਆਪ ਖਾਵੇ । ਕਿਸੇ ਦੇ ਹਥੋਂ ਖਾਧਾ ਤਾਂ ਜਾਤ ਗੋਤ ਭ੍ਰਿਸ਼ਟ ਹੋ ਗਈ। ਜੇ ਕੋਈ ਸਫਾ ਆਦਮੀ ਭੀ ਚੌਕੇ ਵੜ ਗਿਆ ਤਾਂ ਸਭ ਰਸੋਈ ਸੁੱਟ ਦਿਓ । ਸੋ ਭਰਮ ਦੂਰ ਕਰਨਾ ਤਾਂ ਠੀਕ ਸੀ, ਪਰ ਸਫਾਈ ਦੂਰ ਕਰਨੀ ਚੰਗੀ ਨਹੀਂ ਸੀ ।

ਬ੍ਰਿਸਟਰਾਣੀ—ਬਾਬਾ ਜੀ ਸਿੱਖਾਂ ਵਿਚ ਵੀ ਤਾਂ ਭਰਮ ਨਹੀਂ। ਤੁਸਾਂ ਹੀ ਉਸ ਦਿਨ ਦੱਸਿਆ ਸੀ ਕਿ ਤੀਸਰੇ ਗੁਰੂ ਸਾਹਿਬ ਦਰਸ਼ਨ ਉਸ ਨੂੰ ਦੇਂਦੇ ਸਨ ਜੋ ਲੰਗਰੋਂ ਪ੍ਰਸ਼ਾਦ ਛਕੇ ਤੇ ਲੰਗਰ ਵਿਚ ਸਭ ਜਾਤਾਂ ਦੇ ਇਕ ਪੰਗਤ ਵਿਚ ਪ੍ਰਸਾਦ ਛਕਦੇ ਸਨ ।

ਬਾਬਾ—ਇਹੋ ਗੱਲ, ਠੀਕ ਇਹੋ। ਗੁਰੂ ਸਾਹਿਬ ਨੇ ਭਰਮ ਕੱਟ ਦਿਤਾ ਕਿ ਸਭੇ ਜਾਤਾਂ ਇਕੋ ਹਨ । ਜਾਤ ਕਰਕੇ ਗਰਬ ਨ ਧਾਰੋ ਤੇ ਇਕ ਦੂਏ ਤੋਂ ਸੂਗ ਨਾ ਕਰੋ । ਪਰ ਗੁਰੂ ਜੀ ਦੇ ਲੰਗਰ ਵਿਚ ਸਫਾਈ ਜਿਉਂ ਕੀ ਤਿਉਂ ਸੀ। ਲੰਗਰ ਵਿਚ ਪ੍ਰਸ਼ਾਦਿ ਸਫਾ ਆਦਮੀ ਸੁੱਚੇ ਹੱਥੀਂ ਤਿਆਰ ਕਰਦੇ ਸਨ, ਲੰਗਰ ਬੜਾ ਸਾਫ ਹੁੰਦਾ ਸੀ । ਛਕਣ ਵਾਲਿਆਂ ਨੂੰ ਸਫਾਈ ਨਾਲ ਛਕਾਇਆ ਜਾਂਦਾ ਸੀ। ਉਹ ਜੋ ਸੁੱਚਮਤਾਈ ਵਿਚ ਜਾਤ ਅਭਿਮਾਨ ਦਾ ਭਰਮ ਸੀ, ਉਹ ਕੱਢ ਦਿੱਤਾ ਸੀ ।

ਬ੍ਰਿਸਟਰ—ਤੇ ਫੇਰ ਪੜ੍ਹਿਆਂ ਨੇ ਕੀ ਕੀਤਾ ਹੈ ?

ਬਾਬਾ—ਕੀ ਕੀਤਾ ਹੈ ? ਗੰਦੀਆਂ ਮੰਦੀਆਂ ਗਲੀਆ ਚਿੱਕੜਾਂ ਵਿਚੋਂ ਫਿਰਦੇ ਘਰ ਆਏ, ਲਿਬੜੇ ਬੂਟਾਂ ਸਮੇਤ ਲੰਗਰ ਵਿਚ, ਜਿਥੇ ਰਸੋਈ ਪੱਕ ਰਹੀ ਹੈ, ਉਥੇ ਹੀ ਆ ਗਏ । ਸੁਆਣੀ ਨੇ ਕਿ ਨੌਕਰ ਨੇ ਬੁਰਸ਼ ਲੈਕੇ ਘਰ ਵਾਲੇ ਦਾ ਕੋਟ ਸਾਫ ਕੀਤਾ ਤਾਂ ਉਥੇ, ਬੂਟ ਖੁਹਲਿਆ ਤਾਂ ਉੱਥੇ । ਉਥੇ ਹੀ ਬੈਠਕੇ ਰੋਟੀ ਖਾਧੀ ਯਾ ਮੰਜੇ ਸੌਣ ਵਾਲੇ ਤੇ ਰੋਟੀ ਮੰਗਾ ਲਈ। ਜ਼ਰਾ ਸੋਚੋ, ਆਪ ਕਹਿੰਦੇ ਹੋ ਧਰਤੀ ਪਰ ਜਿਰਮ ਹਨ, ਬਰੀਕ ਕਿਰਮ ਹਨ, ਆਪੇ ਗੰਦਾ ਬੂਟ ਖਾਣ ਵਾਲੇ, ਸੌਣ ਵਾਲੇ, ਬੈਠਣ ਵਾਲੇ ਥਾਂ ਲੈ ਗਏ, ਕੀ ਸਫਾਈ ਰਹੀ ? ਆਪੇ ਕਹਿੰਦੇ ਹੋ ਹਵਾ ਵਿਚ, ਪਾਣੀ ਵਿਚ, ਮਿੱਟੀ ਵਿਚ ਰੋਗਾਂ ਪ੍ਰਮਾਣੂ ਹਨ, ਆਪ ਰੋਟੀ ਖਾਣ ਵਾਲੀ ਥਾਂ ਸੁਥਰੀ ਨਹੀਂ ਬਣਾਉਂਦੇ । ਜਿਥੇ ਬੈਠੇ ਰੋਟੀ ਖਾ ਲਈ । ਮੱਖੀਆਂ ਪਈਆਂ ਭਿਣ ਭਿਣ ਕਰਨ ਤੇ ਨਾਲੀਆਂ ਪਖਾਨੇ ਬਿਲਕੁਲ ਕੋਲ ਹੋਣ । ਦੱਸੋ ਲੋਕਾਂ ਵਿਚੋਂ ਛੂਤ ਛਾਤ ਤਾਂ ਕੱਢੀ, ਪਰ ਕੁਚੀਲ ਰਹਿਣਾ ਵਾੜ ਦਿੱਤਾ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਥੇ ਛੂਤ ਤੇ ਜਾਤ ਦੇ ਭਰਮ ਨੂੰ ਕੱਟਿਆ ਹੈ ਉਥੇ ਕੁਚੀਲ ਰਹਿਣ ਨੂੰ ਭੀ ਅਤਿ ਮਾੜਾ ਦੱਸਿਆ ਹੈ ।

ਮੇਰੀ ਦਾਦੀ ਇਕ ਦਿਨ ਰੋਟੀ ਪਕਾਉਂਦੀ ਸੀ ਇਕ ਕੁੱਤਾ ਚੌਂਕੇ ਵਿਚ ਆ ਗਿਆ ਤੇ ਉਸ ਨੇ ਪਿੰਡਾ ਛੰਡਿਆ, ਸਾਰੀ ਰਿੱਧੀ ਪੱਕੀ ਉਸੇ ਵੇਲੇ ਸੁੱਟੀ ਗਈ ਤੇ ਨਵੇਂ ਸਿਰੇ ਲੰਗਰ ਸਜਿਆ । ਹੁਣ ਏਹੋ ਜੇਹੀਆਂ ਗੱਲਾਂ ਵੇਖ ਕੇ ਤੁਸੀਂ ਲੋਕ ਮਖੌਲ ਕਰਦੇ ਹੋ । ਲੋਕੀਂ ਫੇਰ ਸਮਝਦੇ ਹਨ ਕਿ ਠੀਕ ਅਸੀਂ ਅਨਪੜ੍ਹ ਮੂਰਖ ਹਾਂ, ਇਹ ਪੜ੍ਹਿਆ ਆਦਮੀ ਠੀਕ ਆਂਹਦਾ ਹੈ । ਕੁੱਤਾ ਚੌਂਕੇ ਪੈਰ ਪਾ ਗਿਆ ਤਾਂ ਤਵੇ ਦੀ ਰੋਟੀ ਤੇ ਪਰਾਤ ਦੇ ਆਟੇ ਵਿਚ ਕੀ ਵੜ ਗਿਆ ? ਐਵੇਂ ਸਾਰਾ ਭਰਮ ਹੀ ਭਰਮ ਹੈ, ਪਰ ਡਾਕਟਰ ਜੀ ਮੈਨੂੰ ਦੱਸਦੇ ਸਨ ਕਿ ਕੁੱਤਾ ਮੋਰੀਆਂ, ਚਬੱਚਿਆਂ, ਗੰਦੇ ਛੱਪੜਾਂ ਵਿਚ ਬੈਠ ਜਾਂਦਾ ਹੈ, ਆਪਣੇ ਪਿੰਡੇ ਦਾ ਪਤਾ ਨਹੀਂ ਕੇਹੀ ਕੇਹੀ ਮੈਲ ਤੇ ਰੋਗਾਂ ਦੇ ਸਾਮਾਨ ਚਮੋੜ ਲੈਂਦਾ ਹੈ । ਜਦ ਪਿੰਡਾ ਛੰਡਦਾ ਹੈ ਤਾਂ ਕਈ ਰੋਗਾਂ ਦੇ ਪ੍ਰਮਾਣੂ ਉਡਕੇ ਖਾਣ ਦੀਆਂ ਚੀਜ਼ਾਂ ਤੇ ਬੈਠ ਜਾਂਦੇ ਹਨ ਤੇ ਖਾਣ ਵਾਲਿਆਂ ਲਈ ਰੋਗ ਖੜੇ ਹੋ ਜਾਂਦੇ ਹਨ । ਜਦ ਉਸਨੇ ਲੰਗਰ ਵਿਚ ਪਿੰਡਾ ਛੰਡਿਆ ਤਾਂ ਅਨੇਕਾਂ ਰੋਗਾਂ ਦੇ ਪ੍ਰਮਾਣੂ ਆਟੇ, ਰੋਟੀ, ਸਲੂਣਿਆਂ, ਭਾਂਡਿਆਂ ਤੇ ਜਾ ਪਏ, ਸੋ ਸਾਡੀ ਦਾਦੀ ਨੇ ਜੋ ਕੀਤਾ ਸੀ, ਠੀਕ ਸੀ, ਪਰ ਉਸ ਨੂੰ ਸਮਝ ਨਹੀਂ ਸੀ ਕਿ ਕਾਰਨ ਕੀ ਹੈ ? ਉਸ ਨੇ ਵੱਡਿਆਂ ਤੋਂ ਸੁਣਿਆਂ ਸੀ ਕਿ ਇਸ ਤਰ੍ਹਾਂ ਰੋਟੀ ਭਿੱਟ ਜਾਂਦੀ ਹੈ, ਸੋ ਉਸ ਨੇ ਸੁੱਟ ਦਿੱਤੀ । ਹੁਣ ਜਿਵੇਂ ਡਾਕਟਰ ਜੀ ਨੇ ਸਾਨੂੰ ਦੱਸਿਆ ਹੈ, ਤੁਸੀਂ ਪੜ੍ਹੇ ਹੋਏ ਜੇ ਪਹਿਲਾਂ ਆਪ ਸਮਝੋ ਤੇ ਫੇਰ ਸਮਝਾਓ, ਤਾਂ ਤੇ ਲੋਕਾਂ ਵਿਚੋਂ ਭਰਮ ਉਡੇ ਤੇ ਸਫ਼ਾਈ ਵਧੇ ਪਰ ਜੋ ਵਰਤੋਂ ਵਰਤਕੇ ਤੁਸੀਂ ਆਪਣੀ ਕਰਨੀ ਦੀਆਂ ਵੰਨਗੀਆਂ ਦਿਖਾਲਦੇ ਹੋ, ਉਹਨਾਂ ਨਾਲ ਲੋਕੀ ਭਰਮਾਂ ਨਾਲ ਸਫ਼ਾਈ ਭੀ ਛੱਡੀ ਜਾਂਦੇ ਹਨ ਤੇ ਮੈਲੇ ਰਹਿਣ ਲੱਗ ਪਏ ਹਨ ।

ਬ੍ਰਿਸਟਰਾਣੀ—ਪਰ ਹੁਣ ਤਾਂ ਪੜ੍ਹਿਆਂ ਵਿਚ ਖਾਣੇ ਦਾ ਕਮਰਾ ਵਖਰਾ ਤੇ ਮੇਜ਼ ਤੇ ਬਹਿ ਕੇ ਖਾਣ ਦਾ ਰਿਵਾਜ ਸ਼ੁਰੂ ਹੋਣ ਲੱਗ ਪਿਆ ਹੈ, ਪਰ ਟਾਵਾਂ ਟਾਵਾਂ ਅਜੇ ।

ਬਾਬਾ—ਬੀਬੀ ! ਮਫਾਈ ਦੀ ਲੋੜ ਹੈ । ਕਿਵੇਂ ਕਰੋ । ਜਿਵੇਂ ਜਿਸ ਨੂੰ ਸੌਜੇ ਪ੍ਰਸ਼ਾਦਿ ਛਕੇ, ਪਰ ਸਫਾਈ ਨਾਲ ਛਕੇ, ਤੌਲਾਂ ਅਨੇਕਾਂ ਹੋ ਸਕਦੀਆਂ ਹਨ, ਮਾਂਝੀ ਗਲ ਸਫ਼ਾਈ ਹੈ । ਜੇ ਮੇਜ਼ ਰਸੋਈ ਤੋਂ ਦੂਰ ਹੈ ਤੇ ਰਸੋਈ ਤੋਂ ਮੇਜ਼ ਤਕ ਖਾਣਾ ਜਾਣ ਵਿਚ ਮੱਖੀਆਂ ਨੂੰ ਉਤੇ ਬੈਠਣ ਦਾ ਸਮਾਂ ਲੱਭ ਜਾਂਦਾ ਹੈ ਤਾਂ ਫੇਰ ਉਹੋ ਗੱਲ ਹੋ ਗਈ । ਸਫਾਈ ਦਾ ਫੇਰ ਕੋਈ ਹੋਰ ਉਪਰਾਲਾ ਲੋੜਨਾ ਪਵੇਗਾ ।

ਬ੍ਰਿਸਟਰ—ਪਰ ਬਾਬਾ ਜੀ ! ਤੁਸੀਂ ਭੀ ਚੌਂਕੇ ਦੀ ਕਾਰ ਨਹੀਂ ਕੱਢਦੇ । ਤੁਹਾਡੀਆਂ ਰੋਟੀਆਂ ਭੀ ਖੇਤਾਂ ਵਿਚ ਅੱਪੜਦੀਆਂ ਹਨ ।

ਬਾਬਾ—ਮੈਂ ਕਾਰਾਂ ਕੱਢਣੀਆਂ ਤਾਂ ਨਹੀਂ ਕਹਿੰਦਾ ਕਿ ਫੇਰ ਕੱਢਣੀਆਂ ਸਿਖਾਲੋ । ਮੈਂ ਤਾਂ ਕਹਿੰਦਾ ਹਾਂ ਜਿਥੇ ਰੋਟੀ ਪੱਕੇ ਥਾਂ ਸੁਥਰਾ ਹੋਵੇ, ਪਕਾਉਣ ਵਾਲਾ ਨ੍ਹਾ ਧੋ ਸਫਾ ਹੋ ਕੇ ਪਕਾਵੇ, ਖਾਣ ਵਾਲੇ ਉਥੇ ਹੀ ਯਾ ਨੇੜੇ ਹੀ ਸਫਾ ਹੋ ਕੇ ਸਫਾ ਥਾਂਵੇ ਬੈਠ ਕੇ ਖਾਣ । ਜੇ ਸਾਡੇ ਵਾਂਗੂੰ ਕਾਦਰ ਨੇ ਚੰਗਾ ਖਿਲਾਰੀ ਹੋਵੇ ਤਾਂ ਸੁਥਰੇ ਭਾਂਡੇ ਸਾਫ ਹੱਥਾਂ ਨਾਲ ਸਾਫ ਸਾਫੇ ਵਿਚ ਵਲ੍ਹੇਟੀ ਹੋਈ ਰੋਟੀ ਖੇਤਾਂ ਵਿਚ ਅੱਪੜੇ । ਸੁਹਣੇ ਥਾਂ, ਖੁਲ੍ਹੀ ਹਵਾ, ਖੁਲ੍ਹੇ ਧੁੱਪ ਚਾਨਣੇ ਵਿਚ ਬੈਠ ਕੇ ਖਾਧੀ ਜਾਵੇ ਤੇ ਜਿਵੇਂ ਡਾਕਟਰ ਜੀ ਕਹਿੰਦੇ ਹਨ ਮੱਖੀਆਂ ਤੋਂ ਬਚਾ ਕੀਤਾ ਜਾਵੇ । ਇਸ ਵਿਚ ਕੀ ਡਰ ਹੈ ? ਪਰ ਲੋਕਾਂ ਵਿਚ ਇਹ ਸਿੱਖਿਆ ਵਾੜ ਦੇਣੀ ਕਿ ਕੁਚੀਲ ਵਰਤੋਂ ਵਰਤਣ ਦਾ ਡਰ ਨਹੀਂ, ਇਹ ਸਫਾਈ ਨਾ ਰਹਿਣ ਦਾ ਕਾਰਨ ਹੈ । ਫਿਰ ਅਸੀਂ ਲੋਕ ਤਕੜੇ ਹਾਂ, ਸਾਡਾ ਜੁੱਸਾ ਛੇਤੀ ਛੇਤੀ ਬੀਮਾਰੀ ਦੇ ਅੜਿੱਕੇ ਨਹੀਂ ਆਉਂਦਾ ਤੇ ਤੁਸੀਂ ਸ਼ਹਿਰੀਏ ਤਾਂ ਇੰਨੇ ਤਕੜੇ ਨਹੀਂ, ਤੁਹਾਨੂੰ ਤਾਂ ਬਹੁਤ ਸਫਾਈ ਦੀ ਲੋੜ ਹੈ ।

ਆਪ ਨੂੰ ਪਤਾ ਹੈ ਕਿ ਜੋ ਚੀਜ਼ ਅੱਗ ਤੋਂ ਉਤਰਦੀ ਹੈ ਉਸ ਵਿਚ ਕੋਈ ਸ਼ੈ ਰੋਗ ਪੈਦਾ ਕਰਨ ਵਾਲੀ ਨਹੀਂ ਰਹਿੰਦੀ । ਡਾਕਟਰ ਜੀ ਦੱਸਦੇ ਸਨ ਕਿ ਅੱਗ ਤੇ ਜਾ ਕੇ ਸਭ ਰੋਗਾਂ ਦੇ ਪ੍ਰਮਾਣੂ ਜਿਰਮ ਕਿਰਮ ਮਰ ਜਾਂਦੇ ਹਨ ਤੇ ਅੱਗ ਤੋਂ ਉਤਰਦਿਆਂ ਉਸੇ ਵੇਲੇ ਰਟੀ ਖਾਧੀ ਜਾਏ ਤਾਂ ਆਪੇ ਸਫਾਈ ਹੋ ਗਈ[1] ਹੁਣ ਇਹ ਗੱਲ ਲੋਕਾਂ ਨੂੰ ਪਰੰਪਰਾ ਤੋਂ ਹੈ । ਤੁਸੀਂ ਕਹਿੰਦੇ ਹੋ 'ਯਿਹ ਵਹਿਮ ਹੈ' । ਸ਼ਹਿਰਾਂ ਵਿਚ ਦੇਖੀਦਾ ਹੈ ਕਿ ਕੁਚੀਲ ਤੰਦੂਰਾਂ ਵਾਲੇ ਮੁੜ੍ਹਕੇ ਚੋਂਦੇ ਡਬਲ ਰੋਟੀ ਦਾ ਘੁਲ ਘੁਲ ਕੇ ਆਟਾ ਗੁੰਨ੍ਹਦੇ ਹਨ, ਫਿਰ ਪਕਾ ਕੇ ਥੜੇ ਉਤੇ ਰੱਖ ਛੱਡਦੇ ਹਨ । ਬਜ਼ਾਰਾਂ ਦੇ ਘੱਟੇ ਤੇ ਮੱਖੀਆਂ ਦੀ ਉਹ ਬੈਠਕ ਬਣਦੀ ਹੈ । ਫੇਰ ਬਦਬੂ ਤੇ ਮੈਲ ਨਾਲ ਭਰੇ ਝੱਗੇ ਪਹਿਨੀਂ ਟੋਕਰੀ ਵਿਚ ਪਾ ਕੇ ਇਕ ਆਦਮੀ ਵੇਚਣ ਆਉਂਦਾ ਹੈ ! ਹੱਥ ਕਦੇ ਉਹ ਧੋਂਦਾ ਨਹੀਂ । ਉਸ ਤੋਂ ਖਰੀਦ ਕੇ ਤੁਸੀਂ ਲੋਕ ਖਾਂਦੇ ਤੇ ਖੁਸ਼ ਹੁੰਦੇ ਹੋ ਕਿ ਸਾਹਿਬ ਲੋਕ ਬਣ ਗਏ । ਕਦੇ ਕਿਸੇ ਡਬਲ ਰੋਟੀ ਤੇ ਅਗਰੇਜ਼ੀ ਮਠਿਆਈਆਂ ਵੇਚਣ ਵਾਲੇ ਮੀਆਂ ਜੀ ਦੇ ਅੰਦਰ ਜਾ ਕੇ ਡਿੱਠਾ ਜੇ, ਜਿਥੇ ਰੋਟੀਆਂ ਤੇ ਮਠਿਆਈਆਂ ਪਕਾਉਂਦੇ ਹਨ ? ਇਕ ਵੇਰੀ ਤਾਂ ਦਰਸ਼ਨ ਕਰ ਛੱਡੋ, ਜੇ ਚੌਂਕੇ ਦੀ ਸਫਾਈ ਵਹਿਮ ਸੀ ਤਾਂ ਐਥੇ ਕੁਚੀਲਤਾਈ ਦੀ ਭਰਮਾਰ ਹੈ ।

ਬ੍ਰਿਸਟਰ—ਹੈ ਸੱਚ । ਸਾਨੂੰ ਵਿਹਲ ਕਿਥੇ ਜੋ ਤੰਦੂਰਾਂ ਦੀ ਸਫਾਈ ਦਾ ਬਾਨ੍ਹਣੂ ਬੰਨ੍ਹੀਏ ਤੇ ਅੰਗ੍ਰੇਜ਼ੀ ਖਾਣਿਆਂ ਦੀਆਂ ਮੀਆਂ ਜੀ ਦੀਆਂ ਦੁਕਾਨਾਂ ਦਾ ਪ੍ਰਬੰਧ ਕਰੀਏ ?

ਬਾਬਾ—ਤਦੇ ਦੇਸ਼ ਦੇ ਪੁਰਾਣੇ ਗੁਣ ਵਿਦਾ ਹੋ ਰਹੇ ਹਨ, ਨਵੇਂ ਆ ਨਹੀਂ ਰਹੇ । ਪੁਰਾਣੇ ਐਬ ਤੇ ਨਵੇਂ ਐਬ ਕੱਠੇ ਹੋਕੇ ਕਾਵਾਂ ਰੌਲੀ ਮੱਚ ਰਹੀ ਹੈ ।

ਬ੍ਰਿਸਟਰ—ਬਾਬਾ ਜੀ ! ਮੇਰਾ ਜੀ ਚਾਹੁੰਦਾ ਹੈ ਕਿ ਤੁਸੀਂ ਮੈਨੂੰ ਕੁਛ ਐਸੀਆਂ ਹੋਰ ਗੱਲਾਂ ਦੱਸੋ ਕਿ ਜੋ ਅਸਾਂ ਭਰਮ ਸਮਝਕੇ ਛੱਡੀਆਂ ਹਨ ਤੇ ਅਸਲ ਵਿਚ ਉਹ ਗੱਲਾਂ ਸੁਖਦਾਈ ਸਨ, ਪਰ ਇਸ ਤਰ੍ਹਾਂ ਦੀਆਂ, ਜੈਸੀ ਕਿ ਤੁਸਾਂ ਮੈਨੂੰ ਲੰਗਰ ਦੀ ਚੌਂਕੇ ਦੀ ਸੁੱਖਮਤਾਈ ਦੀ ਗੱਲ ਸੁਣਾਈ ਹੈ ।

ਬਾਬਾ—ਹਰ ਗੱਲ ਪਹਿਲਾਂ ਅਕਲ ਤੋਂ ਟੁਰਦੀ ਹੈ, ਫੇਰ ਭਰਮ ਬਣਦੀ ਹੈ ਤੇ ਫੇਰ ਉਸ ਵਿਚ ਅਭਿਮਾਨ ਟੁਰ ਪੈਂਦਾ ਹੈ, ਜਿਹਾ ਕਿ ਖਾਣੇ ਪੀਣੇ ਦੀ ਸਫਾਈ ਰੱਖਣੀ ਅਕਲ ਦੀ ਹੈ । ਫੇਰ ਚੁੱਲ੍ਹੇ ਚੌਂਕੇ ਵੱਖ ਹੋਏ । ਪਿਤਾ ਪੁਤ ਦਾ ਵੱਖ ਚੁਲ੍ਹਾ । ਚੁੱਲੇ ਦੀ ਲੀਕ ਤੋਂ ਬਾਹਰਵਾਰ ਕਾਰਾਂ ਕੱਢੀਆਂ । ਜੇ ਪੁਛੋ ਕਿ ਐਸਾ ਕਿਉਂ ਕਰਦੇ ਹੋ, ਤਾਂ ਕੁਝ ਨਾ ਦੱਸ ਸਕਣਾ ਸਿਵਾ ਇਸ ਦੇ ਕਿ ਛੂਤ ਲੱਗਦੀ ਹੈ, ਭਿੱਟ ਜਾਈਦਾ ਹੈ । ਇਸ ਅੱਗੇ ਅਭਿਮਾਨ ਟੁਰ ਪੈਣਾ ਕਿ ਹਮ ਬ੍ਰਾਹਮਣ ਹੈ, ਹਮ ਸੰਨਿਆਸੀ ਹੈਂ, ਹਮ ਊਚ ਜਾਤ ਹੈਂ, ਯਿਹ ਨੀਚ ਜਾਤ ਹੈ, ਇਸ ਕੇ ਹਾਥ ਕਾ ਨਹੀਂ ਖਾਏਂਗੇ, ਹਮ ਬੜੇ ਬ੍ਰਹਮਚਾਰੀ ਹੈਂ । ਇਸ ਪ੍ਰਕਾਰ ਦੇ ਅਭਿਮਾਨ ਤੇ ਭਰਮ ਨੂੰ ਤੁਹਾਨੂੰ ਪਤਾ ਹੈ ਤੀਸਰੇ ਸਤਿਗੁਰਾਂ ਨੇ ਕੱਟਿਆ ਸੀ ।

ਬ੍ਰਿਸਟਰ—ਇਹ ਠੀਕ ਹੈ, ਕੁਛ ਮੈਨੂੰ ਹੋਰ ਗੱਲਾਂ ਦੱਸੋ ?

ਬਾਬਾ—ਰਾਤ ਵੇਲੇ ਬ੍ਰਿੱਛਾਂ ਹੇਠ ਸੌਣੋਂ ਪਿਛਲੇ ਲੋਕ ਮਨ੍ਹਾ ਕਰਦੇ ਹੁੰਦੇ ਸਨ । ਕਹਿੰਦੇ ਸਨ ਭੂਤ ਲੱਗ ਜਾਂਦੇ ਹਨ, ਪਰ ਉਸ ਦਿਨ ਡਾਕਟਰ ਜੀ ਦੱਸਦੇ ਸਨ ਕਿ ਰਾਤ ਨੂੰ ਜੋ ਹਵਾ ਹੁੰਦੀ ਹੈ ਮੈਲੀ ਹੁੰਦੀ ਹੈ ਤੇ ਬ੍ਰਿੱਛ ਉਸ ਨੂੰ ਸਾਫ ਨਹੀਂ ਕਰ ਸਕਦੇ ਇਸ ਕਰਕੇ ਬ੍ਰਿੱਛਾਂ ਹੇਠ ਰਾਤ ਨੂੰ ਸੌਣਾ ਠੀਕ ਨਹੀਂ ਹੈ, ਆਦਮੀ ਬੀਮਾਰ ਹੋ ਜਾਂਦਾ ਹੈ ।

ਬ੍ਰਿਸਟਰ—ਬਾਬਾ ਜੀ ! ਠੀਕ ਹੈ, ਇਹ ਮੈਂ ਭੀ ਪੜ੍ਹਿਆ ਹੈ । ਪਰ ਰਾਤ ਨੂੰ ਪੱਤੇ ਨਹੀਂ ਤੋੜਨ ਦੇਂਦੇ, ਟਾਹਣੀ ਨਹੀਂ ਵੱਢਣ ਦੇਂਦੇ, ਕਿਉਂ ?

ਬਾਬਾ—ਇਹ ਮੈਨੂੰ ਨਹੀਂ ਪਤਾ ।

ਬ੍ਰਿਸਟਰਾਣੀ (ਬ੍ਰਿਸਟਰ ਵੱਲ ਤੱਕ ਕੇ)—ਇਹ ਤਾਂ ਤੁਸੀਂ ਆਪ ਵੀਚਾਰ ਲਓ, ਸਾਡੇ ਦੇਸ਼ ਦੇ ਇਕ ਵਿਗਯਾਨਕ ਨੇ ਸਿੱਧ ਕੀਤਾ ਹੈ ਕਿ ਬ੍ਰਿੱਛ ਰਾਤ ਨੂੰ ਸੌਂਦੇ ਹਨ । ਜੇ ਸੁੱਤੇ ਪਏ ਦੀ ਨੀਂਦ ਖ਼ਰਾਬ ਕਰੋਗੇ ਆਪੇ ਉਸ ਦੀ ਤਰੱਕੀ ਖ਼ਰਾਬ ਹੋਵੇਗੀ !

ਬ੍ਰਿਸਟਰ—ਸ਼ਾਬਾਸ਼, ਬਹੁਤ ਠੀਕ ਕਿਹੀ ਹੈ । ਹੁਣ ਦੁਖ, ਬਾਬਾ ਜੀ ! ਇਹ ਹੈ ਕਿ ਪਿਛਲੀ ਹਰ ਗੱਲ ਧਰਮ ਵਿਚ ਵਾੜ

---

1. ਹੈਜ਼ਾ, ਮੁਹਰਕਾ ਤਪ ਤੇ ਮਰੋੜ ਆਦਿ ਦੇ ਜਿਰਮ ਦੁੱਧ ਪਾਣੀ ਤੇ ਖਾਣ ਵਾਲੇ ਪਦਾਰਥਾਂ ਦੇ ਰਸਤੇ ਅੰਦਰ ਜਾਂਦੇ ਹਨ ਤੇ ਅਕਸਰ ਮੱਖੀਆਂ ਦੇ ਪਰ ਇਹ ਪ੍ਰਮਾਣੂ ਦੁੱਧ, ਮਿਠਾਈ ਰੋਟੀ ਆਦਿ ਵਿਚ ਪੁਚਾ ਦੇਂਦੇ ਹਨ ।

ਦਿਤੀ ਗਈ ਸੀ ਤੇ ਫੇਰ ਭਰਮ ਬਣ ਗਈ ਸੀ। ਜਿਸ ਤਰ੍ਹਾਂ ਰੋਜ਼ ਇਸ਼ਨਾਨ ਕਰਨਾ ਧਰਮ ਦੀ ਵਸਤੂ ਨਹੀਂ, ਪਰ ਸਰੀਰ ਰਾਜ਼ੀ ਰਹਿੰਦਾ ਹੈ, ਪਿੰਡੇ ਦੀ ਮੈਲ ਲਹਿ ਜਾਂਦੀ ਹੈ ਤੇ ਸਰੀਰ ਦੀਆਂ ਰੋਮਕੂਪ ਨਾਲੀਆਂ ਸਾਫ ਹੋ ਜਾਂਦੀਆਂ ਹਨ। ਰੋਮਾਂ ਦੇ ਰਾਹ ਅੰਦਰਲੇ ਜ਼ਹਿਰ ਮੁੜ੍ਹਕਾ ਬਣ ਕੇ ਨਿਕਲ ਜਾਂਦੇ ਹਨ। ਸੋ ਜੇ ਇਹ ਸਾਫ ਰਹਿੰਦੇ ਹਨ ਤਦ ਸਰੀਰ ਅਰੋਗ ਰਹਿੰਦਾ ਹੈ, ਇਹ ਬੰਦ ਹੋ ਜਾਣ ਤਾਂ ਸਰੀਰ ਬੀਮਾਰ ਹੋ ਜਾਂਦਾ ਹੈ।

ਬ੍ਰਿਸਟਰਾਣੀ—ਤੁਹਾਨੂੰ ਯਾਦ ਨਹੀਂ 'ਰੋਮਾ' ਦੇ ਦੇਸ਼ ਵਿਚ ਇਕ ਵੇਰ ਕਿਸੇ ਧੂਮ ਧੜਾਕੇ ਦੇ ਜਲਸੇ ਵਿਚ ਜੁ ਸਾਂਗ ਕੱਢੇ ਗਏ ਤਾਂ ਇਕ ਆਦਮੀ ਸੋਨੇ ਦੇ ਵਰਕਾਂ ਨਾਲ ਮੜ੍ਹ ਦਿਤਾ, ਜੋ ਸਾਰਾ ਸੋਨੇ ਦਾ ਨਜ਼ਰ ਆਵੇ। ਵਰਕ ਬਦਨ ਉਤੇ ਚੰਬੜ ਗਏ; ਰੋਮ ਕੂਪ ਬੰਦ ਹੋ ਗਏ, ਫੇਰ ਜ਼ਹਿਰ ਅੰਦਰ ਰਹਿ ਗਿਆ ਜੋ ਹਰ ਵੇਲੇ ਬੇਮਲੂਮਾਂ ਰੋਮਾਂ ਦੇ ਰਸਤੇ ਨਿਕਲਦਾ ਰਹਿੰਦਾ ਹੈ, ਉਹੋ ਜ਼ਹਿਰ ਉਸ ਆਦਮੀ ਨੂੰ ਚੜ੍ਹ ਗਿਆ ਤੇ ਉਹ ਮਰ ਗਿਆ। ਤਦ ਤੋਂ ਪੱਛਮਆਂ ਨੂੰ ਪਤਾ ਲੱਗਾ ਕਿ ਰੋਮ ਖੁੱਲ੍ਹੇ ਰਹਿਣੇ ਠੀਕ ਹਨ। ਪਰ ਸਾਡੇ ਦੇਸ਼ ਵਿਚ ਹਜ਼ਾਰਾਂ ਵਰ੍ਹਿਆਂ ਤੋਂ ਰੋਜ਼ ਇਸ਼ਨਾਨ ਦਾ ਰਿਵਾਜ ਇਸੇ ਸਰੀਰਕ ਸੁਖ ਵਾਸਤੇ ਹੈ।

ਬਾਬਾ—ਹੈ ਤਾਂ ਠੀਕ, ਪਰ ਇਕ ਗੱਲ ਨਾ ਨਾ ਭੁੱਲੇ। ਕਈ ਗਲਾਂ ਦਾ ਧਰਮ ਨਾਲ ਵਾਸਤਾ ਨਹੀਂ ਹੁੰਦਾ; ਪਰ ਕਈਆਂ ਦਾ ਹੰਦਾ ਹੈ। ਇਸ ਤਰ੍ਹਾਂ ਇਸ਼ਨਾਨ ਦਾ ਫਲ ਸ਼ਰੀਰਦੀ ਅਰੋਗਤਾ ਹੈ, ਪਰ ਅਰੋਗਤਾ ਪਰਮਾਰਥ ਦਾ ਅੰਗ ਬੀ ਹੈ। ਬੀਮਾਰੀ ਆਦਮੀ ਕਿਸ ਤਰ੍ਹਾਂ ਮਨ ਦੇ ਟਿਕਾਉ ਦੇ ਸਾਧਨ ਕਰ ਸਕਦਾ ਹੈ? ਦੂਜੇ ਜਦ ਇਸ਼ਨਾਨ ਕਰੀਦਾ ਹੈ ਸਰੀਰ ਤਾਂ ਉੱਜਲ ਹੋ ਹੀ ਜਾਂਦਾ ਹੈ, ਪਰ ਮਨ ਉਤੇ ਬੀ ਸਾਂਤੀ ਦਾ ਅਸਰ ਪੈਂਦਾ ਹੈ, ਇਸ਼ਨਾਨ ਦੇ ਮਗਰੋਂ ਮਨ ਦਾ ਸੁਤੇ ਰੁਖ਼ ਇਕਾਗ੍ਰਤਾ ਵਲ ਜਾਂਦਾ ਹੈ। ਉਹੋ ਵੇਲਾ ਹੈ ਭਜਨ ਕਰਨ ਦਾ, ਜਦ ਸਰੀਰ ਦਾ ਅਸਰ ਮਨ ਪਰ ਸ਼ਾਂਤੀ ਵਾਲਾ ਪਿਆ ਤਾਂ ਅਗੋਂ ਮਨ ਭੀ ਸਾਧਨ ਸਾਂਤੀ ਵਾਲਾ ਕਰੇ, ਬੱਸ ਦੋਹਰੀ ਮਦਦ ਹੋ ਗਈ। ਜਿਸ ਤਰ੍ਹਾਂ ਹਰ ਵੇਲੇ ਪਰਮੇਸ਼ੁਰ ਦੀ ਅਰਾਧਨਾ ਹੋ ਸਕਦੀ ਹੈ, ਪਰ ਅੰਮ੍ਰਿਤ ਵੇਲੇ ਦੀ ਮਹਿਮਾ ਸਾਡੇ ਸਤਿਗੁਰਾਂ ਨੇ ਬਹੁਤ ਕੀਤੀ ਹੈ। ਕਾਰਨ ਇਹ ਹੈ ਕਿ ਅੰਮ੍ਰਿਤ ਵਲੇ ਸੁਤੇ ਹੀ ਮਨ ਦਾ ਰੁਖ ਇਕਾਗ੍ਰਤਾ ਵੱਲ ਹੁੰਦਾ ਹੈ, ਸੰਸਾਰ ਦੇ ਰੋਲੇ ਬਖੇੜੇ ਬੰਦ ਹੁੰਦੇ ਹਨ, ਸ਼ੋਰ ਸ਼ਰਾਬਾ ਨਹੀਂ ਹੁੰਦਾ, ਚੁੱਪ-ਚਾਂ ਤੇ ਏਕਾਂਤ ਹੁੰਦੀ ਹੈ, ਰੋਟੀ ਪਰ ਚੁੱਕੀ ਹੁੰਦੀ ਹੈ, ਸਰੀਰ ਦੇ ਕੰਮਾਂ ਕਾਜਾਂ ਵਲੋਂ ਸੁਰਤ ਨੂੰ ਕੁਛ ਵਿਹਲ ਹੁੰਦੀ ਹੈ, ਇਉਂ ਜੋ ਸਾਮਾਨ ਢੁਗਿਰਦੇ ਹਨ ਸ਼ਾਂਤਮਯ ਹੋ ਜਾਂਦੇ ਹਨ, ਉਹ ਮਨ ਦੇ ਸਾਧਨ ਉਤੇ, ਜੋ ਨਾਮ, ਬਾਣੀ, ਸਿਫਤ ਸਲਾਹ, ਭਗਵੰਤ ਦੇ ਪਿਆਰ ਦਾ ਕਰਨਾ ਹੈ ਉਸ ਵਿਚ ਸਹਾਈ ਹੋ ਜਾਂਦੇ ਹਨ। ਇਸ ਤਰ੍ਹਾਂ ਇਸ਼ਨਾਨ ਦਾ ਫਲ ਪਰਮਾ-ਰਥਕ ਭੀ ਹੈ। ਹਾਂ ਇਹ ਗੱਲ ਨਿਰੇ ਨ੍ਹਾਉਣ ਨਾਲ ਮੁਕਤਿ ਹੋ ਜਾਏਗੀ ਅਰ ਨ੍ਹਾਉਣਾ ਹੀ ਪਾਪਾਂ ਦੀ ਮਾਫੀ ਹੈ ਇਹ ਭਰਮ ਹੈ, ਇਸ ਨੂੰ ਕੱਟਣਾ ਚਾਹੀਏ। ਸਾਡੇ ਧਰਮ ਵਿਚ ਤਾਂ ਨ੍ਹਾਉਣਾ ਸਰੀਰ ਦੀ ਸਾਰੀ ਸਫਾਈ, ਫੇਰ ਮਨ ਵਿਚੋਂ ਬੁਰੇ ਭਾਵਾਂ ਦੀ ਸਫ਼ਾਈ, ਫੇਰ ਬੁੱਧੀ ਦੀ ਉੱਜਲਤਾਈ, ਓਸ ਸਾਰੇ ਨੂੰ ਇਸ਼ਨਾਨ ਆਖਦੇ ਹਨ।

ਬ੍ਰਿਸਟਰ—ਇਹ ਖ਼ੂਬ ਹੈ।

ਬਾਬਾ—ਸਾਡੇ ਲਿਖਿਆ ਹੈ।

'ਗੁਰਮੁਖਿ ਨਾਮੁ ਦਾਨੁ ਇਸਨਾਨੁ ॥

ਸਭ ਤੋਂ ਵੱਡਾ ਕਰਮ ਹੈ 'ਨਾਮ'। ਪਿਆਰ ਨਾਲ, ਪਿਆਰ ਭਰੀ ਯਾਦ ਨਾਲ ਹਰ ਵੇਲੇ ਆਪਣੇ ਪਿਤਾ ਪਰਮੇਸ਼ੁਰ ਨਾਲ ਲੱਗੇ ਰਹਿਣਾ। ਜਿਸ ਤਰ੍ਹਾਂ ਬੱਚਾ ਮਾਂ ਦੀ ਗੋਦ ਵਿਚ ਪਿਆ ਹੁੰਦਾ ਹੈ, ਇਸ ਤਰ੍ਹਾਂ ਪਰਮ ਗੋਦ ਵਿਚ ਪਏ ਰਹਿਣਾ। ਜਗਤ ਦੇ ਕੰਮ ਕਰਨੇ, ਪਰ ਗੋਦ ਵਿਚੋਂ ਨਿਕਲਕੇ ਨਾ, ਗੋਦੀ ਆਸਰੇ ਰਹਿਕੇ ਕਰਨੇ, ਇਹ ਨਾਮ ਹੈ। ਮਨ ਦਾ ਇਕ ਝੁਕਾਉ ਪਾਰਬ੍ਰਹਮ ਵੱਲ ਪਿਆ ਰਹੇ ਤੇ ਇਕ ਕੰਮਾਂ ਕਾਜਾਂ ਵੱਲ।

ਕਿਸੇ ਦਾ ਬੁਰਾ ਨਾ ਕਰਨਾ, ਹੋ ਸਕੇ ਤਾਂ ਭਲਾ ਕਰਨਾ, ਇਹ ਦਾਨ ਹੈ। ਆਪਣੇ ਮਨ ਵਿਚ ਭਲੇ ਦਾ ਸੰਕਲਪ ਰੱਖਣਾ ਜੋ ਮਨ ਦੀ ਭਾਵਨੀ ਭਲੀ ਰਹੇ, ਇਹ ਦਾਨ ਹੈ। ਕਿਸੇ ਨੂੰ ਸੁਖ ਦੇਣ ਇਹ ਦਾਨ ਹੈ।

ਸਰੀਰ, ਮਨ ਤੇ ਬੁੱਧੀ ਕਰਕੇ ਸਾਫ ਰਹਿਣਾ ਇਹ ਇਸ਼ਨਾਨ ਹੈ।

ਬ੍ਰਿਸਟਰਾਣੀ— ਮਨ ਤੇ ਬੁੱਧੀ ਕੀਕੂੰ ਸਾਫ ਰੱਖੀਦਾ ਹੈ?

ਬਾਬਾ— ਮਨ ਨੂੰ ਬੁੱਧੀ ਦੇ ਤਾਬੇ ਰੱਖੀਦਾ ਹੈ, ਇਸ ਤਰ੍ਹਾਂ ਮਨ ਬੁੱਧੀ ਦੇ ਵੱਸ ਰਹਿਕੇ ਸਾਫ ਹੁੰਦਾ ਹੈ ਤੇ ਬੁੱਧੀ ਮਨ ਨੂੰ ਵੱਸ ਰਖਕੇ ਸਾਫ ਰਹਿੰਦੀ ਹੈ। ਉਂਞ ਨਾਮ ਜੋ ਜਪੀਦਾ ਹੈ ਉਸ ਦਾ ਪੋਖੂ ਭੀ ਮਨ ਤੇ ਬੁੱਧੀ ਦੀ ਸਫ਼ਾਈ ਉਤੇ ਪੈਂਦਾ ਹੈ ਤੇ ਉਹ ਧੁਪਦੇ ਰਹਿੰਦੇ ਹਨ।

ਬ੍ਰਿਸਟਰਾਣੀ— ਮਨ ਬੁੱਧਿ ਦਾ ਕੀਹ ਫਰਕ ਹੈ?

ਬਾਬਾ— ਜੋ ਚੀਜ਼ ਭਾ ਜਾਵੇ, ਚੰਗੀ ਲੱਗ ਜਾਵੇ ਉਸ ਦੇ ਮਗਰ ਉੱਠ ਭੱਜਣਾ, ਲੈਣ ਲਈ ਲਾਲਸਾ ਕਰਨੀ, ਇਹ ਅੰਦਰ ਜਿੱਥੇ ਫੁਰਨਾ ਹੈ ਉਹ ਮਨ ਹੈ। ਇਹ ਨਾ ਸੋਚਣਾ ਕਿ ਫਲ ਕੀ ਹੋਊ, ਪਰ ਜੋ ਭਾਵੇ ਸੋ ਲੈਣਾ ਚਾਹੁਣਾ, ਇਹ ਕੰਮ ਮਨ ਦਾ ਹੈ। ਜੋ ਕੁਛ ਕਿ ਮਨ ਵਿਚ ਆਵੇ ਉਸ ਨੂੰ ਸਮਝਣਾ ਕਿ ਭਲਾ ਹੈ ਕਿ ਨਹੀਂ, ਇਸ ਦਾ ਫਲ ਸੁੱਖ ਹੈ ਕਿ ਦੁੱਖ, ਇਸ ਤੋਂ ਪਾਪ ਹੋਊ ਕਿ ਪੁੰਨ? ਇਹ ਵਿਚਾਰਨਾ ਬੁੱਧੀ ਦਾ ਕੰਮ ਹੈ। ਜਾਚਣਾ, ਤੋਲਣਾ, ਨਿਸਚੇ ਕਰਨਾ, ਕਿ ਕੀਹ ਠੀਕ ਹੈ, ਇਹ ਬੁੱਧੀ ਹੈ। ਸੋ ਜਦੋਂ ਮਨ ਬੁਧਿ ਦੇ ਵੱਸ ਹੋਵੇ ਤਦ ਮਨ ਮਾੜੀ ਲਾਲਸਾ ਤੋਂ ਸਾਫ ਰਹਿੰਦਾ ਹੈ। ਮਨ ਇੱਛਿਆ ਕਰਦਾ ਹੈ, ਪਰ ਬੁੱਧੀ ਦੱਸ ਦੇਂਦੀ ਹੈ ਕਿ ਇਹ ਇੱਛਿਆ ਮਾੜੀ ਹੈ ਕਿ ਚੰਗੀ, ਤਦੋਂ ਮਨ ਮਾੜੀ ਇੱਛਿਆ ਛੱਡ ਦੇਂਦਾ ਹੈ। ਇਹ ਮਨ ਦੀ ਸਫਾਈ ਹੈ। ਜਦੋਂ ਬੁੱਧਿ ਠੀਕ ਜੋਖ ਕੇ ਮਨ ਉਤੇ ਵੱਸ ਪਾ ਜਾਂਦੀ ਹੈ ਤਾਂ ਬੁੱਧਿ ਵਿਚ ਪਾਪਾਂ ਦੀ ਮੈਲ ਨਹੀਂ ਜਮ੍ਹਾਂ ਹੁੰਦੀ, ਉਹ ਸਾਫ ਰਹਿੰਦੀ ਹੈ। ਤੁਸਾਂ ਸਾਡੀ ਅਰਦਾਸ ਨਹੀਂ ਕਦੇ ਸੁਣੀ। ਅਸੀਂ ਮੰਗਿਆ ਕਰਦੇ ਹਾਂ ਰੋਜ਼ :—

ਮਨ ਨੀਵਾਂ,
ਮਤਿ ਉੱਚੀ,

ਮਤਿ ਕਾ ਰਾਖਾ ਵਾਹਿਗੁਰੂ ।

ਮਨ ਬੁੱਧੀ ਦੇ ਅੱਗੇ ਨੀਵਾਂ ਰਹੇ । ਬੁਧੀ (ਮਤਿ) ਮਨ ਦੇ ਉੱਤੇ ਉੱਚੀ ਰਹੇ, ਉਸ ਦਾ ਹੁਕਮ ਮਨ ਪਰ ਟੁਰੇ । ਬੁੱਧੀ ਦਾ ਨਿਗਾਹਬਾਨ ਵਾਹਿਗੁਰੂ ਹੋਵੇ ਤਾਂ ਕਿ ਬੁੱਧੀ ਜੋ ਭਾਵ ਜੋਖੇ ਉਹ ਪਰਮੇਸ਼ੁਰ ਦੇ ਹੁਕਮ ਤੇ ਉਸ ਦੀ ਮਰਜ਼ੀ ਦਾ ਉਸ ਨੂੰ ਭਾਉਣ ਵਾਲਾ ਹੋਵੇ । ਬੁੱਧੀ ਤਾਂ ਹੋਵੇ ਰੱਬੀ ਨਿਗਾਹਬਾਨੀ ਵਿਚ ਤੇ ਮਨ ਹੋਵੇ ਐਸੀ ਬੁੱਧੀ ਦੀ ਨਿਗਾਹਬਾਨੀ ਵਿਚ । ਇਹ ਅਸੀਂ ਰੋਜ਼ ਰੱਬ ਜੀ ਤੋਂ ਮੰਗਦੇ ਹਾਂ ।

ਬ੍ਰਿਸਟਰ— ਇਹ ਅਰਦਾਸ ਬੜੀ ਹੀ ਖ਼ੂਬਸੂਰਤ ਹੈ ।

ਬਾਬਾ— ਸੋ ਤੁਸੀਂ ਡਿੱਠਾ ਹੈ ਕਿ ਸਾਡੇ ਇਸ਼ਨਾਨ ਦੇ ਅਰਥ ਕੀ ਹਨ ? ਅਸੀਂ ਨਿਰੇ ਭਰਮ ਵਾਲੇ ਨ੍ਹਾਉਣ ਨੂੰ ਕਹਿੰਦੇ ਹਾਂ :—

'ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ
ਚੋਰ ॥ ਇਕੁ ਭਾਉ ਲਥੀ ਨਾਤਿਆ ਦੁਇ
ਭਾ ਚੜੀਅਸੁ ਹੋਰੁ ॥ ਬਾਹਰਿ ਧੋਤੀ
ਤੂਮੜੀ ਅੰਦਰਿ ਵਿਸੁ ਨਿਕੋਰ ॥ ਸਾਧ
ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥'

ਹੁਣ ਇਹ ਮਤਲਬ ਨਹੀਂ ਕਿ ਸਾਧ ਨ੍ਹਾਉਂਦੇ ਨਹੀਂ, ਪਰ ਇਹ ਕਿ ਇਸ਼ਨਾਨ ਦੇ ਅਭਿਮਾਨੀ ਦੁਰਾਚਾਰੀ ਕੋਲੋਂ ਪਰਮੇਸ਼ੁਰ ਦੇ ਪਿਆਰ ਵਾਲੇ-ਇਨ੍ਹਾਂ ਭਰਮਾਂ ਵਾਲੇ ਇਸ਼ਨਾਨਾਂ ਤੋਂ ਕਿ ਅਮਕੇ ਸਮੇਂ ਅਮਕੀ ਨਦੀ ਤੇ ਨਾਂ ਨ੍ਹਾਵੇ ਤਾਂ ਪਾਪੀ-ਅਣਨ੍ਹਾਤੇ ਹੀ ਚੰਗੇ ਹਨ ।

ਬ੍ਰਿਸਟਰ— ਠੀਕ ਹੈ, ਬਹੁਤ ਠੀਕ ਹੈ !

ਬਾਬਾ— ਪਿਛਲੇ ਲੋਕ ਗਾਂ ਦਾ ਮੂੰਹ ਧੋ ਕੇ, ਫੇਰ ਥਣ ਧੋ ਕੇ, ਫੇਰ ਉਸ ਭਾਂਡੇ ਵਿਚ, ਜੋ ਧੋ ਕੇ ਧੁੱਪੇ ਸੁਕਾਯਾ ਹੋਵੇ, ਦੁੱਧ ਚੋਂਦੇ ਸਨ । ਗੁੱਜਰਾਂ ਨੇ ਤੇ ਹੋਰਨਾ ਦਲਿੱਦਰੀਆ ਨੇ ਇਹ ਸਭ ਕੁਛ ਛੱਡ ਦਿੱਤਾ ਹੈ । ਅਗਲੇ ਦਿਨ ਡਾਕਟਰ ਸਾਹਿਬ ਦੱਸਦੇ ਸਨ ਕਿ ਹੁਣ ਪੱਛੋਂ ਵਾਲੇ ਕਹਿੰਦੇ ਹਨ, ਕਿ ਗਾਂ ਨੂੰ ਬੜਾ ਸੁਥਰਾ ਰੱਖਣਾ ਚਾਹੀਦਾ ਹੈ । ਇਸ ਨੂੰ ਦਿੱਕ ਤਾਪ ਹੋ ਜਾਂਦਾ ਹੈ, ਫੇਰ ਉਥੋਂ ਮਨੁੱਖਾਂ ਨੂੰ ਆ ਜਾਂਦਾ ਹੈ, ਤਾਂ ਤੇ ਗਾਂ ਅਰੋਗ ਤੇ ਸੁਥਰੀ ਰਹੇ । ਇਹ ਭੀ ਕਹਿੰਦੇ ਸਨ ਕਿ ਗਾਂ ਦਾ ਮੂੰਹ ਸਾਫ ਕਰਨਾ ਤੇ ਥਣ ਧਣੇ ਭੀ ਜ਼ਰੂਰੀ ਹਨ ਤੇ ਦੁੱਧ ਵਾਲੇ ਭਾਂਡ ਨੂੰ ਧੋ ਕੇ ਤੇ ਮਾਂਜਕੇ ਧੁੱਪ ਜ਼ਰੂਰੀ ਲੁਆ ਉਣੀ ਚਾਹੀਏ । ਦੁੱਧ ਜਮਾਉਣ ਵਾਲੇ ਭਾਂਡੇ ਨੂੰ ਭੀ ਧੋਕੇ ਧੁੱਪੇ ਰੱਖ ਕੇ ਫੇਰ ਵਰਤਣਾ ਚਾਹੀਏ । ਇਨ੍ਹਾਂ ਗੱਲਾਂ ਨਾਲ ਦੁੱਧ, ਦਹੀਂ, ਲੱਸੀ ਤੇ ਮੱਖਣ ਸਾਫ ਰਹਿੰਦੇ ਹਨ, ਨਹੀਂ ਤਾਂ ਜੋ ਦੁੱਧ ਦੀ ਲਾਗ ਭਾਂਡਿਆਂ ਵਿਚ ਰਹਿ ਜਾਂਦੀ ਹੈ ਉਹ ਤ੍ਰੱਕ ਉਠਦੀ ਹੈ ਤੇ ਕਈ ਨਾ ਦਿੱਸਣ ਵਾਲੇ ਕਿਰਮ ਪੈਦਾ ਕਰ ਲੈਂਦੀ ਹੈ ਜੋ ਵਿੱਚੇ ਰਹਿਣ ਤਾਂ ਦੁੱਧ ਨੂੰ ਮਾੜਾ ਕਰ ਦੇਂਦੇ ਹਨ ।

ਬ੍ਰਿਸਟਰ ਡਾਕਟਰ ਸਾਹਿਬ ਨੇ ਆਪ ਨੂੰ ਠੀਕ ਦੱਸਿਆ ਹੈ ।

ਬਾਬਾ— ਹੁਣ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਰਮੇਸ਼ੁਰ ਦਾ ਨਾਮ ਜਪਣ ਦਾ ਦ੍ਰਿਸ਼ਟਾਂਤ ਦੇਂਦੇ ਹੋਏ ਕਿਹਾ ਹੈ ਕਿ ਦੁੱਧ ਦੇ ਭਾਂਡੇ ਨੂੰ ਧੋਵੋ ਤੇ ਧੁੱਪ ਦਿਓ ਤਾਂ ਦੁੱਧ ਉਸ ਵਿਚ ਪਾਓ:—

'ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥

ਤੇ ਸਾਰੇ ਲੋਕ ਇਸ ਤਰ੍ਹਾਂ ਕਰਕੇ ਸੁਖ ਪਾਉਂਦੇ ਸਨ ।

ਬਾਬੇ ਦੇ ਘਰ ਵਾਲੀ— ਕਈ ਧੁੱਪ ਦੀ ਥਾਂ ਧੂਪ ਦੇਂਦੇ ਹਨ । ਪਰ ਮੇਰੀ ਮਾਂ ਭਾਂਡਾ ਧੋ ਕੇ ਪਹਿਲਾਂ ਧੂਪ ਧੁਖਾਕੇ ਉੱਤੇ ਮੂਧਾ ਮਾਰ ਕੇ ਧੂਏਂ ਨਾਲ ਭਰ ਦੇਂਦੀ ਹੁੰਦੀ ਸੀ ਤੇ ਫੇਰ ਪਹਿਰ ਭਰ ਧੁੱਪੇ ਰੱਖਿਆ ਕਰਦੀ ਸੀ ।

ਬ੍ਰਿਸਟਰ—ਦੋਵੇਂ ਗੱਲਾਂ ਠੀਕ ਹਨ । ਧੂਏਂ ਵਿਚ ਅਕਸਰ ਕਿਰਮ ਜਿਰਮ ਮਰ ਜਾਂਦੇ ਹਨ ਤੇ ਸੂਰਜ ਦੀ ਧੁੱਪ ਵਿਚ ਵੀ ਮਰ ਜਾਂਦੇ ਹਨ । ਨਾਲੇ ਭਾਂਡੇ ਵਿਚ ਖਟਿਆਈ ਨਹੀਂ ਰਹਿੰਦੀ, ਮਾੜੀ ਕਿਸਮ ਦੀ ਮੁਸ਼ਕ ਨਹੀਂ ਜਮਾਂ ਹੁੰਦੀ ।

(ਬਾਬੇ ਵੱਲ ਤੱਕ ਕੇ) ਹਾਂ; ਬਾਬਾ ਜੀ ! ਤੁਸੀਂ ਪਿੰਡਾਂ ਦੀ ਸਫਾਈ ਦੀ ਗੱਲ ਕਰ ਰਹੇ ਸਾਓ !

ਬਾਬਾ—ਅਗਲੇ ਸਮੇਂ ਗਏ । ਜਦੋਂ ਡਾਢੀ ਤੜਕੇ ਉੱਠਕੇ ਮਰਦ ਹੱਲ ਢੱਗੇ ਲੈ ਕੇ ਵਾਹੀ ਜਾਂ ਖੂਹਾਂ ਨੂੰ ਜਾਂਦੇ ਸਨ, ਤਾਂ ਸੁਆਣੀ ਉੱਠ ਕੇ ਡੰਗਰਾਂ ਦਾ ਗੋਹਾ ਸਾਂਭਦੀ ਤੇ ਉਹਨਾਂ ਦੇ ਕੋਠੇ ਨੂੰ ਸਾਫ ਕਰਦੀ ਸੀ, ਫੇਰ ਹੱਥ ਪੈਰ ਧੋਕੇ ਆਪਣਾ ਘਰ ਸਾਫ ਕਰਦੀ ਸੀ। ਫੇਰ ਇਸ਼ਨਾਨ ਕਰਦੀ ਸੀ ਤੇ ਸਭ ਕੰਮ ਕਰਦੀ ਬਾਣੀ ਦਾ ਪਾਠ ਕਰਦੀ ਰਹਿੰਦੀ ਸੀ । ਨ੍ਹਾ ਧੋਕੇ ਫੇਰ ਦਹੀਂ ਦੇ ਚਾਟੇ ਨੂੰ ਹੱਥ ਲਾਉਂਦੀ ਸੀ ਤੇ ਲੱਸੀ ਰਿੜਕਦੀ, ਮੱਖਣ ਕੱਢਦੀ ਸੀ । ਫੇਰ ਸਾਫ ਸੁਥਰੇ ਕੀਤੇ ਚੌਂਕੇ ਵਿਚ ਯਾ ਲੰਗਰ ਦੀ ਥਾਵੇਂ ਬੈਠਕੇ ਰੋਟੀ ਪਕਾਉਂਦੀ ਸੀ ਤੇ ਪਰਵਾਰ ਨੂੰ ਨੇੜੇ ਬਿਠਾਕੇ ਛਕਾਉਂਦੀ ਸੀ, ਯਾ ਸਾਫ ਸੁਥਰੀ ਪੱਛੀ ਵਿਚ ਨਾਲੋਂ ਨਾਲ ਰੋਟੀਆਂ ਸਾਂਭੀ ਜਾਂਦੀ ਸੀ ਤੇ ਰੋਟੀਆਂ ਤੇ ਲੱਸੀ ਦੀ ਚਾਟੀ ਸਿਰ ਤੇ ਚੁੱਕ ਕੇ ਖੇਤਾਂ ਵਿਚ ਲਿਜਾਕੇ ਪਤੀ ਤੇ ਪੁੱਤਾਂ ਨੂੰ ਵਗਦੇ ਖੂਹਾਂ ਅਤੇ ਖੇਤਾਂ ਵਿਚ ਬੂਟਿਆਂ ਦੀ ਛਾਵੇਂ ਬਿਠਾ ਕੇ ਛਕਾਉਂਦਾ ਸੀ । ਹੁਣ ਸੁਆਣੀ ਸਵੇਰੇ ਨਹੀਂ ਉੱਠਦੀ । ਉੱਠਦੀ ਹੈ ਤਾਂ ਸਾਰੇ ਕੰਮਾਂ ਵਿਚ ਮੈਲ ਕੁਚੈਲ ਵਿਚੇ ਦਲੀ ਮਲੀ ਜਾਂਦੀ ਹੈ । ਨ੍ਹਾਉਣ ਦਾ ਕੋਈ ਧਿਆਨ ਨਹੀਂ, ਬਾਣੀ ਦੀ ਪਰਵਾਹ ਨਹੀਂ । ਗੰਡੇ ਗੰਡੇ ਕੂੜਾ ਚੌਂਕੇ ਵਿਚ ਤੇ ਸਾਰੇ ਘਰ ਵਿਚ, ਆਖਦੀ ਹੈ : ਨੇ ਛੱਡ ਭੈਣੇ ਐਵੇਂ ਭਰਮ ਹਨ । ਦੱਸੋ ਹੁਣ ਪਿੰਡਾਂ ਵਿਚ ਕੀ ਬਣੇ ?

ਵੱਡੀ ਮਾਰ ਤਾਂ ਪਈ ਲਵੇਰਾ ਘਟਣ ਕਰਕੇ । ਦੁੱਧ ਘਿਉ ਘਟ ਗਏ, ਸਾਡਾ ਬਲ ਘੱਟ ਗਿਆ । ਘਟੇ ਬਲ ਨੂੰ ਬਹੁਤੀ ਸਫਾਈ ਦੀ ਲੋੜ ਸੀ, ਪਰ ਦੇਖੋ ਘਟੇ ਬਲ ਵਾਲੇ ਆਲਸੀ ਹੋ ਗਏ, ਘਰਾਂ ਵਿਚ ਸਗੋਂ ਸਫਾਈ ਘਟ ਗਈ ।

ਮਿਤ ਸਿੰਘ ਇਹ ਸੁਣਕੇ ਫੇਰ ਨਾ ਰਹਿ ਸਕਿਆ ਆਖਣ ਲੱਗਾ—ਮੈਂ ਕਿਹਾ ਸੀ ਨਾ ਕਿ ਕੋਈ ਕਾਨੂੰਨ ਬੰਨ੍ਹੋ ਜੋ ਸਾਨੂੰ ਕਣਕ ਘਿਉ ਗੁੜ ਖੰਡ ਸਸਤੀ ਮਿਲੇ । ਤੁਸੀਂ ਚੇਤੇ ਰੱਖਣਾ ਕੁਛ ਥੋੜੇ ਹੀ ਸਮੇਂ ਨੂੰ ਸਰਕਾਰ ਨੂੰ ਭੀ ਸਮਝ ਆਵੇਗੀ, ਜਦੋਂ ਪਿੰਡਾਂ ਦੇ ਭਰਤੀ ਕੀਤੇ ਸਿਪਾਹੀ ਮੁਹਿੰਮਾਂ ਉਤੇ ਥਕੇਂਵੇਂ ਤੇ ਕਮਜ਼ੋਰੀਆਂ ਦੱਸਣਗੇ,

ਓਦੋਂ ਤੱਕਣਗੇ ਕਿ ਪਿੰਡਾਂ ਵਿਚ ਕੀਹ ਲੋੜ੍ਹਾ ਵਰਤ ਗਿਆ ਹੈ ਤੇ ਇਨ੍ਹਾਂ ਦੀ ਤਾਕਤ ਕਿੱਥੇ ਟੁਰ ਗਈ ਹੈ ? ਹਾਲੇ ਅਜੇ ਬਲ ਹੈ। ਇਹ ਜੋ ਬਾਰਾਂ ਵਸਾਈਆਂ ਹਨ, ਕਣਕ ਕਪਾਹ ਤਾਂ ਸਾਰੇ ਜਗਤ ਨੂੰ ਮਿਲ ਗਈ, ਪਰ ਪੰਜਾਬੀਆਂ ਨੂੰ ਦੁੱਧ ਦਹੀਂ ਲੱਸੀ ਮੱਖਣ ਘਿਉ ਦੀ ਥੁੜੋਂ ਹੋ ਗਈ, ਜਿਸ ਦਾ ਫਲ ਸਾਡੀ ਸਰੀਰਕ ਤਾਕਤ ਦੀ ਤਬਾਹੀ ਹੈ। ਸਰਕਾਰ ਤੇ ਪਰਜਾ ਨੂੰ ਭਾਰੀ ਫਿਕਰ ਲੋੜੀਏ ਕਿ ਪੰਜਾਬੀ ਪੁੱਤਾਂ ਨੂੰ ਦੁੱਧ ਘਿਉ ਦਾ ਥੜ ਕਿਵੇਂ ਹਟੇ ?

ਬ੍ਰਿਸਟਰ (ਮੁਸਕ੍ਰਾਕੇ)—ਮਿੱਤ੍ਰ ਸਿੰਘਾ ! ਤੇਰੀ ਗਲ ਚਾਲੀ ਸੇਰੀ ਹੈ। ਪੱਕੀ ਕਰ ਰੱਖ, ਇਸ ਦੇ ਦੱਸਣ ਦਾ ਵੇਲਾ ਆਵੇਗਾ। (ਬਾਬੇ ਵੱਲ) ਪਰ ਪਿੰਡਾ ਵਿਚ ਪਲੇਗ ਦੇ ਡਾਕਟਰ ਤੇ ਦੂਸਰੇ ਵੱਡੇ ਡਾਕਟਰ ਫਿਰਦੇ ਹਨ ਕਿ ਸਫ਼ਾਈ ਰਹੇ ਪਿੰਡਾਂ ਦੇ ਮਦਰੱਸਿਆਂ ਨੂੰ ਡਾਕਟਰ ਤੱਕਦੇ ਹਨ, ਫੇਰ ਸਫਾਈ ਕਿਉਂ ਨਹੀਂ ?

ਬਾਬਾ—ਠੀਕ ਹੈ, ਤੇ ਕਿਉਂ ਦਾ ਪਤਾ ਤਾਂ ਡਾਕਟਰਾਂ ਨੂੰ ਹੋਵੇ। ਜੋ ਹੈ ਸੋ ਇਹ ਹੈ ਕਿ ਰੂੜੀਆਂ ਦੇ ਢੇਰ ਖੂਹ ਦੇ ਲਾਗੇ ਲੱਗੇ ਪਏ ਹਨ, ਜਦ ਮੀਂਹ ਪੈਂਦਾ ਹੈ ਤਾਂ ਇਨ੍ਹਾਂ ਦਾ ਗੰਦਾ ਪਾਣੀ ਰੁੜ੍ਹਕੇ ਪਿੰਡਾਂ ਦੇ ਛੱਪੜਾ ਵਿਚ ਜਾਂਦਾ ਹੈ ਤੇ ਰਿਸ ਰਿਸ ਕੇ ਖੂਹਾਂ ਦੇ ਉਦਾਲੇ ਦੀ ਧਰਤੀ ਵਿਚ ਸਿੰਜਰਦਾ ਹੈ। ਵਿਹੜੀਆਂ ਵਿਚ, ਗਲੀਆਂ ਵਿਚ, ਢੇਰ ਲਗੇ ਰਹਿੰਦੇ ਹਨ, ਕੋਈ ਨਹੀਂ ਚਾਉਂਦਾ। ਜਦੋਂ ਮੀਂਹ ਦੇ ਦਿਨ ਆਉਂਦੇ ਹਨ ਤਦੋਂ ਏਹ ਕੂੜੇ ਤੁੱਕਦੇ ਹਨ। ਸ਼ਹਿਰਾਂ ਵਿਚ ਤਾਂ ਮੋਰੀਆਂ ਹਨ, ਪਾਣੀ ਕੱਢ ਲੈ ਜਾਂਦੀਆਂ ਹਨ, ਪਿੰਡਾ ਵਿਚ ਮੋਰੀਆਂ ਨਹੀਂ, ਮੀਂਹ ਦੇ ਪਾਣੀ ਗਲੀਆਂ ਵਿਚ ਹੀ ਸੁਕੇਂਦ ਹਨ। ਡਾਕਟਰ ਤੇ ਹੋਰ ਸਫਾਈਆਂ ਵਾਲੇ ਤਾਂ ਕਦੇ ਕਦਾਈਂ ਆਉਂਦੇ ਹਨ, ਪਰ ਕਦੇ ਉਹਨਾ ਪਿੰਡਾ ਦੇ ਲੋਕ ਕੱਠੇ ਕਰਕੇ ਇਹ ਗੱਲਾਂ ਕਿਸੇ ਨਹੀਂ ਸਮਝਾਈਆਂ[1]। ਕਦੇ ਓਹਨਾਂ ਸਾਨੂੰ ਹੀ ਕੱਠਿਆਂ ਕਰਕੇ ਦੋ ਕੋਠੇ ਬਣਵਾਕੇ ਨਹੀਂ ਸਿਖਾਯਾ ਕਿ ਐਉਂ ਦੇ ਘਰ ਬਣਾਉ. ਐਨੀਗਲੀ ਰਖੋ, ਪਾਣੀ ਦੇ ਵਗਣ ਦਾ ਐਉ ਬੰਦੋਬਸਤ ਕਰੋ. ਪਿੰਡ ਜੇ ਨੀਵੇਂ ਥਾਂ ਹੈ ਤਾਂ ਉਚੇ ਥਾਂ ਬਣਾਓ। ਘਰਾਂ ਨੂੰ ਮੂੱਘ ਤੇ ਝਰੋਖੇ ਰਖੋ। ਹਵਾ, ਚਾਨਣ ਤੇ ਧੁੱਪ ਖੁਲ੍ਹੀ ਪੈਣ ਦਿਓ। ਦਾਰੂ ਨਾ ਪੀਓ. ਘਿਓ, ਦੁੱਧ, ਮੱਖਣ ਗੁੜ ਤੇ ਰੋਟੀ ਖਾਓ, ਲੱਸੀ ਪੀਓ। ਲੱਸੀ ਤੇ ਦੁੱਧ ਦੀ ਥਾਂ ਚਾਹ ਦੀ ਵਾਦੀ ਨਾ ਪਾਓ। ਚਾਹ ਤੁਸਾਂ ਲਈ ਮਾੜੀ ਸ਼ੈ ਹੈ। ਜੋ ਸਿਪਾਹੀ ਪਿਨਸ਼ਨ ਪਾ ਕੇ ਆਉਂਦਾ ਹੈ, ਉਹ ਚਾਹ ਦੀ ਬਿਮਾਰੀ ਨਾਲ ਲੈ ਕੇ ਆਉਂਦਾ ਹੈ। ਅੱਗੇ ਹੀ ਦੁੱਧ ਦਹੀਂ ਘਟ ਗਏ ਸਨ, ਚਾਹ ਨੇ ਦੁੱਧ ਪੀਣ ਦੀ ਵਾਦੀ ਹੋਰ ਘਟਾ ਦਿਤੀ ਹੈ। ਸੋ ਅਸੀਂ ਅਜ ਓਡੇ ਜਵਾਨ ਨਹੀਂ, ਜੇਡੇ ਸਾਡੇ ਬਾਬੇ ਦੇ ਵੇਲੇ ਹੁੰਦੇ ਸਨ। ਦਿਨੋ ਦਿਨ ਘਾਟਾ ਹੀ ਘਾਟਾ ਪੈ ਰਿਹਾ ਹੈ।

ਬ੍ਰਿਸਟਰ (ਹਾਹੁਕਾ ਭਰਕੇ)—ਦੁੱਧ ਕਿਵੇਂ ਵਧੇ ?

ਬਾਬਾ—ਬੱਚੇ ਜੀਵਨੀਂ; ਇਹੋ ਗੱਲ ਹੈ। ਪੱਛੋਂ ਦੇ ਲੋਕ ਤਾਂ ਰੋਜ਼ ਮਾਸ ਖਾ ਖਾ ਤੜਕੇ ਰਹਿੰਦੇ ਹੋਣਗੇ। ਸਾਡਾ ਦੇਸ਼ ਗਰਮ ਹੋਣ ਕਰਕੇ ਮਾਸ ਸ਼ਰਾਬ ਸਾਡੇ ਸਰੀਰਾਂ ਨੂੰ ਰੋਜ਼ ਖਾਣੇ ਘੱਟ ਮਾਫਕ ਪੈਂਦੇ ਹਨ ! ਦੁੱਧ ਦਹੀਂ ਮੱਖਣ ਦੇ ਸਿਰ ਤੇ ਹੀ ਪੰਜਾਬੀਆਂ ਦਾ ਬਲ ਸੀ। ਦੇਸ਼ ਦਾ ਜਲ ਪੌਣ ਗਰਮ ਤੇ ਖੁਸ਼ਕ ਹੋਣ ਕਰਕੇ ਗਰਮੀਆਂ ਵਿਚ ਅਤਿ ਖੁਸ਼ਕ ਗਰਮੀ ਪੈਣ ਕਰਕੇ ਤੇ ਸਰਦੀਆਂ ਵਿਚ ਅਤਿ ਖੁਸ਼ਕ ਸਰਦੀ ਪੈਣ ਕਰਕੇ ਸਾਡੇ ਲਈ ਦੁੱਧ ਮੱਖਣ ਹੀ ਮਾਫ਼ਕ ਖ਼ੁਰਾਕ ਹੈ। ਇਹੋ ਸਾਡਾ ਖਾਣਾ ਦੇਸ਼ ਦੇ ਜਲ ਪੌਣ ਕਰਕੇ ਸਭ ਤੋਂ ਵਧੀਕ ਸੁਖ਼ਦਾਈ ਹੈ। ਇਹ ਦੋਵੇਂ ਚੀਜ਼ਾਂ ਵਧੇਰੇ ਮਹਿੰਗੀਆਂ ਹੋ ਰਹੀਆਂ ਹਨ ਤੇ ਸਾਡੇ ਹੱਡਾਂ ਵਿਚੋਂ ਆਸੰਙ ਤੇ ਤਾਣ ਘਟਦੀ ਜਾ ਰਹੀ ਹੈ ਤੇ ਸਰੀਰ ਨਿਕੇ ਹੁੰਦੇ ਜਾਂਦੇ ਹਨ। ਮੈਂ ਗਊ ਨੂੰ ਮਾਤਾ ਦੇ ਭਰਮ ਵਿਚ ਪੂਜਦਾ ਨਹੀਂ, ਨਾ ਗਊ ਦੇ ਪਿਸ਼ਾਬ ਨੂੰ ਪੰਜ ਗੱਬਯ ਬਣਾ ਕੇ ਪੀਂਦਾ ਹਾਂ, ਪਰ ਮੈਂ ਇਹ ਜਾਣਦਾ ਹਾਂ ਕਿ ਗਊ ਤੇ ਮਹਿੰ ਤੋਂ ਅਸੀਂ ਦੁੱਧ ਦਹੀਂ ਅਤੇ ਖੇਤੀ ਦੀ ਵਾਹੀ ਲਈ ਬਲਦ ਤੇ ਸੰਢੇ ਪ੍ਰਾਪਤ ਕਰਦੇ ਹਾਂ, ਇਸ ਕਰਕੇ ਇਹ ਦੋ ਜਾਨਵਰ ਬਹੁਤ ਸਸਤੇ ਹੋਣ ਤਾਂ ਹੀ ਠੀਕ ਹੈ। ਪਰ ਮੈਂ ਮੰਡੀਆਂ ਤੇ ਵੇਖਦਾ ਹਾਂ ਕਿ ਪਠਾਣਾਂ ਦੇ ਦੇਸ਼ ਦੇ ਰਾਸ਼ੇ ਹਜ਼ਾਰਾਂ ਗਊਆਂ ਮਹੀਆਂ ਹਰ ਥਾਓਂ ਹਰ ਮੰਡੀ ਤੋਂ ਲੈ ਜਾਂਦੇ ਹਨ। ਇਸ ਤਰ੍ਹਾਂ ਸਾਡੇ ਦੇਸ਼ ਦੇ ਲਵੇਰੇ ਘਟਦੇ ਹਨ ਤੇ ਦੁੱਧ ਮਹਿੰਗਾ ਹੁੰਦਾ ਜਾਂਦਾ ਹੈ। ਪਠਾਣ ਕਿਉਂ ਸਾਡੇ ਦੇਸ਼ ਦੇ ਪਸ਼ੂ ਖਰੀਦਣ ? ਉਹਨਾਂ ਦੀ ਲੋੜ ਪੂਰੀ ਹੋ ਹੀ ਨਹੀਂ ਸਕਦੀ, ਕਿਉਂਕਿ ਮੈਂ ਸੁਣਿਆਂ ਹੈ ਕਿ ਓਹ ਦੁੱਧ ਬੀ ਪੀਂਦੇ ਹਨ ਤੇ ਨਾਲ ਇਨ੍ਹਾਂ ਨੂੰ ਮਾਰਕੇ ਖਾ ਬੀ ਜਾਂਦੇ ਹਨ। ਆਪਣੇ ਦੇਸ਼ ਵਿਚ ਬੀ ਸੁਣਦਾ ਹਾਂ ਕਿ ਪਸ਼ੂ ਮਾਸ ਦੀ ਖ਼ਾਤਰ ਮਾਰੇ ਜਾਂਦੇ ਹਨ। ਫੇਰ ਇਨ੍ਹਾਂ ਨੇ ਮਹਿੰਗੇ ਹੋਣਾ ਹੀ ਹੋਇਆ। ਸੋ ਕਿਉ ਉਪਰਾਲਾ ਚਾਹੀਏ ਜਿਸ ਨਾਲ ਗਊ ਤੇ ਮਹਿੰ ਸਸਤੀ ਮਿਲੇ। ਮੇਰੀ ਸੰਭਾਲ ਵਿਚ ਜੋ ਗਾਂ ੩੦ ਨੂੰ ਆਉਂਦੀ ਸੀ ਹੁਣ ਇਕ ਸੌ ਨੂੰ ਨਹੀਂ ਮਿਲਦੀ। ਜੋ ਮਹਿੰ ਸੱਠਾਂ ਨੂੰ ਲੱਭਦੀ ਸੀ ਹੁਣ ਦੋ ਸੌ ਨੂੰ ਨਹੀਂ ਮਿਲਦੀ। ਫੇਰ ਜਦ ਅਣਾਈ ਪੈ ਜਾਂਦੀ ਹੈ ਤਦੋਂ ਪਸ਼ੂ ਬੜੇ ਹੀ ਘਟ ਜਾਂਦੇ ਹਨ, ਪਰ ਕੋਈ ਉਪਰਾਲਾ ਤੁਹਾਡੇ ਜੈਸੇ ਦਾਨਿਆਂ ਨੇ ਐਸਾ ਨਹੀਂ ਬਣਾਇਆ ਜਿਸ ਨਾਲ ਗਊਆਂ ਮਹੀਆਂ ਦੀ ਨਸਲ ਵਧੇ ਤੇ ਲਵੇਰੇ ਸਸਤੇ ਮਿਲਣ। ਸ਼ਹਿਰਾਂ ਦੇ ਦਾਨੇ ਲੋਕ ਇਹ ਵਪਾਰ ਕਿਉਂ ਨਹੀਂ ਕਰਦੇ ?

ਬ੍ਰਿਸਟਰ—ਸਰਕਾਰ ਕੁਛ ਸੋਚ ਤਾਂ ਰਹੀ ਹੈ।

ਬਾਬਾ—ਸੋਚ ਛੱਡ ਕੇ ਉਨ੍ਹਾਂ ਨੇ ਮੁਰੱਬੇ ਦੇ ਕੇ ਗਊਆਂ ਦੀ ਨਸਲ ਦੇ ਵਾਧੇ ਦਾ ਯਤਨ ਬੀ ਕੀਤਾ ਹੈ, ਪਰ ਇਹ ਯਤਨ ਘਾਟੇ ਪੂਰਨ ਕਰਨ ਜੋਗਾ ਨਹੀਂ। ਤੁਸੀਂ ਚਾਹੋ ਰਾਜਾ ਪਰਜਾ ਰਲ ਕੇ, ਕੋਈ ਭਾਰੇ ਪ੍ਰਬੰਧ ਕਰੋ ਕਿ ਲਵੇਰੇ ਬਹੁਤ ਹੋ ਜਾਣ, ਦੇਸੋਂ ਬਾਹਰ ਨਾਂ ਜਾਣ, ਬਾਹਰੋਂ ਚੰਗੀਆਂ ਨਸਲਾਂ ਦੇ ਆਂਦੇ ਜਾਣ ਤੇ ਮਾਰ ਕੇ ਨਾ ਖਾਧੇ ਜਾਣ, ਤਦ ਦੇਸ਼ ਦੀ ਤਾਕਤ ਬਚ ਸਕਦੀ ਹੈ। ਕਿਉਂਕਿ ਆਦਮੀ ਰੋਗਾਂ ਤੋਂ ਫੋਕੇ ਜਤਨਾਂ ਨਾਲ ਇੰਨ੍ਹਾਂ ਨਹੀਂ ਬਚ ਸਕਦਾ ਜਿੰਨਾ ਕਿ ਅੰਦਰਲੇ ਬਲ ਨਾਲ ਬਚ ਸਕਦਾ ਹੈ। ਜਿਸ ਦਾ ਸਰੀਰ ਤਕੜਾ ਉਸ ਨੂੰ ਰੋਗ ਕੀ ਆਖਦਾ ਹੈ।

---

1. ਉਸ ਸਮੇਂ ਪਿੰਡਾਂ ਦੇ ਸੁਧਾਰ ਦੇ ਕੰਮ ਨਹੀਂ ਸਨ ਜਾਰੀ ਹੋਏ।

ਬ੍ਰਿਸਟਰ—ਬਾਬਾ ਜੀ ! ਆਖਦੇ ਤਾਂ ਸੱਚ ਹੋ, ਪਰ ਪਿੰਡਾਂ ਦੇ ਲੋਕ ਅਜੇ ਤਕੜੇ ਹਨ।

ਬਾਬਾ—ਅਜੇ ਤਾਂ ਤਕੜੇ ਹਨ, ਪਰ ਦਿਨੋ ਦਿਨ ਤਕੜਾਈ ਘਟ ਰਹੀ ਹੈ, ਅੰਤ ਖ਼ਤਰੇ ਵਾਲਾ ਹੈ।

ਬ੍ਰਿਸਟਰ—ਤੇ ਬੀਮਾਰੀ ਭੀ ਘੱਟ ਹੁੰਦੇ ਹਨ।

ਬਾਬਾ—ਇਹ ਬੀ ਠੀਕ ਹੈ, ਪਰ ਅਗੇ ਵਾਂਗੂੰ ਨਹੀਂ, ਬੀਮਾਰੀ ਦਾ ਕਦੇ ਹਾਲ ਤੱਕਣਾ ਹੋਵੇ ਤਾਂ ਕਿਸੇ ਵਬਾ ਪਈ ਤੇ ਪਿੰਡਾਂ ਵਿਚ ਆ ਕੇ ਤੱਕੋ। ਵਿਚਾਰੀਆਂ ਨੂੰ ਹਵਾ ਚਾਨਣੇ ਦੇ ਠੀਕ ਰੱਖਣ ਦੀ ਸਮਝ ਨਹੀਂ, ਸਰੀਰਾਂ ਵਿਚ ਉਹ ਬਲ ਨਹੀਂ, ਬਾਣੀ ਭਜਨ ਤੋਂ ਖਾਲੀ ਹੁੰਦੇ ਜਾਣ ਕਰਕੇ ਮੱਤਾਂ ਵਿਚ ਉਹ ਬਲ ਨਹੀਂ ਕਿ 'ਜਿਤੁ ਵੰਞੈ ਰੋਗਾ ਘਾਣਿ।' ਉਸ ਸੁਰਤ ਦਾ ਤਾਣ ਨਹੀਂ ਰਿਹਾ ਤੇ ਅੱਗੋਂ ਦਵਾ ਤੇ ਡਾਕਟਰ ਹਕੀਮ ਪਿੰਡਾਂ ਵਿਚ ਨਾ ਹੋਏ, ਸੋ ਵਬਾ ਪਈ ਤੇ ਪਿੰਡ ਦਾ ਹਾਲ ਮਾੜਾ ਹੁੰਦਾ ਹੈ। ਜਿਸ ਪਿੰਡ ਹਸਪਤਾਲ ਹੋਵੇ, ਉਥੇ ਤਾਂ ਕੁਝ ਦਾਰੂ ਲੱਭ ਜਾਂਦਾ ਹੈ ਤੇ ਬਾਕੀ ਥਾਈਂ ਤਾਂ ਘਰਾ ਦੇ ਘਰ ਮੂਧੇ ਪੈ ਜਾਂਦੇ ਹਨ। ਕੋਈ ਚਾਰ ਸ਼ੀਸ਼ੀਆਂ ਜਾਂ ਬਿੱਲ ਲੈ ਕੇ ਆ ਜਾਵੇ ਤਾਂ ਵੇਖੋ ਸਾਰਾ ਪਿੰਡ ਕੀਕੂੰ ਦਾਰੂ ਦਾਰੂ ਕੂਕਦਾ ਹੈ।

ਸੋ ਮੈਂ ਚਾਹੁੰਦਾ ਹਾਂ ਕਿ:—

(੧) ਪਿੰਡਾਂ ਵਿਚੋਂ ਕਿਸੇ ਤ੍ਰੀਕੇ ਦਾਰੂ ਪੀਣਾ ਹਟੇ।

(੨) ਪਿੰਡਾਂ ਵਿੱਚੋਂ ਚਾਹ ਪੀਣ ਦੀ ਵਾਦੀ ਘਟੇ।

(੩) ਪਿੰਡਾਂ ਦੇ ਲੋਕਾਂ ਨੂੰ ਐਸੀ ਮੱਤ ਤੇ ਮਦਦ ਮਿਲੇ ਕੀ ਸਭ ਲੋਕ ਰਲ ਕੇ ਉੱਚੇ ਥਾਈਂ ਨਵੇਂ ਸਿਰੇ ਪਿੰਡ ਬੰਨ੍ਹਣ, ਖੁਲ੍ਹੇ ਘਰ ਬਨਾਉਣ, ਮੁੱਘ ਤੇ ਝਰੋਖੇ ਰੱਖਣ ਤੇ ਘਰਾਂ ਦੇ ਪਾਣੀ ਵਹਿ ਜਾਣ ਦਾ ਖਿਆਲ ਰੱਖ ਲੈਣ।

(੪) ਪਿੰਡ ਦੀਆਂ ਰੂੜੀਆਂ ਦੂਰ ਥਾਵੇਂ ਹੋਣ ਤੇ ਦੱਬ ਦਿੱਤੀਆਂ ਜਾਇਆ ਕਰਨ, ਜਦ ਗਲ ਗਈਆਂ ਕੱਢ ਲਈਆਂ।

(੫) ਪਿੰਡ ਦਾ ਛੰਭ ਸੁਥਰਾ ਰਹੇ।

(੬) ਨਿਆਂਈਂ ਦੀਆਂ ਪੈਲੀਆਂ ਵਿਚ ਕੋਈ ਜੰਗਲ ਪਾਣੀ ਨਾ ਜਾਵੇ।

(੭) ਘਰਿ ਘਰਿ ਲਵੇਰੇ ਹੋਣ, ਦੁੱਧ ਦਹੀਂ ਖੁਲ੍ਹਾਂ ਹੋਵੇ।

(੮) ਵਡੇ ਸ਼ਹਿਰਾਂ ਦੇ ਨੇੜੇ ਪੌਨੇ ਤੇ ਹੋਰ ਵਧਵੇਂ ਕਮਾਦ, ਬੀਜ ਕੇ ਕਾਰਖਾਨੇ ਬਣਾ ਕੇ ਖੰਡ ਤੇ ਗੁੜ ਬਣਨ, ਪਿੰਡਾਂ ਦੇ ਗੁੜ ਸ਼ੱਕਰ ਜਿਥੋਂ ਤੱਕ ਹੋ ਸਕੇ ਪਿੰਡਾਂ ਵਿਚ ਰਹਿਣ।

(੯) ਅਸੀਂ ਅਨਪੜ੍ਹ ਹਾਂ ਸਾਨੂੰ ਸੁਮੱਤੇ ਲਾਇਆ ਜਾਇਆ ਕਰੇ।

ਬ੍ਰਿਸਟਰ—ਬਾਬਾ ਜੀ ! ਤੁਸੀਂ ਸਿੱਧੇ ਸਾਦੇ ਲੱਗਦੇ ਹੋ, ਧਰਮ ਵਿਸ਼ੇ ਤੇ ਤੁਸੀਂ ਅਸਚਰਜ ਗੱਲਾਂ ਕੀਤੀਆਂ ਹਨ ਤੇ ਇਧਰ ਸਫਾਈ ਉਤੇ ਭੀ ਤੁਸਾਂ ਚਾਲੀ ਸੇਰੀਆਂ ਹੀ ਸੁਣਾਈਆਂ ਹਨ।

ਬਾਬਾ—ਜੋ ਗਲਾਂ ਮੈਂ ਕੀਤੀਆਂ ਹਨ, ਸਿੱਧੀਆਂ ਪੱਧਰੀਆਂ ਗੱਲਾਂ ਹਨ ਤੇ ਹੱਡੀਂ ਵਾਪਰੇ ਦੁਖੜੇ ਹਨ, ਕੋਈ ਚਾਤੁਰੀ ਨਹੀਂ। ਕੁਛ ਗੱਲਾਂ ਡਾਕਟਰ ਜੀ ਦੀਆਂ ਦੱਸਿਆਂ ਬੀ ਹਨ। ਤੁਸਾਂ ਕਿਹਾ ਸੀ ਕਿ ਪਿੰਡ ਵਿਚ ਵੱਸਣਾ ਚਾਹਿਦਾ ਹੈ, ਸੋ ਇਹ ਮੈਂ ਭੀ ਮੰਨਦਾ ਹਾਂ ਕਿ ਪਿੰਡਾਂ ਵਿਚ ਅਜੇ ਤਕ ਸ਼ਹਿਰਾਂ ਨਾਲੋਂ ਖੁੱਲ੍ਹਾ ਤੇ ਸਸਤਾ

ਸੁਥਰੀ ਪੌਣ

ਸਾਫ ਜਲ

ਧੁੱਪ-ਚਾਨਣ

ਮਿਲਦਾ ਹੈ। ਆਟਾ, ਦਾਲ, ਸ਼ੱਕਰ, ਗੁੜ ਭੀ ਸਸਤਾ ਹੈ, ਲਵੇਰੇ ਦਾ ਖਰਚ ਭੀ ਘੱਟ ਪੈਂਦਾ ਹੈ, ਸ਼ਹਿਰਾਂ ਨਾਲੋਂ ਆਦਮੀ ਸੁਖੀ ਤੇ ਸਸਤਾ ਰਹਿ ਸਕਦਾ ਹੈ, ਪਰ ਪਿੰਡਾਂ ਦਾ ਭੀ ਉਹ ਹਾਲ ਨਹੀਂ ਰਿਹੀ ਜੋ ਅੱਗੇ ਸੀ। ਜੇ ਆਪ ਵਰਗੇ ਪੰਡਤ ਕੁਛ ਇੱਧਰ ਪਰ-ਸੁਆਰਥ ਕਰਨ ਤਾਂ ਪਿੰਡ ਬਹੁਤ ਸੁਖ ਦਾਈ ਹੋ ਸਕਦੇ ਹਨ, ਜੋ ਆਕੇ ਮੱਤ ਦੇਣ ਤੇ ਕਰਕੇ ਭੀ ਦੱਸਣ।

ਬ੍ਰਿਸਟਰ—ਤੁਹਾਡਾ ਪਿੰਡ ਬੜਾ ਸਾਫ ਸੁਥਰਾ ਹੈ, ਤੁਹਾਡੇ ਛੱਪੜ ਦਾ ਪਾਣੀ ਬੜਾ ਸਾਫ ਹੈ, ਅਰ ਮੈਂ ਡਿੱਠਾ ਹੈ ਕਿ ਤੁਸੀਂ ਇਕ ਛੱਪੜ ਦੇ ਤ੍ਰੈ ਛੱਪੜ ਕਰ ਦਿੱਤੇ ਹਨ। ਡੰਗਰਾਂ ਲਈ ਵੱਖਰਾ ਹੈ, ਮਰਦਾਂ ਦੇ ਨ੍ਹਾਉਣ ਲਈ ਵੱਖਰਾ ਹੈ ਤੇ ਡੰਗਰਾਂ ਦੇ ਪੀਣ ਲਈ ਵੱਖਰਾ ਹੈ ਤੇ ਉਂਞ ਤੁਸੀਂ ਬਹੁਤਾ ਨ੍ਹਾਉਂਦੇ ਧੋਂਦੇ ਖਰਾ ਤੇ ਹੋ। ਰੂੜੀਆਂ ਤੁਸੀਂ ਚੰਗੀ ਦੂਰ ਤੇ ਪੱਧਰੇ ਥਾਂ ਦੱਬੀਆਂ ਹਨ। ਰੂੜੀਆਂ ਪਰ ਮੀਂਹ ਪੈਕੇ ਗੰਦਾ ਪਾਣੀ ਕਿਸੇ ਛੰਭ ਖੂਹ ਵੱਲ ਰੁਖ ਨਹੀਂ ਕਰਦਾ। ਪਿੰਡ ਦੇ ਖੂਹ ਤੇ ਮਣ ਬੱਧੀ ਹੈ ਤੇ ਉੱਤੇ ਉੱਚਾ ਲੱਕੜ ਦਾ ਛੱਪਰ ਬੱਧਾ ਹੈ, ਵਗਦੇ ਖੂਹ ਭੀ ਉੱਚਿਆਂ ਮਣਾਂ ਵਾਲੇ ਹਨ। ਘਰ ਬੀ ਜਿੰਨੇ ਡਿੱਠੇ ਹਨ ਮੁੱਘਾਂ ਵਾਲੇ, ਖੁੱਲ੍ਹੇ ਤੇ ਚਾਨਣੇਦਾਰ ਹਨ। ਪਸ਼ੂਆਂ ਦੇ ਕੋਠੇ ਭੀ ਹਵਾਦਾਰ, ਮੁੱਘਾਂ ਵਾਲੇ ਤੇ ਵਖਰੇ ਹਨ। ਗਲੀਆਂ ਬੀ ਸੁਥਰੀਆਂ ਹਨ।

—o—

## ਕਾਂਡ ਬਾਈਵਾਂ

ਮਿਤ ਸਿੰਘ ਨੂੰ ਕੋਈ ਕੰਮ ਚੇਤੇ ਆ ਗਿਆ ਉਹ ਤਾਂ ਆਗਯਾ ਲੈ ਕੇ ਚੁਰ ਗਿਆ ਤੇ ਹੋਰ ਇਕ ਦੋ ਸੱਜਣ ਆ ਗਏ। ਗੱਲਾਂ ਬਾਤਾਂ ਹੁੰਦੀਆਂ ਰਹੀਆਂ। 'ਬਾਬਾ—ਇੰਨਾ ਸਮਝਦਾਰ ਕਿਵੇਂ ਹੈ,' ਇਹ ਹਰਿਆਨਗੀ ਬ੍ਰਿਸਟਰ ਨੂੰ ਮੁੜ ਮੁੜ ਪੈਂਦੀ ਸੀ ਤੇ ਪੁੱਛ ਵੀ ਕਈ ਵੇਰ ਲੈਂਦਾ ਸੀ, ਉੱਤਰ ਬੀ ਸੁਣ ਲੈਂਦਾ ਸੀ। ਹੁਣ ਫੇਰ ਪੁੱਛਣ ਲੱਗਾ ਕਿ ਬਾਬਾ ਜੀ ! ਏਹ ਅੰਦਰ ਬਾਹਰ ਦੀਆਂ ਸਫਾਈਆਂ ਦੇ ਚਾਉ ਤਹਾਨੂੰ ਕਿਵੇਂ ਆ ਗਏ; ਪੱਛੋਂ ਦੀ ਵਿਦ੍ਯਾ ਤੁਸਾਂ ਕੋਈ ਨਹੀਂ ਪਾਈ ?

ਬਾਬਾ—ਬਈ ਸੱਜਣਾਂ ! ਸੱਚੀ ਗਲ ਤਾਂ ਹਈ ਇਹ ਕਿ ਸਾਡਾ ਸਭ ਕੁਛ ਅੰਦਰੋਂ ਹੈ ਤੇ ਪੱਛੋਂ ਵਾਲਿਆਂ ਦਾ ਸਭ ਕੁਛ ਬਾਹਰੋਂ ਹੈ। ਜਦੋਂ ਸਵੇਰੇ ਉਠੇ, ਬਾਣੀ ਪੜ੍ਹੀ, ਨਾਮ ਜਪਿਆ, ਤਦੋਂ ਅੰਦਰਲੇ ਵਿਚ ਸਫਾਈ ਹੋ ਜਾਂਦੀ ਹੈ। ਜਦ ਅੰਦਰ ਸਾਫ ਹੁੰਦਾ ਹੈ ਤਾਂ ਬਾਹਰ ਭੀ ਸਫਾਈ ਮੰਗਦਾ ਹੈ। ਫੇਰ ਆਪੇ ਸੁਭਾਉ ਸਫਾਈ ਦਾ ਪੈ ਜਾਂਦਾ ਹੈ। ਜਿਸ ਦਾ ਮਨ 'ਬਾਣੀ ਨਾਮ' ਨਾਲ ਰੋਜ਼ ਮਾਂਜਿਆ

ਜਾਂਦਾ ਹੈ ਉਸ ਨੂੰ ਮੈਲੇ ਕਪੜੇ ਉਦਾਸੀ ਪਾਉਂਦੇ ਹਨ, ਉਹ ਆਪੇ ਕਪੜੇ ਧੋ ਕੇ ਪਾਉਂਦਾ ਹੈ। ਕੂੜਾ ਕਰਕਟ ਘਰ ਗਲੀ ਵਿਚ ਪਿਆ ਉਸ ਨੂੰ ਉਦਾਸ ਕਰਦਾ ਹੈ, ਉਹ ਆਪੇ ਸਫਾਈਆਂ ਕਰਦਾ ਹੈ। ਖਾਣਾ ਪੀਣਾ ਉਸ ਨੂੰ ਸਚਜਾ ਚੰਗਾ ਲੱਗਦਾ ਹੈ, ਜੂਠ ਮੀਠ ਤੇ ਮੈਲ ਤੋਂ ਉਸ ਦਾ ਦਿਲ ਸੂਗ ਖਾਂਦਾ ਹੈ। ਉਸ ਦੀ ਅੰਦਰ ਦੀ ਹੋਸ਼ ਦੀ ਅੰਦਰ ਆਈ ਜਾਗ, ਉਸ ਨੂੰ ਬਾਹਰ ਸਾਫ ਸੁਥਰਾ ਤੇ ਸੱਚਾ ਰੱਖਦੀ ਹੈ। ਫੇਰ ਜਿਉਂ ਜਿਉਂ ਬਾਹਰੋਂ ਸੁਥਰੇ ਰਹਿੰਦੇ ਹਨ ਤਿਉਂ ਤਿਉਂ ਅੰਦਰ ਸੁਖ ਵਧਦਾ ਹੈ। ਜੇ ਕਦੇ ਬਾਹਰ ਦੀ ਸਫਾਈ ਭੁਲਾਉਂਦੇ ਹਨ ਤਾਂ ਅੰਦਰ ਦੀ ਕੀਤੀ ਸਫਾਈ ਪਰ ਧੂੜ ਜੇਹੀ ਪੈਂਦੀ ਹੈ, ਐਉਂ ਆਪ ਹੀ ਅੰਦਰੋਂ ਸਫਾਈ ਦੀ ਇਕ ਜਾਚ ਆਉਂਦੀ ਹੈ। ਪੱਛੋਂ ਵਾਲੇ ਜਿਸ ਗੱਲ ਤੋਂ ਦੁਖ ਪਾਉਂਦੇ ਹਨ, ਸਮਝਦੇ ਹਨ ਇਹ ਮਾੜੀ ਹੈ, ਉਸ ਨੂੰ ਛੱਡਦੇ ਹਨ। ਜੇ ਘੱਟ ਪੌਣ ਕਰ ਕੇ ਕਿਸੇ ਬੰਦ ਕਮਰੇ ਵਿਚ ਕੋਈ ਰੋਗੀ ਹੋਕੇ ਤੇ ਚਾਨਣੇ ਰਹਿਕੇ ਵੱਲ ਹੋ ਗਿਆ ਤਾਂ ਉਹ ਸਮਝਦੇ ਹਨ ਕਿ ਚਾਨਣ ਚੰਗੀ ਚੀਜ਼ ਹੈ, ਫੇਰ ਚਾਨਣੇ ਦਾ ਬੰਦੋਬਸਤ ਕਰਦੇ ਹਨ। ਇਸੇ ਤਰ੍ਹਾਂ ਜੇ ਬੰਦ ਹਵਾ ਵਿਚ ਕੋਈ ਬੀਮਾਰ ਹੋ ਗਿਆ ਤਾਂ ਉਹ ਫੇਰ ਖੁੱਲ੍ਹੀ ਹਵਾ ਦਾ ਬੰਦੋਬਸਤ ਕਰਦੇ ਹਨ, ਉਸ ਹਵਾ ਨੂੰ ਫੇਰ ਵੇਖਦੇ, ਪਰਖਦੇ, ਨਾਮ ਧਰਦੇ ਤੇ ਪੋਖੂ (ਤਾਸੀਰਾਂ) ਲਖਦੇ ਹਨ। ਇਸ ਤਰ੍ਹਾਂ ਬਾਹਰੋਂ ਦੇਖ ਦੇਖ ਕੇ ਪਰਖ ਪਰਖ ਕੇ ਉਹ ਸਾਰੀਆਂ ਅਕਲਾਂ ਸਿੱਖਦੇ ਹਨ। ਸਾਡੇ ਲੋਕ ਮੈਂ ਕਿਹਾ ਹੈ ਕਿ ਅੰਦਰ ਸਾਫ ਕਰਦੇ ਤੇ ਉਸ ਅੰਦਰਲੀ ਸੋਝੀ ਤੋਂ ਸਿੱਟੇ ਕੱਢ ਕੇ ਸਿੱਖਦੇ ਹਨ।

ਅਸਾਂ ਦਾਰੂ ਦੀ ਹੱਟੀ ਉਠਵਾ ਦਿੱਤੀ ਹੈ, ਕਿਉਂਕਿ ਦਾਰੂ ਪੀ ਕੇ ਬਾਣੀ ਨਾਮ ਵਾਲੇ ਦੀ ਉੱਜਲ ਮਤ ਵਿਰਲਦੀ ਸੀ ਤੇ ਅੰਦਰ ਮੈਲ ਪੈਂਦੀ ਸੀ। ਅਸਾਂ ਦੁੱਧ ਆਮ ਕਰ ਦਿੱਤਾ ਹੈ ਜੋ ਸਰੀਰ ਬਲਵਾਨ ਤੇ ਮਨ ਸਹਣਾ ਰਹਿੰਦਾ ਹੈ, ਉੱਤੋਂ ਸਾਡੇ ਡਾਕਟਰ ਜੀ ਨੇ ਸਾਨੂੰ ਪੱਛੋਂ ਵਾਲਿਆਂ ਦੀਆਂ ਕੀਤੀਆਂ ਪਰਖਾਂ ਦੀ ਬੀ ਸੋਝੀ ਦਿੱਤੀ ਹੈ ਕਿ ਫਲਾਣੀ ਗੱਲ ਤੋਂ ਆਹ ਰੋਗ ਹੁੰਦਾ ਹੈ; ਫਲਾਣੀ ਗੱਲ ਤੋਂ ਆਹ ਦੁਖ ਹੁੰਦਾ ਹੈ; ਸੋ ਦੋਵੇਂ ਗੱਲਾਂ ਰਲਾ ਮਿਲਾਕੇ ਅਸੀਂ ਆਪਣੇ ਪਿੰਡ ਨੂੰ ਹੋਰ ਭੀ ਚੰਗਾ ਬਣਾ ਲਿਆ ਹੈ। ਚਾਹੀਦਾ ਭੀ ਇਹੋ ਹੈ ਕਿ ਅਸੀਂ ਆਪਣੇ ਵੱਡਿਆਂ ਦੇ ਤ੍ਰੀਕੇ ਨੂੰ ਨਾ ਛੱਡੀਏ। ਸਾਡਾ ਅੰਦਰਲਾ ਤ੍ਰੀਕਾ 'ਧਿਆਨ' ਦਾ ਮਹਾਂ ਉੱਤਮ ਹੈ। ਇਸ ਨਾਲ ਲੋਕ ਪ੍ਰਲੋਕ ਸੁਧਰ ਜਾਂਦੇ ਹਨ ਤੇ ਅੰਦਰਲੇ ਤ੍ਰੀਕੇ ਤੋਂ ਬਾਹਰਲੇ ਸਭ ਸਿੱਖ ਜਾਈਦੇ ਹਨ, ਪਰ ਹੁਣ ਜਦ ਬਾਹਰ ਦੇ ਤ੍ਰੀਕੇ ਭੀ ਬੜੀ ਸੋਝੀ ਵਾਲੇ ਹੋ ਗਏ ਹਨ, ਤਦ ਕਿਉਂ ਨਾ ਦੋਹਾਂ ਨੂੰ ਮਿਲਾਕੇ ਸੁਖ ਪਾਇਆ ਜਾਵੇ? ਪਰ ਤੁਸੀਂ ਇਹ ਕਰ ਰਹੇ ਹੋ ਕਿ ਨਿਰੇ ਪੱਛੋਂ ਦੀਆ ਡੌਲਾਂ ਤੇ ਵਿਉਂਤਾਂ ਦੇ ਮਗਰ ਲੱਗ ਰਹੇ ਹੋ, ਉਹ ਭੀ ਰੀਸ ਦੀ ਸ਼ਕਲ ਵਿਚ ਜਾਚ ਪੜਤਾਲ ਤੋਲ ਜੋਖਕੇ ਨਹੀਂ ਤੇ ਆਪਣੇ ਰਸਤੇ ਨੂੰ ਉੱਕਾ ਛੱਡ ਰਹੇ ਹੋ। ਸਾਡੇ ਦੇਸ਼ ਨੂੰ ਹੀ ਇਕ ਇਹ ਸੁਭਾਗ ਪ੍ਰਾਪਤ ਹੈ ਕਿ 'ਅੰਦਰਲੇ ਦੀ ਉਰਿਆਈ' ਸਭ ਜਗਤ ਤੋਂ ਵਧੀਕ ਪ੍ਰਾਪਤ ਰਹੀ ਹੈ, ਹੁਣ ਉਸ ਨੂੰ ਤੁਸੀਂ ਮਖ਼ੌਲਾਂ ਕਰ ਰਹੇ ਹੋ ਤੇ ਛੱਡੀ ਜਾ ਰਹੇ ਹੋ। ਪੱਛੋਂ ਦੇ ਬਹਰਲੇ ਚਾਨਣੇ ਵਿਚ ਚੁੰਧਿਆਕੇ ਦਿਲ ਵਿਚ ਰਾਤ ਪਾ ਰਹੇ ਹੋ:—

"ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤ ॥"

ਬਾਹਰ ਦੇ ਤ੍ਰੀਕੇ ਤੋਂ ਲੱਭੀਆਂ ਅਕਲਾਂ ਲਓ, ਪਰ ਅੰਦਰਲੇ ਨੂੰ ਸਾਫ ਸੁਥਰਾ ਚਾਨਣਾ, ਚਰਾਗ਼ ਰੱਖਣ ਦਾ ਗੁਣ ਨਾ ਤਿਆਗੋ। ਜੇ ਅੰਦਰ ਘਟ ਦੀਪ ਨਹੀਂ ਜਗਿਆ; ਜੇ ਅੰਦਰ ਸੋਝੀ ਨਹੀਂ ਆਈ, ਜੇ ਅੰਦਰਲਾ ਉੱਚਾ ਸੁੱਚਾ ਨਹੀਂ ਹੋ ਗਿਆ ਤਾਂ ਅਸਲ ਸੁਧਰਨ ਯੋਗ ਨਹੀਂ ਸੁਧਰਿਆ ਤੇ ਅਸਲ ਸੁਖੀ ਹੋਣ ਵਾਲਾ ਸੁਖੀ ਨਹੀਂ ਹੋਇਆ। ਜੇ ਅੰਦਰਲਾ ਸੁਖੀ ਹੋ ਜਾਵੇ ਤਾਂ ਬਾਹਰ ਦੇ ਸੁਖ ਭੀ ਸੁਖ ਭਾਸਦੇ ਹਨ, ਜੇ ਅੰਦਰਲਾ ਮੈਲਾ ਤੇ ਦੁਖੀ ਹੋਵੇ ਤਾਂ ਬਾਹਰ ਦੇ ਸੁਖ ਦੁਖ ਰੂਪ ਹੀ ਲੱਗਦੇ ਹਨ, ਇਸ ਲਈ ਅੰਦਰਲੇ ਨੂੰ ਜਗਾਉਣਾ ਨਾ ਛੱਡੋ। ਜੇ ਕੁਦਰਤ ਨੇ ਤੁਹਾਨੂੰ ਪਹਿਲਾਂ ਬਾਹਰ ਤੋਂ ਵਿਦਯਾ ਦਿੱਤੀ ਹੈ ਤਾਂ ਤੁਸੀਂ ਹੁਣ ਅੰਦਰਲੇ ਦੀ ਵਿਦਯਾ ਪਾਓ, ਨਹੀਂ ਤਾਂ ਸੱਚ ਜਾਣੋਂ ਤੁਹਾਡੀ ਸਾਰੀ ਵਿਦਯਾ ਅਧੂਰੀ ਹੈ।

ਬ੍ਰਿਸਟਰ—ਬਾਬਾ ਜੀ! ਤੁਸੀਂ ਕਿਸ ਕਾਲਜ ਵਿਚ ਪੜ੍ਹੇ ਹੋ? ਜੋ ਗੱਲ ਕਰਦੇ ਹੋ ਮੈਂ ਹੈਰਾਨ ਰਹਿ ਜਾਂਦਾ ਹਾਂ ਕਿ ਮੋਟੀ ਜਿਹੀ, ਸਿੱਧੀ ਜੇਹੀ ਕਰਕੇ ਧਰ ਦੇਂਦੇ ਹੋ, ਪਰ ਉਸ ਵਿਚ ਇਲਮ ਦੇ ਦਫ-ਤਰ ਭਰੇ ਹੁੰਦੇ ਹਨ। ਪੱਛੋਂ ਤੇ ਪੂਰਬ ਦੀ ਵਿਦਯਾ ਦੇ ਨੁਕਤਿਆਂ ਦਾ ਫਰਕ ਤੁਸਾਂ ਕਿਸ ਤਰ੍ਹਾਂ ਸਾਫ ਦੱਸਿਆ ਹੈ, ਮੈਨੂੰ ਸੋਝੀ ਆ ਗਈ ਹੈ। ਨਹੀਂ ਤਾਂ ਮੈਂ ਹੁਣ ਤੱਕ ਪੱਛੋਂ ਦੇ ਤ੍ਰੀਕੇ ਠੀਕ ਸਮਝਦਾ ਤੇ ਆਪਣਿਆਂ ਨੂੰ ਮਖ਼ੌਲ ਕਰਦਾ ਸਾਂ। ਮੈਂ ਜਦੋਂ ਯੂਰਪ ਵਿਚ ਗਏ ਹੋਏ ਹਿੰਦੁਸਤਾਨ ਦੇ ਬਣੇ ਹੋਏ "ਪ੍ਰਗਯਾਪਾਰਮਿਤਾ[1]" ਦੇ ਬੁੱਤ ਨੂੰ ਡਿੱਠਾ ਤਾਂ ਸਮਝ ਨਾ ਸਕਿਆ। ਇਕ ਆਦਮੀ ਨੇ ਮੈਨੂੰ ਦੱਸਿਆ ਕਿ ਇਹ ਖ਼ੂਬਸੂਰਤੀ ਵਿਚ ਦੁਨਿਆਂ ਦੀਆਂ ਸਾਰੀਆਂ ਘੜੀਆਂ ਮੂਰਤੀਆਂ ਤੋਂ ਸੁੰਦਰ ਹੈ। ਪਰ ਮੈਨੂੰ ਪੱਛੋਂ ਵਾਲਿਆਂ ਦੇ ਘੜੇ ਬੁੱਤ ਸੁਹਣੇ ਲੱਗਦੇ ਸਨ। ਅੱਜ ਮੈਨੂੰ ਜਾਗ ਵਾਂਗੂੰ ਜਾਗ ਆਈ ਹੈ! ਹੁਣ ਮੇਰੀਆਂ ਅੱਖਾਂ ਅਗੇ "ਪ੍ਰਗਜਾਪਾਰਮਿਤਾ" ਦੀ ਮੂਰਤੀ ਆਈ ਹੈ ਤੇ ਹੁਣ ਸੋਝੀ ਆਈ ਹੈ ਕਿ ਕਾਰੀਗਰ ਨੇ ਆਪਣੇ ਅੰਦਰਲੇ ਦੇ ਸਾਫ ਹੋ ਜਾਣ ਤੇ ਜੋ ਉਸ ਨੂੰ ਦੈਵੀ ਬੁੱਧੀ ਜਾ ਹੱਥਬੰਦੀ ਤੋਂ ਉੱਚ ਬੁੱਧੀ ਅਨੁਭਵ ਹੋਈ, ਉਸ ਨੂੰ ਉਸ ਨੇ ਪੱਥਰ ਵਿਚ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਐਸ ਵੇਲੇ ਮੇਰੀਆਂ ਅੱਖਾਂ ਤੋਂ ਉਹ ਬੁੱਤ ਤਾਂ ਓਹਲੇ ਹੈ, ਪਰ ਮੇਰੇ ਮਨ ਨੂੰ ਅਤਿ ਸੁੰਦਰ ਲੱਗ ਰਿਹਾ ਹੈ।

---

1. ਪ੍ਰਗਜਾਪਾਰਮਿਤਾ—ਅਸਲ ਵਿਚ ਨਾਮ ਹੈ ਅਪਾਰ ਬੁੱਧੀ ਯਾ ਦੈਵੀ ਬੁਧੀ ਦਾ। ਇਹ ਬੁਧ ਮਤ ਦਾ ਇਕ ਪਦ ਹੈ। ਇਸ ਨਾਮ ਦਾ ਇਕ ਜਾਵਾ ਦਾ ਬਣਿਆ ਬੁਤ ਬਹੁਤ ਪ੍ਰਸਿਧ ਹੈ; ਜਿਸ਼ ਵਿਚ ਇਕ ਦੇਵੀ ਚੌਕੜੀ ਮਾਰਕੇ ਬੈਠੀ ਹੈ, ਹੱਥ ਇਸ ਦੇ 'ਧਰਮ ਚੱਕ੍ਰ' ਮੁਦ੍ਰਾ ਵਿਚ ਹਨ, ਇਸ ਦੀ ਖੱਬੀ ਬਾਹ ਹੇਠ ਇਕ ਨੀਲਾ ਕਮਲ ਨਿਕਲਿਆ ਹੈ, ਜਿਸ ਪਰ ਪੁਸਤਕ ਧਰੀ ਹੈ। ਬੁਧ ਮਤ ਵਿਚ ਪ੍ਰਗਜਾਪਾਰਮਿਤਾ ਇਕ ਪੁਸਤਕ ਦਾ ਭੀ ਨਾਮ ਹੈ। ਉਸ ਮਤ ਵਿਚ 'ਬੁਧਾਂ' ਦਾ ਇਹ ਸੋਮਾ ਬੀ ਮੰਨੀ ਗਈ ਹੈ। ਇਸ ਨੂੰ ਧਰਮਕਾਯਾ ਨਾਲ ਬੀ ਮੇਲਦੇ ਹਨ। ਮਗਰਲੀ ਮਹਾਯਾਨਾ ਵਿਦ੍ਯਾ ਵਿਚ ਧਯਾਨੀ ਬੁਧ ਨਾਲ ਸੰਬੰਧਤ ਉਚ ਬੁਧ ਨੂੰ ਬੀ ਕਿਹਾ ਹੈ। ਮੋ: ਵਿ: ਲਿਖਦੇ ਹਨ ਕਿ ਬੋਧੀਆਂ ਦੇ ੧੦ ਯਾ ਛੇ ਪਰ ਧਰਮਾ ਦਾ ਨਾਮ ਪ੍ਰਗਜਾਪਾਰਮਤਾ ਹੈ। ਪਰ ਸਖੌਲੀ ਗੱਲ ਇਹ ਹੈ ਕਿ ਇਹ ਅਪਾਰਮਿਤ ਬੁੱਧਾ ਯਾ ਦੈਵੀ ਬੁੱਧੀ ਹੈ ਤੇ ਬੁਤ ਜੋ ਹੈ ਉਸ ਵਿਚ ਇਸੀ ਬੁਧੀ ਨੂੰ ਮੂਰਤੀਮਾਨ ਕੀਤਾ ਗਿਆ ਹੈ, ਜਿਸ ਵਿਚ ਸੁਤੇ ਟਿਕਾਉ ਤੇ ਸੁੰਦਰਤਾ ਦਾ ਕਮਾਲ ਹੈ।

ਬਾਬਾ—ਇਸੇ ਗੱਲ ਨੂੰ ਧਿਆਨ ਆਖਦੇ ਹਨ। ਤੁਹਾਡੇ ਸਾਮ੍ਹਣੇ ਉਹ ਬੁੱਤ ਨਹੀਂ, ਪਰ ਤੁਹਾਡੇ ਧਿਆਨ ਵਿਚ ਹੈ ਤੇ ਹੁਣ ਤੁਸੀਂ ਉਸਦੀ ਸੁੰਦਰਤਾ ਧਿਆਨ ਵਿਚ ਅਨੁਭਵ ਕਰ ਰਹੇ ਹੋ। ਸਾਡੇ ਵੱਡੇ ਕਹਿੰਦੇ ਹੁੰਦੇ ਸਨ ਕਿ ਸਾਂਡਾ ਸਾਰਾ ਕੁਛ 'ਧਯਾਨ ਜਾ' ਹੈ। 'ਧਿਆਨ ਜਾ' ਦਾ ਅਰਥ ਹੈ ਧਿਆਨ ਤੋਂ ਉਤਪੰਨ ਹੋਇਆ। ਪਰ ਬ੍ਰਿਸਟਰ ਜੀ ! ਪੱਛੋਂ ਵਾਲਿਆਂ ਦਾ ਹੁਨਰ 'ਦਰਸ਼ਨ ਜਾ' ਹੈ, ਅਰਥਾਤ ਉਹ ਦੇਖਕੇ ਮੂਰਤੀਮਾਨ ਕਰਦੇ ਹਨ।

ਬ੍ਰਿਸਟਰ—ਠੀਕ ਹੈ। ਬਾਬਾ ਜੀ ! ਤੁਸਾਂ ਕੈਸਾ ਸੁਹਣਾ ਕਿਹਾ ਹੈ। ਇਸੇ ਕਰਕੇ ਪੱਛੋਂ ਵਿਚ ਸਾਡੇ ਹੁਨਰਾਂ ਨੂੰ ਪਹਿਲਾਂ ਮਖੌਲਾਂ ਕਰਦੇ ਰਹੇ ਹਨ। ਓਹ ਸਮਝਦੇ ਸਨ ਕਿ ਓਹਨਾਂ ਵਾਂਗੂੰ ਅਸਾਂ ਬਾਹਰੋਂ ਤੱਕ ਕੇ ਹੁਨਰਾਂ ਵਿਚ ਹੱਥ ਪੈਰ ਮਾਰੇ ਹਨ, ਪਰ ਓਹਨਾਂ ਨੂੰ ਪਤਾ ਨਹੀਂ ਕਿ ਅਸਾਂ ਸਭ ਕੁਝ ਅੰਦਰੋਂ ਉੱਠਕੇ, ਉੱਚੇ ਹੋ ਕੈ, ਅੰਦਰ ਧਿਆਨ ਜੋੜਕੇ ਡਿੱਠਾ ਹੈ ਤੇ ਫੇਰ ਉਸ ਭਾਵ ਨੂੰ ਬਾਹਰ ਪ੍ਰਗਟ ਕੀਤਾ ਹੈ। "ਸਾਡਾ ਧਰਮ ਭਾਵ, ਆਤਮ ਰਸ ਲੀਨਤਾ, ਸਾਡਾ ਫਿਲਸਫਾ, ਸਾਡੇ ਕੋਮਲ ਹੁਨਰ, ਸਾਡਾ ਸੰਗੀਤ, ਸਾਡੀ ਚਿੱਤਰਕਾਰੀ, ਸਾਡੀ ਮੂਰਤ ਘੜਨੀ, ਸਾਡੀ ਕਵਿਤਾ, ਸਾਡੀਆਂ ਉਸਰੀਆਂ ਸਭ 'ਧਿਆਨ ਜਾ' ਹਨ, ਪਰ ਉਹਨਾਂ ਦਾ ਸਾਰਾ 'ਦਰਸ਼ਨ ਜਾ' ਹੈ। ਜਿਵੇਂ ਓਹਨਾਂ ਨੇ ਨੈਣ ਨਾਲ ਡਿੱਠਾ ਤਿਵੇਂ ਬੱਧਾ ਹੈ।" ਬਾਬਾ ਜੀ ! ਤੁਹਾਡੀ ਇਕ ਇਸ ਗੱਲ ਨੇ ਮੇਰੇ ਅੰਦਰਲੇ ਕਪਾਟ ਖੋਲ੍ਹ ਦਿਤੇ ਹਨ। ਮੈਨੂੰ ਸਾਰੀ ਪਾਈ ਵਿਦਿਯਾ ਦੀ ਅੱਜ ਸੋਝੀ ਆਈ ਹੈ ;। ਅੱਜ ਇਕ ਕੇਂਦਰ ਲੱਭਾ ਹੈ, ਜਿਥੇ ਖਲੋਕੇ, ਮੈਂ ਹੁਣ ਹਰ ਗੱਲ ਦਾ ਵਿਚਾਰ ਤੇ ਦਰੁਸਤ ਗਿਆਨ ਪਾ ਸਕਦਾ ਹਾਂ। ਸਿੱਧੇ ਸਾਦੇ ਬਾਬਾ ਜੀ ! ਹੁਣ ਤਾਂ ਚਰਨਾਂ ਨੂੰ ਹੱਥ ਲਾਉਣ ਤੇ ਜੀ ਕਰਦਾ ਹੈ, ਲਾ ਲੈਣ ਦਿਓ ! (ਪਲ ਭਰ ਤੱਕਕੇ ਤੇ ਝਿਜਕ ਝਿਜਕ ਕੇ ਤੇ ਬਾਬੇ ਵੱਲੋਂ ਇਸ ਗੱਲ ਦੀ ਛੁੱਟੀ ਨਾ ਵੇਖ ਕੇ ਥੋੜਾ ਸੀਸ ਨਿਵਾਕੇ) ਬਾਬਾ ਜੀ ! ਇਹ ਤਾਂ ਦੱਸੋ, ਆਪ ਨੂੰ ਇਹ ਸੋਝੀਆਂ ਕਿਵੇਂ ਆਈਆਂ ?

ਬਾਬਾ—ਮੈਂ ਜੋ ਦੱਸਿਆ ਹੈ ਕਿ ਸਾਰੇ ਤਰੀਕੇ ਅੰਦਰਲੇ ਤੋਂ ਟੁਰਦੇ ਹਨ। ਸਾਡੇ ਉਸਤਾਦ ਜਦ ਅੰਦਰਲੇ ਦੀ ਵਿਦਿਯਾ ਸਿਖਾਲਦੇ ਹਨ ਤਾਂ ਅੰਦਰਲਾ ਉੱਚਾ ਹੋ ਜਾਂਦਾ ਹੈ ਤੇ ਉਸਦੀ ਨਜ਼ਰ ਲੰਮੇਰੀ; ਦੂਰ ਤਕ ਪੈਣ ਵਾਲੀ, ਹੋ ਜਾਂਦੀ ਹੈ। ਫੇਰ ਠੀਕ ਗੱਲਾਂ ਤੇ ਅਕਲਾਂ ਸਭ ਅੰਦਰੋਂ ਫੁਰਦੀਆਂ ਹਨ। ਦੱਸੋ ਪੱਛਮ ਵਾਲਿਆਂ ਨੇ ਹੁਣ ਦੱਸਿਆ ਹੈ ਕਿ ਧਰਤੀ ਹੇਠ ਬੌਲਦ ਨਹੀਂ, ਪਰ ਗੁਰੂ ਨਾਨਕ ਦੇਵ ਸਾਢੇ ਚਾਰ ਸੌ ਬਰਸ ਹੋਇਆ ਹੈ ਕਿ ਇਹੋ ਗੱਲ ਆਪਣੇ ਅੰਦਰਲੇ ਤੋਂ ਦੱਸ ਗਏ ਹਨ। ਅੰਦਰਲੇ ਦਾ ਸੁਭਾਵ ਹੈ ਕਿ ਜਦ ਉੱਚਾ ਹੋ ਜਾਵੇ ਨਿਰਮਲ ਹੋ ਜਾਵੇ, ਤਾਂ ਉਹ ਇਕ ਸੁਖ ਮਾਣਦਾ ਹੈ ਤੇ ਬਾਹਰਲੇ ਤੋਂ ਸੁਤੰਤਰ ਜਿਹਾ ਵਰਤਦਾ ਹੈ, ਪਰ ਜੋ ਬਾਹਰਲੇ ਵੱਲ ਧਿਆਨ ਕਰੇ ਤਾਂ ਜੋ ਗਿਆਨ ਉਸਨੂੰ ਹੁੰਦਾ ਹੈ, ਉਹ ਠੀਕ ਗਿਆਨ ਹੁੰਦਾ ਹੈ। ਮੇਰੇ ਉਹ ਮਹਾਂਪੁਰਖ ਜੀ, ਜਿਨ੍ਹਾਂ ਪਾਸੋਂ ਵਿਦਿਯਾ ਪਾਈ ਹੈ, ਗੁਰ ਵਾਕ ਦੱਸਿਆ ਕਰਦੇ ਸਨ:—

ਕਾਂਇਆਂ ਮਾਂਜਸਿ ਕਉਨ ਗੁਨਾਂ ॥
ਜਉ ਘਟ ਭੀਤਰਿ ਹੈ ਮਲਨਾਂ ॥

ਉਹ ਕਹਿੰਦੇ ਹੁੰਦੇ ਸਨ: ਅੰਦਰਲਾ ਨਿਰਮਲ ਹੋਵੇ, ਫੇਰ ਕਾਂਇਆਂ ਤੇ ਕਾਂਇਆਂ ਨਾਲ ਸੰਬੰਧਿਤ ਸਾਮਾਨ ਸਭ ਸਫਾ ਕਰ ਲਓ ਤਾਂ ਅੰਦਰੋਂ ਉਹ ਅਕਲਾਂ ਫੁਰਿਆ ਕਰਨਗੀਆਂ ਜੋ 'ਅਸਲ' ਹੋਇਆ ਕਰਨਗੀਆਂ। ਭਾਵੇਂ ਬਾਹਰੋਂ ਸਿੱਖੀ ਯਾ ਤੋਤੇ ਵਾਂਗ ਪੜ੍ਹੀ ਅਕਲ ਘੱਟ ਹੋਵੇਗੀ, ਪਰ ਅੰਦਰੋਂ 'ਅਸਲੀ' ਅਕਲ ਦੇ ਫੁਰਨੇ ਫੁਰਿਆ ਕਰਨਗੇ, ਜੋ ਅਤਿ ਸੁਖਦਾਈ ਹੋਇਆ ਕਰਨਗੇ, ਆਪਣੇ ਆਪ ਨੂੰ ਵੀ ਤੇ ਸ੍ਰਿਸ਼ਟੀ ਨੂੰ ਵੀ। ਇਸ ਦਾ ਇਹ ਮਤਲਬ ਨਹੀਂ ਕਿ ਬਾਹਰਲੀ ਵਿਦਿਯਾ ਨਹੀਂ ਪਾਉਣੀ, ਪਰ ਇਹ ਕਿ ਦੁਹਾਂ ਦਾ ਸੁੰਦਰ ਮੇਲ ਕਰਨਾ ਹੈ, ਦੋਹਾਂ ਤੋਂ ਲਾਭ ਲੈਣਾ ਹੈ।

ਬ੍ਰਿਸਟਰ—ਸੁਆਦ ਆ ਗਿਆ ਹੈ ਮੇਰੇ ਪੜ੍ਹੇ ਮਨ ਨੂੰ, ਜੋ ਹੁੱਜਤਾਂ ਤੇ ਵਾਲਾਂ ਦੀ ਖੱਲ ਲਾਹੁਣ ਦੇ ਫੇਰਾਂ ਵਿਚ ਪੈਕੇ ਬਾਹਰਲੇ ਛਿੱਲੜਾਂ ਤੇ ਭਟਕਣ ਵਾਲਾ ਹੋ ਗਿਆ ਸੀ, ਜਿਸ ਨੂੰ ਕਿ ਅਸੀਂ ਵਿਦਿਯਾ ਆਖਦੇ ਹਾਂ। ਅੱਜ ਬੜਾ ਹੀ ਸੁਆਦ ਆਇਆ ਹੈ ਤੇ ਅਸਲੀ ਅਕਲ ਦਾ ਇਕ ਐਸਾ "ਸੋਮਾ" ਮਿਲ ਗਿਆ ਹੈ ਕਿ ਜਿਸ ਨੇ ਇਕ-ਦਮ ਚੁੱਕ ਕੇ ਕਿਸੇ ਟੀਸੀ ਤੇ ਖੜਾ ਕਰ ਦਿੱਤਾ ਹੈ। ਪਰ ਬਾਬਾ ਜੀ ! ਇਹ 'ਧਯਾਨ ਜਾ' ਤੇ 'ਦਰਸ਼ਨ ਜਾ' ਦੋ ਨਵੇਂ ਲਫ਼ਜ਼ ਹਨ ਜੋ ਤੁਸਾਂ ਪੰਜਾਬੀ ਵਿਚ ਬੋਲੇ ਹਨ, ਇਹ ਤੁਸਾਂ ਘੜੇ ਹਨ ਕਿ ਕਿਸੇ ਹੋਰ ਨੇ ? ਖਿਆਲ ਤਾਂ ਤੁਹਾਨੂੰ ਆਪਣੇ ਮਨ ਜੋੜਵੇਂ ਧਿਆਨ ਵਾਲੇ ਪਾਸੇ ਤੋਂ ਪੈਦਾ ਹੋ ਜਾਂਦੇ ਹਨ, ਪਰ ਪਦ ਵੀ ਉਹਨਾਂ ਖਿਆਲਾਂ ਲਈ ਆਪ ਘੜੇ ਨੇ ਕਿ ਸੁਣੇਂ ਨੇ ?

ਬਾਬਾ—ਹਾਂ, ਮੈਂ ਆਪਣੇ ਕਿਸੇ ਵੱਡੇ ਪਾਸ ਬੈਠਿਆਂ ਕੋਮਲ ਹੁਨਰਾਂ ਤੇ ਹੋ ਰਹੀ ਗੱਲ ਬਾਤ ਸੁਣੀ ਸੀ। ਉਸ ਵਿਚ ਇਨ੍ਹਾਂ ਦੋ ਪਦਾਂ ਵਾਸਤੇ ਦੋ ਅੰਗ੍ਰੇਜ਼ੀ ਪਦ ਵਰਤੇ ਗਏ ਤਾਂ ਮੈਂ ਕਿਹਾ ਕਿ ਕੋਈ ਸਾਡੀ ਬੋਲੀ ਵਿਚ ਵੀ ਪਦ ਬੋਲੋ ਤਾਂ ਓਸ ਸਾਡੀ ਬੋਲੀ ਬੋਲਣ ਵਾਲੇ ਦਾਨੇ ਨੇ ਦੋ ਪਦ ਕਹੇ 'ਆਦਰਸ਼ਕ ਤੇ ਵਾਸਤ੍ਵਕ[1]।' ਮੈਂ ਕਿਹਾ ਕਿ ਇਹ ਤਾਂ ਔਖੀ ਸੰਸਕ੍ਰਿਤ ਹੈ, ਕੋਈ ਸੌਖਾ ਕਰ ਕੇ ਦੱਸੋ ਤਾਂ ਉਹਨਾਂ ਨੇ ਇਹ ਦੋ ਪਦ ਵਾਲੇ ਘੜੇ 'ਧਿਆਨ ਜਾ' ਤੇ 'ਦਰਸ਼ਨ ਜਾ' ਤੇ ਭਾਵ ਖੋਹਲ ਦੱਸਿਆ। ਉਨ੍ਹਾਂ ਪਾਸ ਜੋ ਬੁੱਤ ਤੁਸਾਂ ਕਿਹਾ ਹੈ, ਉਸਦੀ ਉਤਰੀ ਹੋਈ ਫੋਟੋ ਮੈਂ ਵੀ ਵੇਖੀ ਸੀ। ਸੋ ਜੀਓ ! ਗੱਲ ਤਾਂ ਇਹ ਹੈ ਕਿ ਅਸੀਂ ਤਾਂ ਬਾਹਰੋਂ ਸਫਾਈ ਤੇ ਇਸ ਦੇ ਹਾਣ ਲਾਭ ਦੀਆਂ ਪਰਖਾਂ ਕਰਕੇ ਸੋਝੀ ਪਾ ਲੈਂਦੇ ਹਾਂ ਕਿ ਘਰ, ਸਰੀਰ, ਸ਼ਹਿਰ ਦੀ ਸਫਾਈ ਕੀਕੂੰ ਹੋਵੇ, ਤੇ ਮੈਲ ਕੀ ਹੈ ਤੇ ਕੀਕੂੰ ਮਾੜੇ ਪੋਖੂ ਪਾਉਂਦੀ ਹੈ ? ਪਰ ਮੈਂ ਡਿੱਠੇ ਹਨ ਅੰਦਰਲੇ ਦੀ ਸਫਾਈ ਵਾਲੇ ਜੋ ਨਾ ਕੇਵਲ ਸ਼ਹਿਰ, ਘਰ ਤੇ ਸਰੀਰ ਦੀ ਮੈਲ ਨੂੰ ਪਛਾਣਦੇ ਤੇ ਉਸਨੂੰ ਦੂਰ ਕਰਦੇ ਹਨ, ਪਰ ਉਹ ਦੂਸਰਿਆਂ ਦੇ ਦਿਲਾਂ ਦੀਆਂ ਮੈਲਾਂ ਦੇ ਆਪੂੰ ਜਾਣੂ ਹੋ ਕੇ ਠੀਕ ਠੀਕ ਦੱਸ ਦਿਆ ਕਰਦੇ ਹਨ। ਕਈ ਵੇਰੀ ਮੈਂ ਡਿੱਠਾ ਹੈ ਕਿ ਉਨ੍ਹਾਂ ਨੇ ਦੂਸਰੇ ਦੀ ਮੈਲ ਨੂੰ ਐਉਂ ਪਰਖ ਲਿਆ ਹੈ ਕਿ ਉਸ ਦੇ ਪਾਸ ਬੈਠਦਿਆਂ ਓਹ ਲਖ ਗਏ ਹਨ ਕਿ ਇਹ ਆਦਮੀ ਅੰਦਰੋਂ ਸਾਫ ਤੇ ਉੱਚਾ ਨਹੀਂ, ਮੈਲਾ ਹੈ ਤੇ ਜੀਵਨ ਇਸ ਦਾ ਪਾਪ

1. Idealistic and Realistic.

ਵੱਲ ਰੁਚੀ ਰੱਖਦਾ ਹੈ, ਅਰ ਉਨ੍ਹਾਂ ਦੀ ਇਹ ਪਰਖ ਮੈਂ ਡਿੱਠੀ ਹੈ ਕਿ ਕਦੇ ਕੱਚੀ ਨਹੀਂ ਨਿਕਲਦੀ। ਉਂਞ ਉਹ ਇਹਨਾਂ ਖੋਜਾਂ ਵਿਚ ਨਹੀਂ ਪੈਂਦੇ, ਪਰ ਸੁਭਾ ਕਈ ਵੇਰੀ ਕਿਸੇ ਆਏ ਗਏ ਮਿਲੇ ਬਾਬਤ ਕਹਿ ਦੇਂਦੇ ਹਨ ਕਿ ਇਸ ਦਾ ਪੋਖੁ ਜਾਂ ਪ੍ਰਭਾਵ ਜਾਂ ਜਿਵੇਂ ਤੁਸੀਂ ਕਹਿੰਦੇ ਹੋ ਅਸਰ ਬੜਾ ਦਬਾਉ ਵਾਲਾ ਜਿਹਾ ਪੈਂਦਾ ਹੈ, ਇਸਦੇ ਪਾਸੋਂ ਇਸ ਪ੍ਰਕਾਰ ਦੇ ਕੰਮ ਹੁੰਦੇ ਹੋਣੇ ਹਨ। ਜਦ ਫਿਰ ਪਰਤਾਓ ਤਾਂ ਉਨ੍ਹਾਂ ਦੀ ਪਰਖ ਠੀਕ ਨਿਕਲਦੀ ਹੈ। ਇਹ ਗੱਲ ਐਸ ਤਰ੍ਹਾਂ ਦੀ ਨਹੀਂ ਜਿਵੇਂ ਕੋਈ ਤਮਾਸ਼ਾ ਕਰਦਾ ਹੈ ਯਾ ਕੋਈ ਆਪਣੀ ਵਿਦਿਯਾ ਜਤਾਉਣ ਪਿਛੇ ਆਪਣੇ ਹੁਨਰ ਦੱਸਦਾ ਹੈ! ਨਹੀਂ, ਕਦੇ ਐਵੇਂ ਕਿਸੇ ਦੇ ਆਇਆਂ ਗਿਆਂ ਇਹ ਲੋਕ ਸਹਿਜ ਸੁਭਾ ਕਹਿ ਦਿਆ ਕਰਦੇ ਹਨ, ਜਾਂ ਕਦੇ ਸਾਨੂੰ ਕੁਝ ਸਮਝਾਉਣਾ ਹੋਵੇ ਤਾਂ ਕੋਈ ਅਸਲ ਪਤੇ ਦੀ ਗਲ ਮੂੰਹੋਂ ਨਿਕਲ ਜਾਂਦੀ ਹੈ।

ਬ੍ਰਿਸਟਰ ਜੀ! ਅੰਦਰਲਾ ਜਦੋਂ ਇਕਾਗਰ ਹੋ ਜਾਵੇ ਨਿਰਮਲ ਹੋ ਜਾਵੇ, ਆਪਣੇ ਦੁਖ ਸੁਖ ਦਾ ਜਾਣੂੰ ਹੋ ਜਾਵੇ ਤੇ ਆਪ ਨੂੰ ਲਖ ਲਵੇ ਤਾਂ ਕਹੀਦਾ ਹੈ ਕਿ ਉਹ ਜੀ ਉਠਿਆ ਹੈ। ਜੀਉਂਦੇ ਨੂੰ ਦੁਖ ਸੁਖ ਪੀੜ ਸੁਆਦ ਸਭ ਗੱਲ ਦੀ ਪਰਖ ਹੋ ਜਾਂਦੀ ਹੈ। ਇਸ ਤਰ੍ਹਾਂ ਜਦੋਂ ਅੰਦਰਲਾ ਸੁਰਜੀਤ ਹੋ ਜਾਂਦਾ ਹੈ, ਤਦੋਂ ਇਸ ਨੂੰ ਸੋਝੀ ਹੋ ਆਉਂਦੀ ਹੈ ਕਿ ਹੁਣ ਮੈਂ ਸੁਖੀ ਹਾਂ, ਉੱਚਾ ਹਾਂ, ਹੁਣ ਨੀਵਾਂ ਹਾਂ, ਦੁਖੀ ਹਾਂ, ਚੜ੍ਹਦੀਆਂ ਕਲਾਂ ਵਿਚ ਹਾਂ, ਹੁਣ ਢਹਿੰਦੀਆਂ ਕਲਾਂ ਵਿਚ ਹਾਂ। ਹੁਣ ਫਲਾਣਾ ਕੌਤਕ ਵਰਤਿਆ ਹੈ, ਜਿਸ ਦਾ ਅਸਰ ਦਿਲਗੀਰੀ ਪਿਆ ਹੈ। ਹੁਣ ਫਲਾਣਾ ਕੌਤਕ ਵਰਤਿਆ ਹੈ, ਜਿਸ ਕਰ ਕੇ ਅੰਦਰਲੀ ਤਾਰ ਉਚਿਆਈ ਤੇ ਸੁਖ ਦੀ ਟੁੱਟ ਗਈ ਹੈ। ਇਸ ਤਰ੍ਹਾਂ ਉਹਨਾਂ ਦੀ ਅੰਦਰਲੀ ਪਾਰਖੂ ਸ਼ਕਤੀ ਇੰਨੀਂ ਤਿੱਖੀ ਹੋ ਜਾਂਦੀ ਹੈ ਕਿ ਜਗਤ ਅਚਰਜ ਹੋ ਹੋ ਕੇ ਰਹਿ ਜਾਂਦਾ ਹੈ। ਉਹਨਾਂ ਦੀ ਇਹ ਪਰਖ ਆਪਣੇ ਤੋਂ ਬਾਹਰ ਦੇ ਭੀ ਪਤੇ ਲਾਉਣ ਲਗ ਜਾਂਦੀ ਹੈ। ਅੰਦਰਲਾ ਜੋ ਹੈ ਉਹ ਸਾਰੀਆਂ ਵਿਦਿਆ ਦਾ ਖੋਜੀ ਤੇ ਪਤਾ ਲਾਉਣ ਵਾਲਾ ਹੈ। 'ਉਸ ਦੀ ਆਪਣੀ ਬਾਬਤ ਜੋ ਸੋਝੀ ਯਾ ਵਿਦਿਆ ਹੈ,' ਉਹ ਇਕ ਆਪਣੇ ਆਪ ਵਿਚ ਵਿਦਿਯਾ ਹੈ, ਗਿਆਨ ਹੈ। ਤੁਸੀਂ ਜੋ ਬਾਹਰ ਦੀ ਵਿਦਿਯਾ ਪਾਉਂਦੇ ਹੋ, ਉਹ ਵਿਦਿਯਾ ਪਾਉਂਦੇ ਹੋ ਜੋ ਬਾਹਰਲੇ ਪਦਾਰਥਾਂ ਦੀ ਹੈ ਤੇ ਪਦਾਰਥਾਂ ਪਰ ਬਾਹਰੋਂ ਪਰਖਾਂ ਪਰਤਾਵੇ ਕਰ ਕਰਕੇ ਸਿੱਟੇ ਕੱਢ ਕੱਢ ਕੇ ਬਣਾਈ ਗਈ ਹੈ। ਇਹ ਵਿਦਿਯਾ ਪਾ ਕੇ ਤੁਸੀਂ ਕਹਿਣ ਲਗ ਜਾਂਦੇ ਹੋ ਕਿ ਅੰਦਰਲੇ ਦੀ ਵਿਦਿਯਾ ਕੋਈ ਸ਼ੈ ਹੀ ਨਹੀਂ, ਇਹ ਐਵੇਂ ਭਰਮ ਹੈ; ਫਕੀਰਾਂ ਨੇ, ਅਵਤਾਰਾਂ ਨੇ ਐਵੇਂ ਉਬਾਲ ਕਹੇ ਹਨ, ਵਿਚ ਕੁਛ ਨਹੀਂ। ਬੱਸ ਏਨੀ ਗੱਲ ਆਖ ਕੇ ਤੁਸੀਂ ਇਸ ਵਿਦਿਯਾ ਦੀ ਖੋਜ ਤੋਂ ਮੂੰਹ ਫੇਰ ਲੈਂਦੇ ਹੋ। ਪਰ ਇਹ ਵਿਦਿਯਾ ਅਸਲੀ ਵਿਦਿਯਾ ਹੈ ਜੋ ਮਰਕੇ ਨਾਲ ਜਾਂਦੀ ਹੈ, ਜੋ ਜੀਉਂਦਿਆਂ ਸੁਖੀ ਕਰਦੀ ਹੈ ਤੇ ਅਸਲੀ ਮੱਤ ਦੇਂਦੀ ਹੈ। ਇਹ ਬੁੱਧੀ ਤੇ ਮੱਤ ਨੂੰ ਅੰਦਰੋਂ ਉੱਜਲਤਾ ਦੇਂਦੀ ਤੇ ਉੱਚਿਆਂ ਕਰਦੀ ਹੈ। ਤੁਸੀਂ ਹੀ ਦੱਸੋ ਤੁਸੀ ਵਿਦਿਯਾ ਵਾਲੇ ਹੋ, ਪੈਸੇ ਵਾਲੇ ਹੋ, ਨਾਮਣੇ ਵਾਲੇ ਹੋ, ਪਰ ਮੈਨੂੰ ਸੱਚੋ ਸੱਚ ਦੱਸੋ ਤੁਸੀਂ ਸੁਖੀ ਭੀ ਹੋ ?

ਬ੍ਰਿਸਟਰ—ਸੱਚ ਇਹ ਹੈ ਕਿ ਸੁਖੀ ਨਹੀਂ ਹਾਂ। ਮੇਰੀ ਜਾਚੇ ਕੋਈ ਭੀ ਸੁਖੀ ਨਹੀਂ।

ਬਾਬਾ—ਇਹ ਜਿਹੜੀ ਗਿਆਤ ਹੈ ਕਿ ਮੈਂ ਸੁਖੀ ਨਹੀਂ, ਕੀ ਇਹੋ ਨਹੀਂ ਦੱਸਦੀ ਕਿ ਇਹ ਆਵਾਜ਼ ਅੰਦਰਲੇ ਦੀ ਹੈ ਜੋ ਸੁਖੀ ਨਹੀਂ। ਅੰਦਰ ਜਿਥੇ ਦੁਖ ਹੈ ਉਥੋਂ ਉਹ ਵਿਦਿਯਾ, ਪਦਾਰਥ ਤੇ ਨਾਮਣੇ ਨਾਲ ਬੀ ਨਹੀਂ ਦੂਰ ਹੋਇਆ। ਉਹ ਥਾਂ ਪੁਕਾਰਦਾ ਹੈ ਕਿ ਕੋਈ ਹੋਰ ਉਪਰਾਲਾ ਢੂੰਡ ਕਿ ਮੈਂ ਸੁਖੀ ਹੋਵਾਂ। ਪਰ ਹੇ ਵਿਦਿਯਾ ਵਾਲੇ ਸਜਣ! ਉਹ ਉਪਰਾਲਾ ਉਸੇ ਅੰਦਰਲੇ ਦੀ ਆਪਣੀ ਸਫਈ ਹੈ। ਉਸ ਦੀ ਮੈਲ ਉਸੇ ਦਾ ਦੁਖ ਹੈ। ਹਾਂ, ਖਿੰਡੇ ਰਹਿਣਾ ਤੇ ਕਦੇ ਆਪ ਵਿਚ ਕੱਠੇ ਨਾ ਹੋਣਾ ਉਸਦੀ ਨਿਰਬਲਤਾਈ ਤੇ ਦੁਖਾਂ ਦੇ ਲਗਣ ਦਾ ਕਾਰਣ ਹੈ। ਜੇ ਉਸ ਨੂੰ ਸਾਫ ਕਰੋ ਤ੍ਰਿਸ਼ਨਾ ਦੀ ਮੈਲ ਤੋਂ ਉਸ ਨੂੰ ਕੱਠਿਆਂ ਕਰੋ ਆਪੇ ਵਿਚ ਲਾਓ ਉਸ ਨੂੰ 'ਪਰਮ ਆਪੇ' 'ਪਰਮਾਤਮ ਵਲ, ਤਦ ਉਹ ਧਿਆਨ ਦੇ ਮੰਡਲ ਵਿਚ ਜਾਵੇ, ਟਿਕੇ ਤੇ ਸੁਖੀ ਹੋ ਜਾਵੇ। ਉਸ ਤੋਂ ਫੇਰ ਜਦ ਫੁਰਨੇ ਨਿਕਲਣ ਤਾਂ ਅਸਲੀ ਫੁਰਨੇ ਨਿਕਲਣ ਆਪੇ ਦੀ ਵਿਦਿਯਾ ਦੇ ਤੇ ਸੁਖਦਾਈ ਗਿਆਨ ਦੇ ਫੇਰ ਇਹ ਤੁਹਾਡੀ ਬਾਹਰਲੇ ਤੋਂ ਪਾਈ ਵਿਦਿਯਾ ਉਸ ਦੇ ਨਾਲ ਜੁੜੇ, ਫੇਰ ਤੁਸੀਂ ਵੇਖੋ ਕਿ ਕਿੰਨੇ ਸੁਖੀ ਹੁੰਦੀ ਹੋ ? ਇਹੋ ਵਿਦਿਯਾ; ਇਹੋ ਰੁਪੱਯਾ, ਇਹੋ ਨਾਮਣਾ ਤੁਹਾਨੂੰ ਆਪਣੇ ਅਸਲੀ ਰੂਪ ਵਿਚ ਨਜ਼ਰ ਆਵੇ ਤਾਂ ਤੁਸੀਂ ਸੁਖ ਦੀ ਅਸਲੀ 'ਪ੍ਰਤੀਤੀ' ਤੇ ਅਸਲੀ ਪਛਾਣ ਵਿਚ ਆ ਜਾਓ। ਤੁਹਾਡੇ ਅੰਦਰ ਘਟ-ਦੀਪ ਜਗਦਾ ਦਿੱਸੇ, ਆਪਾ ਉਕਾ ਸਾਖੀ ਹੋ ਕੇ ਭਾਸੇ; ਸਾਰਾ ਬਾਹਰ ਦਿੱਸਦਾ ਸਾਮਾਨ ਤੁਹਾਨੂੰ ਦ੍ਰਿਸ਼ਟਮਾਨ ਹੋਕੇ ਦਿੱਸੇ ਤੇ ਫੇਰ ਤੁਹਾਡੇ ਉਚੇ ਹੋਏ ਆਪੇ ਉਤੇ ਕਿਸੇ ਦਾ ਅਸਰ ਨਾ ਪਵੇ! ਤੁਸੀਂ ਪੋਖੂ (ਅਸਰ) ਪਾਉਣ ਵਾਲੇ ਹੋਵੋ, ਪੋਖੂ ਲੈਣ ਵਾਲੇ ਨਾ ਹੋਵੋ। ਬੱਸ ਜਦੋਂ ਸਾਡਾ ਅੰਦਰਲਾ ਪੋਖੂ ਲੈਣ ਤੋਂ ਉੱਚਾ ਰਹਿ ਸਕਣ ਦੇ ਬਲ ਵਾਲਾ ਹੋ ਗਿਆ ਫੇਰ ਕਾਹਦੇ ਦੁਖ ਤੇ ਕਾਹਦੀਆਂ ਦਿਲਗੀਰੀਆਂ। ਅੰਦਰ ਵਲ ਆ ਜਾਂਦਾ ਹੈ ਬਲੀ ਹੋ ਕੇ ਦੁੱਖਾਂ ਦਾ ਟਾਕਰਾ ਕਰਨ ਦਾ। ਪਰ ਜਦ ਅੰਦਰਲਾ ਅੰਧਕਾਰ ਵਿਚ ਪਿਆ ਹੈ ਤੇ ਖਿੰਡਾਉ ਵਿਚ ਹੈ; ਉਹ ਹਰ ਅਸਰ ਦੇ ਹੇਠਾਂ ਲਗਦਾ ਹੈ ਤੇ ਕਮਜ਼ੋਰ ਜਿਹਾ ਰਹਿੰਦਾ ਹੈ। ਦ੍ਰਿਸ਼ਟਮਾਨ ਦੀ ਤ੍ਰਿਸ਼ਨਾ ਉਸ ਨੂੰ ਦ੍ਰਿਸ਼ਟਮਾਨ ਵਿਚ ਉਸੇ ਵਰਗਾ ਬਣਾ ਦੇਂਦੀ ਹੈ। 'ਦੇਖਣਹਾਰ' ਦੀ ਹਾਲਤ ਵਲੋਂ ਉਹ ਮਾਨੋ ਮਰਦਾ ਹੈ। ਮੁਰਦੇ ਨੂੰ ਪੋਥੀਆਂ ਉਤੇ ਲੰਮਾ ਪਾ ਦਿਓ, ਸੋਨੇ ਵਿਚ ਦੱਬ ਦਿਓ ਤੇ ਯਸ਼ ਦੇ ਮੰਗਲੇ ਸੁਣਾਓ, ਉਹ ਹਰ ਹਾਲ ਮੁਰਦਾ ਹੈ। ਨਿਰੀ ਬਾਹਰਲੇ ਦੀ ਵਿਦਿਯਾ ਨਾਲ ਅੰਦਰਲਾ 'ਉਚਿਆਣ ਤੇ ਜਾਗ' ਵਿਚ ਨਹੀਂ ਆਉਂਦਾ, ਪਰ ਅੰਦਰਲੇ ਦੀ ਵਿਦਿਯਾ ਨਾਲ ਅੰਦਰਲਾ ਸੁਰਜੀਤ ਹੋ ਜਾਂਦਾ ਹੈ, ਫਿਰ ਬਾਹਰਲੇ ਦੀ ਵਿਦਿਯਾ ਵਿਚ ਸੁਤੇ ਹੀ ਠੁਹਕਰ ਨਹੀਂ ਖਾਂਦਾ। ਹਾਂ, ਫੇਰ ਅੰਦਰਲਾ ਉਨ੍ਹਾਂ ਪੋਖੂਆਂ (ਅਸਰਾਂ) ਤੋਂ, ਜੋ ਅੰਦਰਲੇ ਦੇ ਸੁਰਜੀਤ ਹੋਣ ਪਰ ਪੈਂਦੇ ਹਨ; ਪਰਖਾਂ ਕਰਦਾ ਹੋਇਆ ਬਾਹਰਲੇ ਵਿਚ ਭੀ ਸੁਖ ਪਾ ਲੈਂਦਾ ਹੈ। ਜੇ ਹੁਣ ਬਾਹਰਲੇ ਦੀ ਵਿਦਿਯਾ ਉਸ ਦੇ ਨਾਲ ਜੋੜ ਦਿਓ ਤਦ ਉਹ ਆਪਣੇ ਤੇ ਜਗਤ ਦੇ ਸੁਖ ਨੂੰ

ਹੋਰ ਵਧਾ ਲੈਂਦਾ ਹੈ। ਸੋ ਹੁਣ ਤੁਸਾਂ ਲਈ ਚੰਗਾ ਇਹ ਹੈ ਕਿ ਤੁਸੀਂ ਬਾਹਰ ਦੀ ਵਿਦਿਯਾ ਪਾਈ ਹੋਈ ਹੈ, ਹੁਣ ਅੰਦਰਲੇ ਦੀ ਵਿਦਿਯਾ ਪਾਕੇ ਦੋਵੇਂ ਸੁਖ ਪਾਓ ਤੇ ਸੁਖ ਦਿਓ। ਅੱਗੋਂ ਆਪ ਦੀ ਰਜ਼ਾ!

ਇਸ ਵੇਲੇ ਬਾਬੇ ਦੀ ਬਾਤ ਚੀਤ ਹੁੰਦੀ ਹੁੰਦੀ ਹੋਰ ਸੂਖਮ ਹੋ ਗਈ। ਇਕ ਚੁੱਪ ਦਾ ਨਕਸ਼ਾ ਬੱਝ ਰਿਹਾ ਸੀ, ਸਾਰੇ ਮਾਨੋਂ ਬੁੱਤ ਹੋ ਕੇ ਸੁਣ ਰਹੇ ਸਨ। ਗੱਲਾਂ ਕਿੱਥੋਂ ਟੁਰੀਆਂ ਸਨ ਤੇ ਕਿੱਥੋਂ ਦੀਆਂ ਹੁੰਦੀਆਂ ਹੁੰਦੀਆਂ ਕਿੱਥੇ ਸੂਖਮ ਥਾਵੇਂ ਆ ਗਈਆਂ, ਜਿੱਥੇ ਬਾਬਾ ਜੀ ਦੇ ਆਪਣੇ ਅੰਦਰਲੇ ਚਾਨਣੇ ਦੀਆਂ ਰਿਸ਼ਮਾਂ ਐਸੀਆਂ ਪਈਆਂ ਕਿ ਸਾਰਿਆਂ ਦੇ ਘਟਦੀਪ ਮਾਨੋਂ ਵਿਸਮਾਦੀ ਲੋ ਵਿਚ ਜਗ ਪਏ। ਅੱਜ ਬ੍ਰਿਸਟਰ ਜੀ ਦੇ ਅੰਦਰੋਂ ਅੰਦਰਲੇ ਦਾ ਪੜਦਾ ਟੁੱਟਾ ਤੇ ਹਠ ਤੇ ਗਮਰੁੱਠਤਾਈ ਹਟੀ। ਉਨ੍ਹਾਂ ਨੂੰ ਆਪਣੀ ਭੁੱਲ ਸਾਫ ਦਿੱਸ ਪਈ ਤੇ ਬਾਬੇ—ਸਿੱਧੇ ਮੱਟੇ ਠੁੱਲੇ ਬਾਬੇ—ਦੀਆਂ ਗੱਲਾਂ 'ਅਸਲੀ' ਤੇ ਸਾਫ ਸੁੱਚਿਆ ਕਿਸੇ ਕੁਦਰਤੀ ਸੋਮੇ ਤੋਂ ਪਾਟ- ਦੀਆਂ ਨਜ਼ਰ ਪਈਆਂ। ਬਾਬਾ ਜੀ ਇਸ ਵੇਲੇ ਕਿਸੇ ਇਲਾਹੀ ਰੰਗ ਨਾਲ ਦਮਕ ਰਹੇ ਸਨ, ਅੱਖਾਂ ਲਸ ਰਹੀਆਂ ਸਨ, ਸਰੀਰ ਵਿਚ ਬਲ ਤੇ ਲਾਲੀ ਦੀ ਭਾਹ ਸੀ ਤੇ ਪਿਆਰ ਦਾ ਫੁਹਾਰਾ ਪੈ ਰਿਹਾ ਜਾਪਦਾ ਸੀ।

ਜਦ ਬਾਬਾ ਜੀ ਇਸ ਤਰ੍ਹਾਂ ਬੋਲਦੇ ਚੁਪ ਹੋ ਗਏ ਤਦ ਸਭ ਪਰ ਚੁੱਪ ਛਾ ਗਈ। ਢੇਰ ਚਿਰ ਸਾਰੇ ਕਿਸੇ ਸੁਖ ਦੇ ਸਮੁੰਦਰ ਵਿਚ ਡੁੱਬੇ ਰਹੇ। ਕੋਈ ਐਸਾ ਸੁਖ ਦਾ ਰਸ ਸਾਰਿਆਂ ਨੂੰ ਆ ਰਿਹਾ ਸੀ ਕਿ ਕਿਸੇ ਦਾ ਜੀ ਬੋਲਣ ਨੂੰ ਨਹੀਂ ਸੀ ਕਰਦਾ। ਢੇਰ ਸਾਰੇ ਚਿਰ ਪਿਛੋਂ ਬ੍ਰਿਸਟਰ ਨੇ ਕਿਹਾ "ਬਾਬਾ ਜੀ! ਹੁਣ ਕਹਿੰਦਿਆਂ ਸ਼ਰਮ ਨਹੀਂ ਆਉਂਦੀ ਕਿਉਂਕਿ ਭਾਵੇਂ ਗੱਲਾਂ ਅੱਗੇ ਕਿੰਨੀ ਵੇਰ ਤੇ ਕੇਡੀਆਂ ਹੀ ਚੰਗੀਆਂ ਹੋਇਆਂ, ਪਰ ਅੱਜ ਵਾਲੀ ਗੱਲ ਮੇਰੇ ਪੜ੍ਹੇ ਮਨ ਨੂੰ ਵਿਦਿਯਾ ਤੇ ਅਕਲ ਦੇ ਨੁਕਤੇ ਤੋਂ ਵੀ ਪੁੜ ਗਈ ਹੈ ਤੇ ਪਿੱਛਾ ਸਾਰਾ ਸੁਣਿਆ ਸਮਝੀਆ ਸਫਲ ਹੋ ਗਿਆ ਹੈ। ਅੱਜ ਮੇਰੇ ਅੰਦਰੋਂ ਹਠ ਤੇ ਅਭਿ- ਮਾਨ ਭੀ ਹਟ ਗਿਆ ਹੈ। ਹੁਣ ਮੈਨੂੰ ਸੱਚ ਕਹਿੰਦਿਆਂ ਤੇ ਆਪਣੀਆਂ ਕਮਜ਼ੋਰਿਆਂ ਦਾ ਇਕਰਾਰ ਕਰਦਿਆਂ ਸ਼ੰਕਾ ਨਹੀਂ ਆਉਂਦੀ। ਬਾਬਾ ਜੀ! ਮੈਂ ਅੰਦਰਲੇ ਦੀ ਵਿਦਿਯਾ ਤੋਂ ਕੋਰਾ ਹਾਂ ਤੇ ਆਪ ਜਾਣੂੰ ਹੋ। ਮੈਂ ਜਾਣਦਾ ਹਾਂ ਤੁਸੀਂ ਬਾਹਰਲੇ ਦੀ ਵਿਦਯਾ ਘੱਟ ਪਾਈ ਹੈ, ਪਰ ਹੁਣ ਮੈਂ ਇਸ ਵਿਦਿਯਾ ਦੀ ਥੁੜੋਂ ਨੂੰ ਮੂਰਖਤਾਈ ਤੇ ਅਨਪੜ੍ਹਤਾ ਕਹਿਣ ਨੂੰ ਤਿਆਰ ਨਹੀਂ। ਅਸਲੀ ਵਿਦਿਯਾ, ਜੋ ਅੰਦਰਲੇ ਨੂੰ ਠੰਢ ਪਾਉਂਦੀ ਤੇ ਸੁਖ ਦੇਂਦੀ ਹੈ, ਉਹ ਤੁਸਾਂ ਪਾਈ ਹੈ ਤੇ ਇਸੇ ਕਰਕੇ ਤੁਸੀਂ ਜੋ ਗੱਲ ਕਰਦੇ ਹੋ ਸੋ ਗੱਲ 'ਅਸਲੀ' ਰੰਗ ਰੂਪ ਵਾਲੀ ਹੁੰਦੀ ਹੈ ਤੇ ਕਾਲਜੇ ਨੂੰ ਪੁੜਦੀ ਹੈ। ਮੈਂ ਵਿਦਵਾਨ ਹੋਕੇ ਸੁਖੀ ਨਹੀਂ ਹਾਂ ਤੇ ਅੰਦਰਲਾ ਮੇਰਾ ਆਪ ਦੇ ਵਾਕ ਮੂਜਬ ਖਿੜਿਆ ਤੇ ਮੈਲਾ ਹੈ। ਹੁਣ ਕਿਰਪਾ ਕਰੋ ਕਿ ਮੈਨੂੰ ਕੋਈ ਪੈਂਤੀ ਪਾ ਦਿਓ ਕਿ ਮੈਂ ਇਸ ਪਾਸੇ ਟੁਰ ਪਵਾਂ ਤੇ ਇਹ ਵਿਦਿਯਾ ਪਾਵਾਂ ਜੋ ਤੁਸਾਨੂੰ ਪ੍ਰਾਪਤ ਹੈ। ਹਾਂ ਮੈਂ ਭੀ ਕਿਸੇ ਅਸਲੀਅਤ ਦੇ ਧ੍ਰੁਵੇ ਉੱਤੇ ਕਿਸੇ ਸੱਚ ਉੱਤੇ ਅੰਦਰ ਟਿਕ ਜਾਵਾਂ।

ਸੁਭਾਗ ਜੀ, ਚਿਰ ਤੋਂ ਆਏ ਪਾਸ ਬੈਠੇ ਹੋਏ ਸਭ ਕੁਛ ਸੁਣ ਰਹੇ ਸਨ, ਇਸ ਵੇਲੇ ਕੁਛ ਨਹੀਂ ਸਨ ਸੁਣ ਰਹੇ। ਉਨ੍ਹਾਂ ਦੀ ਪਵਿਤ੍ਰ ਨਜ਼ਰ ਦੂਰ ਦਿਖ-ਹੱਦੇ ਵੱਲ ਪੈ ਰਹੀ ਹੈ[1]। ਏਥੇ ਨਜ਼ਰ ਐਸੀ ਪਈ ਹੈ ਕਿ ਉੱਠਦੀ ਨਹੀਂ। ਇਨ੍ਹਾਂ ਨੂੰ ਕੋਈ ਨੂਰ ਦਾ ਨੁਕਤਾ ਆ ਰਿਹਾ ਭਾਸਦਾ ਹੈ। ਇਹ ਨਜ਼ਰ ਬੱਝਦੀ ਬੱਝਦੀ ਅਝਮਕ ਹੋ ਗਈ, ਪਰ ਕਿਸੇ ਨੇ ਗਉਲਿਆ ਨਹੀਂ। ਉਸ ਨੂੰ ਪਾਸ ਦੀ ਸੂਰਤ ਨਹੀਂ, ਪਾਸ ਵਾਲਿਆਂ ਨੂੰ ਉਸਦੀ ਨਜ਼ਰ ਬੱਝੀ ਦਾ ਪਤਾ ਨਹੀਂ, ਹੁਣ ਉਸਦਾ ਰੰਗ ਹੋਰ ਪਲਟਣਾ ਸ਼ੁਰੂ ਹੋ ਗਿਆ, ਚਿਹਰਾ ਕਿਸੇ ਐਸੇ ਟਿਕਾਉ ਵਿਚ ਗਿਆ ਤੇ ਅੰਦਰੋਂ ਕਿਸੇ ਰਸਭਿੰਨੜੀ ਰੌ ਦੇ ਅਸਰ ਹੇਠ ਆਇਆ ਕਿ ਲਾਲ ਹੋ ਹੋ ਕੇ ਰੰਗ ਹੀ ਛੱਡ ਗਿਆ। ਅੱਖ ਅਚਾ- ਨਕ ਬੰਦ ਹੋ ਗਈ ਤੇ ਸੁਭਾਗ ਇਹ ਅਵਾਜ਼ ਦੇਕੇ ਬੇਹੋਸ਼ ਹੋ ਗਈ:—

"ਆ ਗਏ"

'ਆ ਗਏ' ਪਤਾ ਨਹੀਂ ਕਿਸ ਕਟਕ ਤੇ ਪਿਆਰ ਨਾਲ ਕਿਹਾ ਗਿਆ ਕਿ ਸੁਭਾਗ ਆਪ ਤਾਂ ਬੇਸੁਧ ਹੋ ਗਈ ਤੇ ਉਧਰ ਸਭ ਨਜ਼ਰਾਂ ਉਠ ਗਈਆਂ। ਇਕ ਆਨ ਵਿਚ, ਜੀਕੂੰ ਬਿਜਲੀ ਪੈਂਦੀ ਹੈ, ਕੋਈ, ਆ ਗਿਆ। ਬ੍ਰਿਸਟਰ ਦੇ ਸਿਰ ਇਕ ਹੱਥ ਧਰਿਆ ਗਿਆ ਤੇ ਦੂਆ ਬ੍ਰਿਸਟਰਾਣੀ ਤੇ। ਇਕ ਗੂੰਜਵੀਂ ਭਰਵੀਂ ਤੇ ਰਸ ਵਾਲੀ ਆਵਾਜ਼ "ਸੁਰ ਹਏ ਸਾਜ਼' ਵਾਂਗੂ ਆਈ:—

"ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥
ਕਲਿ ਕਲੇਸ ਤਨ ਮਾਹਿ ਮਿਟਾਵਉ ॥"

ਇਹ ਸੱਦ ਤਿੰਨ ਵਾਰ ਹੋਈ। ਫੇਰ ਬੜੇ ਪਿਆਰ, ਬੜੇ ਸੁਆਦ ਤੇ ਗੰਭੀਰ ਜ਼ੋਰਦਾਰ ਸੁਰ ਵਿਚ ਪੰਜ ਵੇਰ ਅਵਾਜ਼ ਆਈ:—

ਵਾਹਿਗੁਰੂ
ਵਾਹਿਗੁਰੂ
ਵਾਹਿਗੁਰੂ
ਵਾਹਿਗੁਰੂ
ਵਾਹਿਗੁਰੂ

ਅੱਗੇ ਹੀ ਇਕ ਰਸ ਦਾ ਸਮਾਂ ਜਾ ਰਿਹਾ ਸੀ, ਹੁਣ ਰਸ- ਲਯਤਾ ਛਾ ਗਈ। ਕੁਛ ਚਿਰ ਚੁਪ ਚਾਂ ਰਹੀ। ਜਦ ਨੈਣ ਖੁੱਲ੍ਹੇ ਤਦ ਕੀ ਦੇਖਦੇ ਹਨ ਕਿ ਜਿੰਨੇ ਬੈਠੇ ਸਨ ਓਨੇ ਹੀ ਹਨ। ਕੋਈ ਆਇਆ ਸੀ? ਕੌਣ ਸੀ? ਕਿਧਰ ਗਿਆ? ਪਤਾ ਨਹੀਂ ਲੱਗਾ। ਪਰ ਬ੍ਰਿਸਟਰ ਤੇ ਬ੍ਰਿਜ਼ਟਰਾਣੀ ਦੇ ਮੂੰਹ ਤੋਂ 'ਧੰਨ! ਧੰਨ!! ਧੰਨ!!!' ਦੀ ਅਵਾਜ਼ ਆ ਰਹੀ ਸੀ। ਉਨ੍ਹਾਂ ਦੇ ਲੂੰ ਲੂੰ ਵਿਚੋਂ ਇਕ ਝਰਨਾਟ ਨਿਕਲੀ, ਕਲੇਜੇ ਵਿਚੋਂ ਇਕ ਦਮਕ ਰਸ ਦੀ ਆਈ, ਸਾਰੇ ਰਸ ਤੇ ਸੁਆਦ ਪੂਰਬ ਪੱਛਮ ਦੇ ਦੇਖੇ ਤੇ ਭੋਗੇ ਭੁੱਲ ਗਏ। ਕਦੇ ਇਹ ਰਸ ਨਹੀਂ ਸੀ ਡਿੱਠਾ। ਇਕ ਤਰ੍ਹਾਂ ਦੀ ਗ਼ਰਕਾਬੀ ਸੀ, ਲੀਨਤਾ ਸੀ,

---

1. ਜਿਥੇ ਜ਼ਿਮੀ ਅਸਮਾਨ ਮਿਲਦੇ ਦਿੱਸਦੇ ਹਨ, ਉਸ ਨੂੰ ਦਿਖ ਹੱਦਾ ਆਖਦੇ ਹਨ।

ਪਰ ਹੋਸ਼ ਸੀ। ਇਕ ਤਰ੍ਹਾਂ ਦਾ ਸੁਆਦ ਸੀ, ਪਰ ਅਕਹਿ ਸੀ, ਜਿਸ ਦਾ ਅਸਰ ਲੂੰ ਲੂੰ ਵਿਚ ਫਿਰ ਗਿਆ ਸੀ। ਆਪਣਾ ਬਦਨ ਨਾਲ ਨਹੀਂ ਸੀ ਜਾਪਦਾ। ਐਉਂ ਦਾ ਹਲਕਾਪਨ ਵਾਪਰਿਆ ਸੀ ਜਿਸ ਤਰ੍ਹਾਂ ਕਿ ਆਪਾ ਤਾਂ ਰਹਿ ਗਿਆ ਹੈ, ਪਰ ਸਰੀਰ ਦਾ ਭਾਰ ਕੋਈ ਨਹੀਂ ਰਿਹਾ। 'ਰਸ' ਆ ਨਹੀਂ ਰਿਹਾ ਸਗੋਂ ਰਸ ਰੂਪ ਹੋਕੇ ਇਕ ਬਿਜਲੀ ਚਮਤਕਾਰ ਲੰਘਿਆ ਹੈ ਕਿ ਉਸ ਛਿਨ 'ਰਸ' ਲੈਣ ਤੇ ਰਸ ਆਉਣ ਦਾ ਕੋਈ ਬੋਧ ਨਹੀਂ ਰਿਹਾ। ਹਾਂ, ਹੁਣ ਹੋਸ਼ ਪਰਤੀ ਤੇ ਬੋਧ ਵੀ ਆਇਆ ਹੈ ਕਿ ਹਲਕੇ ਫੁੱਲ ਹਾਂ, ਸੁਆਦ ਹੈ ਤੇ ਸ਼ੁਕਰ ਲੂੰ ਲੂੰ ਵਿਚ ਭਰਪੂਰ ਹੈ। ਪਿਆਰ ਹੈ, ਕਿਉਂ ? ਕਿਸ ਵੱਲ? ਪਤਾ ਨਹੀਂ। ਪਿਆਰ ਦਾ ਰਸ ਭਰ ਰਿਹਾ ਹੈ। ਕੁਛ ਬਿਨੈ ਦਾ ਰੁਖ਼ ਬੀ ਹੈ, ਕੁਛ ਅਚਰਜ ਤੇ ਸ਼ੁਕਰ ਹੈ, ਕੁਛ ਲੂੰਆਂ ਵਿਚ ਪ੍ਰਤੀਤੀ ਹੀ ਹੈ ਤੇ ਕੁਛ ਅੱਖਾਂ ਵਿਚ ਨਮੀਂ ਹੈ। ਪਹਿਲਾਂ ਜੀਭ ਬੰਦ ਸੀ, ਪਰ ਹੁਣ 'ਧੰਨ ਧੰਨ' ਕਹਿ ਰਹੀ ਹੈ ਤੇ ਹੁਣ ਤਾਂ ਬਾਬੇ ਦੇ ਅੱਗੇ ਢਹਿ ਕੇ ਬ੍ਰਿਸਟਰ ਦੀ ਅਵਾਜ਼ ਆਈ :—

ਬਾਬਾ ਜੀ !

ਰੱਬ ਹੈ ! ਰੱਬ ਹੈ !! ਰੱਬ ਹੈ !!!

ਮੈਂ ਡਿੱਠਾ ਹੈ, ਮੈਂ ਡਿੱਠਾ ਹੈ, ਮੈਂ ਡਿੱਠਾ ਹੈ।

ਉਹ ਪਰਤੱਖ ਹੈ, ਸਾਮਰਤੱਖ ਹੈ, ਜ਼ਾਹਰਾ ਜ਼ਹੂਰ ਹੈ, ਹਾਜ਼ਰਾ ਹਜ਼ੂਰ ਹੈ।

ਮੇਰੇ ਅੰਦਰ ਉਹ ਰਸ ਆਇਆ ਹੈ ਕਿ ਉਸ ਰਸ ਦਾ ਰੂਪ ਹੋ ਕੇ ਮੈਨੂੰ ਸੋਝੀ ਨਹੀਂ ਰਹੀ। ਪਰ ਹਾਂ, ਸੋਝੀ ਰਹੀ ਹੈ ਕਿ ਕਿਸੇ ਰਸ ਦੇ ਸਾਗਰ ਵਿਚ ਕਿਸੇ ਰਸਾਂ ਦੇ ਰਸ, ਮਹਾਂ ਰਸ ਦੇ ਸਮੁੰਦਰ ਵਿਚ ਮੇਰਾ ਗ਼ੋਤਾ ਲਗ ਗਿਆ ਹੈ। ਗ਼ੋਤਾ ਖਾ ਕੇ ਕੀ ਹੋਇਆ? ਮੇਰੇ ਯਾਦ ਨਹੀਂ, ਪਰ ਮੇਰੇ ਯਾਦ ਹੈ ਕਿ ਮੇਰਾ ਜੀ ਉਥੋਂ ਮੁੜਨ ਤੇ ਨਹੀਂ ਸੀ, ਓਥੇ ਹੀ ਰਹਿਣ ਤੇ ਸੀ। ਹਾਂ, ਯਾਦ ਹੈ ਕਿ ਓਥੋਂ ਪਰਤਿਆਂ ਮੈਂ ਕਿਸ ਰਸ-ਲੀਨਤਾ ਵਿਚੋਂ ਆਇਆ ਹਾਂ ਤੇ ਹੁਣ ਬੀ ਰਸ ਵਿਚ ਹਾਂ। ਜਿਥੇ ਜਾ ਕੇ ਆਪੇ ਦੀ ਖ਼ਬਰ ਨਹੀਂ ਰਹੀ, ਉਥੋਂ ਮੁੜਨਾ ਜੇ ਮੇਰੇ ਵੱਸ ਹੁੰਦਾ ਤਾਂ ਮੈਂ ਕਦੇ ਨਾ ਮੁੜਦਾ। ਹਾਂ, ਹੁਣ ਇਹ ਜਾਪਦਾ ਹੈ ਕਿ ਇਹ ਗ਼ੋਤਾ ਪਰਮਾਨੰਦ ਜੀ ਨਾਲ ਛੁਹ ਸੀ। ਇਹੋ ਵਾਹਿਗੁਰੂ ਪ੍ਰਾਪਤੀ ਸੀ। ਮੈਂ ਕਹਿ ਨਹੀਂ ਸਕਦਾ, ਦੱਸ ਨਹੀਂ ਸਕਦਾ ਪਰ ਪ੍ਰਤੀਤੀ ਕਰਦਾ ਹਾਂ ਕਿ ਇਹ ਭਗਵੰਤ ਜੀ ਦੇ ਦਰਸ਼ਨ ਸਨ ਜਾਂ ਮਿਲਾਪ। ਦਰਸ਼ਨ ਮੈਨੂੰ ਯਾਦ ਨਹੀਂ, ਪਰ ਹਾਂ, ਉਸ ਆਨੰਦ ਦੀ ਛੁਹ ਤੋਂ ਆਇਆ ਰਸ ਆ ਰਿਹਾ ਹੈ। ਮੇਰੇ ਲੂੰ ਲੂੰ ਇਸ ਵੇਲੇ ਤੱਕ ਸਤਾਰ ਦੀ ਤਾਰ ਵਾਂਙੂ ਗੂੰਜ ਰਹੇ ਸਨ, 'ਵਾਹਿਗੁਰੂ ਵਾਹਿਗੁਰੂ'। ਹਾਂ ਵਾਹਿਗੁਰੂ ਦੀ ਸੰਗੀਤ ਲਹਿਰ ਸਾਰੇ ਫਿਰ ਰਹੀ ਹੈ। ਬਾਬਾ ਜੀ! ਜੁਗ ਜੁਗ ਜੀਓ, ਜਿਨ੍ਹਾਂ ਮੇਰੇ ਜਿਹੇ ਮੂਰਖ ਨੂੰ ਤਾਰਿਆ ਹੈ। 'ਵਾਹਿਗੁਰੂ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ' ॥

ਬ੍ਰਿਸਟਰ ਜੀ ਤਾਂ ਕੂ ਸਹਿ ਰਹੇ ਸਨ, ਪਰ ਬ੍ਰਿਸਟਰਾਣੀ ਇਸੇ ਹਾਲ ਵਿਚ ਚੁੱਪ ਤੇ ਮਗਨ ਸੀ। ਉਸਦਾ ਸੀਸ ਉਸ ਦੇ ਆਪਣੇ ਗੋਡਿਆਂ ਤੇ ਪਿਆ ਮਾਨੋ ਨਮਸਕਾਰ ਵਿਚ ਝੁਕ ਰਿਹਾ ਸੀ ਤੇ ਉਹ ਇਸ ਤਰ੍ਹਾਂ ਇਸ ਸੁਖ ਵਿਚ ਲੀਨ ਸੀ ਕਿ ਹਿੱਲ ਨਹੀਂ ਸੀ ਸਕਦੀ। ਉਹ ਰਸ ਦੀ ਬਹੁੱਲਤਾ ਨਾਲ ਨਿਤਾਣੀ ਜਿਹੀ ਹੋ ਰਹੀ ਸੀ ਤੇ ਹੱਥ ਪੈਰ ਜੀਭ ਹਿੱਲਣਾ ਨਹੀਂ ਸੀ ਚਾਹੁੰਦੇ; ਬਾਬਾ ਜੀ ਆਪ ਆਪਣੇ ਰੰਗ ਵਿਚ ਸਨ। ਸਾਰੇ ਇਸ ਤਰ੍ਹਾਂ ਮਗਨ ਟਿਕੇ ਰਹੇ। ਕਿਸੇ ਨੂੰ ਘਰ ਬਾਰ ਖਤੀਆਂ ਯਾਦ ਨਹੀਂ ਸੀ; ਕਿਸੇ ਨੂੰ ਸੰਸਾਰ ਦਾ ਖਿਆਲ ਨਹੀਂ ਰਿਹਾ। ਠੀਕ ਹੈ ਜਦੋਂ ਨਾਮ ਯਾਦ ਆਇਆ, ਸੁਰਤ ਜੁੜੀ, ਰੱਬ ਨੇ ਫੇਰਾ ਪਾਇਆ, ਤਦੋਂ ਸਾਰਾ ਸੰਸਾਰ ਮਿਥਿਆ, ਤਿੰਨ ਕਾਲ ਮਿਥਿਆ। ਐਉਂ ਹੈ ਜਗਤ ਅਸੱਤਿ ਤੇ ਮਿਥਿਆ। ਪਰ ਜਦੋਂ ਭੁੱਲ ਗਿਆ ਵਾਹਿਗੁਰੂ ਫੇਰ ਜਗਤ ਸੱਤਿ ਤੇ ਸੱਚ ਭਾਸਦਾ ਹੈ। ਫੇਰ ਭੁੱਲੇ ਹੋਏ ਲੋਕ ਰੱਬ ਤੇ ਪਰਮਾਰਥ ਨੂੰ ਮਿਥਿਆ ਤੇ ਭਰਮ ਆਖਦੇ ਹਨ।

ਟਿਕੇ ਰਸ ਵਿਚ ਬਾਬੇ ਨੇ ਬ੍ਰਿਸਟਰ ਦੀ ਗੱਲ ਸੁਣੀ ਸੀ। ਸਹਿਜੇ ਬੋਲਿਆ: ਭਾਈ ! ਮਿਹਰ ਹੈ। ਜਦੋਂ ਜੀਵ ਦਾ ਆਪਾ ਦ੍ਰਿਸ਼ਟਮਾਨ ਤੋਂ ਉਚਾ ਹੋਕੇ ਅਨੰਦ ਦੀ ਛੁਹ ਲੈਂਦਾ ਹੈ ਤਾਂ ਮਨ ਨਾਲ ਨਹੀਂ ਜਾਂਦਾ। ਮਨ ਦੀ ਕਲਾ ਮਾਨੋਂ ਉਸ ਛਿਨ ਖੜੋ ਜਾਂਦੀ ਹੈ। ਜਦੋਂ ਆਪਾ ਮਨ ਦੇ ਦੇਸ਼ ਫਿਰ ਆਉਂਦਾ ਹੈ ਤਾਂ ਇਸ ਨੂੰ ਰਸਮਯ ਕਰ ਦੇਂਦਾ ਹੈ, ਪਰ ਮਨ ਦੱਸ ਕੁਛ ਨਹੀਂ ਸਕਦਾ।

ਬਹੁਤ ਸਾਰੇ ਚਿਰ ਦੇ ਬਾਦ ਸਭ ਨੇ ਘਰਾਂ ਦੀ ਸੋਝੀ ਕਿਤੀ। ਬਾਬਾ ਜੀ ਨੇ ਕਿਹਾ: ਚਲੋ ਚੱਲੀਏ। ਬ੍ਰਿਸਟਰ ਜੀ ! ਉਠੋ ਤੁਹਾਡੇ ਉਤੇ ਸਾਂਈ ਦੀ ਮਿਹਰ ਹੋ ਗਈ ਹੈ। ਸਵੇਰੇ ਉੱਠਿਆ ਕਰੋ, ਉਠ ਕੇ ਵਾਹਿਗੁਰੂ ਜੀ ਦੀ ਸਿਫਤ ਸਲਾਹ ਕੀਤਾ ਕਰੋ। ਜਿਸ ਦੇ ਗੁਣ ਗਾਵੀਏ ਉਸ ਦਾ ਪਿਆਰ ਮੌਲਦਾ ਹੈ। ਓਹ ਗੁਣਾਂ ਦਾ ਸਮੁੰਦਰ ਹੈ, ਉਸ ਦੇ ਗੁਣ ਗਾਇਆ ਕਰੋ। ਸਿਫਤ ਸਾਲਾਹ ਕਰਿਆ ਕਰੋ:—

'ਜਿਸਨੋ ਬਖਸੇ ਸਿਫਤਿ ਸਾਲਾਹ ॥

ਨਾਨਕ ਪਾਤਿਸਾਹੀ ਪਾਤਿਸਾਹੁ ॥'

ਸਿਫਤਿ ਸਾਲਾਹ ਉਨ੍ਹਾਂ ਦੀ ਬਾਣੀ ਵਿਚ ਕਰਿਆ ਕਰੋ, ਜੋ ਵਾਹਿਗੁਰੂ ਨਾਲ ਮਿਲੇ ਪਏ ਸਨ, ਜੋ ਉਸ ਦਾ ਦਰਸ਼ਨ ਕਰਕੇ ਸਿਫਤਾਂ ਗਾਇਆ ਕਰਦੇ ਸਨ, ਜਿਸ ਤਰ੍ਹਾਂ ਤੁਸਾਂ ਅੱਜ ਰੱਬੀ ਰੌ ਵਿਚ ਸੁਰਤ ਪਾ ਕੇ 'ਧੰਨ ਧੰਨ' ਦੇ ਅੱਖਰ ਗਾਵੇਂ ਹਨ। ਉਹਨਾਂ ਮਹਾਂ ਜਯੋਤੀਆਂ ਨੇ ਬਾਣੀਆ ਗਿਰ ਬਾਣੀ ਗੁਰੂ-ਬਾਣੀ ਗਾਵੀਂ ਹੈ। ਉਹ ਬਾਣੀ ਗਾਂਵਿਆਂ ਕਰੋ ਧਿਆਨ ਨਾਲ, ਤਾਂ ਜੋ ਮਨ ਉਸ ਦੀ ਸਿਫਤ ਸਲਾਹ ਵਿਚ ਲਗੇ, ਜਿਸ ਦਾ ਅੱਜ ਝਲਕਾ ਪਾਇਆ ਨੇ ਅਰਥਾਤ ਗੁਰੂ ਦੀ ਪੱਕੀ ਬਾਣੀ ਵਿਚ ਸਿਫਤਾਂ ਕਰਿਆ ਕਰੋ ਗੁਰਬਾਣੀ ਪੜ੍ਹਿਆ ਤੇ ਵੀਚਾਰਿਆ ਬੀ ਕਰੋ। ਫਿਰ ਉਸ ਦਾ ਨਾਮ ਲੈਕੇ ਉਸ ਨੂੰ ਯਾਦ ਰੱਖਿਆ ਕਰੋ। ਉਠਦੇ ਬੈਠਦੇ, ਟੁਰਦੇ ਫਿਰਦੇ, ਕੰਮ ਕਾਜ ਤੋਂ ਜਦ ਰਤਾ ਵਿਹਲ ਲਗੇ ਆਪਣੇ ਮਾਲਕ ਨੂੰ, ਉਸ ਦੇ ਗੁਣਾ ਨਾਲ ਆਪਣਾ ਪਿਆਰਾ ਜਾਣ ਕੇ, ਯਾਦ ਰੱਖਿਆ ਕਰੋ ਕਿ ਉਹ ਅੰਗ ਸੰਗ ਹੈ ਤੇ ਪਿਆਰ ਕਰਦਾ ਹੈ। ਇਸ ਤਰ੍ਹਾਂ ਤੁਸੀਂ ਜੁੜੋਗੇ ਨਿਰਮਲ ਹੋਵੋਗੇ ਤੇ ਹਜ਼ੂਰੀ ਵਿਚ ਵਾਸਾ ਪਾਓਗੇ।

ਬ੍ਰਿਸਟਰ (ਕੋਮਲਤਾ ਵਿਚ)—ਬਾਬਾ ਜੀ ! ਆਪ ਕੌਣ ਸਨ ਕਿਵੇਂ ਆਏ, ਕਿਵੇਂ ਮਿਹਰ ਦਾ ਮੀਂਹ ਵਸਾ ਕੇ ਤਰ ਗਏ ?

ਬਾਬਾ—ਇਕ ਅਤਿ ਉੱਚ ਕੋਟੀ ਦੇ ਆਪ ਗੁਰਮੁਖ ਹਨ। ਜਿਨ੍ਹਾਂ ਦੀ ਕਿ ਇਕ ਵਾਹਿਗੁਰੂ ਜੀ ਨਾਲ ਅਭੇਦਤਾ ਹੈ। ਧਰਮ ਦੇ ਬੱਦਲਾਂ ਦੀ ਛਾਂ ਆਪ ਉਤੇ ਸਦਾ ਰਹਿੰਦੀ ਹੈ, ਕਿਸੇ ਉਤੇ ਤੁਠਦੇ ਹਨ ਤਾਂ ਬਿਜਲੀ ਵਾਂਙ ਲਿਸ਼ਕਾਰਾ ਮਾਰ ਕੇ ਨਾਮ ਦਾ ਦਾਨ ਦੇ ਜਾਂਦੇ ਹਨ, ਮੁਏ ਜਿਵਾ ਜਾਂਦੇ ਹਨ, ਭੁੱਲੇ ਭਟਕੇ ਰਾਹੇ ਪਾ ਜਾਂਦੇ ਹਨ ਤੇ ਨਾਮ ਵਿਚ ਅਟਕਿਆਂ ਨੂੰ ਰਾਹੇ ਲਾ ਜਾਂਦੇ ਸਨ। ਰੋਜ਼ ਅਰਦਾਸੇ ਵਿਚ ਅਸੀਂ ਗੁਰਮੁਖ ਦਾ ਮੇਲ ਮੰਗਦੇ ਹਾਂ : 'ਜਨਕੇ ਸੰਗਿ ਚਿਤਿ ਆਵੈ ਨਾਉ'। ਓਹ ਆਪਾ ਨਹੀਂ ਜਣਾਉਂਦੇ, ਪਰ ਮਿਹਰਾਂ ਨਾਲ ਘਾਲਾਂ ਕਰ ਰਿਹਾਂ ਨੂੰ ਆ ਮਦਦਾਂ ਦੇਂਦੇ ਹਨ ਤੇ ਨਵਿਆਂ ਨੂੰ ਲਾ ਜਾਂਦੇ ਹਨ। ਇਨ੍ਹਾਂ ਦਾ ਆਉਣਾ ਜਾਣਾ ਕਈ ਵੇਰ ਇਸ ਤਰ੍ਹਾਂ ਝਲਕੇ ਮਾਤ੍ਰ ਹੁੰਦਾ ਹੈ, ਪਰ ਇਨ੍ਹਾਂ ਦੀ ਮਿਹਰ ਦਾ ਅਸਰ ਡਾਢਾ ਹੁੰਦਾ ਹੈ। ਸਾਡਾ ਸਤਿਸੰਗ ਇਨ੍ਹਾਂ ਦੀ ਮਿਹਰ ਦਾ ਇਕ ਫਲ ਹੈ। ਇਨ੍ਹਾਂ ਨੇ ਅਨੇਕਾਂ ਨੂੰ ਤਾਰਿਆ ਹੈ। ਤੁਸੀਂ ਸਤਿਸੰਗ ਨਾਲ ਪਿਆਰ ਰੱਖਣਾ, ਨਾਮ ਜਪਣ ਵਾਲੇ ਸੰਗ ਦਾ ਸੰਗ ਪਿਆਰਾ ਰੱਖਣਾ, ਕਿਸੇ ਦਾ ਬੁਰਾ ਨਹੀਂ ਕਰਨਾ। ਫੇਰ ਗੁਰੂ ਕਰੇਗਾ ਦਰਸ਼ਨ ਪਰਸਨ ਹੁੰਦੇ ਰਹਿਣਗੇ। ਸਤਿਸੰਗ ਦੇ ਪ੍ਰਤਾਪ ਤੁਸੀਂ ਵੱਧ ਵੱਧ ਵਿਦਯਾ ਪਾਉਂਦੇ ਰਹੋਗੇ।

ਇਸ ਪ੍ਰਕਾਰ ਬਚਨ ਬਿਲਾਸ ਕਰਕੇ ਜਦੋਂ ਘਰ ਨੂੰ ਟੁਰਨ ਲੱਗੇ ਤਾਂ ਸੁਭਾਗ ਜੀ ਬੇਹੋਸ਼ ਪਾਏ। ਜਲ ਆਂਦਾ, ਛੱਟੇ ਮਾਰੇ, ਮਾਈ ਨੇ ਮੁੱਠੀਆਂ ਭਰੀਆਂ, ਤਲੀਆਂ ਝੱਸੀਆਂ, ਸਿਰ ਹਿਲਾਇਆ, ਹੋਸ਼ ਆਈ। 'ਹਾਇ, ਕਿਉਂ ਜਗਾਇਆ ਨੇ', ਅਵਾਜ਼ ਆਈ। ਇਸ ਵੇਲੇ ਅੱਗੇ ਹੋ ਕੇ ਬਾਬਾ ਜੀ ਨੇ ਸਿਰ ਤੇ ਪਿਆਰ ਦਿੱਤਾ: 'ਬੱਚਾ! ਸ਼ੁਕਰ ਕਰੋ, ਧੰਨ ਵਾਹਿਗੁਰੂ ਹੈ ਕਿ ਸਾਡੇ ਵਰਗਿਆਂ ਨੂੰ ਆਪਣੇ ਅਨੰਦ ਦੇ ਝਾਕੇ ਬਖਸ਼ਦਾ ਹੈ। ਪੁਤ ਜੀਓ! ਬੇਟਾ ਜੀਓ! ਉੱਠੋ, ਸੁਰਤ ਵਿਚ ਉੱਠੋ ਜੀ!'

ਸੁਭਾਗ—ਚਲੇ ਗਏ ਹਨ? ਜੀਓ ਪਿਤਾ ਜੀਓ! ਪਿਆਰੇ ਪਿਤਾ ਜੀਓ! ਚਲੇ ਗਏ ਹਨ? ਗੁਰੂ ਨਾਨਕ ਦੇਵ ਜੀ ਦੇ ਪਿਆਰ ਰੱਤੇ ਤੇ ਨਾਮ-ਮੱਤੇ ਚਲੇ ਗਏ ਹਨ? ਦਾਤੇ, ਦਾਤੇ···?

ਬਾਬਾ—ਬੇਟਾ ਜੀਓ! ਸ਼ੁਕਰ ਵਿਚ ਉੱਠੋ, ਆਖੋ: ਹੇ ਅਕਾਲ ਪੁਰਖ! ਤੂੰ ਧੰਨ ਹੈਂ ਜੋ ਅਸਾਂ ਤੇ ਮਿਹਰਾਂ ਕਰਦਾ ਹੈਂ, ਮਿਹਰਾਂ ਭੇਜਨਾਂ ਹੈ ਤੇ ਸਾਨੂੰ ਗਰਤ ਘੋਰ ਅੰਧ ਤੋਂ ਨਦਰਿ ਨਿਹਾਰਕੇ ਕੱਢਦਾ ਹੈਂ।

ਫੇਰ ਸਾਰਿਆਂ ਨੇ ਮਹਾਰਾਜ ਦੇ ਚਰਨਾਂ ਵੱਲ ਮਨ ਲਾ ਕੇ :—

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ
ਪਇਓਈ ॥ ਤਰਸ ਪਇਆ ਮਿਹਰਾਮਤਿ ਹੋਈ
ਸਤਿਗੁਰ ਸਜਣੁ ਮਿਲਿਆ ॥ ਨਾਨਕ ਨਾਮੁ ਮਿਲੈ
ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥ ੧ ॥

ਦਾ ਸਲੋਕ ਬੜੇ ਪਿਆਰ ਨਾਲ ਗਾਵਿਆਂ। ਘਰ ਨੂੰ ਟੁਰੇ, ਪਰ ਬੜੇ ਸਹਿਜੇ ਸਹਿਜੇ ਸ਼ੁਕਰ ਵਿਚ ਭਰੇ ਹੋਏ।

———

[ਇਤੀ ਭਾਗ ਪਹਿਲਾ]

## ਕਾਂਡ ਪਹਿਲਾ

ਫਕੜ ਜਾਤੀ ਫਕੜੁ ਨਾਉ ।!
ਸਭਨਾ ਜੀਆ ਇਕਾ ਛਾਉ ॥
ਆਪਹੁ ਜੇ ਕੋ ਭਲਾ ਕਹਾਏ ॥
ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥

ਬ੍ਰਿਸਟਰ ਤੇ ਬ੍ਰਿਸਟਰਾਣੀ ਟੁਰ ਚੁਕੇ ਹਨ, ਪਿੰਡ ਤੋਂ ਵਿਦਾ ਹੋਇਆਂ ਨੂੰ ਚਿਰ ਬੀਤ ਗਿਆ ਹੈ । ਮੋਟਰ ਦੇ ਮੁਕੱਦਮੇ ਹੋ ਚਕੇ ਤੇ ਓਹ ਬਰੀ ਹੋ ਚੁਕੇ ਹਨ, ਪਰ ਬ੍ਰਿਸਟਰ ਹੁਣ ਪੱਥਰ ਚਿਤ ਨਹੀਂ ਸੀ । ਉਸ ਨੇ ਨੱਥੂ, ਘੈਰੇ ਤੇ ਹੋਰ ਜਿਸ ਜਿਸ ਦਾ ਨੁਕਸਾਨ ਉਸ ਦੇ ਹੱਥੋਂ ਹੋਇਆ ਸੀ; ਸਭ ਨੂੰ ਮਾਇਆ ਦੇ ਕੇ ਖੁਸ਼ ਕੀਤਾ ਹੈ ਤੇ ਆਕੜ ਛੋੜ ਕੇ ਮਾਫ਼ੀ ਲਈ ਹੈ ।

ਪਿੰਡ ਵਾਲਿਆਂ ਦੇ ਦਿਨ ਸੁਹਣੇ ਬੀਤ ਰਹੇ ਹਨ । ਅੰਮ੍ਰਿਤ ਵੇਲੇ ਲੱਸੀਆਂ ਦੇ ਰੇੜਕੇ ਦੀ ਅਵਾਜ਼ ਨਾਲ ਬਾਣੀ ਦੀ ਧੁਨਿ ਕੰਨੀ ਪੈਂਦੀ ਹੈ ਕਿਤੋਂ ਚੱਕੀ ਦੀ ਅਵਾਜ਼ ਆਉਂਦੀ ਹੈ ਤੇ ਨਾਲੇ ਬਾਣੀ ਦੀ ਸੱਦ ਗੂੰਜਦੀ ਹੈ । ਧਰਮਸਾਲਾ ਜਾਓ ਤਾਂ ਪਿੰਡ ਦੇ ਵਾਸੀ ਆਪੇ ਹੀ ਵਾਰ ਲਾਉਂਦੇ ਬੈਠੇ ਹਨ ਤੇ ਐਉਂ ਜਾਪਦਾ ਹੈ ਕਿ ਸਾਰੇ ਤੀਵੀਂ ਮਰਦ ਏਥੇ ਜੁੜੇ ਬੈਠੇ ਹਨ । ਇਕ ਦਿਨ ਜਦੋਂ ਭੋਗ ਪੈ ਗਿਆ ਇਕ ਸਿਖ ਨੇ ਉਠ ਕੇ ਆਖਿਆ : ਬਈ ਸਾਡੇ ਪਿੰਡ ਇਕ ਉਪੱਦਰ ਹੋਣ ਲੱਗਾ ਹੈ, ਹੁਣ ਕੋਈ ਬਾਨ੍ਹਣੂ ਬੰਨ੍ਹੋ । ਸਾਰਿਆਂ ਅਚਰਜ ਹੋ ਕੇ ਤੱਕਿਆ, ਤਦੋਂ ਇਕ ਹੋਰ ਜਣੇ ਨੇ ਪੁੱਛਿਆ : ਸੁਣਾ ਬਈ ! ਉਪੱਦਰ ਕਾਹਦਾ ? ਸਾਡਾ ਪਿੰਡ ਤਾਂ ਗੁਰੂ ਕਿਆਂ ਦੇ ਪਿਆਰ ਦਾ ਪਿੰਡ ਹੈ । ਉਸਨੇ ਦੱਸਿਆ ਕਿ ਪਿੰਡ ਦੇ ਚੂੜ੍ਹਿਆਂ ਨੇ ਰਲ ਕੇ ਰੁਪਏ ਕੱਠੇ ਕੀਤੇ ਹਨ ਤੇ ਇਕ ਵੱਡਾ ਸਾਰਾ ਕੱਚਾ ਕੋਠਾ ਪਾਇਆ ਨੇ ਪਿੰਡੋਂ ਬਾਹਰ, ਓਥੇ ਗੁਰੂ ਗ੍ਰੰਥ ਸਾਹਿਬ ਜੀ ਲੈ ਆਏ ਹਨ ਤੇ ਆਖਦੇ ਹਨ । ਅਸੀਂ ਪਾਠ ਕਰਿਆ ਕਰਾਂਗੇ ਤੇ ਏਥੇ ਆਪਣੇ ਬਾਲਕਾਂ ਨੂੰ ਗੁਰਮੁਖੀ ਪੜ੍ਹਾਇਆ ਕਰਾਂਗੇ ।

ਇਹ ਸੁਣ ਕੇ ਬਾਬਾ ਨੋਧ ਸਿੰਘ ਬੋਲਿਆ—ਵੀਰ ! ਇਸ ਗੱਲ ਨੂੰ ਉਪੱਦਰ ਆਖਨਾ ਹੈਂ ? ਜ਼ਰਾ ਗੁਰੂ ਬਾਬੇ ਨੂੰ ਪੜ੍ਹ ਤਾਂ ਦੇਖ ਓਹ ਆਪ ਕੀ ਆਖਦੇ ਹਨ :—

ਊਆ ਤੇ ਉਤਮ ਗਨਉ ਚੰਡਾਲਾ ॥
ਨਾਨਕ ਜਿਹ ਮਨਿ ਬਸਹਿ ਗੁਪਾਲਾ ॥

ਜੇ ਚੰਡਾਲ ਨੂੰ ਵਾਹਿਗੁਰੂ ਯਾਦ ਰੱਖਣ ਦੀ ਆਗਿਆ ਨਹੀਂ ਤਾਂ ਉਸ ਨੂੰ ਉੱਤਮ ਕਿਉਂ ਆਖਦੇ ਹਨ ? ਫੇਰ ਸਤਿਗੁਰ ਜੀ :—

ਫਕੜ ਜਾਤੀ ਫਕੜੁ ਨਾਉ ॥
ਸਭਨਾ ਜੀਆ ਇਕਾ ਛਾਉ ॥

ਕਿਉਂ ਆਖਦੇ ਹਨ ? ਤੁਸੀਂ ਖੁਸ਼ ਹੋਵੋ ਕਿ ਤੁਹਾਡੇ ਚਾਨਣੇ ਨੇ ਉਹਨਾਂ ਗ਼ਰੀਬਾਂ ਦੇ ਘਰੀਂ ਵੀ ਰਾਹ ਕਰ ਲਿਆ ਹੈ । ਗੁਰੂ ਨਾਨਕ ਦਾ ਨਿਵਾਸ ਨੀਚਾਂ ਦੇ ਘਰ ਬੀ ਹੋਣ ਲੱਗਾ ਹੈ, ਜੋ ਨਾਮ ਜਪ ਨਾਲ ਉਚ ਹੋ ਜਾਣਗੇ । ਗੁਰੂ ਨਾਨਕ ਦੇਵ ਜੀ ਆਪ ਆਖਦੇ ਹਨ :—

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ
ਰੀਸ ॥ ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ
ਬਖਸੀਸ ॥

ਜੇ ਨੀਚ ਉਸ ਰਾਹੇ ਪੈ ਜਾਣ, ਜਿਸ ਨਾਲ ਨਦਰ ਤੇ ਬਖਸ਼ੀਸ ਵਾਲੇ ਹੋ ਜਾਣ ਤਾਂ ਓਹ ਉਚ ਹੋ ਗਏ ।

ਮੇਰੀ ਜਾਚੇ ਤਾਂ ਸਾਰੇ ਸੱਜਨ ਉਹਨਾਂ ਨੂੰ ਜੇ ਰੁਪੱਯਾਂ ਦੀ ਥੁੜ ਹੋਵੇ ਤਾਂ ਵੇਲ ਪਾਈਏ ਤੇ ਕਾਰਜ ਸਿਰੇ ਚਾੜ੍ਹ ਦੇਈਏ ਅਤੇ ਕੋਈ ਗੱਭਰੂ ਉਨ੍ਹਾਂ ਨੂੰ ਗੁਰਮੁਖੀ ਪੜ੍ਹਾਇਆ ਕਰੇ । ਇਕ ਗੱਭਰੂ ਨੇ ਕਿਹਾ "ਬਾਬਾ ਐਦਾਂ ਤਾਂ ਕੰਮ ਖ਼ਰਾਬ ਹੈ ।"

ਹੁਣ ਧੁੱਪ ਨਿਕਲ ਆਈ ਸੀ, ਦਲਾਨ ਤੋਂ ਉੱਠ ਕੇ ਸਾਰੇ ਬਾਹਰ ਵਿਹੜੇ ਵਿਚ ਆ ਗਏ ਸਨ । ਉੱਤੇ ਰਾਂਝਾ ਵੀ ਆ ਗਿਆ, ਉਸਨੇ ਬੀ ਇਹੋ ਗੱਲ ਸੁਣਾਈ ਤੇ ਆਖਿਆ : ਬਾਬਾ ! ਜੇ ਕੰਮੀ ਵੀ ਪੜ੍ਹ ਗਏ ਤਾਂ ਬਰੱਬਰੀਆਂ ਕਰਨਗੇ । ਸਾਡੇ ਨਾਲ ਵਾਢੀਆਂ ਲਾਵੀਆਂ ਕੌਣ ਕਰਿਆ ਕਰੂ ? ਇਹ ਸੁਣ ਕੇ ਬਾਬੇ ਨੇ ਰੰਗ ਪਲਟਿਆ ਤੇ ਹੱਸ ਕੇ ਆਖਣ ਲੱਗਾ :—

ਵੀਰੋ ! ਇਕ ਜੰਗਲ ਵਿਚ ਇਕ ਸਾਧੂ ਰਹਿੰਦਾ ਸੀ । ਉਸ ਨੇ ਇਕ ਦਿਨ ਡਿੱਠਾ ਕਿ ਰੁੱਖਾਂ ਦੀ ਝੰਗੀ ਹੇਠਾਂ ਕੋਈ ਮੁਸਾਫਰ ਰਾਤ ਕੱਟ ਗਏ ਹਨ ਤੇ ਪਾਲਾ ਬਹੁਤ ਹੋਣ ਕਰ ਕੇ ਰਾਤ ਅੱਗ ਬਾਲ ਕੇ ਸੇਕਦੇ ਰਹੇ ਹਨ । ਸਵੇਰੇ ਜਦ ਉਹ ਟੁਰ ਗਏ ਤਾਂ ਬਨ ਦੇ ਬਾਂਦਰ ਉਸ ਅੱਗ ਦੇ ਉਦਾਲੇ ਆ ਬੈਠੇ ਤੇ ਸੇਕ ਸੇਕ ਕੇ ਨਿੱਘੇ ਹੁੰਦੇ ਰਹੇ । ਹੌਲੇ ਹੌਲੇ ਅੱਗ ਸੌਂਦੀ ਗਈ ਤੇ ਸਾਰੀ ਹਿਸ

ਬੁਝ ਗਈ। ਬਾਂਦਰ ਹੋਰ ਨੇੜੇ ਹੋ ਕੇ ਬੈਠ ਰਹੇ, ਅੱਗ ਦਾ ਸੇਕ ਤਾਂ ਹੁਣ ਨਹੀਂ ਸੀ ਰਿਹਾ, ਪਰ ਉਨ੍ਹਾਂ ਨੂੰ ਆਪਣੀ ਸਾਰਿਆਂ ਦੀ ਨਿੱਘ ਦੀ ਹੁੱਫ ਰਹੀ। ਕੋਲ ਵਾਰ ਮੁਸਾਫ਼ਰਾਂ ਦੀਆਂ ਕੱਠੀਆਂ ਕੀਤੀਆਂ ਲੱਕੜਾਂ ਪਈਆਂ ਸਨ, ਪਰ ਬਾਂਦਰਾਂ ਨੂੰ ਇਹ ਅਕਲ ਨਾ ਫੁਰੀ ਕਿ ਉਹ ਲੱਕੜੀਆਂ ਅੱਗ ਵਿਚ ਪਾ ਕੇ ਅੱਗ ਬਾਲੀ ਰੱਖਣ। ਇਹ ਗੱਲ ਦੇਖ ਕੇ ਸਾਧੂ ਨੂੰ ਬੜਾ ਤਰਸ ਆਇਆ ਕਿ ਇਹ ਰੱਬ ਦੇ ਜੀ, ਜੋ ਆਦਮੀ ਵਰਗੇ ਹੀ ਹਨ, ਏਨੀਂ ਅਕਲ ਖੁਣੋਂ, ਕਿ ਅੱਗ ਕੀਕੁਣ ਬਾਲਣੀ ਹੈ, ਕੇਡਾ ਦੁੱਖ ਪਾ ਰਹੇ ਹਨ? ਹਰ ਸਾਲ ਪਾਲੇ ਨਾਲ ਕਿੰਨੇ ਹੀ ਮਰਦੇ ਹਨ। ਮੈਂ ਰੱਬ ਤਰਸੀ ਕਰਾਂ; ਇਨ੍ਹਾਂ ਨੂੰ ਅੱਗ ਬਾਲਣੀ ਸਿਖਾ ਦਿਆਂ। ਸੋ ਉਸ ਨੇ ਆਪਣੀ ਕੁਟੀ ਦੇ ਬਾਂਦਰ ਨੂੰ, ਜੋ ਬਹੁਤ ਗਿੱਝਾ ਹੋਇਆ ਸੀ, ਅੱਗ ਬਾਲਣੀ ਸਿਖਾਉਣੀ ਸ਼ੁਰੂ ਕੀਤੀ, ਕਦੀ ਪਿਆਰ ਕਰ ਕੇ ਤੇ ਕਦੇ ਮਾਰ ਕੇ। ਉਸ ਨੇ ਉਸ ਨੂੰ ਅੱਗ ਦੀ ਅੰਗਿਆਰੀ ਕਿਸੇ ਪੱਥਰ ਤੇ ਚੁੱਕ ਕੇ ਕਿਤੇ ਲੈ ਜਾਣੀ ਯਾ ਚੁਆਤੀ ਫੜ ਲੈਣੀ ਤੇ ਉਤੇ ਲੱਕੜਾਂ ਧਰ ਦੇਣ ਦਾ ਵੱਲ ਸਿਖਾਇਆ। ਜੀਕੂੰ ਤੋਤਾ ਪੜ੍ਹ ਜਾਂਦਾ ਹੈ, ਪਰ ਨਹੀਂ ਸਮਝਦਾ ਕਿ ਮੈਂ ਕੀ ਪਿਆ ਬੋਲਦਾਂ ਹਾਂ, ਤਿਵੇਂ ਬਾਂਦਰ ਇੰਨੀ ਕ੍ਰਿਆ ਸਿੱਖ ਗਿਆ ਕਿ ਜਿਥੇ ਅੱਗ ਹੋਵੇ ਚੁਕ ਲਿਆਇਆ ਕਰੇ ਤੇ ਧਰਕੇ ਉੱਤੇ ਲੱਕੜਾਂ ਲਾ ਦਿਆ ਕਰੇ, ਪਰ ਇਹ ਨਾ ਸਮਝੇ ਕਿ ਮੈਂ ਇਹ ਕਿਉਂ ਕਰਦਾ ਹਾਂ। ਜਦ ਸਾਧੂ ਨੇ ਡਿੱਠਾ ਕਿ ਉਸ ਦੀ ਮਿਹਨਤ ਥਾਂ ਪਈ ਹੈ ਤਾਂ ਬਾਂਦਰ ਨੂੰ ਦੂਰ ਛੱਡ ਆਇਆ ਕਿ ਇਹ ਆਪਣੇ ਭਰਾਵਾਂ ਨੂੰ ਬੀ ਇਹ ਜਾਚ ਸਿਖਾ ਦੇਵੇ। ਜਾਚ ਤਾਂ ਉਸ ਨੇ ਕੀ ਸਿਖਾਉਣੀ ਸੀ, ਪਰ ਜਿਥੇ ਉਹ ਅੱਗ ਬਲਦੀ ਦੇਖੇ ਦਾਉ ਲਾ ਕੇ ਕੋਈ ਚੁਆਤੀ ਖਿਸਕਾ ਲਿਆ ਕਰੇ ਤੇ ਕਿਤੇ ਰੱਖ ਕੇ ਉਤੇ ਲੱਕੜਾਂ ਯਾ ਕੱਖ ਪਾ ਦਿਆ ਕਰੇ। ਪਹਿਲੇ ਤਾਂ ਬਨ ਦੇ ਬਾਂਦਰ ਇਹ ਅਲਾਂਬਾਂ ਦੇਖ ਕੇ ਡਰ ਜਾਇਆ ਕਰਨ, ਪਰ ਫੇਰ ਸਿਆਲੇ ਅੱਗ ਦੇ ਨੇੜੇ ਆ ਬੈਠਿਆ ਕਰਨ। ਫੇਰ ਹੌਲੇ ਹੌਲੇ ਬਹੁਤਿਆਂ ਨੂੰ ਵਾਦੀ ਹੀ ਪੈ ਗਈ। ਫਲ ਇਹ ਹੋਇਆ ਕਿ ਇਕ ਦਿਨ ਕਿਸੇ ਬਾਂਦਰ ਨੇ ਇਕ ਸੁੱਕੇ ਰੁੱਖ ਦੇ ਹੇਠਾਂ ਅੱਗ ਲਾ ਦਿੱਤੀ, ਉਹ ਅੱਗ ਉਸ ਬ੍ਰਿੱਛ ਨੂੰ ਲੱਗ ਕੇ ਵਧ ਤੁਰੀ ਤੇ ਸਹਿਜੇ ਸਹਿਜੇ ਸਾਰੇ ਫੈਲ ਪਈ, ਇੰਨੀ ਫੈਲੀ ਕਿ ਬਨ ਹੀ ਬਲ ਉਠਿਆ। ਰੁੱਤ ਸੀ ਸ਼ੁਰੂ ਹੁਨਾਲ-ਚੇਤ ਵਿਸਾਖ-ਦੀ। ਸੁੱਕੇ ਪੱਤ੍ਰਾਂ ਦੇ ਬਨ ਵਿਚ ਕੁਸਕ ਲੱਗੇ ਪਏ ਸਨ ਤੇ ਅਨੇਕਾਂ ਰੁੱਖ ਵਿਚ ਵਿਚ ਸੁੱਕੇ ਪਏ ਸਨ। ਅੱਗ ਵਧਦੀ ਗਈ।[1] ਅਜੇ ਅੱਗ ਬਹੁਤ ਦੂਰ ਸੀ ਕਿ ਸਾਧੂ ਜੀ ਨੂੰ ਬਨ ਦੀ ਅੱਗ ਦਾ ਬਹੁ ਪੈ ਗਿਆ। ਇਹ ਸਮਝ ਕੇ ਕਿ ਅੱਗ ਨੇ ਏਥੇ ਵੀ ਆ ਜਾਣਾ ਹੈ, ਸਾਧੂ ਜੀ ਘਬਰਾਏ। ਹੁਣ ਕਾਹਲੀ ਨਾਲ ਸਾਥੀਆਂ ਨੂੰ ਨਾਲ ਲੈ ਕੇ ਪਿਛਲੇ ਰੁਖ ਵਾਹੋ ਦਾਹੀ ਨੱਸੇ, ਬਨ ਤੋਂ ਪਾਰ ਹੋ ਕੇ ਦਮ ਲਿਆ ਤੇ ਇਕ ਗੁਰਦੁਆਰੇ ਜਾਕੇ ਡੇਰਾ ਕੀਤਾ। ਆਪ ਨੇ ਜਦ ਆਪਣੀ ਸਾਰੀ ਵਿਥਯਾ ਭਾਈ ਜੀ ਨੂੰ ਸੁਣਾਈ ਤਾਂ ਉਹ ਹੱਸ ਪਏ, ਆਖਣ ਲੱਗੇ : ਸੰਤ ਜੀ! ਇਹ ਆਪ ਦੇ ਉਪਕਾਰ ਦਾ ਫਲ ਹੈ! ਅੱਗ ਬਾਲਣ ਦੀ ਵਿਦਿਯਾ, ਜੋ ਆਪਨੇ ਬਾਂਦਰ ਨੂੰ ਪੜ੍ਹਾਈ, ਉਸਨੇ ਨਾ ਆਪਣੇ ਸੁਖ ਲਈ ਵਰਤੀ, ਨਾ ਉਸ ਨੇ ਆਪਣੀ ਜਾਤ ਬਰਾਦਰੀ ਦੇ ਸੁੱਖ ਵਾਸਤੇ ਵਰਤੀ; ਉਸ ਨੂੰ ਇਹ ਚੰਚਲਤਾਈ ਦਾ ਤਮਾਸ਼ਾ ਹੱਥ ਲੱਗ ਗਿਆ ਜਿਸ ਨਾਲ ਕਿ ਬਨ ਸੜ ਗਿਆ ਤੇ ਆਸ ਹੈ ਕਿ ਬਾਂਦਰ ਬੀ ਬੜੇ ਸੜੇ ਹੋਣਗੇ, ਆਪ ਵੀ ਸੜਿਆ ਹੋਊ ਤੇ ਆਪ ਦੀ ਕੁਟੀਆ ਵੀ ਅਹੂਤੀ ਹੋ ਗਈ ਹੋਊ। ਸਾਧੂ ਨੇ ਦੱਸਿਆ ਕਿ ਠੀਕ ਹੈ, ਮੈਂ ਬਾਂਦਰਾਂ ਦਾ ਭਲਾ ਲੋਚਦਾ ਸਾਂ, ਪਰ ਭਲੇ ਦੀ ਥਾਂ ਬੁਰਾ ਹੋਇਆ।

ਇਹ ਕਥਾ ਸੁਣ ਕੇ ਰਾਂਝਾ ਬੜਾ ਉਤਾਵਲਾ ਹੋ ਰਿਹਾ ਸੀ ਕਿ ਮੇਰੀ ਗੱਲ ਬਾਬੇ ਨੇ ਆਪ ਪੂਰੀ ਕਰ ਦਿੱਤੀ ਹੈ, ਕਾਹਲਾ ਹੋ ਕੇ, ਨਾਸਾਂ ਫੜਕਾਕੇ ਤੇ ਅੱਖਾਂ ਮੋਟੀਆਂ ਕਰਕੇ ਬੋਲਿਆ, "ਵਾਹ ਬਈ ਬਾਬਾ! ਨਹੀਓਂ ਰੀਸਾਂ ਤੇਰੀਆਂ। ਬੱਸ ਮੇਰਾ ਮਤਲਬ ਏਹੋ ਈ।"

ਬਾਬਾ ਹੱਸ ਕੇ ਬੋਲਿਆ :—ਰਾਂਝਿਆ! ਪਰ ਮੇਰਾ ਮਤਲਬ ਹੋਰ ਏ। ਮੇਰਾ ਮਤਲਬ ਇਹ ਈ ਕਿ ਜੇ ਮੂਰਖਾਂ ਨੂੰ ਮੂਰਖਤਾ ਨਾਲ ਪੜ੍ਹਾਈਏ ਤਾਂ ਬਾਂਦਰਾਂ ਵਾਲਾ ਫਲ ਲੱਗਣ ਦਾ ਡਰ ਹੈ[1], ਪਰ ਜੇ ਆਦਮੀ ਦੇ ਬੱਚਿਆਂ ਨੂੰ ਵਿੱਦਿਜਾ ਨੇਕੀ ਸਿਖਾ ਕੇ ਦੇਈਏ ਤਾਂ ਵਿਦਿਯਾ ਦੇਵਤਾ ਬਣਾ ਦੇਂਦੀ ਹੈ। ਸੋ ਪਹਿਲਾਂ ਉਨ੍ਹਾਂ ਨੂੰ ਨੇਕੀ ਸਿਖਾ ਕੇ ਸਮੱਤੇ ਲਾਈਏ, ਫਿਰ ਉਹ ਪੜ੍ਹਨਗੇ ਗੁਰੂ ਕੀ ਬਾਣੀ ਤੇ ਬਾਣੀ ਤੋਂ ਸਮਝ ਜਾਣਗੇ ਕਿ ਪੜ੍ਹੀਦਾ ਹੈ ਪਰਉਪਕਾਰੀ ਹੋਣ ਲਈ ਤੇ ਮਨੋਂ ਉਚੇ ਹੋਕੇ ਸੁਖ ਦੇਣ ਲਈ।[2] ਸੋ ਜੇ ਤਾਂ ਚੂਹੜਿਆਂ ਨੇ ਆਪੇ ਪੜ੍ਹ ਜਾਣਾ ਹੈ ਤੇ ਉਨ੍ਹਾਂ ਨੂੰ ਕਿਸੇ ਹੋਰਸ ਨੇ ਗੁਰੂ ਕੀ ਬਾਣੀ ਦੇ ਆਸ਼ੇ ਤੋਂ ਉਲਟ ਸੁਆਰਥ ਤੇ ਪਰ ਕਾ ਬੁਰਾ ਕਰਨ ਵਾਲੀ ਚੰਚਲਤਾਈ ਦੀ ਕੋਈ ਜਾਚ ਦੇਣੀ ਹੈ ਤਾਂ ਕੰਮ ਬਾਂਦਰ ਦੇ ਅੱਗ ਬਾਲਣੀ ਸਿੱਖਣ ਵਾਲਾ ਹੋਊ, ਪਰ ਜੇ ਓਹ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨਗੇ ਤੇ ਤੁਹਾਡੇ ਵਿਚੋਂ ਕੋਈ ਅਰਥ ਸਿਖਾਵੇਗਾ ਅਤੇ ਜਾਚ ਦੱਸੇਗਾ ਬਈ ਐਉਂ ਗੁਰੂ ਗ੍ਰੰਥ ਸਾਹਿਬ ਵਿਚ ਦੱਸੇ ਸੁਖ ਦੇ ਨੁਸਕੇ (ਨੁਸਖੇ) ਵਰਤੀ ਦੇ ਹਨ, ਤੇ ਐਉਂ ਜੇ ਸੁਖ ਦਾ ਰਾਹ; ਤਦ ਉਹ ਸੁਖੀ ਹੋਣਗੇ ਤੇ ਸੁਖ ਦੇਣਗੇ। ਮੇਰਾ ਮਤਲਬ ਹੈ ਕਿ ਉਨ੍ਹਾਂ ਨੂੰ ਸਤਿਸੰਗ ਪ੍ਰਾਪਤ ਕਰਾਓ ਤੇ ਸਤਿਸੰਗ ਹੀ ਓਨ੍ਹਾਂ ਨੂੰ ਪੜ੍ਹਾਵੇ। ਹਾਲੇ ਤਾਂ ਓਹ ਪੜ੍ਹਨ ਲੱਗੇ ਹਨ, ਪਰ ਡਰ ਹੈ ਕਿ ਜੋ ਗੁਰਬਾਣੀ ਦੇ ਉਲਟੇ ਅਰਥ ਕਰ ਕਰ ਕੁਰਸਤੇ ਲਾਉਂਦੇ ਹਨ ਓਹ ਲੋਕ ਨਾ ਉਨ੍ਹਾਂ ਪਾਸ ਪੁੱਜ ਪੈਣ। ਸੋ ਤੁਸੀਂ ਓਹਨਾਂ ਨੂੰ ਆਪ ਪੜ੍ਹਾਓ, ਸੱਚਾ ਗਿਆਨ ਦਿਓ, ਨੇਕੀ ਸਿਖਾਓ, ਨਾਮ ਵੱਲ ਪ੍ਰੇਰੋ, ਫੇਰ ਸਭ ਕੁਛ ਠੀਕ ਹੋ ਜਾਊ। ਨਹੀਂ ਤਾਂ ਡਰ ਹੈ ਕਿ ਉਹ ਕੋਈ ਪਖੰਡ ਨਾ ਲਾ ਬਹਿਣ, ਮਾਨ ਨਾ

---

1. ਇਕ ਵੇਰੀ ਜੇ ਬਨ ਵਿਚ ਅੱਗ ਲੱਗ ਜਾਵੇ ਤਾਂ ਸੇਕ ਨਾਲ ਹਰੇ ਬ੍ਰਿਛ ਸੁਕਦੇ ਤਪਦੇ ਅੱਗ ਪਕੜੀ ਜਾਂਦੇ ਹਨ।

1. ਮਨਮੁਖੁ ਵਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥

2. ਵਿਦਿਆ ਵੀਚਾਰੀ ਤਾਂ ਪਰਉਪਕਾਰੀ॥

ਧਾਰ ਲੈਣ; ਤਾਂ ਜੋ ਬਾਣੀ ਦੇ ਆਸ਼ੇ ਤੇ ਤੁਰਨ ਵਾਲੇ ਤੇ ਕਰਨੀ ਵਾਲੇ ਬੰਦੇ ਬਣ ਜਾਣ। ਬਾਬੇ ਦੀ ਇਹ ਗੱਲ ਸਭਨਾਂ ਦੇ ਪਸਿੰਦ ਆਈ, ਸਾਰਿਆਂ ਨੇ ਕਿਹਾ:—ਹੱਛਾ ਬੱਬਾ ! ਜਿਵੇਂ ਆਖੇਂਗੇ ਕਰਾਂਗੇ । ਰਾਂਜੇ ਨੂੰ ਬੀ ਠੰਢ ਪੈ ਗਈ, ਪਰ ਹੁਣ ਮੁਸ਼ਕਲ ਇਹ ਬਣੀ ਕਿ ਕੋਈ ਉਨ੍ਹਾਂ ਦੀ ਧਰਮਸਾਲ ਜਾ ਕੇ ਪੜ੍ਹਾਉਣ ਵਾਲਾ ਨਾ ਨਿੱਤਰੇ । ਤਦੋਂ ਬਾਬੇ ਨੇ ਕਿਹਾ: ਵੀਰੋ ! ਸਾਨੂੰ ਆਪਣੇ ਵਡਿਆਂ ਦੇ ਪੂਰਨਿਆਂ ਉਤੇ ਟੁਰਨਾ ਲੋੜੀਏ । ਦੇਖੋ ਸਾਡੇ ਵਿਚ ਇਕ ਬਾਬਾ ਧੰਨਾ ਸਿੰਘ ਜੀ ਗੁਰੂ ਦੇ ਪਿਆਰੇ ਹੋਏ ਹਨ । ਸਤਲੁਜ ਦੇ ਕੰਢੇ ਉਰਾਰਵਾਰ ਜੋ ਫਲੌਰ ਸ਼ਹਿਰ ਹੈ, ਇਸ ਦੇ ਲਾਗੇ ਉਹ ਰਹਿੰਦੇ ਹੁੰਦੇ ਸਨ । ਨਾਮ ਦੇ ਪਿਆਰੇ ਸਨ ਤੇ ਡਾਢੇ ਖਰੇ ਬੰਦੇ ਸਨ । ਲਾਹੌਰ ਵਿਚ ਜੋ ਭਾਈ ਵਸਤੀ ਰਾਮ ਸੀ, ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦੇ ਉਪਾਸ਼ਕ ਤੇ ਸਾਧੂ ਹੋਏ ਹਨ, ਉਨ੍ਹਾਂ ਦੀ ਸੰਗਤ ਵਿਚ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬ੍ਰਹਮ ਵਿਦਿਯਾ ਪਾਈ ਸੀ । ਆਪ ਨਾਮ ਜਪਦੇ ਤੇ ਸੁਖੀ ਸਨ ਤੇ ਪਰ-ਉਪਕਾਰ ਵੀ ਕਰਦੇ ਸਨ । ਲਾਗ ਲਾਗ ਦੇ ਪਿੰਡਾਂ ਤੋਂ ਰੋਟੀਆਂ ਮੰਗ ਲਿਆਇਆ ਕਰਦੇ ਤੇ ਆਪ ਚੁੱਕ ਕੇ ਲਿਆਇਆਂ ਕਰਦੇ ਸਨ । ਬੀਮਾਰਾਂ, ਭੁੱਖਿਆ, ਗਰੀਬਾਂ ਤੇ ਕੰਮੀਆਂ ਦਿਆਂ ਬਾਲਾਂ ਨੂੰ, ਜਿਨ੍ਹਾਂ ਨੂੰ ਟੁੱਕ ਨਹੀਂ ਲੱਭਦਾ ਸੀ, ਵਿਲ੍ਹੂ ਵਿਲ੍ਹੂ ਕਰਦੇ ਸਨ, ਇਹ ਰੋਟੀਆਂ ਖੁਆਲਿਆ ਕਰਦੇ ਸਨ ਤੇ ਟੁਰਦੇ ਫਿਰਦੇ ਪਰਮੇਸ਼ੁਰ ਦੇ ਪਿਆਰ, ਧਿਆਨ ਤੇ ਲਟਕ ਵਿਚ ਵਾਹਿਗੁਰੂ ਵਾਹਿਗੁਰੂ ਧਿਆਇਆ ਕਰਦੇ ਸਨ । ਇਕ ਦਿਨ ਖਹਿਰਿਆਂ ਵਾਲੇ ਪਿੰਡ ਤੋਂ ਰੋਟੀਆਂ ਲੈ ਕੇ ਆ ਰਹੇ ਸਨ ਕਿ ਅੱਗੇ ਮਲ੍ਹਿਆਂ ਦੇ ਛਾਪਿਆਂ ਵਿਚ ਇਕ ਚੂੜ੍ਹਿਆਂ ਦਾ ਬੱਚਾ ਫਸ ਰਿਹਾ ਸੀ । ਇਸ ਦਾ ਝਗਾ ਕੰਡਿਆਂ ਵਿਚ ਅੜ ਗਿਆ ਤੇ ਜਿਉਂ ਜਿਉਂ ਇਸ ਨੇ ਹੱਥ ਪੈਰ ਮਾਰੇ ਤੇ ਟੁਰਿਆ ਤਿਉਂ ਤਿਉਂ ਮਲ੍ਹਿਆਂ ਵਿਚ ਵੱਧ ਫਸ ਗਿਆ । ਹੁਣ ਲਹੂ ਲੁਹਾਨ ਹੋ ਕੇ ਰੋ ਰਿਹਾ ਸੀ ਤੇ ਕਈ ਹਿੰਦੂ ਮੁਸਲਮਾਨ ਖੜੇ ਦੇਖ ਰਹੇ ਸਨ, ਪਰ ਕੋਈ ਛੁਡਾਉਂਦਾ ਨਹੀਂ ਸੀ ਕਿ ਮਤਾ ਛੁਹ ਨਾ ਜਾਈਏ । ਜਦੋਂ ਬਾਬਾ ਜੀ ਨੇ ਬੱਚੇ ਨੂੰ ਚਿਰਲਾਉਂਦੇ ਡਿੱਠਾ ਤੇ ਕਈ ਮਨੁੱਖਾਂ ਨੂੰ ਕੋਲ ਖੜੋਤੇ ਤੇ ਵਿਹਲੇ ਖਲੋਤੇ, ਪਰ ਮਿਹਰ ਨਾ ਕਰਦੇ ਡਿੱਠਾ ਤਾਂ ਰੋਟੀਆਂ ਦਾ ਟੋਕਰਾ ਸਿਰ ਤੋਂ ਹੇਠਾਂ ਧਰ ਕੇ ਅੱਗੇ ਹੋਏ ਤੇ ਬੱਚੇ ਨੂੰ ਛਾਪਿਆਂ ਵਿਚੋਂ ਛੁਡਾ ਕੇ ਬਾਹਰ ਲੈ ਆਏ । ਉਸਨੂੰ ਪਿਆਰ ਕਿਤਾ, ਉਸ ਦੇ ਹੱਥ ਪੈਰ ਧੋਤੇ, ਫੇਰ ਆਪਣੇ ਹੱਥ ਪੈਰ ਧੋਤੇ ਤੇ ਫੇਰ ਟੁੱਕਰ ਰੋਟੀ ਦਾ ਉਸ ਦੇ ਹੱਥ ਦਿੱਤਾ ਤੇ ਦੂਰ ਉਸ ਦੀ ਮਾਂ ਕੋਲ, ਜੋ ਫੁੱਟੀ ਚੁਣ ਰਹੀ ਸੀ, ਜਾਕੇ ਛੱਡ ਆਏ । ਜਦ ਵਗਦੇ ਖੂਹ ਤੋਂ ਆਪਣੇ ਹੱਥ ਪੈਰ ਧੋ ਕੇ ਆ ਕੇ ਰੋਟੀਆਂ ਫੇਰ ਚਾਈਆਂ ਤਾਂ ਸਾਰੇ ਖੜੋਤੇ ਆਦਮੀ ਬੋਲ ਉਠੇ : "ਬਾਬਾ ਜੀ ! ਬਾਬਾ ਜੀ !! ਇਹਨਾਂ ਰੋਟੀਆਂ ਨੂੰ ਛੋਹ ਲੱਗ ਗਈ ਹੈ, ਏਹ ਸੁੱਟ ਦਿਓ, ਇਹ ਤਾਂ ਛੁਹੀਆਂ ਗਈਆਂ ਹਨ, ਡੇਰੇ ਨਾ ਲੈ ਜਾਣੀਆਂ" । ਬਾਬੇ ਹੋਰਾਂ ਰੋਟੀਆਂ ਫੇਰ ਹੇਠਾਂ ਰੱਖੀਆਂ, ਓਪਰੋਂ ਪਰਨਾ ਲਾਹਿਆ ਤੇ ਇਕ ਦੋ ਰੋਟੀਆ, ਕੱਢਕੇ ਪਰਤ ਸਰਤਕੇ ਵੇਖੀਆਂ ਤੇ ਬੋਲੇ : "ਜੁਆਨੋਂ ! ਰੋਟੀਆਂਦਾ ਰੰਗ ਰੂਪ ਤਾਂ ਉਹੋ ਜੇਹਾ ਹੈ, ਕੁਛ ਵੱਟਿਆ ਵਿਚਲਿਆ ਤਾਂ ਹੈ ਨਹੀਂ" । ਤਦ ਫੇਰ ਲੋਕੀ ਬੋਲੇ : "ਨਹੀਂ ਓਇ ਬਾਬਾ ਜੀ ! ਰੋਟੀਆਂ ਭਿੱਟ ਗਈਆਂ ਜੇ" । ਤਦ ਬਾਬੇ ਨੇ ਬੁਰਕੀ ਭੰਨ ਕੇ ਆਪਣੇ ਮੂੰਹ ਪਾਈ ਤੇ ਖਾ ਕੇ ਕਹਿਣ ਲੱਗਾ : "ਭਿੱਟ ਵੜ ਗਈ ਹੈ ਵਿਚ ? ਜੁਆਨੋ ! ਸੁਆਦ ਤਾਂ ਉਹੋ ਜੇਹਾ ਹੈ, ਸੁਆਦ ਕੋਈ ਨਹੀਂ ਵਿਚਲਿਆਂ ।" ਤਦੋਂ ਸਾਰੇ ਹੱਸ ਪਏ ਤੇ ਸ਼ਰਮਿੰਦੇ ਹੋ ਗਏ । ਫੇਰ ਬਾਬੇ ਨੇ ਇਕ ਇਕ ਰੋਟੀ ਸਭਨਾਂ ਨੂੰ ਦਿੱਤੀ ਕਿ ਤੱਕੋ ਇਨ੍ਹਾਂ ਦਾ ਕੀ ਵਿਗੜਿਆ ਹੈ ? ਲੋਕੀਂ ਬਾਬੇ ਜੀ ਦੇ ਗੁਣਾਂ ਤੇ ਫਕੀਰੀ ਦੇ ਜਾਣੂੰ ਸੇ, ਸਭ ਨੇ ਕੁਛ ਡਰ ਕੇ ਤੇ ਕੁਛ ਬਾਬੇ ਦੇ ਸਤਿਕਾਰ ਕਰਕੇ ਛਕ ਲਈ । ਸੋ ਵੀਰੋ । ਸਾਡੇ ਵਡਕੇ ਤਾਂ ਐਉਂ ਭਰਮਾਂ ਵਹਿਮਾਂ ਨੂੰ ਕੱਟਦੇ ਸੇ ਅਤੇ ਓਹ ਅਸਲੀ ਵਿਦਯਾਵਾਨ ਸੇ । ਨਾਮ ਵਿਚ ਰਸੀਏ, ਨੇਕੀ ਦੇ ਜਾਣੂ ਤੇ ਸਮਝਦਾਰ । ਸੋ ਮੈਂ ਇਹ ਕਹਾਣੀ ਨਹੀਂ ਪਾਈ, ਇਹ ਹੋ ਚੁੱਕੀ, ਸਚਮੁਚ ਹੋ ਬੀਤੀ ਗੱਲ ਸਣਾਈ ਹੈ । ਹੁਣ ਤੁਸੀਂ ਦੱਸੋ ਕਿ ਕਿਸੇ ਦੇ ਬੱਚੇ ਨੂੰ ਮਲ੍ਹਿਆਂ ਵਿਚ ਦੁਖੀ ਦੇਖ ਕੇ ਛੂਤ ਛਾਤ ਭਿੱਟ ਭਾਟ ਸੋਚ ਕੇ ਪਰੇ ਖੜੋ ਰਹਿਣਾ ਜੇ ਕਿ ਅੱਗੇ ਹੋ ਕੇ ਨੇਕੀ ਵਰਤਣੀ ਜੇ ? ਜੇ ਤੁਸਾਂ ਵਿਚੋਂ ਕੋਈ ਨਹੀਂ ਨਿਤਰਦਾ ਤਾਂ ਇਹ ਬਾਬਾ ਤਾਂ ਉਹਨਾਂ ਨੂੰ ਪੜ੍ਹਾਉਣ ਜਾਇਆ ਹੀ ਕਰੇਗਾ ।

ਫੇਰ ਬਾਬੇ ਨੇ ਦੱਸਿਆ ਕਿ ਪਾਸੀਆਂ ਦੇ ਚੌਂਕ ਤੋਂ ਦੂਰ ਸਾਰੇ ਜਾਕੇ ਅੰਮ੍ਰਿਤਸਰ ਵਿਚ ਇਕ ਮਹੱਲਾ ਹੈ ਜਿਥੇ ਪੁਰਾਤਨ ਸਮਿਆਂ ਤੋ ਇਕ ਧਰਮਸਾਲਾ ਹੈ, ਜਿਸ ਵਿਚ ਚੂਹੜਾ ਜਾਤੀ ਦੇ ਸਾਰੇ ਸੱਜਣ ਗੁਰੂ ਬਾਬੇ ਦਾ ਪ੍ਰਕਾਸ਼ ਕਰਦੇ ਹਨ ਤੇ ਪਾਠ ਕਰਦੇ ਹਨ । ਸੋ ਸਾਡੇ ਵਡੇ ਗੁਰੂ ਅਕਾਲ ਪੁਰਖ ਦੇ ਗਿਆਨ ਨੂੰ ਲੁਕਾਉਂਦੇ ਨਹੀਂ ਰਹੇ, ਓਹ ਮਨੁੱਖ ਮਾਤ੍ਰ ਨੂੰ ਦਾਨ ਕਰਦੇ ਰਹੇ ਹਨ । ਮੈਂ ਕੋਈ ਨਵੀਂ ਗੱਲ ਨਹੀਂ ਆਖਦਾ, ਸਾਡੇ ਵਿਚ ਪਰੰਪਰਾ ਤੋਂ ਇਹ ਗਲ ਚਲੀ ਆਈ । ਇਹ ਬੀ ਤੁਸਾਨੂੰ ਪਤਾ ਹੈ ਕਿ ਜੋ ਕੋਈ ਗੁਰੂ ਸਾਹਿਬ ਦੇ ਇਲਾਹੀ ਬ੍ਰਹਮ ਗਿਆਨ ਤੇ ਸਿਦਕ ਧਾਰ ਕੇ ਅੰਮ੍ਰਿਤ ਛਕਣਾ ਚਾਹੇ ਉਸ ਨੂੰ ਸਾਡੇ ਵੱਡੇ ਅੰਮ੍ਰਿਤ ਛਕਾਉਂਦੇ ਸਨ ।

ਬਾਬੇ ਦੀਆਂ ਇਹ ਗੱਲਾਂ ਸੁਣ ਕੇ ਸਭਨਾਂ ਦੇ ਦਿਲ ਮੋਮ ਹੋ ਗਏ ਤੇ ਇਕ ਗੱਭਰੂ ਨੇ ਕਿਹਾ—ਹੱਛਾ, ਬਾਬਾ ! ਮੈਂ ਜਾਇਆ ਕਰਾਂਗਾ । ਤਦੋਂ ਬਾਬੇ ਨੇ ਪਿੰਡ ਵਿਚੋਂ ੨੫) ਕੱਠੇ ਕਰਕੇ ਉਹਨਾਂ ਚੂਹੜਿਆਂ ਨੂੰ ਸਫ਼ਾਂ, ਤਖ਼ਤਪੋਸ਼ ਤੇ ਹੋਰ ਸਾਮਾਨ ਮੰਗਵਾ ਦਿੱਤੇ ਤੇ ਗੁਰੂ ਬਾਬਾ ਜੀ ਅਸਥਾਪਨ ਕਰਾ ਦਿਤੇ । ਇਕ ਸਿਆਣਾ ਸਿੰਘ ਜਾਕੇ ਉਹਨਾਂ ਨੂੰ ਪੜ੍ਹਾਉਣ ਤੇ ਸੁਮੱਤੇ ਲਾਉਣ ਤੇ ਬੀ ਲਾ ਦਿੱਤਾ । ਹੌਲੇ ਹੌਲੇ ਓਹ ਪਾਠ ਕਰਨ, ਸਮਝਣ ਤੇ ਵਿਚਾਰਨ ਜੋਗੇ ਹੋ ਗਏ ਤੇ ਬਾਣੀ ਨਾਮ ਦੀ ਰੌ ਉਹਨਾਂ ਵਿਚ ਟੁਰ ਪਈ । ਇਉਂ ਕੁਛ ਸਮਾਂ ਹੋਰ ਬੀਤ ਗਿਆ ।

—o—

## ਕਾਂਡ ਦੂਜਾ

ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥
ਨਾਨਕ ਤੇਹ ਪਰਮ ਸੁਖ ਪਾਇਆ ॥

ਸੁਭਾਗ ਜੀ ਬਿਸਤਰੇ ਤੇ ਪਏ ਹਨ, ਅੱਖਾਂ ਬੰਦ ਹਨ, ਸੁਆਸ ਬਹੁਤ ਨਰਮ ਨਰਮ ਆ ਰਹੇ ਹਨ, ਹੋਸ਼ ਹੈ ਨਹੀਂ, ਮਾਤਾ ਜੀ ਕੋਲ ਬੈਠੇ ਹਨ ਤੇ ਪੱਖੇ ਦੀ ਮੱਠੀ ਮੱਠੀ ਹਵਾ ਦੇ ਰਹੇ ਹਨ। ਡਾਕਟਰ ਜੀ ਛੁੱਟੀ ਪੂਰੀ ਕਰਕੇ ਨੌਕਰੀ ਤੇ ਟੁਰ ਗਏ ਹੋਏ ਹਨ। ਬਾਬਾ ਜੀ ਵਾਂਢੇ ਗਏ ਹੋਏ ਹਨ, ਘਰ ਵਿਚ ਕੇਵਲ ਮਾਈ, ਬਰਖ਼ੁਰਦਾਰ, ਨੌਂਹ ਤੇ ਸੁਭਾਗ ਜੀ ਹਨ। ਸੋ ਸੁਭਾਗ ਜੀ ਬੇਹੋਸ਼ ਪਏ ਹਨ ਤੇ ਮਾਈ ਪੱਖਾ ਕਰ ਰਹੀ ਹੈ ਤੇ ਕਾਕਾ, ਨਾਲ ਦੇ ਪਿੰਡ ਇਕ ਹਕੀਮ ਰਹਿੰਦਾ ਹੈ, ਉਸ ਨੂੰ ਲੈਣ ਗਿਆ ਹੈ।

ਮਾਈ ਉਦਾਸ ਨਹੀਂ ਪਰ ਬੇਪਰਵਾਹ ਵੀ ਨਹੀਂ, ਠਹਿਰਾਉ ਤੇ ਪਿਆਰ ਵਿਚ ਹੈ ਤੇ ਸਹਿਜੇ ਸਹਿਜੇ ਸ੍ਰੀ ਸੁਖਮਨੀ ਜੀ ਦਾ ਪਾਠ ਕਰ ਰਹੀ ਹੈ। ਕਿਸੇ ਕਿਸੇ ਵੇਲੇ ਨਾੜ ਵੇਖਦੀ ਹੈ, ਕਦੇ ਝੁੱਕ ਕੇ ਅੱਖਾਂ ਦੀ ਨੀਂਦ ਨੂੰ ਵੇਖਦੀ ਹੈ। ਕਿਸੇ ਵੇਲੇ ਪੱਖਾ ਛੱਡ ਕੇ ਪਿੰਨੀਆਂ ਘੁੱਟਦੀ ਹੈ ਤੇ ਫੇਰ ਗੋਡੇ ਤੋਂ ਉਪਰ ਲੱਤਾਂ ਨੂੰ ਦਬਾਉਂਦੀ ਹੈ ਤਦ ਇਕ ਕਰੀਚੀ ਜੇਹੀ ਵੱਟ ਕੇ ਸੁਭਾਗ ਜੀ ਦੇ ਗਲੇ ਤੋਂ ਅਵਾਜ਼ ਜੇਹੀ ਨਿਕਲਦੀ ਹੈ, ਅੱਖਾਂ ਤੇ ਵੱਟ ਪੈਂਦੇ ਹਨ, ਤਰੀਣੀ ਆਉਂਦੀ ਹੈ ਤੇ ਸਰੀਰ ਹਿੱਲ ਖਲੋਂਦਾ ਹੈ, ਜਾਪਦਾ ਹੈ ਕਿ ਹੋਸ਼ ਆਉਂਦੀ ਹੈ ਪਰ ਹੋਸ਼ ਪਰਤਦੀ ਨਹੀਂ। ਕਦੇ ਮਾਈ ਦੰਦਣ ਖੋਲ੍ਹਦੀ ਤੇ ਘੁੱਟ ਪਾਣੀ ਦਾ ਪਾਉਂਦੀ ਹੈ, ਪਰ ਪਾਣੀ ਅੰਦਰ ਨਹੀਂ ਲੰਘਦਾ ਜਾਪਦਾ। ਕਈ ਵਾਰ ਮੱਥੇ ਨੂੰ ਗਿੱਲੇ ਸਾਫੇ ਨਾਲ ਠੰਢਾ ਕਰਦੀ ਹੈ, ਪਰ ਇਨ੍ਹਾਂ ਸਾਰੇ ਓਹੜਾਂ ਦਾ ਕੋਈ ਐਸਾ ਅਸਰ ਨਹੀਂ ਹੋ ਰਿਹਾ ਕਿ ਸੁਭਾਗ ਜੀ ਦੀ ਹੋਸ਼ ਪੂਰੀ ਪੂਰੀ ਪਰਤ ਆਵੇ। ਫੇਰ ਮਾਈ ਆਪਣੀ ਸੁਰੀਲੀ ਅਵਾਜ਼ ਨਾਲ ਆਪਣੇ ਪਾਠ ਵਿਚ ਲਗ ਜਾਂਦੀ ਹੈ। ਚਾਹੁੰਦੀ ਹੈ ਕਿ ਕਾਕੀ ਨੂੰ ਹੋਸ਼ ਆਵੇ, ਪਰ ਖ਼ਿਆਲ ਇਹ ਵੀ ਫੁਰ ਜਾਂਦਾ ਕਿ ਮਤੇ ਕਾਕੀ ਦਾ ਅੰਤ ਆ ਗਿਆ ਹੋਵੇ, ਤਦ ਵਾਹਿਗੁਰੂ-ਪਿਆਰ ਵਿਚ ਜੁੜ ਜਾਂਦੀ ਹੈ ਤੇ ਆਖਦੀ ਹੈ : ਮੇਰੇ ਦਾਤਾ ਜੀ! ਇਹ ਆਪ ਦੀ ਬੱਚੀ ਆਪ ਦੇ ਪਿਆਰ ਵਿਚ ਰਹੇ, ਇਸ ਦੀ ਸੁਰਤ ਇਸ ਬੇਹੋਸ਼ੀ ਵਿਚ ਆਪ ਤੋਂ ਅੱਡਰੀ ਹੋ ਕੇ ਨਾਂ ਭਟਕੇ।

ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ
ਸਮਾਲੇ ॥ ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ
ਪ੍ਰਤਿਪਾਲੇ ॥

ਇਉਂ ਆਖਦੀ ਸੁਖਮਨੀ ਦਾ ਪਾਠ ਕਰਦੀ ਇਸ ਸ਼ਬਦ ਤੇ ਆ ਜਾਂਦੀ ਹੈ, ਹੱਥ ਜੁੜ ਜਾਂਦੇ ਹਨ : ਸਰੀਰ ਇਕ ਅਦਬ ਦੀ ਸ਼ਕਲ ਵਿਚ ਆ ਜਾਂਦਾ ਹੈ ਤੇ ਸਹਿਜੇ ਪਿਆਰ ਭਰੀ ਸੁਰ ਵਿਚ ਗੌਂਦੀ ਹੈ :—

ਚਰਨ ਕਮਲ ਸੰਗਿ ਲਾਗਿ ਡੋਰੀ ॥ ਸੁਖ ਸਾਗਰ
ਕਰਿ ਪਰਮਗਤਿ ਮੋਰੀ ॥੧॥ ਰਹਾਉ ॥ ਅੰਚਲਾ
ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ
ਖੋਰੀ ॥ ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ
ਕੀ ਜਾਲੀ ਤੋਰੀ ॥੧॥ ਪੂਰਨ ਪੂਰਿ ਰਹੇ ਕਿਰਪਾ
ਨਿਧਿ ਆਨ ਨ ਪੇਖਉ ਹੋਰੀ ॥ ਨਾਨਕ ਮੇਲਿ ਲੀਓ
ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ ॥[1]

ਫਿਰ ਅੱਖਾਂ ਖੋਹਲਦੀ ਹੈ, ਹੱਥਾਂ ਨਾਲ ਪੱਖਾ ਕਰਦੀ ਹੈ, ਹੈ, ਮੱਥੇ ਤੇ ਆਇਆ ਸੁਭਾਗ ਦਾ ਪਸੀਨਾ ਪੂੰਝਦੀ ਹੈ ਤੇ ਸੁਖਮਨੀ ਸਾਹਿਬ ਦੀ ਮਧੁਰਿ ਧੁਨਿ ਵਿਚ ਲੱਗ ਜਾਂਦੀ ਹੈ। ਕੁਛ ਚਿਰ ਮਗਰੋਂ ਫੇਰ ਖਿਆਲ ਆਉਂਦਾ ਹੈ, ਕਾਕੀ ਚੱਲ ਬਸੇਗੀ ? ਹਾਂ ਚੱਲ ਬਸੇਗੀ ਤਾਂ ਆਪਣੇ ਪਿਤਾ ਦੇ ਦੇਸ਼ ! ਮੈਨੂੰ ਵਿਛੋੜਾ ! ਪਰ ਵਿਛੋੜਾ ਸਦਾ ਦਾ ਨਹੀਂ, ਮੈਂ ਬੀ ਉਸ ਸੱਚੇ ਘਰ ਜਾਣਾ ਹੈ। ਫੇਰ ਮੋਹ ਕਿਉਂ ਫੁਰਦਾ ਹੈ ?...ਇਹ ਮੋਹ ਨਹੀਂ ਮੈਂ ਇਹ ਤਾਂ ਨਹੀਂ ਆਖਦੀ "ਹਾਇ ! ਹਾਇ ! ਐਉਂ ਨਾ ਹੋਵੇ ਤੇ ਐਉਂ ਹੋਵੇ !" ਮੈਂ ਵਾਹਿਗੁਰੂ ਜੀ ਦੀ ਰਜ਼ਾ ਵੱਲ ਤੱਕਦੀ ਹਾਂ। ਹਾਂ, ਮੰਗਦੀ ਹਾਂ ਕਿ ਬੱਚੀ ਨਾਮ ਜਪਦੀ ਹੈ, ਰਾਜ਼ੀ ਹੋ ਜਾਵੇ ਤੇ ਸਾਡਾ ਸਤਿਸੰਗ ਦਾ ਪਰਵਾਹ ਬੱਝਿਆ ਰਹੇ। ਪਰ ਜੇ ਹੁਕਮ ਹੋਰ ਤਰ੍ਹਾਂ ਦਾ ਹੈ ਤਾਂ ਭਾਣਾ ਮਿੱਠਾ ਲਗੇ। ਇਹ ਅਰਦਾਸ ਜ਼ਰੂਰ ਹੈ ਕਿ ਇਸ ਵੇਲੇ ਤਾਰਲਿਵ ਦੀ ਤਾਰ-ਲੱਗੀ ਰਹੇ ਸੂ। ਬੇਸੁਰਤੀ ਵਿਚ ਬੀ ਸੁਰਤ ਨਾਮ ਵਿਚ ਰਹੇ ਸੂ:—

ਸਿਰਿ ਊਪਰਿ ਠਾਢਾ ਗੁਰੁ ਸੂਰਾ ॥
ਨਾਨਕ ਤਾਕੇ ਕਾਰਜ ਪੂਰਾ ॥

ਬੱਚੀ ਦਾ ਰਾਖਾ, ਬੱਚੀ ਦੀ ਸੁਰਤ ਆਤਮਾ ਦਾ ਰਾਖਾ ਗੁਰੂ ਹੈ, ਸੱਚਾ ਸਤਿਸੰਗ ਸਿਰ ਤੇ ਹੈ, ਬੱਚੀ ਦੀ ਸੁਰਤ ਸੱਚੀ ਹੈ। ਇਉਂ ਸੋਚ ਕੇ ਫਿਰ ਬਾਣੀ ਵਿਚ ਲਗ ਜਾਂਦੀ ਹੈ। ਬਾਣੀ ਵਿਚੋਂ ਮਲਕੜੇ ਇਹ ਸ਼ਬਦ ਸਹਿਜ ਸੁਰ ਵਿਚ ਉਚਾਰਨ ਲੱਗੀ ਜਾਂਦੀ ਹੈ :—

ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ
ਸਾਜਨੜਾ ॥ ਜਾਨੀਅੜਾ ਹਰਿ ਜਾਨੀਅੜਾ ਨੈਣ
ਅਲੋਇਅੜਾ ਹਰਿ ਜਾਨੀਅੜਾਂ ॥ ਨੈਣ ਅਲੋਇਆ
ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ ॥
ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ
ਮੂੜਾ ॥ ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ
ਨ ਜਾਈ ਭਰਮ ਧੜਾ ॥ ਕਹੁ ਨਾਨਕ ਗੁਰ ਬਿਨੁ
ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥[2]

ਇਸ ਤਰ੍ਹਾਂ ਕਰਦੀ ਨੇ ਸੁਖਮਨੀ ਸਾਹਿਬ ਦਾ ਭੋਗ ਪਾ ਲਿਆ। ਇੰਨੇ ਨੂੰ ਹਕੀਮ ਜੀ ਆ ਗਏ। ਉਹਨਾਂ ਨੇ ਹੱਥ ਦੀ ਨਾੜ ਦੇਖੀ, ਪੈਰ ਦੀ ਨਾੜ ਤੱਕੀ, ਸੁਆਸ ਦੀ ਤਾਰ ਪਛਾਣੀ, ਦੰਦਣ ਤੱਕੀ, ਨੈਣ ਤੱਕੇ, ਦਿਲ ਦੀ ਅਵਾਜ਼ ਸੁਣੀ, ਆਖਣ ਲੱਗੇ :—"ਵਿਗੜਿਆ ਕੁਛ ਨਹੀ, ਕੋਜੀ ਭਾਰਾ ਗ਼ਮ ਦਾ ਸਦਮਾਂ,

1. ਇਹ ਸ਼ਬਦ 'ਨਟ ਮਹਲਾ ੫' ਦਾ ਹੈ।
2. ਇਹ ਪਾਠ 'ਰਾਮ ਕਲੀ ਮਹਲਾ ੫' ਛੰਤ ਵਿਚ ਹੈ।

ਕੋਈ ਡਾਢਾ ਖ਼ੌਫ ਖਾਧਾ ਹੈ, ਜਿਸਦਾ ਇਹ ਫਲ ਹੈ। ਤੁਸੀਂ ਗੁਰਮੁਖ ਹੋ, ਗੁਰਮੁਖਾਂ ਤੇ ਸਾਈਂ ਮਿਹਰਵਾਨ ਹੈ, ਕਾਕੀ ਵੱਲ ਹੋਸੀ"। ਇਹ ਕਹਿਕੇ ਹਕੀਮ ਸਾਹਿਬ ਨੇ ਦੰਦਾਂ ਵਿਚ ਜ਼ੁਫ਼ ਦੇ ਕੇ ਦੰਦਣ ਖੋਲ੍ਹਕੇ ਇਕ ਕੱਖ ਜਿੰਨੀ ਪੁੜੀ ਮੂੰਹ ਵਿਚ ਝਾੜੀ, ਗੁਲਾਬ ਤੇ ਕਿਉੜੇ ਦੇ ਛੱਟੇ ਮਾਰੇ ਤੇ ਹੁਕਮ ਦਿੱਤਾ ਕਿ ਇਸ ਨੂੰ ਚੰਗੀ ਤਰ੍ਹਾਂ ਲਿਤਾੜੋ। ਮਾਈ ਨੇ ਆਗਯਾ ਮੰਨਕੇ ਲਿਤਾੜਿਆ। ਇਸ ਤਰ੍ਹਾਂ ਕਰਦਿਆਂ ਕਈ ਇਕ ਚੀਕਾਂ ਵੱਜ ਕੇ ਤੇ ਤਨੀਣੀਆਂ ਆ ਆਕੇ ਸੁਭਾਗ ਜੀ ਦੀ ਅੱਖ ਖੁੱਲ੍ਹੀ, ਹੋਸ਼ ਪਰਤੀ, ਏਧਰ ਉਧਰ ਤੱਕੀ ਤੇ ਧੀਮੀ ਧੀਮੀ ਅਵਾਜ਼ ਆਈ :—

ਧੰਨ ਗੁਰੂ ਨਾਨਕ ! ਮੈਂ ਤੇਰੀ ! ਰੱਖ ਲੈ।
ਗੁਰੂ ਨਾਨਕ ਮੈਨੂੰ ਰੱਖ ਲੈ।
ਤ੍ਰਾਹਿਮਾਂ, ਤ੍ਰਾਹਿਮਾਂ !
ਪਾਹਿਮਾਂ, ਪਾਹਿਮਾਂ !

ਫਿਰ ਕੁਛ ਅੱਖਾਂ ਬੰਦ ਹੋਣ ਲੱਗੀਆਂ ਸਨ ਕਿ ਇਸ ਵੇਲੇ ਮਾਂ ਨੇ ਅੱਗੇ ਹੋ ਕੇ ਕਿਹਾ, "ਬੱਚੀ ! ਤੂੰ ਮੇਰੇ ਪਾਸ ਹੈਂ, ਸਤਿਸੰਗ ਦੇ ਮੰਡਲ ਵਿਚ ਹੈਂ, ਤੇਰੀ ਸੁਰਤ ਸਤਿਗੁਰ ਦੀ ਸ਼ਰਣ ਹੈ" ! ਘਾਬਰਕੇ ਸੁਭਾਗ ਨੇ ਮਾਂ ਵੱਲ ਤੱਕਿਆ ਤੇ ਡਰਿਆਕੇ ਕਿਹਾ: "ਅੰਮੀ ! ਅੰਮੀ !! ਤੇ ਹੱਥ ਚੱਕੇ ਗਲ ਵਿਚ ਪਾ ਲੈਣ ਨੂੰ, ਪਰ ਹੱਥ ਢਹਿ ਪਏ। ਹੁਣ ਮਤਲਬ ਸਮਝਕੇ ਅੰਮੀ ਸਿਰ੍ਹਾਣੇ ਆ ਬੈਠੀ, ਸਿਰ ਆਪਣੀ ਗੋਦੀ ਵਿਚ ਰੱਖ ਲਿਆ ਤੇ ਪਿਆਰ ਦੇ ਕੇ ਆਖਣ ਲੱਗੀ—"ਕਲਗੀਆਂ ਵਾਲੇ ਦੇ ਸ਼ੇਰ ਬੱਚਿਆ ! ਸ਼ੇਰ ਹੋ ਜਾਹ। ਭੈ ਕਿਉਂ ਖਾ ਰਹੀ ਹੈਂ ? ਸਿਖ ਭੈ ਨਹੀਂ ਖਾਇਆ ਕਰਦਾ। ਤਕੜੀ ਹੋ ਜਾਹ।"

ਸੁਭਾਗ—ਬਾਬਾ ਜੀ ਕਿੱਥੇ ਹਨ ?

ਮਾਈ—ਹੁਣੇ ਆ ਜਾਣ ਦੀ ਆਸ ਲਗ ਰਹੀ ਹੈ।

ਸੁਭਾਗ—ਵੀਰ ਕਿੱਥੇ ਹੈ ?

ਮਾਈ—(ਕਾਕੇ ਵਲ ਤੱਕ ਕੇ)—ਕਾਕਾ ਭੈਣ ਦੇ ਸਾਹਮਣੇ ਆ ਖੜੋ।

ਵੀਰ—ਭੈਣ ਜੀ ! ਤੁਸੀਂ ਆਪਣੇ ਘਰ ਹੋ। ਅਸੀਂ ਤੁਹਾਡੇ ਕੋਲ ਹਾਂ।

ਸੁਭਾਗ—ਹੱਛਾ, ਮੈਂ ਘਰ ਹਾਂ ? ਸ਼ੁਕਰ ਹੈ ! ਧੰਨ ਗੁਰੂ ਹੈ।

ਹਕੀਮ—ਪਲ ਕੁ ਹੋਰ ਨਾ ਬਲੇ ਤਾਂ ਚੰਗਾ ਹੈ, ਦਵਾ ਅਸਰ ਕਰ ਲਵੇ ਤਾਂ ਸ਼ੇਰ ਹੋਕੇ ਬੋਲੇਗੀ। ਕੋਈ ਸਹਿਮ ਯਾ ਸਦਮਾ ਖਾ ਗਈ ਹੈ, ਪੱਠੇ ਕਮਜ਼ੋਰੀ ਖਾ ਗਏ ਹਨ, ਪਰ ਫਿਕਰ ਨਹੀਂ।

ਇਸ ਪ੍ਰਕਾਰ ਗਲ ਬਾਤ ਦੇ ਮਗਰੋਂ ਹਕੀਮ ਜੀ ਘੰਟਾ ਦੋ ਘੰਟੇ ਉਥੇ ਹੀ ਰਹੇ। ਜਦੋਂ ਪੂਰੀ ਪੂਰੀ ਹੋਸ਼ ਆ ਗਈ ਤੇ ਕਾਕੀ ਨੇ ਦੁੱਧ ਪੀ ਲਿਆ ਤਾਂ ਹਕੀਮ ਜੀ ਵਿਦਾ ਹੋ ਗਏ, ਪਰ ਇਹ ਤਾਕੀਦ ਕਰ ਗਏ ਕਿ ਗੱਲਾਂ ਨਾ ਕਰਨੀਆਂ ਤੇ ਨੀਂਦ ਆਉਣ ਦੇਣੀ। ਬਾਕੀ ਦਾ ਦਿਨ ਤੇ ਸਾਰੀ ਰਾਤ ਇਸੇ ਤਰ੍ਹਾਂ ਲੰਘ ਗਏ। ਸੁਭਾਗ ਨੇ ਨੀਂਦ ਚੰਗੀ ਕਰ ਲਈ ਤੇ ਅਗਲੇ ਦਿਨ ਵੱਲ ਹੋ ਗਈ, ਪਰ ਕਮਜ਼ੋਰੀ ਤੇ ਲੱਤਾਂ ਦੀ ਬਿੜਕਣ ਅਜੇ ਬਾਕੀ ਸੀ।

ਬਾਬਾ ਜੀ ਦੀ ਉਡੀਕ ਸੀ, ਪਰ ਓਹ ਅਜੇ ਆਏ ਨਹੀਂ। ਮਾਈ ਹੈਰਾਨ ਹੈ ਕਿ:—

'ਚਉਗਿਰਦ ਹਮਾਰੈ ਰਾਮਕਾਰ ਦੁਖੁ ਲਗੈ ਨ ਭਾਈ' ਦੇ ਰੱਖੀ ਕੋਟ ਵਿਚ ਵੱਸਦੀ ਕਾਕੀ ਨੂੰ ਭਉ ਕਿਉਂ ਵਿਆਪ ਗਿਆ ਤੇ ਕਿਸ ਗਲ ਦਾ ਵਿਆਪ ਗਿਆ ? ਪਰ ਪੁੱਛਣਾਂ ਠੀਕ ਨਹੀਂ ਸੀ, ਕਿਉਂਕਿ ਪੁੱਛਣ ਨਾਲ ਕਾਕੀ ਫਿਰ ਬਿੜਕਣ ਲਗ ਪੈਂਦੀ ਸੀ, ਇਸ ਲਈ ਮਾਂ ਉਸ ਨੂੰ ਪਰਚਾਉਂਦੀ ਹੈ ਤੇ ਚੇਤੇ ਵਲ ਨਹੀਂ ਜਾਣ ਦੇਂਦੀ। ਭਾਵੇਂ ਆਪ ਉਤਾਵਲੀ ਹੈ ਜਾਨਣ ਲਈ ਕਿ ਕਿਸ ਗੱਲ ਨੇ ਬੱਚੀ ਨੂੰ ਐਡੀ ਭਾਰੀ ਦ੍ਰੇੜ ਦਿੱਤੀ ਹੈ।

ਦੋ ਦਿਨ ਹੋਰ ਲੰਘ ਗਏ; ਬਾਬਾ ਜੀ ਬੀ ਆ ਗਏ। ਉਨ੍ਹਾਂ ਸਾਰੀ ਵਿਥਿਆ ਗਸ਼ ਖਾਣ ਦੀ ਸੁਣੀ ! ਬੱਚੀ ਨੂੰ ਦਿਲਾਸਾ ਦਿੱਤਾ ਤੇ ਤੁਲ੍ਹਾ ਬਨ੍ਹਾਇਆ ਤੇ ਆਖਿਆ :—ਦੇਖ ਧੀਏ ! ਸਤਿਗੁਰ ਦਾ ਵਾਕ ਹੈ 'ਭੈ ਨਾ ਦੇਣਾ ਤੇ ਨਾ ਭੈ ਖਾਣਾ' ਤੇ ਤੂੰ ਕੋਈ ਭੈ ਖਾਧਾ ਹੈ। ਭੈ ਖਾਣ ਨਾਲ ਅਸੀਂ ਆਪਣਾ ਆਪ ਅਗਲੇ ਦੀ ਸੱਟ ਦੇ ਹੇਠਾਂ ਆਪ ਲਾ ਦੇਂਦੇ ਹਾਂ ਤੇ ਆਪਣੇ ਆਪ ਨੂੰ ਆਪ ਨਿਤਾਣਾ ਕਰ ਸੁੱਟਦੇ ਹਾਂ। ਭੈ ਖਾਣ ਵਾਲੀਆਂ ਸੁਰਤਾਂ ਗੱਲਾਂ ਨਾਲ ਨਿਰਭੈ ਨਹੀਂ ਹੁੰਦੀਆਂ। ਨਾਮ ਜਪਿਆਂ ਸੁਰਤ ਜ਼ੋਰ ਫੜਦੀ ਹੈ ਤੇ ਉੱਚੀ ਹੁੰਦੀ ਹੈ ਤਦ ਭੈ ਹਟਦਾ ਹੈ। ਅੰਤ ਨਾਮੀ ਨੂੰ ਨਿਰਭੈ ਪਦ ਪ੍ਰਾਪਤ ਹੁੰਦਾ ਹੈ। ਸਿਖ ਨੂੰ ਏਸ ਮਨ ਤੇ ਪਹਿਰਾ ਰੱਖਣਾ ਲੋੜੀਏ। ਨਾਮੀ ਪੁਰਖ ਦਾ ਮਨ ਜੇ ਕਦੇ :—

ਮੋਹ ਹੇਠਾਂ ਨਾਂ ਲਗੇ,
ਵੈਰ ਹੇਠਾਂ ਨਾ ਲਗੇ,
ਭੈ ਨਾ ਖਾਵੇ

ਤਾਂ ਸਦਾ ਸੁਖੀ ਤੇ ਚੜ੍ਹਦੀਆਂ ਕਲਾਂ ਵਿਚ ਖਿੜਿਆ ਰਹਿੰਦਾ ਹੈ। ਪਰ ਬੰਦਾ ਨਿਰਬਲ ਹੈ, ਕਦੇ ਮੋਹ, ਕਦੇ ਵੈਰ, ਕਦੇ ਭੈ ਤੇ ਕਦੇ ਭਰਮ ਇਸ ਨੂੰ ਨਿਤਾਣਿਆਂ ਕਰ ਜਾਂਦੇ ਹਨ। ਜਿਸ ਨਾਲ ਮੋਹ ਕਰੀਏ ਉਸ ਦੇ ਮਨ ਦਾ ਅਕਸ ਆਪਣੇ ਮਨ ਤੇ ਪੈ ਜਾਂਦਾ ਹੈ। ਜਿਸ ਤਰ੍ਹਾਂ ਉਹ ਕਲੇਸ਼ ਵਿਚ ਹੈ ਉਸਦੇ ਕਲੇਸ਼ ਦਾ ਭਾਵ ਆਪਣੇ ਮਨ ਤੇ ਪੈ ਜਾਂਦਾ ਹੈ। ਜਿਸ ਨਾਲ ਵੈਰ ਅੰਦਰ ਫੁਰੇ ਉਸ ਦੇ ਮਨ ਨਾਲ ਬੀ ਸਾਡੇ ਮਨ ਦੀ ਘਾਸ ਜਾ ਲਗਦੀ ਹੈ। ਉਸ ਦੇ ਮਨ ਦਾ ਕਲੇਸ਼ ਸਾਡੇ ਮਨ ਤੇ ਅਸਰ ਕਰਦਾ ਹੈ। ਜਿਸਦਾ ਭੈ ਖਾਈਏ ਉਸ ਦੇ ਮਨ ਦਾ ਦਬਾਉ ਸਾਡੇ ਮਨ ਤੇ ਪੈਕੇ ਸਾਨੂੰ ਘੁੱਟ ਸੁੱਟਦਾ ਹੈ ਤੇ ਮਨ ਤਾਂ ਕਿਤੇ ਰਿਹਾ ਸਰੀਰ ਭੀ ਰੋਗੀ ਹੋ ਜਾਂਦਾ ਹੈ। ਸੋ ਬੱਚੀ ! ਜੋ ਪਾਰਬ੍ਰਹਮ ਦੇ ਭਗਤ ਹਨ ਸੋ—

ਨਿਰਵੈਰ ਹਨ,
ਨਿਰਭਉ ਹਨ,
ਨਿਰਮੋਹ ਹਨ ਤੇ
ਭਰਮ ਤੋਂ ਪਰੇ ਹਨ।

ਨਾਮੀ ਪੁਰਖ ਦਾ ਮਨ ਦਾਤਾ ਮਨ ਹੈ, ਉੱਚਾ ਮਨ ਹੈ, ਉਨਮਨ ਹੈ। ਉਨਮਨ ਕਹਿੰਦੇ ਹਨ ਉੱਚੇ ਹੋ ਗਏ ਨੂੰ, ਸੋ ਸੋਚ ਵਿਚਾਰ ਤੋਂ ਉੱਚਾ 'ਖੇੜੇ ਤੇ ਰਸ' ਦੇ ਘਰ ਵਿਚ ਉੱਨਤ ਹੋ ਗਿਆ ਹੈ ਸੋ ਉਨਮਨ ਹੈ। ਜਿਸਦਾ ਮਨ ਉਨਮਨ (ਉੱਚਾ) ਹੈ ਉਹ ਕਿਸੇ ਦੇ

ਹੇਠ ਨਹੀਂ ਲਗਦਾ, ਸਾਰੇ ਮਨ ਜਗਤ ਦੇ ਉਸ ਪਰ ਆਪਣਾ ਅਸਰ ਨਹੀਂ ਪਾ ਸਕਦੇ; ਉਸ ਨੇ ਆਪਣੇ ਮਨ ਨੂੰ ਜਗਤ ਦੇ ਮਨਾਂ ਦੇ 'ਵੈਰ ਮੋਹ, ਭੈਂ ਭਰਮ' ਦੇ ਅਸਰਾਂ ਵਾਲੇ ਮੰਡਲ ਤੋਂ ਉੱਚਾ ਕਰਕੇ ਵਾਹਿਗੁਰੂ ਅਕਾਲ ਪੁਰਖ ਦੇ ਜੋਤਿ ਰੂਪ ਤੇ ਸ਼ਰਵੱਗ ਮਨ ਦੇ ਹੇਠ ਲਾਇਆ ਹੈ, ਉਸ ਪਰ ਉੱਚੇ ਸਤਿਸੰਗ, ਸਤਿਗੁਰੂ, ਵਾਹਿਗਰੂ ਦਾ ਆਸਰਾ ਪੈਂਦਾ ਹੈ, ਸੋ ਸਦਾ ਕਲੇਸ਼ ਰਹਿਤ, ਅਮਾਨ ਦਾ ਘਰ ਤੇ ਸੁਖ ਦਾ ਟਿਕਾਣਾ ਹੈ। ਸੋ ਬੇਟਾ! ਨਾਮ ਦਾ ਜਪਣਾ ਦਬੜੂ ਘੁਸੜੂ ਹੋਣ ਦਾ ਨਾਮ ਨਹੀਂ ਤੇ ਨਾ ਹੀ ਹੈਂ ਕੜੀਏ ਹੋਣ ਦਾ ਨਾਮ ਹੈ। ਨਾਮ ਜਪਣ ਵਾਲਾ ਅਤੇ ਸਭ ਤੋਂ ਉੱਚਾ, ਪਰ ਵਾਹਿਗੁਰੂ ਦੇ ਭੈ ਤੇ ਪਿਆਰ ਦੇ ਅਸਰ ਹੇਠਾਂ ਰਹਿੰਦਾ ਹੈ, ਜਿਸ ਦਾ ਪ੍ਰਤੱਖ ਫਲ ਹੈ 'ਰਸ ਤੇ ਖੇੜੇ' ਦਾ ਅੰਦਰ ਵੱਸਣਾ[1]। ਜਿਹੜਾ ਬੱਚੀ! ਸਾਡਾ ਹੈ ਨਾ ਅੰਦਰਲਾ, ਇਹ ਖਿੜਿਆ ਰਹੇ। ਪੁੱਤ! ਟਹਿਕਿਆ ਰਹੇ ਕੌਲ ਫੁਲ ਵਾਂਙੂ ਤੇ ਹੇਠ ਨਾ ਲਗੇ ਕਿਸੇ ਹੋਰ ਦੇ ਦਿਤੇ ਭੈ ਦੇ। ਨਾ ਹੀ ਮਨ ਪੱਥਰ ਹੋ ਜਾਵੇ, ਰਹੇ ਤਾਂ ਜੀਉਂਦਾ, ਸੁਰਜੀਤ, ਨਰਮ, ਦ੍ਰਵਿਆ, ਸੁਆਦ ਵਿਚ, ਰਸ ਵਿਚ, ਪਰ ਰਹੇ ਉਨਮਨ, ਸਭ ਤੋਂ ਉੱਚਾ, ਤਾਂ ਜੋ ਹੋਰ ਕਿਸੇ ਦਾ ਅਸਰ ਇਸ ਉਤੇ ਨਾ ਪਵੇ। ਬੱਚੀ! ਮੈਂ ਮੁੜ ਉਹੋ ਗਲ ਆਖੀ ਹੈ, ਤੂੰ ਸਮਝੀ ਹੈ.. ਹੈਂ ?

ਸੁਭਾਗ—ਬਾਪੂ ਜੀ! ਮੈਂ ਸਮਝ ਤਾਂ ਲਈ ਹੈ, ਅਗੇ ਬੀ ਅੰਦਰ ਪੁੜੀ ਸੀ, ਹੁਣ ਮੈਨੂੰ ਉਸਰੱਗੀ ਬੀ ਆ ਗਈ ਹੈ, ਭੈ ਅੰਦਰ ਰਿਹਾ ਬੀ ਨਹੀਂ, ਪਰ ਦੱਸੋ ਨਾ ਜਦੋਂ ਵੇਲਾ ਆਉਂਦਾ ਹੈ ਪਰਤਾਵੇ ਦਾ ਤਾਂ ਕਿਉਂ ਢੈ ਪਈਦਾ ਹੈ ?

ਬਾਬਾ—ਡਿਗ ਡਿਗ ਕੇ ਸਵਾਰ ਹੋਈਦਾ ਹੈ। ਇਸ ਤਰ੍ਹਾਂ ਸੱਟਾ ਖਾ ਖਾ ਕੇ ਤਕੜੇ ਹੋਈਦਾ ਹੈ। ਪਰ ਬੱਚੀ! ਹੁਣ ਤੂੰ ਨਾਮ ਵਿਚ ਤੁਰ ਪਈ ਹੈਂ, ਐਨੀ ਸੱਟ ਨਹੀਂ ਖਾਣੀ। ਜੋ ਲੋਕ ਗੱਲਾਂ ਕਰਦੇ ਹਨ ਸੋ ਗੱਲਾਂ ਕਰਦੇ ਹਨ, ਜੋ ਕਥਨੀ ਦੇ ਸੂਰੇ ਗਿਆਨੀ ਹਨ, ਸੋ ਗਿਆਨੀ ਹਨ, ਪਰ ਜੋ ਨਾਮ ਦੀ ਕਾਰ ਕਰਦੇ ਹਨ, ਉਨ੍ਹਾਂ ਦੇ ਮਨਾਂ ਤੋਂ ਸੱਚ ਮੁੱਚ ਹਉਮੈ ਦਾ ਪਰਦਾ ਉਤਰਦਾ ਹੈ। ਜਦ ਇਹ ਪਰਦਾ ਉਤਰਦਾ ਹੈ ਤਾਂ ਮਨ ਮਾਨੋਂ ਨੰਗਾ ਹੋ ਜਾਂਦਾ ਹੈ, ਉਸ ਮਨ ਪਰ ਵਾਹਿਗਰੂ ਦਾ ਜਲਵਾ ਪਏ ਤੇ ਵਾਹਿਗੁਰੂ ਉਸ ਦਾ ਪੜਦਾ ਬਣੇ ਤਾਂ ਤਾਂ ਮਨ ਤਕੜਾ ਸ਼ੇਰ ਹੋ ਜਾਂਦਾ ਹੈ, ਪਰ ਜੇ ਵਾਹਿਗੁਰੂ ਦੀ ਥਾਂ ਸਾਡੇ ਨੰਗੇ ਹੋ ਗਏ ਮਨ ਉੱਤੇ ਅਕਸ ਪਵੇ ਵੈਰ ਦਾ, ਮੋਹ ਦਾ, ਭਉ ਦਾ, ਭਰਮ ਦਾ, ਈਰਖਾ, ਜਲਨ, ਕੁੱੜਣ, ਲੋਭ, ਲਾਲਚ ਜਾਂ ਮਾਇਆ ਦਾ ਤਾਂ ਫੇਰ ਬੇਟਾ! ਮਨ ਫੱਟੜ ਹੋ ਜਾਂਦਾ ਹੈ ਤੇ ਕਈ ਵੇਰ ਸਰੀਰ ਬੀ ਨਾਲ ਠੂਹਕਰ ਖਾਂਦਾ ਹੈ। ਏਸੇ ਕਰ ਕੈ ਨਾਮ ਦੇ ਰਸੀਏ ਜਦ ਨਾਮ ਦਾ ਅੰਦਰ ਵਾਸਾ ਕਰਾਉਂਦੇ ਹਨ ਤਾਂ ਨਿਰਭੈਤਾ, ਨਿਰਵੈਰਤਾ, ਨਿਰਮੋਹਤਾ ਸਿਖਾਂਲਦੇ ਹਨ ਤੇ ਸਦਾ ਆਪਣੇ 'ਧਿਆਨ ਦੇਵ' ਦੇ ਨਾਲ ਲਿਵ ਵਿਚ ਰੱਖਣ ਦੀ ਗੌਂਢ ਪਾਉਂਦੇ ਹਨ। ਜੋ ਆਪਣੇ ਧਿਆਨ ਤੋਂ ਉਖੜਦੇ ਹਨ। ਉਨ੍ਹਾਂ ਦੇ ਧਿਆਨ ਵਿਚ, ਜੋ ਓਪਰੀ ਸ਼ੈ ਵਾਸਾ ਪਾਉਂਦੀ ਹੈ, ਦੁਖ ਦੇਂਦੀ ਹੈ, ਕਿਉਂਕਿ ਸਿਵਾ ਉਸ ਆਪਣੇ ਉੱਚੇ ਠੰਢੇ ਧਿਆਨ ਦੇ ਹੋਰ ਤੋਂ ਠੰਢ ਨਹੀਂ ਲੱਭਦੀ, ਇਸ ਲਈ ਬੇਟਾ! ਸਦਾ ਸਤਿਗਰ ਦੀ ਸ਼ਰਨ ਰਹੁ, ਸਤਿਸੰਗ ਦੀ ਓਟ ਵਿਚ ਮਾਣ ਨਾਲ ਸਦਾ ਰਹੁ ਵਾਹਿਗੁਰੂ ਦੇ ਨਾਮ ਤੇ ਰਸ ਵਿਚ ਵੱਸ ਤੇ ਭੈ ਭਰਮ ਮੋਹ ਵੈਰ ਤੋਂ ਸਦਾ ਬਚ। ਸਿਮਰਣ ਵਿਚ ਆ ਕੇ 'ਆਪਣੇ ਅੰਦਰਲੇ ਨੂੰ ਸਦਾ ਉੱਚਾ ਰੱਖੀਏ'। ਇਹ ਹੰਕਾਰ ਨਹੀਂ, ਇਹ ਅਸਲੀ ਉਚਯਾਣ ਹੈ ਜੋ ਨਾਮ ਨਾਲ ਆਉਂਦੀ ਹੈ! ਮਨ ਉੱਚਾ ਰਹੇ ਤਾਂ ਦੂਏ ਦੇ ਦਬਾਉ ਹੇਠ ਨਹੀਂ ਆਉਂਦਾ।

ਹੁਣ ਸੁਭਾਗ ਵੱਲ ਤਾਂ ਹੋ ਗਈ ਸੀ, ਉਹ ਜੋ ਮਨ ਹਿੱਲ ਗਿਆ ਸੀ ਟਿਕ ਬੀ ਗਿਆ ਸੀ, ਪਰ ਬਾਬਾ ਚਾਹੁੰਦਾ ਸੀ ਕਿ ਜਿਸ ਗੱਲ ਨਾਲ ਬੱਚੀ ਡਰੀ ਸੀ ਉਹ ਗੱਲ ਇਹ ਸੁਣਾਵੇ ਤਾਂ ਇਹ ਪੂਰੀ ਰਾਜ਼ੀ ਹੋਵੇ। ਡੂੰਘੀ ਸੱਟ ਮਾਰਨ ਵਾਲੇ ਭੈ ਜਦ ਖਾ ਜਾਈਦੇ ਹਨ ਤਾਂ ਓਹ ਅੰਦਰ ਧਸ ਜਾਂਦੇ ਹਨ ਡੂੰਘੇ ਥਾਂ ਤੇ। ਕਈ ਵੇਰ ਉਹ ਗੱਲ ਭੁੱਲ ਜਾਈਦੀ ਹੈ, ਪਰ ਜੋ ਸੱਟ ਵੱਜੀ ਸੀ ਉਹ ਮਨ ਦੇ ਡੂੰਘੇ ਪਰਤ ਵਿਚ ਕੋਈ ਹਿਲਾਉ ਦਾ ਅਸਰ ਛੱਡ ਜਾਂਦੀ ਹੈ। ਇਸ ਤਰ੍ਹਾਂ ਗ਼ਸ਼ਾਂ ਤੇ ਦੰਦਣਾਂ ਪੈਣ ਆਦਿਕ ਦੀਆਂ ਬੀਮਾਰੀਆਂ ਹੋ ਜਾਂਦੀਆਂ ਹਨ। ਜੇ ਕਿਸੇ ਤਰ੍ਹਾਂ ਉਹ ਗੱਲ, ਜਿਸ ਨਾਲ ਅੰਦਰ ਸੱਟ ਵੱਜੀ ਸੀ, ਚੇਤੇ ਆ ਜਾਵੇ ਤੇ ਉਹ ਗੱਲ ਕਿਸੇ ਦਰਦੀ ਨਾਲ ਕਰ ਲੀਈਏ ਤਾਂ ਓਹ ਰੋਗ ਬਿਨ ਦਵਾ ਹੀ ਵੱਲ ਹੋ ਜਾਂਦੇ ਹਨ। ਬਾਬਾ ਜਾਣੂ ਸੀ ਇਸ ਭੇਤ ਦਾ। ਓਹ ਚਾਹੁੰਦਾ ਸੀ ਕਿ ਕਾਕੀ ਜ਼ਰਾ ਜ਼ੋਰ ਭਰ ਲਵੇ ਤਾਂ ਉਹ ਗੱਲ ਪੁੱਛਾਂ। ਕਾਕੀ ਨੂੰ ਅਜੇ ਗੱਲ ਭੁੱਲੀ ਬੀ ਨਹੀਂ ਹੋਣੀ, ਦੱਸ ਬੀ ਛੇਤੀ ਸਕੂ ਤੇ ਦੱਸਦੇ ਸਾਰ ਹਲਕੀ ਬੀ ਹੋ ਜਾਊਗੀ। ਨਾਲੇ ਦੱਸਣ ਨਾਲ ਅੱਗੋਂ ਲਈ ਤਕੜਿਆਂ ਰਹਿਣ ਦੀ ਮੱਤ ਦੇਣ ਦਾ ਸਮਾ ਬੀ ਹੋਵੇਗਾ, ਪਰ ਬਾਬੇ ਦੀ ਸਿੰਘਣੀ ਡਰਦੀ ਸੀ ਕਿ ਮਤੋਂ ਗੱਲ ਚੇਤੇ ਕਰਕੇ ਕਾਕੀ ਨੂੰ ਫੇਰ ਗ਼ਸ਼ ਨਾ ਪੈ ਜਾਵੇ। ਬਾਬੇ ਨੇ ਸਿੰਘਣੀ ਨੂੰ ਸਮਝਾ ਦਿਤਾ ਸੀ ਕਿ ਡਰੋ ਨਾ, ਸੁਖ ਹੋਊ। ਫੇਰ ਬਾਬੇ ਨੇ ਬੜੇ ਬਚਵੇਂ ਢੰਗ ਨਾਲ ਕਾਕੀ ਤੋਂ ਗੱਲ ਪੁਛੀ।

ਸੁਭਾਗ ਜੀ—ਬਾਬਾ ਜੀ! ਜਦੋਂ ਤੁਸੀਂ ਵਾਂਢੇ ਗਏ ਹੋਏ ਸੀ ਤਾਂ ਮੈਂ ਇਕ ਦਿਨ ਖੂਹ ਤੇ ਗਈ ਤਾਂ ਕੀਹ ਦੇਖਦੀ ਹਾਂ ਕਿ ਇਕ ਧੂਣੀ ਤਪ ਰਹੀ ਹੈ ਅਰ ਉਥੇ ਇਕ ਸਾਧੂ ਬੈਠਾ ਹੈ, ਜੋ ਝਾੜੂ ਬੁਹਾਰੀ ਕਰ ਰਿਹਾ ਹੈ। ਮੈਂ ਜਾਤਾ ਕੋਈ ਮੁਸਾਫਰ ਸਾਧੂ ਆ ਉਤਰੀਆ ਹੈ, ਇਸ ਨੂੰ ਅੰਨ ਪਾਣੀ ਦੀ ਲੋੜ ਹੋਵੇਗੀ, ਜਾ ਪੁੱਛਾਂ। ਇਕ ਚਾਉ ਲੈ ਕੇ ਮੈਂ ਅੱਗੇ ਹੋਈ ਤਾਂ ਮੈਂ ਕੀ ਪਛਾਤਾ ਕਿ ਇਹ ਉਨ੍ਹਾਂ ਬਾਲਕਿਆਂ ਵਿਚੋਂ ਇਕ ਹੈ ਜੋ ਮਾਂਡਵੀ ਵਿਚ ਓਸ ਮਾਂਦ੍ਰੀ ਦੇ ਦੁਆਲੇ ਝਰਮਟ ਪਾਏ ਹੁੰਦੇ ਸਨ। ਇਹ ਪਛਾਣ ਕੇ ਮੇਰੇ ਸਾਰੇ ਸਰੀਰ ਵਿਚ ਇਕ ਝਰਨਾਟ ਛਿੜੀ ਤੇ ਕੰਬਣ ਲਗ ਗਈ। ਮੈਨੂੰ ਓਹ ਸਮਾਂ ਅੱਖਾਂ ਅਗੇ ਆ ਗਿਆ ਜਦੋਂ ਮੈਂ ਪਤੀ ਦੇ ਦੇਸ਼ ਦਾ ਰਾਹ ਪੁੱਛਣ ਜਾਂਦੀ ਸਾਂ। ਮੈਨੂੰ ਪਤੀ ਦਾ ਮਰਨਾ ਯਾਦ ਆ ਗਿਆ, ਮੇਰੀਆਂ ਅੱਖਾ ਅੱਗੇ ਮਾਂ ਪਿਉ ਭਰਾ ਫਿਰ ਗਏ। ਮੈਨੂੰ ਆਪਣਾ ਉੱਠ ਨੱਸਣਾ ਤੇ ਪਹਾੜ ਤੋਂ

1. ਨਾਨਕ ਭਗਤਾ ਸਦਾ ਵਿਗਾਸੁ ॥

ਪਾਣੀ ਦੇ ਗਿੜਗਿੜਾਂ ਦੇ ਝਰਨੇ ਕੋਲ ਬੈਠਣਾ ਤੇ ਮਾਂਦ੍ਰੀ ਦਾ ਧ੍ਰੋਹ ਯਾਦ ਆ ਗਿਆ। ਸਿਰ ਚਕ੍ਰਾ ਗਿਆ ਤੇ ਪੈਰ ਆਖਾ ਮੰਨਣੋਂ ਰਹਿ ਗਏ। ਮੈਂ ਬੜਾ ਜ਼ੋਰ ਲਾਇਆ ਕਿ ਘਰ ਮੁੜ ਪਵਾਂ, ਪਰ ਪੈਰ ਕੰਬਣ ਤੇ ਧਿੜਕਣ। ਕਿਸੇ ਡਾਢੇ ਡਰ ਹੇਠ ਮੈਨੂੰ ਇਹ ਘਰ, ਮਾਂ, ਵੀਰ ਤੁਸੀਂ, ਤਾਰਨਹਾਰ, ਡੁਬਦੇ ਨੂੰ ਤਾਰਨਹਾਰ ਮਹਾਂ ਪੁਰਖਾਂ ਦਾ ਪਿਆਰਾ ਆਸਰਾ ਵਿਸਰ ਗਿਆ, ਗੁਰੂ ਦਾ ਪਿਆਰ ਤੇ ਵਾਹਿਗੁਰੂ ਦਾ ਪ੍ਰੇਮ ਭੁੱਲ ਗਿਆ! ਨਾਮ ਦਾ ਮੈਨੂੰ ਥਹੁ ਨਹੀਂ ਰਿਹਾ, ਪਤਾ ਨਹੀਂ ਕੀ ਹੋਇਆ। ਕਾਰਨ ਇਹ ਸੀ ਕਿ ਉਚੇ ਉਚੇ ਬੂਟਿਆਂ ਵਿਚ ਦੀ, ਮੈਨੂੰ ਦੂਰੋਂ ਉਸੇ ਮਾਂਦ੍ਰੀ ਦੀ ਸੂਰਤ ਦਿੱਸੀ, ਜਿਸ ਮੇਰੇ ਨਾਲ ਧ੍ਰੋਹ ਕੀਤਾ ਸੀ। ਮੈਂ ਦੋਹਾਂ ਹੱਥਾਂ ਨਾਲ ਮੂੰਹ ਨੂੰ ਘੁੱਟਿਆ, ਪਰ ਚੀਕ ਨਿਕਲ ਗਈ ਤੇ ਫੇਰ ਮੈਨੂੰ ਪਤਾ ਨਹੀਂ ਰਿਹਾ ਕਿ ਕੀਹ ਹੋਇਆ।

ਹੁਣ ਇਸ ਤੋਂ ਅੱਗੇ ਦੀ ਵਿਥਿਆ ਘਰ ਦਿਆਂ ਨੂੰ ਮਲੂਮ ਸੀ ਕਿ ਕਿਸੇ ਨੇ ਪਿੰਡ ਆ ਕੇ ਖ਼ਬਰ ਦਿੱਤੀ ਕਿ ਖੂਹ ਤੋਂ ਗੋਲੀ ਕੁ ਦੀ ਵਾਟ ਉਤੇ ਸਣ ਕੁਕੜੇ ਦੇ ਖੇਤ ਵਿਚ ਸੁਭਾਗ ਬੇਸੁੱਧ ਪਈ ਹੈ। ਇਹ ਸੁਣ ਕੇ ਵੀਰ ਤੇ ਮਾਂ ਨੇ ਜਾ ਕੇ ਮੰਜੇ ਤੇ ਪਾ ਕੇ ਚੁਕਵਾ ਕੇ ਘਰ ਆਂਦੀ ਸੀ। ਮਾਂਦ੍ਰੀ ਦੀ ਗੱਲ ਵੀ ਪਿੰਡ ਵਿਚ ਹੁੱਲੀ ਸੀ ਕਿ ਕੋਈ ਦੋ ਸਾਧੂ ਖੂਹ ਤੇ ਆ ਟਿਕੇ ਹਨ ਅਰ ਉਹ 21 ਜੋਤਾਂ ਦਾ ਦਰਸ਼ਨ ਕਰਵਾਉਂਦੇ ਹਨ, ਪਰ ਫੇਰ ਪਤਾ ਨਹੀਂ ਲੱਗਾ ਕਿ ਓਹ ਕਿੱਧਰ ਗਏ। ਅਗਲੇ ਦਿਨ ਧੂਣੀ ਬਾਕੀ ਸੀ ਤੇ ਧੂਣਨ ਹਾਰਿਆਂ ਦਾ ਖੁਰਾ ਖੋਜ ਨਹੀਂ ਸੀ। ਕੋਈ ਆਖਦਾ ਸੀ ਕਿ ਉਨ੍ਹਾਂ ਨੂੰ ਸਿਪਾਹੀ ਫੜ ਕੇ ਲੈ ਗਏ ਹਨ ਤੇ ਕੋਈ ਆਖਦਾ ਸੀ ਕਿ ਉਹ ਸੂੰਹੀਏ ਸਨ ਤੇ ਕਿਸੇ ਦੇ ਮਗਰ ਫਿਰ ਰਹੇ ਸਨ, ਕੋਈ ਸੂੰਹ ਪੈ ਜਾਣ ਕਰਕੇ ਸੂੰਹ ਦੇ ਮਗਰ ਨੱਸ ਗਏ ਹਨ।

ਬਾਬੇ ਨੂੰ ਸੋਝੀ ਆ ਗਈ ਕਿ ਸੁਭਾਗ ਦਾ ਇੱਡਾ ਬੁਰਾ ਹਾਲ ਕਿਉਂ ਹੋਇਆ? ਉਸ ਨੇ ਸਮਝਿਆ ਕਿ ਬੰਦਾ ਅਖ਼ੀਰ ਬੰਦਾ ਹੈ ਤੇ ਮਨ ਜਿਥੋਂ ਕਦੇ ਭੈ ਹੇਠ ਆ ਚੁਕਾ ਹੈ ਤੇ ਧ੍ਰੋਹ ਨਾਲ ਸੱਟ ਖਾ ਚੁੱਕਾ ਹੈ ਤ੍ਰਿਸੇ ਅਚਾਨਕਤਾ ਵਿਚ ਆ ਕੇ ਫੇਰ ਭੈ ਦੀ ਸੱਟ ਖਾ ਜਾਂਦਾ ਹੈ। ਪਰ ਜਿਥੇ "ਘੜੀਐ ਸਬਦੁ ਸਚੀ ਟਕਸਾਲ॥" ਓਥੇ ਭੈ ਕਿਉਂ ਆਵੇ? ਸੋ ਫੇਰ ਬਾਬਾ ਸੁਭਾਗ ਜੀ ਨੂੰ ਸਮਝਾਉਣ ਲੱਗਾ ਕਿ:—

ਦੇਖੋ! ਜਿਨ੍ਹਾਂ ਮਹਾਂ ਪੁਰਖਾਂ, ਅਗੰਮੀ ਲੋਕਾਂ ਨੇ ਤੁਸਾਂ ਨੂੰ ਦਰਿਯਾ ਵਿਚੋਂ ਕੱਢਿਆ ਸੀ, ਉਨ੍ਹਾਂ ਨੇ ਕੀ ਮੱਤ ਦਿੱਤੀ ਸੀ? ਤੁਸੀਂ ਇਸ ਅਸਗਾਹ ਸੰਸਾਰ ਪਰ ਨਾਮ ਦੀ ਟੇਕ ਧਾਰ ਕੇ ਆਪਣੇ ਆਪ ਨੂੰ ਕਦੇ ਇਕੱਲਿਆਂ ਨਾ ਸਮਝੋ, ਤੁਹਾਡੇ ਅੰਦਰ ਤੁਸਾਡਾ ਧਰਮ ਤੇ ਸੱਚ ਤੁਹਾਡੇ ਸਿਰ ਤੇ ਰੱਬ, ਇਹ ਸਦਾ ਅਗ ਸੰਗ ਹੈਨ। ਕਦੇ ਨਾ ਡੋਲੋ।

"ਤੂ ਕਾਹੇ ਡੋਲਹਿ ਪ੍ਰਾਣੀਆ
ਤੁਧੁ ਰਾਖੈਗਾ ਸਿਰਜਣਹਾਰੁ॥"

ਫਿਰ ਤੁਸਾਂ ਡੋਲ ਖਾਧੀ। ਤੁਹਾਡੀ ਸੁਰਤ ਤੇ ਸਰੀਰ ਦੋਹਾਂ ਨੂੰ ਧੱਕਾ ਲੱਗਾ ਤੇ ਡਾਢਾ ਧੱਕਾ ਲੱਗਾ, ਮਾਨੋਂ ਮੌਤ ਦੇ ਮੂੰਹੋਂ ਹੋਕੇ ਮੁੜੇ ਹੋ। ਧਰਮ ਤੇ ਧੁਰ ਬੰਨ੍ਹਿਆ ਕਰੋ। ਸੁੱਚੀ ਹੀਰਾ ਕਣੀ ਨਾਮ ਦੀ, ਮਹਾ ਪੁਰਖਾਂ ਦੀ ਮਿਹਰ ਨਾਲ ਤੇ ਸਤਿਸੰਗ ਦੇ ਪ੍ਰਤਾਪ ਨਾਲ ਤੁਹਾਡੇ ਮਨ ਵਿਚ ਹੁਣ ਨਿਵਾਸ ਪਾ ਗਈ ਹੈ। ਜਦੋਂ ਹੀ ਤੁਸਾਂ ਆਪਣੇ ਅੰਦਰ ਵੈਰ ਮੋਹ ਭੈ ਕਿ ਤ੍ਰਿਸ਼ਨਾ, ਕੋਈ ਤ੍ਰਿਖਾ ਭਾਵ, ਜੋ ਹਉਮੈ ਦਾ ਹੋਊ, ਵਾੜੋਗੇ ਤਾਂ ਆਪ ਨਾਮ ਨਾਲ ਆਪਣੀ ਵਿੱਥ ਪਾ ਲਓਗੇ।

ਹਉਮੈ ਨਾਵੈ ਨਾਲਿ ਵਿਰੋਧੁ ਹੈ
ਦੁਇ ਨ ਵਸਹਿ ਇਕ ਠਾਇ॥

ਰੱਬ ਤਾਂ ਨਿਰਭਉ ਹੈ, ਨਿਰਭਉ ਨੂੰ ਭਜਿਆਂ ਸਗਲ ਭੈ ਮਿਟਦਾ ਹੈ, ਪਰ ਜੇ ਅੰਦਰ ਭੈ ਨੂੰ ਥਾਂ ਦਿਓਗੇ ਤਾਂ ਨਾਮ ਕੀਕੂੰ ਟਿਕੇਗਾ? ਤੁਸੀਂ ਕਿਉਂ ਡਰੇ? ਪਾਪੀ ਉਹ ਸੀ ਜਿਸ ਨੇ ਧ੍ਰੋਹ ਕੀਤਾ ਸੀ, ਸਤਿਗੁਰੂ ਜੀ ਆਖਦੇ ਹਨ:—

ਸੋ ਡਰੇ ਜਿਨਿ ਪਾਪ ਕਮਤੇ ਰਾਮ॥

ਫਿਰ ਆਖਦੇ ਹਨ:—

ਸੋ ਡਰੇ ਜਿ ਪਾਪ ਕਮਾਂਵਦਾ ਧਰਮੀ ਵਿਗਸੇਤੁ॥

ਸੋ ਤੁਸਾਂ ਨੂੰ ਵਿਗਸਣਾ ਲੋੜੀਦਾ ਸੀ। ਉਹ ਜੇ ਤੁਸਾਨੂੰ ਪਛਾਣਦਾ ਤਾਂ ਉਸ ਨੂੰ ਡਰਨਾ ਬਣਦਾ ਸੀ, ਕਿਉਂਕਿ ਉਸ ਨੇ ਪਾਪ ਕਮਾਏ ਸਨ। ਪਰਮੇਸ਼ਰ ਨੇ ਭਉ ਨੂੰ ਪਾਪ ਦੀ ਸਜ਼ਾ ਬਣਾਇਆ ਹੈ। 'ਵਿਗਸਣ' ਨੂੰ ਧਰਮ ਦਾ ਫਲ ਬਣਾਇਆ ਹੈ।

ਸੁਭਾਗ—ਬਾਪੂ ਜੀ! ਮੈਨੂੰ ਇਹ ਡਰ ਪਿਆ ਕਿ ਹਾਈ! ਇਹ ਪਾਪੀ ਏਥੇ ਵੀ ਮੇਰੇ ਮਗਰ ਆ ਗਿਆ ਹੈ, ਖ਼ਬਰੇ ਹੁਣ ਕੀ ਕਰੇਗਾ?

ਬਾਬਾ— ਇਹ ਵੀ ਠੀਕ ਨਹੀਂ ਸੀ। ਅੱਗੇ ਤੁਸੀਂ ਆਸਰੇ ਤੋਂ ਸੱਖਣੇ ਸਾਓ, ਤੁਸਾਂ ਨੂੰ ਸਤਿਸੰਗ ਪ੍ਰਾਪਤ ਨਹੀਂ ਸੀ ਤਾਂ ਉਹ ਧ੍ਰੋਹ ਕਰ ਗਿਆ। ਹੁਣ ਤੁਸਾਡੇ ਪਾਸ ਨਾਮ ਹੈ, ਸੱਚਾ ਚਾਨਣਾ ਹੈ। ਉਸ ਪਾਪੀ ਨੇ ਹੁਣ ਕੀ ਕਰਨਾ ਸੀ, ਉਸ ਨੇ ਤਾਂ ਆਪ ਥਿੜਕਣਾ ਸੀ। ਪਾਪੀ ਦੇ ਪੈਰ ਥਿੜਕਦੇ ਹਨ, ਬਦਾਂ ਨੂੰ ਕਦੇ ਰਾਜੇ ਨੇ ਤਾਂ ਨਹੀਂ ਫੜਿਆ, ਬਦਾਂ ਨੂੰ ਉਹਨਾਂ ਦੀ ਬਦੀ ਨਿਰਬਲ ਕਰ ਦੇਂਦੀ ਹੈ ਤੇ ਓਹ ਨਿਰਬਲਤਾਈ ਉਨ੍ਹਾਂ ਨੂੰ ਫੜਾ ਦੇਂਦੀ ਹੈ। ਧਰਮੀ ਤਾਕਤ ਵਿਚ ਵਸਦੇ ਹਨ ਤੇ ਪਾਪੀ ਨਿਰਬਲ ਹੋ ਜਾਂਦੇ ਹਨ। ਜੇ ਕਦੇ ਉਸ ਨੂੰ ਪਤਾ ਲੱਗਦਾ ਕਿ ਤੁਸੀਂ ਏਥੇ ਹੋ ਤਾਂ ਉਹ ਉੱਠ ਨੱਸਦਾ। ਕੀਹ ਜਾਣੀਏ ਉਸ ਦੇ ਛੇਤੀ ਜਾਣ ਦਾ ਇਹੋ ਕਾਰਣ ਹੀ ਹੋਵੇ ਕਿ ਉਸ ਨੇ ਤੁਹਾਨੂੰ ਸਿੰਞਾਤਾ ਹੋਵੇ ਤੇ ਆਪਣੀ ਕਰਤੂਤ ਦਾ ਭੈ ਖਾ ਕੇ ਭੱਜ ਗਿਆ ਹੋਵੇ। ਪਰ ਪੱਕ ਜਾਣੋ, ਉਸ ਦੇ ਪਾਪ ਉਸ ਨੂੰ ਕੰਬਾਉਂਦੇ ਜ਼ਰੂਰ ਹੋਣਗੇ ਪਾਪੀ ਕਦੇ ਸੁਖੀ ਨਹੀਂ। ਜੋ ਦੁੱਖ ਦੇਂਦਾ ਹੈ ਦੁੱਖ ਦਾ ਬੀਜ 'ਭੈ' ਆਪਣੇ ਅੰਦਰ ਬੀਜ ਲੈਂਦਾ ਹੈ, ਜੋ ਕਦੇ ਛੇਤੀ, ਕਦੇ ਚਿਰਾਕਾ ਵਧ ਵਧ ਕੇ ਬ੍ਰਿਛ ਬਣ ਜਾਂਦਾ ਹੈ। ਸੁਰਤ ਤੇ ਸਰੀਰ ਦੀ ਕਮਜ਼ੋਰੀ ਇਹ ਫਲ ਉਸ ਨੂੰ ਲੱਗਦੇ ਹਨ। ਤਕੜੀ ਹੋ, ਕਾਕੀ! ਸ਼ੇਰ ਬਾਬਲ ਦੀ ਬੇਟੀ ਹੋਕੇ ਗਿੱਦੜਾਂ ਤੋਂ ਡਰ ਗਈ?

ਇਹ ਕਹਿਕੇ ਬਾਬਾ ਹੱਸ ਪਿਆ ਤੇ ਤਾੜੀ ਮਾਰ ਦਿੱਤੀ ਤੇ ਵੀਰ ਮਾਂ ਹੱਸ ਪਏ। ਸੁਭਾਗ ਦੇ ਸਰੀਰ ਵਿਚ ਲਹੂ ਨੇ ਜ਼ੋਰ ਦਾ ਗੇੜਾ ਲਾਇਆ ਤੇ ਅੰਦਰਲੇ ਨੇ ਅਵਾਜ਼ ਦਿੱਤੀ ਕਿ ਹੁਣ ਮਾਂਦ੍ਰੀ ਆ ਜਾਵੇ ਤਾਂ ਉਸ ਨਾਲ ਤਾੜ ਤਾੜ ਗੱਲਾਂ ਕਰਾਂ; ਕਦੇ ਨਾ ਡਰਾਂ, ਭਾਵੇਂ ਉਹ ਡਰ ਡਰ ਪਿਆ ਮਰੇ।

## ਕਾਂਡ ਤੀਜਾ

ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥

ਇਸ ਗੱਲ ਨੂੰ ਬੀਤਿਆਂ ਥੋੜੇ ਹੀ ਦਿਨ ਹੋਏ ਸਨ ਇਕ ਮੁਸਾਫ਼ਿਰ ਧਰਮਸਾਲਾ ਆਣ ਉਤਰਿਆ। ਇਸ ਦਾ ਕੱਦ ਲੰਮੇਰਾ ਜਿਹਾ, ਸਰੀਰ ਪਤਲਾ ਜੇਹਾ ਸੀ ਤੇ ਚਿਹਰੇ ਪਰ ਭੀ ਲਿੱਸਾਪਨ ਸੀ। ਇਸ ਦੇ ਪਾਸ ਕਛ ਦਵਾਈਆਂ ਪਾਣੀ ਵਰਗੀਆਂ ਸਨ ਤੇ ਇਹ ਉਹ ਦਵਾਈਆਂ ਮੁਫਤ ਦੇਂਦਾ ਸੀ ਅਤੇ ਆਖਦਾ ਸੀ ਕਿ ਕਿਸੇ ਮਦਰੱਸੇ ਦਾ ਮਾਸਟਰ ਹਾਂ, ਹੁਣ ਦੋ ਮਹੀਨੇ ਗਰਮੀ ਦੀਆਂ ਛੁੱਟੀਆਂ ਹਨ ਤੇ ਪਰਉਪਕਾਰ ਵਾਸਤੇ ਘਰੋਂ ਨਿਕਲਿਆ ਹਾਂ, ਜਿਸ ਕਿਸੇ ਨੂੰ ਦਵਾ ਦੀ ਲੋੜ ਹੋਵੇ ਮੇਰੇ ਪਾਸੋਂ ਲਵੇ। ਇਹ ਸੱਜਣ ਚਾਰ ਦਿਨ ਰਿਹਾ, ਪਰ ਪਿੰਡ ਵਿਚੋਂ ਕੋਈ ਦਵਾ ਲੈਣ ਨਾ ਆਇਆ। ਇਸ ਨੂੰ ਹੈਰਾਨੀ ਹੋਈ ਕਿ ਕੋਈ ਏਥੇ ਬੀਮਾਰ ਨਹੀਂ ਕਿ ਲੋਕ ਮੈਥੋਂ ਡਰਦੇ ਹਨ! ਫਿਰ ਇਹ ਵੇਖੇ ਕਿ ਲੋਕੀਂ ਸਵੇਰੇ ਆਸਾ ਦੀ ਵਾਰ ਲਾਉਂਦੇ ਹਨ, ਸੰਝ ਨੂੰ ਸੋਦਰ ਰਹਿਰਾਸ ਦਾ ਦੀਵਾਨ ਸਜਦਾ ਹੈ, ਮੁਸਲਮਾਨ ਬੀ ਨਮਾਜ਼ ਪੜ੍ਹਦੇ ਹਨ ਤੇ ਕਈ ਵੇਰ ਧਰਮਸਾਲਾ ਆਕੇ ਕੀਰਤਨ ਬੀ ਸੁਣਦੇ ਹਨ। ਇਹ ਸੋਚੇ ਕਿ ਮੈਨੂੰ ਭੀ ਧਰਮਸਾਲਾ ਤੋਂ ਆਦਰ ਨਾਲ ਦੋਨੋਂ ਵੇਲੇ ਪ੍ਰਸ਼ਾਦਾ ਮਿਲ ਜਾਂਦਾ ਹੈ, ਪਰ ਹੋਰਨੀਂ ਪਿੰਡੀਂ ਜਿਸ ਤਰ੍ਹਾਂ ਮੇਰੀ ਪੁੱਛ ਹੋਈ ਏਥੇ ਨਹੀਂ ਹੋਈ। ਇਸ ਹੈਰਾਨੀ ਵਿਚ ਉਸਨੂੰ ਇਹ ਥਹੁ ਬੀ ਪੈ ਗਿਆ ਕਿ ਪਿੰਡ ਵਿਚ ਇਕ ਆਦਮੀ ਹੈ, ਜੀਹਦਾ ਲੋਕ ਬੜਾ ਆਦਰ ਰੱਖਦੇ ਹਨ ਤੇ ਬਾਬਾ ਕਰਕੇ ਕਆਉਂਦੇ ਹਨ। ਹੋਵੇ ਨਾ ਤਾਂ ਇਸ ਨੂੰ ਪੁੱਛੀਏ, ਨਹੀਂ ਤਾਂ ਅੱਗੇ ਕੂਚ ਕਰੀਏ। ਇਹ ਵਿਚਾਰ ਕੇ ਇਸ ਨੇ ਬਾਬਾ ਜੀ ਨੂੰ ਇਕ ਦਿਨ ਇਕੱਲਾ ਵੇਖਕੇ ਆਖਿਆ :—

ਬਾਬਾ ਜੀ !— ਮੈਂ ਆਪ ਨਾਲ ਕੁਛ ਗੱਲਾਂ ਕਰਨੀਆਂ ਹਨ।

ਬਾਬਾ ਜੀ (ਘੂਰ ਕੈ ਤੱਕ ਕੇ)—ਚੰਗਾ ਜੀ, (ਮੁਸਕ੍ਰਾਕੇ) ਜੰਮ ਜੰਮ ਕਰੋ।

ਮੁਸਾਫਰ—ਮੈਂ ਦਵਾਵਾਂ ਲੈ ਕੇ ਪਰ ਸੁਆਰਥ ਲਈ ਚਾਰ ਪੰਜ ਦਿਨਾਂ ਤੋਂ ਏਥੇ ਆਇਆ ਹੋਇਆ ਹਾਂ, ਪਰ ਏਥੇ ਕਿਸੇ ਨੇ ਲਾਭ ਨਹੀਂ ਉਠਾਇਆ। ਸ਼ਾਇਦ ਲੋਕੀਂ ਡਰਦੇ ਹਨ ਕਿ ਇਹ ਡਾਕਟਰ ਹੈ ਮਤੇ ਫੀਸਾਂ ਮੰਗੇ। ਮੈਂ ਤਾਂ ਸਕੂਲ ਮਾਸਟਰ ਹਾਂ ਤੇ ਪਰ-ਸੁਆਰਥ ਲਈ ਆਇਆ ਹਾਂ। ਮੇਰੇ ਦਾਰੂ ਡਾਕਟਰੀ ਨਹੀਂ, ਇਹ ਇਕ ਨਵੀਂ ਕਾਢ ਹੈ, ਜਿਸ ਨੂੰ ਹੋਮਿਓਪੈਥੀ ਆਖਦੇ ਹਨ। ਏਹ ਦਵਾਵਾਂ ਬੜੀਆਂ ਬੇਖ਼ਤਰ ਹਨ, ਨਾ ਗਰਮ ਹਨ ਨਾ ਸਰਦ, ਭੁੱਲਕੇ ਬਹੁਤੀ ਪੀ ਹੋਵੇ ਤਾਂ ਹਾਨੀ ਕੁਝ ਨਹੀਂ ਲਾਭ ਹੀ ਲਾਭ ਹੈ। ਫੀਸ ਤੇ ਮੁੱਲ ਮੈਂ ਲੈਣਾ ਨਹੀਂ ਫਿਰ ਕਿਉਂ ਸੰਗ ਹੈ ? ਆਓ ਲਾਭ ਉਠਾਓ।

ਬਾਬਾ— ਤੁਹਾਡੀ ਵਾਸ਼ਨਾ ਸ਼ੁਭ ਹੈ, ਪਰ ਅੱਜ ਕੱਲ ਪਿੰਡ ਵਿਚ ਮੇਰੀ ਜਾਚੇ ਬੀਮਾਰ ਕੋਈ ਨਹੀਂ, ਜੇ ਹੁੰਦਾ ਤਾਂ ਆਪ ਆ ਹੀ ਜਾਂਦਾ।

ਮੁਸਾਫਰ (ਅੱਖਾਂ ਫੇਰ ਕੇ)— ਅਚਰਜ ਹੈ, ਘਰ ਘਰ ਬੀਮਾਰੀ ਹੈ, ਪਿੰਡ ਪਿੰਡ ਰੋਗ ਹੈ, ਏਥੇ ਸਾਰਾ ਪਿੰਡ ਰਾਜ਼ੀ ਹੈ!

ਬਾਬਾ (ਖੰਘੂਰ ਕੇ)— ਤੁਸੀਂ ਪੁੱਛ ਲਓ, ਮਤੇ ਕੋਈ ਹੋਵੇ। ਮੈਂ ਤਾਂ ਸਾਧਾਰਨ ਗੱਲ ਆਖੀ ਹੈ ਕਿ ਜੇ ਕੋਈ ਰੋਗੀ ਹੁੰਦਾ ਤਾਂ ਆ ਆ ਹੀ ਜਾਂਦਾ।

ਮੁਸਾਫਰ— ਏਥੇ ਕੀਹ ਕੋਈ ਜੀਵਨ ਬੂਟੀ ਖਾਂਦੇ ਹਨ ?

ਬਾਬਾ— ਕੁਛ ਹੈ ਹੀ ਗੱਲ। ਖੁਲ੍ਹੀ ਸੱਜਰੀ ਹਵਾ ਭੱਖਦੇ ਹਨ। ਸਾਫ ਸੁਥਰੇ ਉੱਚੀਆਂ ਮਣਾਂ ਵਾਲੇ ਤੇ ਛੱਤੇ ਖੂਹਾਂ ਦਾ ਪਾਣੀ ਪੀਂਦੇ ਹਨ। ਜਦ ਤੋੜੀ ਭੁੱਖ ਨਾ ਲੱਗੇ ਖਾਂਦੇ ਨਹੀਂ। ਅਜੇ ਭੁੱਖ ਕੁਛ ਹੁੰਦੀ ਹੈ ਤਾਂ ਚੁਲਾ ਕਰ ਲੈਂਦੇ ਹਨ। ਸ਼ਰਾਬ ਦੀ ਹੱਟੀ ਅਸਾਂ ਪਿੰਡੋਂ ਉਠਵਾ ਦਿੱਤੀ ਹੈ। ਬਰਫ, ਸੋਡੇ ਤੇ ਚਾਹਾਂ ਏਥੇ ਹੁੰਦੇ ਹੀ ਨਹੀਂ। ਸਿਲ੍ਹਾਬਾ ਤੇ ਚਿੱਕੜ ਵਾਲੇ ਥਾਂ ਅਸਾਂ ਰਹਿਣ ਨਹੀਂ ਦਿੱਤੇ। ਗਲੀਆਂ ਸਾਡੀਆਂ ਖੁਲ੍ਹੀਆਂ ਤੇ ਸੁਥਰੀਆਂ ਨਹੀਂ। ਕਮਾਮ ਸਾਡੇ ਸਖਤ ਹਨ, ਸਿਰ ਤੋਂ ਮੁੜ੍ਹਕਾ ਚੋ ਕੇ ਪੈਰਾਂ ਤੱਕ ਜਾਂਦਾ ਹੈ, ਤਾਂ ਸਾਨੂੰ ਟੁੱਕ ਲੱਭਦਾ ਹੈ। ਖਾਣਾ ਸਾਡਾ ਕਣਕ, ਦੁੱਧ, ਲੱਸੀ ਤੇ ਗੁਰੂ ਦੇਵੇ ਤਾਂ ਮੱਖਣ ਹੈ। ਕਣਕ ਸਖ ਹੋਵੇ ਤਾਂ ਮੱਕੀਆਂ, ਛੋਲੇ। ਵੱਸਦੇ ਅਸੀਂ ਪਿਆਰ ਵਿਚ ਹਾਂ। ਕਚਹਿਰੀ ਕਦੇ ਗਏ ਨਹੀਂ। ਕਮਾਈਆਂ ਸਾਡੀਆਂ ਮੁਨਸ਼ੀਆਂ ਮੁਸੱਦੀਆਂ, ਵਕੀਲਾਂ ਤੇ ਵੱਢੀ-ਖੋਰੇ ਅਫ਼ਸਰਾਂ ਨੂੰ ਜਾਂਦੀਆਂ ਹਨ, ਸਾਡੇ ਘਰੀਂ ਰਹਿੰਦੀਆਂ ਹਨ। ਸੋ ਭਾਵੇਂ ਅਮੀਰੀ ਨਹੀਂ, ਪਰ ਤੰਗੀ ਤੋਟਾ ਸਾਨੂੰ ਸਾਈਂ ਨਹੀਂ ਦਿਖਾਉਂਦਾ। ਕਿਸੇ ਦਾ ਵਧੇ ਘਟੇ ਤਾਂ ਅਸੀਂ ਰਲ ਵਰਤਦੇ ਹਾਂ। ਸਿੱਖਾਂ ਦਾ ਪਿੰਡ ਹੈ ਪਰ ਜਿੰਨੇ ਹਿੰਦੂ ਮੁਸਲਮਾਨ ਵੱਸਦੇ ਹਨ, ਸਾਰੇ ਆਪੋ ਵਿਚ ਮੋਹ ਪਿਆਰ ਨਾਲ ਵਰਤਦੇ ਹਨ। ਦੁਖ ਸੁਖ ਸਾਂਝੇ ਹਨ ਸਾਡੇ ਸਭਨਾਂ ਦੇ। ਡੰਗਰ ਬੰਨਣ ਤੇ ਰੂੜੀਆਂ ਗੋਹਿਆਂ ਦੀ ਸਾਨੂੰ ਜਾਚ ਘੱਟ ਸੀ, ਸੋ ਇਕ ਡਾਕਟਰ ਸਾਡਾ ਬੇਲੀ ਹੈ; ਉਹ ਸਾਨੂੰ ਡੰਗਰਾਂ ਦੇ ਕੋਠੇ ਕੀਕੂੰ ਦੇ ਹੋਣ, ਗੋਹਾ ਕੀਕੂੰ ਸਾਂਭੀਏ ਤੇ ਅਰੂੜੀ ਕੀਕੂੰ ਬਣਾਈਏ ? ਐਸੀਆਂ ਗੱਲਾਂ ਸਿਖਾ ਗਿਆ ਹੈ, ਸੋ ਭੈੜੀਆਂ ਮੁਸ਼ਕਾਂ ਵੀ ਪਿੰਡ ਦੇ ਲਾਗੇ ਨਹੀਂ ਰਹੀਆਂ। ਛੱਪੜ ਸਾਡਾ ਸਾਫ ਹੈ ਤੇ ਪਾਣੀ ਖੜੋ ਕੇ ਤ੍ਰੱਕਣ ਦੇ ਥਾਂ ਅਸਾਂ ਪੂਰ ਲਏ ਹਨ। ਹੁਣ ਕਦੇ ਤਪਾਲੀ ਬੀ ਨਹੀਂ ਪਈ ਤੇ ਉਦਰ ਵਿਕਾਰ ਬੀ ਨਹੀਂ ਹੋਏ। ਨਿੱਕੀ ਮੋਟੀ ਲੋੜ ਵਾਸਤੇ ਸਾਡੇ ਪਿੰਡ ਇਕ ਹੱਟੀ ਵਾਲਾ ਹੈ ਹੀ, ਜੋ ਕੁਛ ਹਿੰਗ ਜਵੈਣ ਜੀਰਾ ਵਰਤਣਾ ਜਾਣਦਾ ਹੈ ਤੇ ਡਾਢੀ ਲੋੜ ਪਵੇ ਤਾਂ ਨਾਲ ਦੇ ਪਿੰਡੋਂ ਹਕੀਮ ਸੱਦ ਲਈਦਾ ਹੈ।

ਮੁਸਾਫਰ (ਹੈਰਾਨ ਹੋ ਕੇ)—ਤੁਸੀਂ ਤਦ ਅਨੋਖੇ ਲੋਕ ਹੋ ?

ਬਾਬਾ (ਮੂੰਹ ਚੁੱਕ ਕੇ)—ਤੁਸੀਂ ਕਿਹੜੀ ਗੱਲ ਚੰਗੀ ਸਮਝਦੇ ਹੋ ? ਲੋਕੀ ਬੀਮਾਰ ਹੋਣ, ਤੁਸੀਂ ਦਵਾ ਦਿਓ, ਰਾਜ਼ੀ ਹੋਣ ਤੇ ਤੁਹਾਡਾ ਉਪਕਾਰ ਹੋਵੇ ? ਕਿ ਲੋਕੀਂ ਐਉਂ ਰਹਿਣ ਕਿ ਬੀਮਾਰ ਨਾ ਹੋਣ ਤੇ ਤੁਹਾਡੀ ਲੋੜ ਨਾ ਪਵੇ ?

ਮੁਸਾਫਰ (ਸੋਚ ਕੇ ਠੋਡੀ ਤੇ ਹੱਥ ਫੇਰ ਕੇ)—ਚੰਗੀ ਗਲ ਤਾਂ ਇਹੋ ਹੈ ਕਿ ਸਾਡੀ ਲੋੜ ਨਾ ਹੀ ਪਵੇ।

ਬਾਬਾ (ਹੱਸ ਕੇ)—ਤਦ ਫੇਰ ਏਥੇ ਤੁਹਾਡਾ ਮਨੋਰਥ ਤੁਹਾਨੂੰ ਖੇਚਲ ਦਿੱਤੇ ਬਿਨਾਂ ਹੀ ਸਿੱਧ ਹੈ, ਤੁਸੀਂ ਏਥੇ ਹਸੂੰ ਹਸੂੰ ਕਰਦੇ ਕਿਤੇ ਹੋਰਥੇ ਜਾ ਕੇ ਉਪਕਾਰ ਕਰ ਸਕਦੇ ਹੋ।

ਮੁਸਾਫਰ (ਢਿੱਲੀ ਜੇਹੀ ਵਾਜ ਵਿਚ) — ਹਾਂ, ਤੇ ਤੁਸੀਂ ਪੋਥੀ ਅੱਗੇ ਕਿਉਂ ਝੁਕਦੇ ਹੋ?

ਬਾਬਾ (ਧੀਰਜ ਨਾਲ)—ਤੁਹਾਡੇ ਕੰਮ ਦਾ ਇਸ ਗੱਲ ਨਾਲ ਕੀ ਮਤਲਬ?

ਮੁਸਾਫਰ—ਮੈਂ ਬੀ ਪਰਮੇਸ਼ਰ ਦਾ ਹਲਕਾਰਾ ਹਾਂ, ਬੁੱਤਪ੍ਰਸਤੀ ਦੇ ਬਰਖਿਲਾਫ਼ ਹਾਂ ਤੇ ਇਕ ਦਾ ਉਪਾਸ਼ਕ ਹਾਂ?

ਬਾਬਾ—ਜੰਮ ਜੰਮ, ਪਰ ਦਵਾਵਾਂ ਨਾਲ ਇਹ ਗੱਲਾਂ ਕਿਉਂ?

ਮੁਸਾਫਰ—ਦਵਾਵਾਂ ਦੇਂਦਾਂ ਹਾਂ, ਨਾਲ ਪਰਮੇਸ਼ਰ ਦਾ ਧਰਮ ਪ੍ਰਚਾਰ ਕਰਦਾ ਹਾਂ।

ਬਾਬਾ (ਗਹੁ ਕਰਕੇ ਤੱਕਿਆ) — ਹੱਛਾ, ਨਾਲੇ ਤੁਸੀਂ ਉਪਦੇਸ਼ਕ ਹੋ ਨਾਲੇ ਡਾਕਦਾਰ, ਮੈਂ ਜਾਤਾ ਸੀ ਨਿਰੇ ਡਾਕਦਾਰ ਹੋ।

ਮੁਸਾਫ਼ਰ—ਡਾਕਟਰ ਤਾਂ ਮੈਂ ਨਹੀਂ, ਪਰਉਪਕਾਰ ਕਰਦਾ ਹਾਂ।

ਬਾਬਾ—ਇਹ ਤਾਂ ਮੈਂ ਬੀ ਜਾਣਦਾ ਹਾਂ ਕਿ ਸਾਰੇ ਪਸਾਰੀ ਇਲਾਜ ਭੀ ਕਰ ਲੈਂਦੇ ਹਨ, ਪਰ ਬਿਨਾਂ ਸਿੱਖੇ ਦਵਾ ਦੇਣੀ ਮਾੜਾ ਕੰਮ ਹੈ। ਹੋਣਾ ਸਕੂਲ ਦਾ ਉਸਤਾਦ, ਪੜ੍ਹੇ ਉਹ ਵਿਦਿਆ ਤੇ ਕਮਾਮ ਕਰਨਾ ਵਿਦੰਗੀ ਦਾ! ਇਸ ਪਰਮੇਸ਼ਰ ਦੇ ਬੰਦਿਆਂ ਤੇ ਤਰਸ ਨਹੀਂ। ਜਦ ਤੱਕ ਕਿ ਪੂਰੀ ਵਿਦਿਯਾ ਵਿਦੰਗੀ ਦੀ ਬੰਦਾ ਨਾ ਪਾ ਲਵੇ ਤਦ ਤੋੜੀ ਦਾਰੂ ਨਾ ਕਰੇ, ਨਹੀਂ ਤਾਂ ਭੁੱਲ ਕਰੇਗਾ ਤੇ ਸਖ ਦੀ ਥਾਂ ਦੁਖ ਦੇਵੇਗਾ। ਫੇਰ ਨਾਲੇ ਤੁਸੀਂ ਉਪਦੇਸ਼ਕ ਨਿਕਲ ਆਏ ਹੋ! ਦਵਾਵਾਂ ਦੀ ਜੀਕੂੰ ਸਾਨੂੰ ਲੋੜ ਨਹੀਂ ਓਕਰ ਉਪਦੇਸ਼ ਦੀ ਬੀ ਲੋੜ ਨਹੀਂ। ਅਸੀਂ ਠੁੱਲੇ ਲੋਕ ਹਾਂ, ਦਿਹਾੜੀ ਭਰ ਲਹੂ ਪਾਣੀ ਇਕ ਕਰਦੇ ਹਾਂ ਤਾਂ ਟੁੱਕ ਕਮਾਉਂਦੇ ਹਾਂ, ਸਾਡੇ ਪਾਸ ਸਮਾਂ ਕਿੱਥੇ ਭਈ ਦਲੀਲ ਬਾਜ਼ੀਆਂ ਤੇ ਪਏ ਲਾਈਏ। ਸਾਨੂੰ ਇਕ ਪਿਆਰ ਕਰਨ ਵਾਲੇ, ਸਾਡੇ ਸੁਣਨ ਵਾਲੇ ਰੱਬ ਦੀ ਲੋੜ ਹੈ, ਸੋ ਸਾਨੂੰ ਸੋਝੀ ਹੈ ਕਿ 'ਹੈ'। ਸਾਨੂੰ ਇਕ ਮਿਹਰਾਂ ਕਰਕੇ ਬੱਚਿਆਂ ਵਾਂਗ ਪਿਆਰਨ ਵਾਲੇ ਰਹਿਬਰ ਦੀ ਲੋੜ ਹੈ, ਸੋ ਗੁਰੂ ਨਾਨਕ ਸਾਡਾ ਹੈ। ਸਾਨੂੰ ਸਾਡੀ ਬੋਲੀ ਵਿਚ ਸਾਡੇ ਪਾਸ ਅੰਗ ਸੰਗ ਰਹਿਣ ਵਾਲੇ ਗਿਆਨ ਦੀ ਲੋੜ ਹੈ, ਸੋ ਸਾਡੇ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਸਾਨੂੰ ਇਕ ਗੁਰਮੁਖ ਦੀ ਲੋੜ ਹੈ, ਜਿਸ ਨੂੰ ਪਰਮਾਰਥ ਦੇ ਰਾਹ ਦੀ ਅਮਲੀ ਸੋਝੀ ਹੋਵੇ, ਸੋ ਸਾਨੂੰ ਸਾਈਂ ਨੇ ਬਖਸ਼ਿਆ ਹੋਇਆ ਹੈ। ਬਾਕੀ ਰਹਿ ਗਿਆ, ਮਿੱਤ੍ਰਾ! ਸਾਡਾ ਅਮਲ, ਸੋ ਅਸੀਂ ਜਤਨ ਕਰ ਰਹੇ ਹਾਂ ਕਿ ਅਸੀਂ:

ਕਿਰਤ ਕਰੀਏ,
ਵੰਡ ਛਕੀਏ ਤੇ
ਨਾਮ ਜਪੀਏ।

ਮੁਸਾਫਰ (ਘਬਰਾ ਕੇ)—ਪਰ ਏਥੇ ਤੁਸੀਂ ਬੁਤਪ੍ਰਸਤੀ ਕਰਦੇ ਹੋ, ਮੈਂ ਇਸ ਦੇ ਉਲਟ ਹਾਂ।

ਬਾਬਾ—ਅਸੀਂ ਤਾਂ ਨਹੀਂ ਕਰਦੇ, ਬੁੱਤ ਆਖਦੇ ਹਨ ਬੁੱਧ ਜੀ ਦੀ ਮੂਰਤ ਨੂੰ, ਅਸੀਂ ਬੁੱਧ ਦੀ ਮੂਰਤੀ ਨਹੀਂ ਰੱਖੀ ਹੋਈ। ਮੈਨੂੰ ਡਾਕਟਰ ਜੀ ਨੇ ਦੱਸਿਆ ਸੀ ਕਿ ਬੁੱਧ ਦੀਆਂ ਮੂਰਤਾਂ ਵੇਖਕੇ ਅਰਬੀ ਫਾਰਸੀ ਲੋਕਾਂ ਨੇ 'ਬੁਤ' ਪਦ ਘੜਿਆ ਸੀ।

ਮੁਸਾਫਰ (ਹੈਰਾਨ ਹੋਕੇ)—ਸ਼ਾਇਦ।

ਬਾਬਾ—ਤੁਹਾਡੀ ਜੇ ਵਹੁਟੀ, ਪੁੱਤ ਕੋਈ ਬੀਮਾਰੀ ਹੋਵੇ ਤਾਂ ਰੱਬ ਅੱਗੇ ਦੁਆ ਬੇਨਤੀ ਕਰਦੇ ਹੋ ਕਿ ਵੱਲ ਹੋਵੇ?

ਮੁਸਾਫਰ (ਹੈਰਾਨ ਹੋ ਕੇ)—ਕਰਦੇ ਹਾਂ।

ਬਾਬਾ—ਫੇਰ ਰੱਬ ਨਾਲੋਂ ਵਹੁਟੀ ਪੁੱਤਰ ਵਧੀਕ ਪਿਆਰੇ ਹੋਏ ਕਿ ਨਾਂ? ਨਹੀਂ ਤਾਂ ਜਦ ਤੁਸੀਂ ਰੱਬ ਦੇ ਆਸ਼ਕ ਹੋ ਤਾਂ ਉਸ ਦੇ ਪਿਆਰ ਵਿਚ ਵੱਸੋ, ਉਸ ਕੋਲੋਂ ਉਸਦਾ ਪਿਆਰ ਮਿਲਾਪ ਮੰਗੋ ਤੇ ਵਹੁਟੀ ਪੁੱਤਰ ਲਈ ਉਸ ਅਗੇ ਬੇਨਤੀਆਂ ਕਿਉਂ ਕਰੋ?

ਮੁਸਾਫਰ—ਮੈਂ ਨਹੀਂ ਸਮਝਿਆ।

ਬਾਬਾ—ਜਿਸ ਤਰ੍ਹਾਂ ਮੈਨੂੰ ਲਗਦਾ ਹੋਵੇ ਪਾਲਾ, ਤਦ ਮੈਨੂੰ ਲੋਈ ਲੱਗਦੀ ਹੈ ਪਿਆਰੀ। ਇਕ ਸ਼ਾਹੂਕਾਰ ਪਾਸ ਲੋਈਆਂ ਹਨ, ਮੈਂ ਜਾਕੇ ਲੋਈ ਮੰਗਦਾ ਹਾਂ। ਮੈਨੂੰ ਪਿਆਰ ਲੋਈ ਨਾਲ ਹੈ, ਮੈਨੂੰ ਸ਼ਾਹੂਕਾਰ ਨਾਲ ਪਿਆਰ ਨਹੀਂ। ਤਿਵੇਂ ਮੇਰਾ ਮਤਲਬ ਹੈ ਕਿ ਮੇਰੇ ਮਨ ਨੂੰ ਸਭ ਤੋਂ ਨੇੜੇ ਲੋਈ ਹੈ, ਦਾਤਾ, ਜਿਸ ਤੋਂ ਲੋਈ ਮੰਗਦਾ ਹਾਂ ਉਹ ਮੈਨੂੰ ਵਿੱਥ ਤੇ ਹੈ ਤੇ ਲੋਈ ਲੈਣ ਦੇ ਮਤਲਬ ਪਿੱਛੇ ਮੈਂ ਉਸ ਵੱਲ ਰੁਖ਼ ਕਰਦਾ ਹਾਂ।

ਮੁਸਾਫਰ—ਠੀਕ ਹੈ।

ਬਾਬਾ—ਇਸ ਤਰ੍ਹਾਂ ਜਦੋਂ ਪੁੱਤ ਮਰਨ ਲੱਗਾ ਤਾਂ ਆਂਦਰਾਂ ਨੂੰ ਪਏ ਕਲਵਲ ਤੇ ਦਵਾ ਦਾਰੂ ਦੀ ਪੇਸ਼ ਨਾ ਗਈ, ਤਦ ਬੇਨਤੀਆਂ ਕਰੀਦੀਆਂ ਹਨ ਕਿ ਹੇ ਰੱਬਾ! ਇਸ ਦੀ ਜਿੰਦ ਬਖਸ਼। ਉਸ ਵੇਲੇ ਪੁੱਤ ਮਨ ਨੂੰ ਨੇੜੇ ਹੁੰਦਾ ਹੈ, ਪਰਮੇਸ਼ਰ ਪੁੱਤ ਨਾਲੋਂ ਕੁਛ ਵਿਥ ਤੇ ਹੁੰਦਾ ਹੈ।

ਮੁਸਾਫਰ—ਠੀਕ ਹੈ।

ਬਾਬਾ—ਫੇਰ ਸੱਜਣਾ? ਐਸੇ ਆਦਮੀਆਂ ਲਈ ਭਲਾ ਹੈ ਕਿ ਖੁਦਾ ਪ੍ਰਸਤੀ ਦੀ ਡੀਂਗ ਨਾ ਮਾਰਨ।

ਮੁਸਾਫਰ—ਕਿਉਂ?

ਬਾਬਾ—ਜਦ ਪਰਮੇਸ਼ਰ ਨਾਲੋਂ ਪੁੱਤ ਤੇ ਵਹੁਟੀ, ਆਦਰ ਤੇ ਧਨ ਨੇੜੇ ਲੱਗ ਰਹੇ ਹਨ, ਤਦ ਬੁੱਤ ਪ੍ਰਸਤੀ ਹੋ ਰਹੀ ਹੈ। ਪਰਮੇਸ਼ਰ ਤੋਂ ਬਿਨਾਂ ਜਿਸ ਚੀਜ਼ ਨਾਲ ਪਿਆਰ ਕਰਨਾ ਹੈ, ਸਭ ਬੁੱਤ-ਪ੍ਰਸਤੀ ਹੈ। ਪਰਮੇਸ਼ਰ ਜੀਵਤ ਆਤਮਾ ਹੈ, ਸਦਾ ਸਥਿਰ ਆਤਮਾ ਹੈ, ਉਸ ਤੋਂ ਛੁੱਟ ਜੋ ਪਿਆਰ ਹੈ ਆਤਮਾ ਨਾਲ ਨਹੀਂ। ਜੋ ਆਤਮਾ ਨਹੀਂ ਸੋ ਅਨਾਤਮਾ ਹੈ। ਜੋ ਅਨਾਤਮ ਹੈ ਉਹ ਆਤਮਾ ਦੇ ਟਾਕਰੇ ਤੇ ਨਿਰਜਿੰਦ ਹੈ। ਨਿਰਜਿੰਦ ਹੀ ਹੁੰਦਾ ਹੈ ਨਾ ਜਿਸਨੂੰ

ਬੁੱਤ ਕਹਿੰਦੇ ਹੋ। ਨਿਰਜਿੰਦ ਦਾ ਪਿਆਰ ਬੁੱਤ ਪ੍ਰਸਤੀ ਹੈ। ਜੋ ਕੋਈ ਆਤਮਾ ਨੂੰ ਛੱਡਕੇ ਅਨਾਤਮਾ ਨਾਲ ਪਿਆਰ ਕਰਦਾ ਹੈ ਉਹ ਬੁੱਤ ਪ੍ਰਸਤ ਹੈ। ਸੋ ਬੁੱਤ ਪ੍ਰਸਤੀ ਤਾਂ ਸਾਰੇ ਕਰ ਰਹੇ ਹੋ ?

ਮੁਸਾਫਰ (ਘਬਰਾ ਕੇ)—ਹੈਂ ਹੈਂ, ਕੀ ਕੀ, ਅਸੀਂ ਕੋਈ ਪੱਥਰ ਪੂਜਦੇ ਹਾਂ ?

ਬਾਬਾ—ਭਾਈ ਜੀਵੀ ! ਇਕ ਪੂਜਾ ਹੈ ਹੱਥਾਂ ਨਾਲ, ਇਕ ਹੈ ਮਨ ਨਾਲ। ਹੱਥਾਂ ਦੀ ਪੂਜਾ ਦਾ ਮਤਲਬ ਹੁੰਦਾ ਹੈ ਕਿ ਮਨ ਪੂਜਾ ਵਿਚ ਆਵੇ, ਸੋ ਅਸਲ ਪੂਜਾ ਹੋਈ ਮਨ ਦੀ ਪੂਜਾ, ਜਾਂ ਜਿਸ ਨੂੰ ਕਹੀਦਾ ਹੈ ਮਾਨਸਕ ਪੂਜਾ। ਜਿਥੇ ਮਨ ਲਗਾ ਹੈ, ਓਥੇ ਪੂਜਾ ਹੈ। ਜਿਸ ਸ਼ੈ ਨਾਲ ਜਿਸ ਦਾ ਪਿਆਰ ਹੈ, ਓਹੋ ਹੀ ਉਸ ਦੀ ਪੂਜਾ ਹੈ। ਸ਼ਰਧਾ ਬਿਨਾਂ ਚੱਕੀ ਰਾਹਾ ਸਿਰ ਠੋਕਦਾ ਹੀ ਰਹਿੰਦਾ ਹੈ, ਸ਼ਿਕਾਰੀ ਸਿਰ ਝੁਕਾਉਂਦਾ ਹੀ ਰਹਿੰਦਾ ਹੈ ਤੇ ਸਰਕੜਾ ਨਿਓਂ ਨਿਉਂ ਸਲਾਮ ਕਰਦਾ ਹੀ ਰਹਿੰਦਾ ਹੈ, ਪਰ ਮੂਲੋਂ ਨਹੀਂ ਕੋਈ ਆਖਦਾ ਕਿ ਉਹ ਪੂਜਾ ਕਰ ਰਹੇ ਹਨ।

ਮੁਸਾਫਰ—ਬਾਬਾ ਜੀ ! ਕੁਛ ਪੜ੍ਹੇ ਹੋ ?

ਬਾਬਾ—ਹਾਂ।

ਮੁਸਾਫਰ—ਕਿਥੇ ?

ਬਾਬਾ—ਇਸ਼ਕ ਦੇ ਮਕਤਬ ਵਿਚ।

ਮੁਸਾਫਰ—ਓਥੇ ਕੀ ਕੀ ਵਿਦਯਾ ਪੜ੍ਹੇ ਹੋ ?

ਬਾਬਾ—ਪਿਆਰੇ ਤੋਂ ਸਦਕੇ ਹੋਣਾ ਤੇ ਪਿਆਰੇ ਦੀਆਂ ਪ੍ਰਿਯ ਵਸਤੂਆਂ ਤੋਂ ਘੁੰਮਦੇ ਰਹਿਣਾ।

ਮੁਸਾਫਰ—ਮੈਂ ਨਹੀਂ ਸਮਝਿਆ।

ਬਾਬਾ—ਮੈਂ ਪਸਤੋਂ ਨਹੀਂ ਬੋਲੀ, ਕੋਈ ਬੁਝਾਰਤ ਨਹੀਂ ਪਾਈ।

ਮੁਸਾਫਰ—ਜ਼ਰਾ ਖੋਲਕੇ ਦੱਸੋ ?

ਬਾਬਾ—ਪ੍ਰੇਮ ਦੇ ਮਦਰੱਸੇ ਵਿਚ ਪੜ੍ਹਿਆ ਹਾਂ ਤੇ ਇਹ ਪੜ੍ਹਿਆ ਹਾਂ ਕਿ ਪਿਆਰੇ ਨੂੰ ਪਿਆਰ ਕਰਨਾ ਹੈ ਅਰ ਉਸ ਦੇ ਪਿਆਰਿਆਂ ਨੂੰ ਪਿਆਰ ਕਰਨਾ ਹੈ।

ਮੁਸਾਫਰ—ਪਿਆਰਾ ਆਪ ਦਾ ਕੌਣ ਹੈ ?

ਬਾਬਾ—ਵਾਹਿਗੁਰੂ ਅਕਾਲ ਪੁਰਖ ਜਾਗਦੀ ਜੋਤ !

ਮੁਸਾਫਰ—ਉਸ ਦੇ ਪਿਆਰੇ ਕੌਣ ਹਨ ?

ਬਾਬਾ—ਉਹਦੇ ਪਿਆਰ ਵਿਚ ਜੋ ਹੋਣ, ਜੋ ਉਸ ਨੂੰ ਪਿਆਰ ਕਰਦੇ ਹਨ ਤੇ ਜਿਨ੍ਹਾਂ ਨੂੰ ਉਹ ਪਿਆਰ ਕਰਦਾ ਹੈ।

ਮੁਸਾਫਰ—ਮਸਲਨ ?

ਬਾਬਾ—ਮਸਲਨ···ਮਸਲਨ··· । ਬਈ ਉਸ ਦਾ ਆਪਣਾ ਬ੍ਰਹਮ ਗਿਆਨ, ਰੱਬੀ ਗਿਆਨ।

ਮੁਸਾਫਰ—ਉਹ ਕਿਥੇ ਹੈ ?

ਬਾਬਾ—ਉਸ ਦੇ ਆਪਣੇ ਸ੍ਵੈ ਸਰੂਪ ਵਿਚ।

ਮੁਸਾਫਰ—ਤੂੰ ਉਸ ਨੂੰ ਕੀਕੂੰ ਦੇਖਦਾ ਹੈ ?

ਬਾਬਾ—ਜਦੋਂ ਉਹ ਉਸ ਨੂੰ ਮੇਰੀ ਸਮਝ ਗੋਚਰਾ ਕਰਨ ਲਈ ਆਪਣੇ ਪਿਆਰੇ ਵਿਚ ਪਾ ਦੇਂਦਾ ਹੈ ਤੇ ਉਸ ਨੂੰ ਮੇਰੀ ਬੋਲੀ ਵਿਚ ਮੈਨੂੰ ਦੱਸ ਦੇਂਦਾ ਹੈ।

ਮੁਸਾਫਰ—ਕਦੇ ਓਸਨੇ ਤੈਨੂੰ ਆਪਣਾ ਗਿਆਨ ਦੱਸਿਆ ਹੈ ?

ਬਾਬਾ—ਹਾਂ !

ਮੁਸਾਫਰ—ਦਿਖਾ ਕਿੱਥੇ ਹੈ ?

ਬਾਬਾ (ਸੈਨਤ ਕਰਕੇ)—ਔਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਮੁਸਾਫਰ—ਹਾਂ, ਇਹ ਮੰਨਿਆਂ ਕਿ ਇਸ ਵਿਚ ਪਰਮੇਸ਼ੁਰ ਦਾ ਗਿਆਨ ਹੈ, ਪਰ ਇਸ ਦੀ ਇੱਜਤ ਕਿਓਂ ?

ਬਾਬਾ—ਇਸ ਕਰਕੇ ਕਿ ਵਾਹਿਗੁਰੂ ਦਾ ਗਿਆਨ ਹੈ, ਪਿਆਰੇ ਦਾ ਗਿਆਨ ਹੈ।

ਮੁਸਾਫਰ—ਗਿਆਨ ਤਾਂ ਮੰਨਿਆ ਤੇ ਗਿਆਨ ਦਾ ਆਦਰ ਭੀ ਮੰਨਿਆ, ਪਰ ਕੀ ਕਾਗਤ ਵੀ ਗਿਆਨ ਹੈ ?

ਬਾਬਾ—ਕੀ ਤੁਸੀਂ ਹੱਡ ਚੰਮ ਹੈ ਯਾ ਰੂਹ ?

ਮੁਸਾਫਰ (ਬੇਚੈਨ ਹੋ ਕੇ)—ਰੂਹ ?

ਬਾਬਾ—ਸਰੀਰ ਮਰ ਜਾਏ ਤਾਂ ਤੁਸੀਂ ਹੋਸੋ ?

ਮੁਸਾਫਰ—ਹੋਸਾਂ।

ਬਾਬਾ—ਫੇਰ ਤੁਸੀਂ ਤਾਂ ਰੂਹ ਹੋਏ. ਇਹ ਸਰੀਰ ਤਾਂ ਰੂਹ ਦੇ ਰਹਿਣ ਦੀ ਥਾਂ ਹੀ ਹੈ ਨਾ ?

ਮੁਸਾਫਰ—ਠੀਕ।

ਬਾਬਾ—ਫੇਰ ਤੁਹਾਨੂੰ ਪਿਆਰ ਕਰਨ ਵਾਲੇ ਤੁਹਾਡੇ ਵਹੁਟੀ ਪੁਤ੍ਰ ਮਿੱਤ੍ਰ ਆਦਿਕ ਤੁਹਾਡੀ ਰੂਹ ਨੂੰ ਪਿਆਰ ਕਰਦੇ ਹੋਏ ਤੁਹਾਡੇ ਸਰੀਰ ਦਾ ਆਦਰ ਕਰਦੇ ਹਨ ਕਿ ਨਹੀਂ ?

ਮੁਸਾਫਰ—ਕਰਦੇ ਹਨ ?

ਬਾਬਾ—ਪਰ ਤੁਹਾਡੇ ਹਿਸਾਬ ਤਾਂ ਚਾਹੀਦਾ ਹੈ ਕਿ ਉਹ ਤੁਹਾਡੀ ਰੂਹ ਦਾ ਆਦਰ ਕਰਨ, ਪਰ ਸਰੀਰ ਦਾ ਆਦਰ ਨਾ ਕਰਨ।

ਮੁਸਾਫਰ—ਇਹ ਕਿਸ ਤਰ੍ਹਾਂ ਹੋ ਸਕਦਾ ਹੈ ? ਰੂਹ ਸਰੀਰ ਵਿਚ ਜੁ ਵਸਦੀ ਹੋਈ।

ਬਾਬਾ—ਫੇਰ ਮੇਰੇ ਪਿਆਰੇ ਰੱਬ ਨੇ ਜਦ ਆਪਣਾ ਬ੍ਰਹਮ ਗਿਆਨ ਮੇਰੇ ਨਿਸਤਾਰੇ ਵਾਸਤੇ ਮੇਰੀ ਬੋਲੀ ਵਿਚ ਤੇ ਮੇਰੀ ਸਮਝ ਗੋਚਰੇ ਅੱਖਰਾਂ ਵਿਚ ਮੈਨੂੰ ਬਖਸ਼ਿਆ ਤਾਂ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਪਿਆਰੇ ਦੇ ਗਿਆਨ ਦਾ—ਜੋ ਰੂਹ ਸਮਾਨ ਸਮਝੋ-ਆਦਰ ਨਾ ਕਰਾਂ, ਜਿਸ ਵਿਚ ਉਸ ਗਿਆਨ ਮੇਰੀ ਕਲਿਆਣ ਵਾਸਤੇ ਮੇਰੀ ਸਮਝ ਗੋਚਰਾ ਕਰਨ ਲਈ ਮੈਨੂੰ ਦਿੱਤਾ ਗਿਆ ਹੈ।

ਵੇਖੋ, ਮੈਂ ਪੂਜਾ ਕਰਦਾ ਹਾਂ ਵਾਹਿਗੁਰੂ ਦੀ, ਮੈਂ ਪੂਜਾ ਕਰਦਾ ਹਾਂ ਉਸ ਦੇ ਗਿਆਨ ਦੀ, ਜੋ ਉਸ ਦਾ ਸ੍ਵੈ ਸਰੂਪ ਹੈ। ਮੈਂ ਹੱਦ ਬੰਦੀ ਵਿਚ ਹਾਂ, ਓਹ ਬੇਹੱਦ ਹੈ। ਮੈਂ ਨਾ ਉਸਨੂੰ, ਨਾ ਉਸ ਦੇ ਗਿਆਨ ਨੂੰ ਪਾ ਸਕਦਾ ਹਾਂ। ਓਹ ਤਰਸ ਕਰਕੇ ਆਪਣੇ ਗਿਆਨ ਨੂੰ ਮੇਰੀ ਸਮਝ ਗੋਚਰਾ ਕਰਕੇ ਮੇਰੀ ਬੋਲੀ ਵਿਚ ਤੇ ਅੱਖਰਾਂ ਵਿਚ ਕਿਸੇ ਪਰਮ ਪਵਿੱਤ੍ਰ ਪ੍ਰੇਮਵਾਲੇ ਹਿਰਦੇ ਦੁਆਰਾ ਮੈਨੂੰ ਦੇਂਦਾ ਹੈ; ਮੈਂ

ਇਸ਼ਕ ਦੇ ਮਕਤਬ ਦਾ ਪੜ੍ਹਿਆ ਉਸ ਪਿਆਰੇ ਦੇ ਗਿਆਨ ਦੀ ਪੂਜਾ ਕਰਦਾ ਹਾਂ ਤੇ ਜਿਸ ਸਰੀਰ ਵਿਚ ਉਹ ਵੱਸਦਾ ਹੈ, ਉਸਦਾ ਆਦਰ ਸਤਿਕਾਰ ਪਿਆਰ ਪੂਜਾ ਕਰਦਾ ਹਾਂ, ਕਿਉਂਕਿ ਪਿਆਰੇ ਦੇ ਗਿਆਨ ਦਾ ਆਦਰ ਪਿਆਰੇ ਦਾ ਆਦਰ ਹੈ। ਸੋ ਸਜਣਾ ? ਮੈਂ ਤਾਂ ਪ੍ਰੇਮ ਦੀ ਪਾਠਸ਼ਾਲਾ ਵਿਚ ਪੜ੍ਹਿਆ ਹੋਇਆ ਹੋਣ ਕਰਕੇ ਪਿਆਰ ਕਰਦਾ ਹਾਂ ਰੱਬ ਨੂੰ ਤੇ ਉਸ ਦੇ ਗਿਆਨ ਨੂੰ। ਰੱਬ ਤੇ ਉਸ ਦੇ ਗਿਆਨ ਦੇ ਪਿਆਰ, ਪੂਜਾ ਤੇ ਸਤਿਕਾਰ ਨੂੰ ਮੈਂ ਬੁਤ ਪ੍ਰਸਤੀ ਨਹੀਂ ਜਾਣਦਾ, ਇਹ ਤਾਂ ਪਿਆਰੇ ਦੀ ਪੂਜਾ ਹੈ। ਪੂਜਾ ਮੈਂ ਦੋ ਤਰ੍ਹਾਂ ਕਰਦਾ ਹਾਂ, ਇਕ ਤਾਂ ਜੋ ਉਸਦਾ ਗਿਆਨ ਮੈਨੂੰ ਆਖਦਾ ਹੈ ਉਸਤੇ ਅਮਲ ਕਰਨ ਦਾ ਅੰਦਰੋਂ ਜਤਨ ਕਰਦਾ ਹਾਂ, ਇਕ ਉਸ ਗਿਆਨ ਨੂੰ ਆਦਰ ਸਤਿਕਾਰ, ਪਿਆਰ ਪੂਜਾ ਨਾਲ ਰਖਦਾ ਹਾਂ। ਮੇਰੀ ਸਾਰੀ ਕੌਮ ਇਹੋ ਕੁਛ ਕਰਦੀ ਹੈ ਅਰ ਅਸੀਂ ਸਾਰੇ ਇਕ ਦੀਪਕ ਦੇ ਪਤੰਗੇ ਹਾਂ। ਅਸੀਂ ਇਕ ਕਮਲ ਦੇ ਭੌਰੇ ਹਾਂ ਤਾਂ ਇਕ ਨਿਸ਼ਾਨੇ ਦੇ ਆਸ਼ਕ ਹਾਂ, ਬੱਸ।

ਮੁਸਾਫਰ—ਠੀਕ ਹੈ; ਪਰ ਗਿਆਨ ਤੋਂ ਸਿਵਾ ਹੋਰ ਨੂੰ ਬੀ ਪਿਆਰਦੇ ਹੋ ?

ਬਾਬਾ—ਜੀ ਹਾਂ! ਜਿਸ ਪਰਮ ਪਵਿਤ੍ਰ ਵਾਹਿਗੁਰੂ ਦੇ ਪਿਆਰੇ ਹਿਰਦੇ ਨੇ ਸਾਨੂੰ ਉਸਦਾ ਗਿਆਨ ਦਿੱਤਾ ਤੇ ਰੱਬ ਨਾਲ ਜੋੜਿਆ ਉਸ ਨੂੰ ਪਿਆਰ ਕਰਦੇ ਹਾਂ। ਉਸਦਾ ਨਾਉਂ ਅਸਾਂ ਆਪਣੇ ਚੇਤੇ ਦੀ ਖ਼ਾਤਰ ਗੁਰ ਨਾਨਕ; ਗੁਰੂ ਗੋਬਿੰਦ ਸਿੰਘ ਰੱਖਿਆ ਹੈ, ਸੋ ਅਸੀ ਪਿਆਰ ਕਰਦੇ ਹਾਂ :— ਆਪਣੇ ਪ੍ਰੀਤਮ

ਵਾਹਿਗੁਰੂ ਨੂੰ

ਉਸ ਦੇ ਪਿਆਰੇ

ਉਸ ਦੇ ਬ੍ਰਹਮ ਗਿਆਨ ਨੂੰ

ਤੇ ਉਸ ਦੇ ਪਿਆਰੇ

ਬ੍ਰਹਮ ਗਿਆਨ ਦਾਤਾ ਗੁਰੂ ਨੂੰ

ਏਹ ਤ੍ਰੈਏ ਪਿਆਰ ਓਸੇ ਵਾਹਿਗੁਰੂ ਦੇ ਪਿਆਰ ਹਨ। ਇਸ ਪਿਆਰ ਵਿਚ ਅਸੀਂ ਆਤਮਾ ਨੂੰ ਪਿਆਰ ਕਰਦੇ ਹਾਂ, ਅਨਾਤਮ ਪਿਆਰ ਨਹੀਂ ਕਰਦੇ ਜਿੱਥੇ ਅਨਾਤਮ ਪਿਆਰ ਹੈ ਤੂੰ ਮੈਨੂੰ ਖੋਲ੍ਹਕੇ ਦੱਸ ਦੇਹ?

ਮੁਸਾਫਰ—ਇਸ ਵਿਚ ਤਾਂ ਅਨਾਤਮ ਪਿਆਰ ਨਹੀਂ।

ਬਾਬਾ—ਫੇਰ ਮਿੱਤ੍ਰਾਂ; ਜੋ ਅਨਾਤਮ ਪਿਆਰ ਨਹੀਂ ਕਰਦਾ, ਉਹ ਬੁਤ ਪ੍ਰਸਤੀ ਨਹੀਂ ਕਰ ਰਿਹਾ। ਹੈ ਠੀਕ ?

ਮੁਸਾਫਰ—ਠੀਕ ਹੈ। ਬਾਬਾ ਤੂੰ ਅਨਪੜ੍ਹ ਜਾਪਦਾ ਹੈਂ, ਪਰ ਗੱਲਾਂ ਪਤੇਦੀਆਂ ਹਨ। ਕਿਥੇ ਪੜ੍ਹਿਆ ਹੈਂ ?

ਬਾਬਾ—ਮੈਂ ਸਤਿਸੰਗ ਵਿਚ ਪੜ੍ਹਿਆ ਹਾਂ, ਜਿਥੇ ਆਤਮਾ ਦਾ ਨਿਵਾਸ ਹੈ।

ਮੁਸਾਫਰ—ਸਤਿਸੰਗ ? ਕਿਸੇ ਮਨੁਖ ਦੀ ਸੇਵਾ ਵਿਚ ? ਹੈਂ ਮਰਦਮ ਪ੍ਰਸਤੀ ?

ਬਾਬਾ—ਜ਼ਿੰਦਾ ਪ੍ਰਸ਼ਤੀ, ਮੁਰਦਾ ਪ੍ਰਸਤੀ ਨਹੀਂ ?

ਸਤਿਸੰਗਤਿ ਕੈਸੀ ਜਾਣੀਐ ॥
ਜਿਥੈ ਏਕੋ ਨਾਮੁ ਵਖਾਣੀਐ ॥

ਜਿਥੇ ਵਾਹਿਗੁਰੂ ਦਾ ਹੀ ਜਸ ਹੋਵੇ ਉਹ ਸਤਿਸੰਗ ਹੈ, ਓਹ ਤਾਂ ਆਤਮਾ ਦੀ ਮਹਿਮਾ ਦੀ ਥਾਂ ਹੈ। ਉਹ ਆਤਮ ਪ੍ਰਸਤੀ ਹੈ। ਹੈ ਕਿ ਨਹੀਂ।

ਮੁਸਾਫਰ (ਗਲ ਨੂੰ ਵਲਾਕੇ)—ਹਾਂ, ਗੁਰੂ ਨਾਨਕ ਦੇਵ ਦੀ ਅਸੀਂ ਬੀ ਇੱਜ਼ਤ ਕਰਦੇ ਹਾਂ, ਪਰ ਤੁਸੀਂ ਉਸਨੂੰ ਰੱਬ ਜਾਣਦੇ ਹੋ!

ਬਾਬਾ—ਅਸੀਂ ਰੱਬ ਨੂੰ 'ਅਜੋਨੀ' ਆਖਦੇ ਹਾਂ।

ਮੁਸਾਫਰ—ਗੁਰੂ ਨਾਨਕ ਨੂੰ ਰੱਬ ਆਖਦੇ ਹੋ!

ਬਾਬਾ—ਨਹੀਂ।

ਮੁਸਾਫਰ—ਗੁਰੂ ਨਾਨਕ ਨੂੰ ਆਦਮੀ ਆਖਦੇ ਹੋ ?

ਬਾਬਾ—ਨਹੀਂ।

ਮੁਸਾਫਰ—ਨਾ ਰੱਬ ਆਖਦੇ ਹੋ ਨਾ ਆਦਮੀ ਤਾਂ ਕੀ ਆਖਦੇ ਹੋ ?

ਬਾਬਾ—ਗੋਬਿੰਦ ਰੂਪ।

ਮੁਸਾਫਰ—ਓਹ ਕੀ ਹੋਇਆ ?

ਬਾਬਾ—ਉਹ ਹੋਇਆ ਆਦਮੀ, ਉਹ ਹੋਇਆ ਰੱਬ।

ਮੁਸਾਫਰ—ਇਹ ਤਾਂ ਬੁਝਾਰਤ ਬਣ ਗਈ।

ਬਾਬਾ—ਆਤਮਾ ਦੇ ਦੇਸ਼ ਦੀਆਂ ਅਸਲ ਗੱਲਾਂ ਅਸੀਂ ਨਹੀਂ ਸਮਝ ਸਕਦੇ, ਪਰ ਟੋਹਾਂ ਤੇ ਦ੍ਰਿਸਟਾਤਾਂ ਨਾਲ। ਇਕ ਠੁੱਲੀ ਜੇਹੀ ਸੁਣ ਲਓ। ਜੇਕਰ ਇਕ ਸ਼ੋਨੇ ਦਾ ਟੁੱਕੜਾ ਅੱਗ ਵਿਚ ਪੈਕੇ ਲਾਲ ਅੰਗਾਰਾ ਹੋ ਜਾਏ ਤਾਂ ਕੀ ਤੁਸੀਂ ਕਹੋਗੇ ਕਿ ਇਹ ਅਗਨੀ ਨਹੀਂ ਇਹ ਅੱਗ ਤੁੱਲ ਤੇਜ ਤੇ ਸੇਕ ਨਾਲ ਸਮਰਥ ਨਹੀਂ ?

ਮੁਸਾਫਰ—ਨਹੀਂ, ਅਸੀਂ ਮੰਨਾਂਗੇ ਕਿ ਇਹ ਅਗਨੀ ਹੈ ਅਰ ਅਗਨੀ ਵਤ ਸਮਰੱਥ ਹੈ।

ਬਾਬਾ—ਫੇਰ ਉਸ ਨੂੰ ਅਗ ਰੂਪ ਦੇਖਕੇ ਕੀ ਤੁਸੀਂ ਕਹੋਗੇ ਕਿ ਉਹ ਸੋਨਾ ਨਹੀਂ ?

ਮੁਸਾਫਰ—ਨਹੀਂ, ਸੋਨਾ ਕਿਉਂ ਨਹੀਂ ਓਹ ਸੋਨਾ ਹੈ।

ਬਾਬਾ—ਫੇਰ ਮੇਰੀ ਕਹਿਣੀ ਬੁਝਾਰਤ ਕਿਉਂ ਹੋਈ।

ਮੁਸਾਫਰ—ਘਟਾਕੇ ਦਿਖਾਓ ਨਾ ਜੋ ਮੈਂ ਸਮਝਾਂ

ਬਾਬਾ—ਗੁਰੂ ਨਾਨਕ ਦੇਵ ਜੀ ਇਨਸਾਨ ਹਨ, ਕਿਉਂਕਿ ਦੇਹਧਾਰੀ ਹੋਕੇ ਸਾਡੇ ਵਿਚ ਰਹੇ ਤੇ ਦੁਖ ਸੁਖ ਦੇਖੇ ਸਾਕ, ਸਨਬੰਧ, ਮਿਤ੍ਰ, ਵੈਰੀ ਤੱਕੇ। ਇਹ ਇਨਸਾਨੀ ਰੰਗ ਪ੍ਰਤੱਖ ਹੈ। ਓਹ ਇਨਸਾਨ ਤੋਂ ਉਚੇ ਰਹੇ। ਸੱਚ ਦੇ ਚਾਨਣ ਚਰਾਗ਼ ਰਹੇ। ਕਦੇ ਆਪਣੇ ਰੱਬ ਤੋਂ ਨਾ ਵਿਛੁੜੇ। ਹਰ ਛਿਨ ਹਰ ਘੜੀ ਆਪਣੇ ਮਾਲਕ ਨਾਲ ਅੰਤਰ ਆਤਮੇ ਜੁੜੇ ਰਹੇ। ਨਿਰਾ ਇਹ ਨਹੀਂ, ਰਬ ਉਨ੍ਹਾਂ ਦੇ ਆਤਮਾਂ, ਮਨ ਸਰੀਰ ਵਿਚ ਭਰਪੂਰ ਰਿਹਾ। ਓਹ ਤੇ ਰੱਬ [illegible] ਅੰਤਰੇ ਰਹਤ ਮੇਲ ਵਿਚ ਇਕ ਰੂਪ ਹੋਏ ਰਹੇ, ਫੇਰ ਇਸ ਤਰ੍ਹਾਂ ਦੀ ਰੱਬੀਅਤ ਵਿਚ ਰੱਬ ਹੋਕੇ ਉਨ੍ਹਾਂ ਨੇ ਆਪਾ ਵਾਰਿਆ। ਜਗਤ ਜਲੰਦੇ ਨੂੰ ਆਪਣੇ ਉਪਦੇਸ਼ ਨਾਲ, ਆਪਣੀ ਛੁਹ ਨਾਲ ਰੱਬੀ ਰੰਗਣਾਂ ਵਿਚ ਪਾ ਦਿੱਤਾ। ਅਮਿਤ ਪਿਆਰ, ਅਸਗਾਹ ਮਾਫੀ ਤੇ ਬੇਹੱਦ ਤਰਸ ਵਿਚ ਵਰਤੇ, ਮੁਰਦੇ ਜਿਵਾ ਦਿੱਤੇ ਜੀਆਦਾਨ ਦੇਕੇ ਜੀਵਨ ਰੌ ਰੁਮਕਾ ਦਿਤੀ, ਤੇ ਮਨੁੱਖਾਂ ਦੇ ਦੇਉਤੇ ਬਣਾ ਦਿੱਤੇ। ਇਹ ਸਾਰੇ ਕੰਮ ਰੱਬੀ ਹਨ। ਓਹ

ਆਪ ਰੱਬ ਦੇ ਨਿਰੰਤਰ ਮੇਲ ਵਿਚ ਸਨ, ਉਨ੍ਹਾਂ ਵਿਚ ਤੇ ਸਾਈਂ ਵਿਚ ਵਿੱਥ ਤੇ ਅੰਤਰਾ ਨਹੀਂ ਸੀ; ਉਨ੍ਹਾਂ ਦੇ ਸਰੀਰ ਮਨ ਆਤਮਾ ਵਿਚ ਰੱਬ ਪਰੀਪੂਰਣ ਤੇ ਉਨ੍ਹਾਂ ਦੇ ਅਨੁਭਵ ਵਿਚ ਰੱਬ ਦਾ ਜਲਵਾ ਸਦਾ ਜਾਗਦੀ ਜੋਤ ਸੀ। ਓਹ ਰੱਬ ਦੀ ਸਿੱਖਿਯਾ ਦਾਤੀ (ਗੁਰੂ ਸ਼ਕਤੀ) ਦਾ ਵਿਦਤ ਸਰੂਪ ਸਨ, ਉਨ੍ਹਾਂ ਵਿਚ ਰਬੀਅਤ ਨੂੰ ਵੇਖ ਕੇ ਉਸ ਤੋਂ ਇਨਕਾਰ ਕਰਨਾ ਕੀ ਸੱਚ ਹੈ?

ਮੁਸਾਫਰ (ਸੋਚ ਸੋਚ ਕੇ)— ਹਾਂ, ਰੱਬੀਅਤ ਤਾਂ ਉਨ੍ਹਾਂ ਵਿਚ ਪੂਰੇ ਕਮਾਲ ਦੀ ਮੰਨਣੀ ਪਵੇਗੀ, ਪਰ ਤੁਸੀਂ ਉਨ੍ਹਾਂ ਨੂੰ ਰੱਬ ਆਖਦੇ ਹੋ।

ਬਾਬਾ—ਜਿਵੇਂ ਤੁਸੀਂ ਸਮਝਦੇ ਹੋ ਇਵੇਂ ਨਹੀਂ। ਤੁਸੀਂ ਸਮਝਦੇ ਹੋ ਕਿ ਟਾਹਣੀ ਤੋਂ ਟੁੱਟ ਕੇ ਫੁਲ ਫੁਲਦਾਨ ਵਿਚ ਆ ਗਿਆ। ਪਿੱਛੇ ਟਾਹਣੀ ਸੱਖਣੀ ਰਹਿ ਗਈ। ਅਸੀਂ ਕਹਿੰਦੇ ਹਾਂ ਕੋਈ ਕੁਦਰਤ ਵਿਚ ਐਸਾ ਟਿਕਾਣਾ ਹੈ ਕਿ ਜਿੱਥੇ ਫੁੱਲ ਟਾਹਣੀ ਤੋਂ ਟੁੱਟ ਕੇ ਤੁਹਾਡੇ ਹੱਥ ਵਿਚ ਬੀ ਹੈ ਤੇ ਟਾਹਣੀ ਤੇ ਬੀ ਲੱਗਾ ਪਿਆ ਹੈ। ਰੱਬ ਰੱਬ ਹੈ ਤੇ ਜਿਵੇਂ ਹੈ ਅਬਦਲ ਓਵੇਂ ਹੈ। ਗੁਰੂ ਨਾਨਕ ਉਸ ਦੀ ਗੁਰੂ ਸ਼ਕਤੀ ਸਾਡੇ ਵਿਚ ਆਕੇ ਕੰਮ ਕਰ ਗਈ ਹੈ। ਓਸ ਦੇ ਸਾਡੇ ਵਿਚ ਆਕੇ ਕੰਮ ਕਰਨ ਨਾਲ ਰੱਬ ਦੀ ਰੱਬੀਅਤ ਗੁਰ ਸ਼ਕਤੀ ਤੋਂ ਸੱਖਣੀ ਨਹੀਂ ਹੋ ਗਈ ਤੇ ਓਹ ਜਯੋਤੀ ਜੂਨ ਵਿਚ ਨਹੀਂ ਪੈ ਗਈ। ਸੋਨੇ ਦੇ ਗੋਲੇ ਵਿਚ ਅਗਨਿ ਸ਼ਕਤਿ ਪ੍ਰਵੇਸ਼ ਕਰ ਗਈ, ਅਗਨੀ ਜੋਨਿ ਵਿਚ ਨਹੀਂ ਆਈ ਪਰ ਸੋਨਾ ਅਗਨੀ ਹੋ ਗਿਆ ਹੈ। ਮੁਸ਼ਕਲ, ਬਾਬੂ ਜੀ! ਇਹ ਹੈ ਕਿ ਗੱਲਾਂ, ਬਾਤਾਂ ਸਮਝਣਾਂ ਸਮਝਾਣਾ ਸਭ ਹੱਦ ਵਿਚ ਹੁੰਦਾ ਹੈ, ਜਾਂ ਜਿਵੇਂ ਉਸ ਦਿਨ ਪੰਡਤ ਜੀ ਕਹਿੰਦੇ ਸਨ ਕਿ ਦੇਸ਼ ਕਾਲ ਵਿਚ ਹੁੰਦਾ ਹੈ ਤੇ ਰੱਬ ਦੇਸ਼ ਕਾਲ ਤੋਂ ਪਰੇ ਹੈ। ਇਸ ਕਰਕੇ ਜਦ ਬੋਲੀਦਾ ਹੈ ਸਮਝਾਉਣ ਲਈ ਤਾਂ ਦ੍ਰਿਸ਼ਟਾਂਤਾਂ ਵਿਚ ਬੋਲੀਦਾ ਹੈ। ਪਰ ਦ੍ਰਿਸ਼ਟਾਂਤ ਦੇਸ਼ ਕਾਲ ਵਾਲੇ ਹੋਣ ਕਰਕੇ ਨੇੜੇ ਨੇੜੇ ਲੈ ਜਾਂਦੇ ਹਨ, ਪੂਰੇ ਪੂਰੇ ਨਹੀਂ ਘਟ ਸਕਦੇ। ਇਹ ਵਿਚਾਰ ਲਓ। ਇਸ ਕਰਕੇ ਅਸੀਂ ਗੁਰੂ ਨਾਨਕ ਦੇਵ ਜੀ ਨੂੰ ਇਨਸਾਨ, ਪਰ ਸਭ ਇਨਸਾਨਾਂ ਤੋਂ ਉੱਚਾ, ਫਿਰ ਗੋਬਿੰਦ ਰੂਪ ਆਖਦੇ ਹਾਂ।

"ਗੁਰੁ ਨਾਨਕ ਦੇਵ ਗੋਵਿੰਦ ਰੂਪ[1] ॥ ਤੇ "ਵਹੁ ਪ੍ਰਗਟਿਓ ਪਰਖ ਭਗਵੰਤ ਰੂਪ[2] ॥" ਇਸ ਤਰ੍ਹਾਂ ਨਾ ਤਾਂ ਪਰਮੇਸ਼ੁਰ ਜਨਮ ਮਰਨ ਵਿਚ ਆਉਂਦਾ ਹੈ, ਨਾ ਓਹ ਪਰਮੇਸ਼ੁਰ ਨਾਲ ਜੁੜੇ ਤੇ ਅਭੇਦ ਹੋਕੇ ਪਰਮੇਸ਼ੁਰ ਰੂਪ ਹੋ ਰਹੇ ਮਹਾਂ ਪੁਰਖ ਇਸ ਬੇਅਦਬੀ ਦੇ ਵਾਕ ਦੇ ਹੱਕਦਾਰ ਬਣਦੇ ਹਨ ਕਿ 'ਵੋਹ ਮਾਮੂਲੀ ਇਨਸਾਨ ਥੇ।' ਓਹ ਸਨ ਮਰਦ, ਮੁੱਕਮਲ ਇਨਸਾਨ ਪਰ ਰੱਬ ਦੀ ਰੱਬੀਅਤ ਨਾਲ ਪੂਰੀ ਪੂਰਨ ਰੱਬ ਰੂਪ। ਓਸੇ ਨਾਲ ਅਭੇਦ ਮਿਲੇ ਉਸ ਦਾ ਸਰੂਪ। ਹਰੀ-ਜਨ ਨੂੰ ਕਹਿ ਲਈ ਦਾ ਹੈ:—

ਹਰਿ ਹਰਿ ਜਨ ਦੁਈ ਏਕ ਹੈ
ਬਿਬ ਬਿਚਾਰ ਕਛੁ ਨਾਹਿ ॥

ਤੇ ਗੁਰੂ ਜੀ ਤਾਂ ਧੁਰੋਂ ਹੀ ਪੂਰਨ ਆਏ ਸੇ, ਉਨ੍ਹਾਂ ਨੂੰ ਇਸ ਕਰਕੇ ਅਸੀਂ ਗੋਬਿੰਦ ਰੂਪ ਮੰਨਦੇ ਹਾਂ। ਇਸ ਤਰ੍ਹਾਂ ਸੱਜਣਾ! ਅਸੀਂ ਗੁਰੂ ਨੂੰ ਰੱਬ ਤੇ ਇਨਸਾਨ ਮੰਨਦੇ ਹਾਂ ਤੇ ਵਾਹਿਗੁਰੂ ਨੂੰ ਅਜਨਮਾਂ ਤੇ ਅਜੋਨੀ ਭੀ ਮੰਨਦੇ ਹਾਂ। ਸਾਡੇ ਗੁਰੂ ਅਰਜਨ ਦੇਵ, ਭਾਈ ਗੁਰਦਾਸ ਤੇ ਭਾਈ ਨੰਦ ਲਾਲ ਨੇ ਸਤਿਗੁਰਾਂ ਨੂੰ ਜਦੋਂ ਵਾਹਿਗੁਰੂ ਰੂਪ ਕਿਹਾ ਹੈ, ਉਨ੍ਹਾਂ ਵਿਚ ਰੱਬੀਅਤ ਦਾ ਜਲਾਲ ਤੇ ਜਮਾਲ ਤੱਕ ਕੇ, ਪ੍ਰਤੀਤ ਕਰਕੇ, ਆਪ ਰੱਬੀ ਰੌ ਪ੍ਰਾਪਤ ਕਰਕੇ ਉਨ੍ਹਾਂ ਨੂੰ ਸਰਬ ਸਮਰੱਥ ਅਭੁੱਲ ਪੂਰਨ ਆਖਿਆ ਹੈ। ਇਸੇ ਤਰ੍ਹਾਂ ਅਸੀਂ ਇਹ ਵੀ ਕਦੇ ਨਹੀਂ ਆਖਦੇ ਕਿ ਰੱਬ ਅਰਸ਼ਾਂ ਬੈਕੁੰਠਾਂ ਦੇ ਤਖਤ ਸੁੰਞੇ ਛੱਡਕੇ ਨਿੱਕਾ ਜਿਹਾ ਪੁਤਲਾ ਬਣਾਕੇ ਮਾਤਾ ਦੇ ਗਰਭ ਵਿਚ ਆ ਕੇ ਨੌਂ ਮਹੀਨੇ ਮਗਰੋਂ ਜੰਮ ਪੈਂਦਾ ਹੈ।

ਮੁਸਾਫਰ—ਇਹ ਤਾਂ ਠੀਕ ਹੈ ਕਿ ਤੁਸੀਂ ਵਾਹਿਗੁਰੂ ਨੂੰ ਜੋਨੀ ਵਿਚ ਨਹੀਂ ਦੱਸਦੇ, ਪਰ ਤੁਸੀਂ ਗੁਰੂ ਨਾਨਕ ਦੇਵ ਜੀ ਨੂੰ ਜਨਮ ਮਰਨ ਵਿਚ ਆਇਆ ਤਾਂ ਮੰਨਦੇ ਹੋ। ਜੋ ਜਨਮ ਵਿਚ ਆਉਂਦਾ ਹੈ ਉਹ ਜੀਵ ਹੈ, ਕਿਉਂਕਿ ਜੋ ਕਰਮਾਂ ਦਾ ਬੱਧਾ ਹੈ ਉਹੋ ਜਨਮ ਮਰਨ ਵਿਚ ਆਉਂਦਾ ਹੈ, ਜੋ ਕਰਮਾਂ ਦਾ ਬੱਧਾ ਆਉਂਦਾ ਹੈ ਉਹ ਬ੍ਰਹਮ ਰੂਪ ਤੇ ਗੋਬਿੰਦ ਰੂਪ ਕਿਵੇਂ ਹੋ ਸਕਦਾ ਹੈ?

ਬਾਬਾ (ਮੁਸਕਾ ਕੇ)—ਸੱਜਣਾਂ ਤੂੰ ਕਿਸੇ ਸ਼ਹਿਰ ਜਾਹ ਤੇ ਸਾਡੇ ਕਿਸੇ ਗਿਆਨੀ ਉਪਦੇਸ਼ਕ ਨਾਲ ਵਿਚਾਰਾਂ ਕਰ, ਜਿਨ੍ਹਾਂ ਨੂੰ ਦਿਨੇ ਰਾਤ ਇਹੋ ਕੰਮ ਹੈ, ਮੈਂ ਤਾਂ ਗ਼ਰੀਬ ਕਿਰਤੀ ਹਾਂ ਤੇ ਹੁਣ ਜਾ ਕੇ ਪੱਠੇ ਦੱਥੇ ਦੀ ਸਾਰ ਲੈਣੀ ਹੈ।

ਮੁਸਾਫਰ— ਮੈਨੂੰ ਸ਼ੋਕ ਹੈ ਕਿ ਆਪ ਦਾ ਵਕਤ ਗੁਆ ਰਿਹਾ ਹਾਂ, ਪਰ ਤੁਸੀਂ ਗੱਲਾਂ ਬੜੀਆਂ ਦਾਨੀਆਂ ਤੇ ਨਿਸਚੇ ਨੂੰ ਪ੍ਰੇ ਲੈਣ ਵਾਲੀਆਂ ਕਰਦੇ ਹੋ, ਇਸ ਕਰਕੇ ਮੇਰਾ ਜੀ ਨਹੀਂ ਕਰਦਾ ਕਿ ਤੁਹਾਨੂੰ ਉੱਠਣ ਦਿਆਂ। ਤੁਹਾਡੀ ਮਿੱਠੀ ਠੁੱਲੀ ਜਟਕੀ ਗੱਲ ਮੈਨੂੰ ਵਧਰੇ ਤਸੱਲੀ ਬਨ੍ਹਾ ਰਹੀ ਹੈ। ਪੰਡਤਾਂ ਦੀਆਂ ਗੁੰਝਲਾਂ ਦੇ ਉਲਝਾ ਸੁਲਝਾ ਮੈਂ ਬਥੇਰੇ ਤੱਕੇ ਹਨ। ਤੁਸੀਂ ਮੈਨੂੰ ਦਇਆ ਕਰਕੇ ਮੇਰੇ ਪ੍ਰਸ਼ਨ ਦਾ ਉੱਤਰ ਦਿਓ?

ਬਾਬਾ— ਗੱਲਾਂ ਨਾਲ ਨਿਸ਼ਾ ਹੋਣੀਆਂ ਔਖੀਆਂ ਹਨ, ਪਰ ਹੱਛਾ ਜੋ ਸਾਡੇ ਭਰੋਸੇ ਵਿਚ ਹੈ ਸੁਣ ਲੈ। ਦੱਸ ਕਦੇ ਜੇਲ੍ਹਖਾਨੇ ਗਿਆ ਹੈਂ?

ਮੁਸਾਫਰ—ਹਾਂ, ਇਕ ਦੋ ਵਾਰੀ।

ਬਾਬਾ—ਕਿਸੇ ਪਰੋਮਾਨਗੀ ਕੀਤੀ ਦੇ ਬਦਲੇ ਕੈਦ ਹੋ ਕੇ ਗਿਆ ਸੈਂ?

ਮੁਸਾਫਰ—ਨਹੀਂ।

ਬਾਬਾ—ਜਦ ਤੂੰ ਕੋਈ ਕਰਮ ਮਾੜਾਂ ਨਹੀਂ ਸੀ ਕੀਤਾ। ਤਦ ਤੂੰ ਜੇਲ੍ਹਖਾਨੇ ਕਿਵੇਂ ਗਿਓਂ? ਕਿਉਂਕਿ ਸਾਰੇ ਸੰਸਾਰ ਦੀਆਂ

1. ਇਹ ਗੁਰੂ ਨਾਨਕ ਸਾਹਿਬ ਬਾਬਤ ਗੁਰੂ ਅਰਜਨ ਦੇਵ ਜੀ ਦਾ ਵਾਕ ਹੈ।

2. ਗੁਰੂ ਗੋਬਿੰਦ ਸਿੰਘ ਜੀ ਬਾਬਤ ਭਾਈ ਗੁਰਦਾਸ ਦੂਜੇ ਦਾ ਇਹ ਵਾਕ ਹੈ।

ਸਰਕਾਰਾਂ ਦਾ ਨੇਮ ਹੈ ਕਿ ਜੋ ਖੁਨਾਮੀ ਕਰੇ ਉਹ ਜੇਲ੍ਹਖਾਨੇ ਜਾਵੇ। ਬਿਨਾਂ ਡੰਡ ਜੋਗ ਕੰਮ ਕੀਤੇ ਦੇ ਜੇਲ੍ਹਖਾਨੇ ਕੋਈ ਨਹੀਂ ਜਾ ਸਕਦਾ।

ਮੁਸਾਫਰ—ਨਹੀਂ, ਮੈਂ ਤੇ ਦੇਖਣ ਵਾਸਤੇ ਤੇ ਉਪਦੇਸ਼ ਦੇਣ ਵਾਸਤੇ ਸਰਕਾਰ ਵੱਲੋਂ ਗਿਆ ਸੀ।

ਬਾਬਾ—ਤਦ ਬਿਨਾਂ ਕਰਮ ਕਿਤੇ ਦੇ ਜਾ ਇਉਂ ਕਹਿਏ ਕਿ ਕਰਮਾਂ ਵਿਚ ਬੱਝੇ ਤੋਂ ਬਿਨਾਂ ਭੀ ਆਦਮੀ ਐਸੀ ਥਾਂ ਤੇ ਜਾ ਸਕਦਾ ਹੈ ਕਿ ਜਿਥੇ ਕੇਵਲ 'ਕਰਮ ਬੱਝ' ਹੋ ਕੇ ਹੀ ਜਾ ਸਕੀਦਾ ਹੈ।

ਮੁਸਾਫ਼ਰ (ਬੇਚੈਨ ਹੋਕੇ)—ਜਾਂ......ਜਾ ਹੀ ਸਕੀਦਾ ਹੈ।

ਬਾਬਾ—ਫੇਰ ਸੱਜਣਾ! ਗੁਰੂ ਨਾਨਕ ਦੇਵ ਗੁਰ ਗੋਬਿੰਦ ਸਿੰਘ ਦੇਵ ਜਗਤ ਵਿਚ ਆਏ, ਜਿਸ ਵਿਚ 'ਕਰਮ ਬੱਝ' ਹੀ ਆ ਸਕਦੇ ਸਨ, ਤਾਂ ਕੀ ਹੋ ਨਹੀਂ ਸਕਦਾ ਕਿ ਤੇਰੇ ਵਾਂਗੂੰ ਓਹ ਕਰਮ ਵਿਚ ਬੱਝੇ ਤਾਂ ਨਾ ਹੋਣ[1], ਪਰ ਫੇਰ ਦੇਖਣ ਵਾਸਤੇ[2], ਮੱਤ ਦੇਣ ਵਾਸਤੇ, ਜੀਅਦਾਨ ਦੇਣ ਵਾਸਤੇ ਆਏ ਹੋਣ?

ਮੁਸਾਫਰ (ਸ਼ਰਮਾ ਕੇ)—ਗੱਲ ਦਿਲ ਤਾਂ ਲੱਗਦੀ ਹੈ।

ਬਾਬਾ—ਤੂੰ ਹੀ ਨਹੀਂ, ਡਾਕਟਰ, ਦਰੋਗਾ ਉਪਦੇਸ਼ਕ ਕਈ ਲੋਕ ਹਨ ਜੋ 'ਕਰਮ ਬੱਝ' ਨਹੀਂ, ਪਰ ਫੇਰ ਜੇਲ੍ਹਖਾਨੇ ਜਾਂਦੇ ਹਨ। ਉਸੇ ਧੀਖਾਂ ਵਾਲੇ ਦਰਵਾਜ਼ੇ ਥਾਣੀ ਲੰਘਦੇ ਹਨ, ਜਿਸ ਤੋਂ 'ਕਰਮ ਬੱਝ' ਤੇ 'ਖੁਨਾਮੀ ਵਾਲੇ', ਲੰਘਦੇ ਹਨ, ਉਨਾਂ ਹੀ ਥਾਵਾਂ ਵਿਚ ਅੰਦਰ ਫਿਰਦੇ ਹਨ, ਪਰ ਕੋਈ ਉਨ੍ਹਾਂ ਨੂੰ ਕੈਦੀ ਨਹੀਂ ਆਖਦਾ। ਤਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ 'ਕਰਮ ਬੱਝ' ਨਹੀਂ ਸਨ। ਓਹ ਪੂਰਨ ਪੁਰਖ ਸਨ ਓਹ ਪੂਰਨ ਬ੍ਰਹਮ ਵੇਤਾ, ਬ੍ਰਹਮ ਵਿਚ ਲੀਨ ਬ੍ਰਹਮ ਰੂਪ ਸਨ, ਓਹ ਗੁਰ ਅਵਤਾਰ ਸਨ ਜਗਤ ਜਲੰਦਾ ਵੇਖ ਕੇ, ਤਰਸ ਖਾਕੇ ਸੁਮੱਤਾਂ ਦੇਣ ਆਏ ਸਨ[3]। ਅਸੀਂ ਜੋ ਉਨ੍ਹਾਂ ਨੂੰ ਜਨਮ ਮਰਨ ਤੋਂ ਰਹਿਤ ਮੰਨਦੇ ਹਾਂ, ਉਸ ਦਾ ਇਹੋ ਅਰਥ ਹੈ। ਉਨ੍ਹਾਂ ਦੀ ਮਹਿਮਾਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਖਿਆ ਹੈ:—

> ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
> ਜੀਅਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

ਓਹ ਜਨਮ ਮਰਨ ਵਿਚ ਨਹੀਂ, ਚਾਹੇ ਜਗਤ ਵਿਚ ਆਏ। ਓਹ ਨਿਰੋਲ ਪਰਉਪਕਾਰੀ ਹਨ, ਅਸੀਂ ਮਰ ਰਹੇ ਸਾਂ, ਸਾਨੂੰ ਜੀਅ-ਦਾਨ ਦੇਣ ਆਏ ਸਨ। ਓਹ ਇਕ ਕਿਣਕਾ ਜੀਵਨ (ਰੂਹਾਨੀ ਜ਼ਿੰਦਗੀ) ਦਾ ਸਾਡੇ ਅੰਦਰ ਪਾ ਕੇ ਸਾਨੂੰ ਭਗਤੀ (ਪਰਮੇਸ਼ਰ ਦੇ ਪਿਆਰ ਦੀ ਸੇਵਾ) ਵਿਚ ਲਾਉਂਦੇ ਹਨ ਤੇ ਐਉਂ ਰੱਬ ਨਾਲ ਮਿਲਾ ਦੇਂਦੇ ਹਨ[1]। ਸੋ ਜੋ ਐਸੇ ਪਰਉਪਕਾਰੀ ਹਨ, ਜੋ ਆਪ ਰੱਬੀ ਰੌ ਨਾਲ ਨਕਾ ਨਕ ਭਰਪੂਰ ਲਹਿਰਾ ਰਹੇ ਹਨ, ਜੋ ਕਰਮ ਬੱਝ ਨਹੀਂ, ਪਰ ਉਪਕਾਰ ਦੀ ਖ਼ਾਤਰ ਸਾਡੇ ਵਿਚ ਆਏ ਉਨ੍ਹਾਂ ਨੂੰ ਤੁਸੀਂ ਕਰਮ-ਬੱਝਾਂ ਵਾਗੂੰ ਜਨਮ ਮਰਨ ਵਿਚ ਕੀਕੂੰ ਕਹਿ ਸਕਦੇ ਹੋ? ਸਗੋਂ ਉਨ੍ਹਾਂ ਦਾ ਪਿਆਰ, ਸਤਿਕਾਰ, ਆਦਰ, ਯਾਦ, ਧਿਆਨ, ਲਿਵ ਸਾਡੀ ਕਲਯਾਨ ਕਰਤਾ ਹੈ ਤੇ ਸਾਨੂੰ ਰੱਬ ਦੇ ਦੇਸ਼ ਲਿਜਾਂਦੀ ਹੈ। ਅਸੀਂ ਉਨ੍ਹਾਂ ਵਿਚ ਰੱਬੀ ਪਆਰ, ਰੱਬੀ ਨੂਰ ਦਾ ਜਲ ਜਲੌ ਦੇਖਕੇ ਮਸਤ ਤੇ ਖੀਵੇ ਹੁੰਦੇ ਹਾਂ। ਤੁਸੀਂ ਲੋਕ ਸਾਨੂੰ ਕਿਉਂ ਮਸ਼ਕਰੀਆਂ ਕਰਦੇ ਹੋ? ਕਿਉਂ ਸਾਡੇ ਪਿਆਰ ਨੂੰ ਆਪਣੀ ਸੋਚ ਦੇ ਧੁਰੇ ਤੋਂ ਤੱਕਦੇ ਹੋ, ਕਿਉਂ ਸਾਡੇ ਆਪਣੇ ਸੋਚਣ ਤੇ ਸਮਝਣ ਦੇ ਧੁਰੇ ਤੋਂ ਨਹੀਂ ਵੇਖਦੇ ਹੋ? ਸਭੇ ਪਿੰਜ ਆਪਣੀ ਧੁਰ ਉੱਤੇ ਘੁੰਮਦੇ ਹਨ। ਇਸੇ ਤਰ੍ਹਾਂ ਹਰ ਕਿਸੇ ਦੇ ਵਿਚਾਰ ਨੂੰ ਉਸ ਦੀ ਆਪਣੀ ਧੁਰ ਤੋਂ ਸਮਝਿਆ ਕਰੋ। ਅਸੀਂ ਪ੍ਰੇਮ ਦੇ ਧੁਰੇ ਤੇ ਖੜੇ ਹਾਂ, ਸਾਡਾ ਪ੍ਰੇਮ ਸੁਰਜੀਤ ਤੇ ਦਾਨਾ ਪ੍ਰੇਮ ਹੈ, ਸਾਨੂੰ ਇਥੋਂ ਤੱਕਿਆ ਕਰੋ। ਹੁਣ ਦੱਸੋ ਇਹ ਗੱਲ ਠੀਕ ਹੈ ਕਿ ਗੁਰੂ ਨਾਨਕ ਦੇਵ ਜੀ ਜਨਮ ਮਰਨ ਤੋਂ ਰਹਿਤ ਥੀ ਹਨ, ਫੇਰ ਮਾਤਾ ਤ੍ਰਿਪਤਾ ਦੇ ਗ੍ਰਹਿ ਜਨਮੇ ਵੀ ਸਨ ਤੇ ਜਗਤ ਵਿਚ ਆਏ ਤੇ ਏਥੋਂ ਟੁਰੇ ਵੀ ਸਨ?

ਮੁਸਾਫਰ (ਲੰਮਾ ਸਾਹ ਭਰਕੇ)—ਠੀਕ ਹੈ ਬਾਬਾ ਜੀ! ਹੁਣ ਤਾਂ ਇਹ ਗੱਲ ਮੇਰੇ ਧੁਰੇ ਤੋਂ ਵੀ ਮੈਨੂੰ ਠੀਕ ਭਾਸੀ ਹੈ।

ਬਾਬਾ—ਫੇਰ ਉਹ ਮਨੁੱਖ ਵੀ ਸਨ ਰੱਬ ਰੂਪ ਵੀ ਸਨ ਔਰ ਉਨ੍ਹਾਂ ਨੂੰ ਐਸਾ ਕਹਿਣ ਵਿਚ ਅਸੀਂ ਨਾ ਦੋ ਰੱਬ ਬਣਾ ਰਹੇ ਹਾਂ, ਨਾ ਰੱਬ ਨੂੰ ਜਨਮ ਮਰਨ ਵਾਲਾ ਦੱਸ ਰਹੇ ਹਾਂ, ਨਾ ਬੁੱਤ-ਪ੍ਰਸਤੀ ਸਿਖਾ ਰਹੇ ਹਾਂ।

ਮੁਸਾਫਰ—ਹਾਂ! ਮੇਰੀ ਸਮਝ ਵਿਚ ਆ ਗਿਆ ਹੈ ਕਿ ਇਹ ਠੀਕ ਹੈ। ਤੁਸਾਂ ਮੇਰੇ ਸੰਸੇ ਨਵਿਰਤ ਕਰ ਦਿੱਤੇ ਹਨ। ਤੁਹਾਡਾ ਰਾਹ ਹੈ ਉੱਚਾ ਆਚਰਨ, ਪਰਮੇਸ਼ਰ ਜੀ ਨਾਲ ਪਿਆਰ ਤੇ ਸ਼ਰਬ ਜੀਆ ਮਿਹਰਾਮਤ। ਇਸ ਦੀ ਪ੍ਰਾਪਤੀ ਲਈ ਤੁਸੀਂ ਟੁਰਦੇ ਹੋ ਰੱਬੀ ਗਿਆਨ ਦੇ ਚਾਨਣੇ ਵਿਚ, ਆਪਣੀ ਬੁੱਧੀ ਦੇ ਸੁੱਚੇ ਪ੍ਰਕਾਸ਼ ਵਿਚ, ਮਨ ਨੂੰ ਲਾਉਂਦੇ ਹੋ ਐਸੀ ਬੁੱਧੀ ਦੇ ਅਸਰ ਹੇਠ ਤੇ ਸਰੀਰ ਤੋਂ ਕਰਦੇ ਹੋ ਸੁੱਚੇ ਤੇ ਸੁਹਣੇ ਕੰਮ।

—o—

## ਕਾਂਡ ਚੌਥਾ

ਬਾਬਾ—ਤੁਹਾਡੇ ਸੰਸੇ, ਤੁਹਾਨੂੰ ਮਲੂਮ ਹੁੰਦਾ ਹੈ ਕਿ ਨਵਿਰਤ ਹੋ ਗਏ ਹਨ, ਪਰ ਮੈਨੂੰ ਜਾਪਦਾ ਹੈ ਕਿ ਅਜੇ ਕੋਈ ਨਵਿਰਤ ਨਹੀਂ ਹੋਏ!

ਮੁਸਾਫਰ—ਇਹ ਤੁਹਾਨੂੰ ਕਿਵੇਂ ਪਤਾ ਹੈ?

ਬਾਬਾ—ਤੁਸੀਂ ਪੜ੍ਹੇ ਹੋ ਤੇ ਜਾਪਦਾ ਹੈ ਕਿ ਗੁੜ੍ਹ ਨਹੀਂ, ਪੜ੍ਹੇ ਭੀ ਬਹੁਤ ਦੂਰ ਤਾਈਂ ਨਹੀਂ ਹੋ।

---

1. ਪਹਿਲਾਂ ਬਾਬੇ ਪਾਇਆ ਬਖਸੁ ਦਰਿ ਪਿਛੋਂ ਦੇ ਫਿਰਿ ਘਾਲ ਕਮਾਈ ॥ [ਵਾਰ ਭਾ: ਗੁ: ੧-੨੪]

2. ਮੈਂ ਹੌਂ ਪਰਮ ਪੁਰਖ ਕੋ ਦਾਸਾ ॥ ਦੇਖਣ ਆਯੋ ਜਗਤ ਤਮਾਸਾ ॥ ਪੁਨਾ—ਧਰਮ ਹੇਤ ਗੁਰਦੇਵ ਪਠਾਏ ॥ ਪੁਨਾ—ਯਾਹੀ ਕਾਜ ਧਰਾ ਹਮ ਜਨਮੰ ॥ ਸਮਝਿ ਲੇਹੁ ਸਾਧੂ ਸਭ ਮਨ ਮੰ ॥ ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨਿ ॥੪੩॥ [ਬਚਿਤ੍ਰ ਨਾਟਕ

3. ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ... ਚੜ੍ਹਿਆ ਸੋਧਣਿ ਧਰਤਿ ਲੁਕਾਈ ॥ [ਭਾ:ਗੁ: ਵਾ: ੧, ੨੪

1. ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥

ਮੁਸਾਫਰ—ਕਿਵੇਂ ?

ਬਾਬਾ—ਜੇ ਤੁਸੀਂ ਚੰਗਾ ਪੜ੍ਹਦੇ ਤੇ ਪੜ੍ਹਕੇ ਗੁੜ੍ਹਦੇ ਤਾਂ ਤੁਹਾਨੂੰ ਇਸ ਗੱਲ ਦੀ ਸੋਝੀ ਹੁੰਦੀ ਕਿ ਜਦ ਕਿਸੇ ਸ਼ੈ ਦੀ ਪਰਖ ਕਰੀਦੀ ਹੈ, ਜਿਸ ਨੂੰ ਤੁਸੀਂ ਆਖ ਲੈਂਦੇ ਹੋ ਕਿ ਨੁਕ-ਤਾਚੀਨੀ ਕਰੀਦੀ ਹੈ, ਤਾਂ ਉਸ ਦੇ ਸੱਚ ਤੇ ਸਮਝ ਦੇ ਧੁਰੇ ਨੂੰ ਲੱਭੀਦਾ ਹੈ। ਆਪਣੇ ਖ਼ਿਆਲ ਦੇ ਧੁਰੇ ਤੋਂ ਹਰ ਗੱਲ ਨੂੰ ਨਹੀਂ ਹਾੜੀਦਾ। ਸਗੋਂ ਉਸ ਦੇ ਧੁਰੇ ਨੂੰ ਸਮਝ ਕੇ ਫੇਰ ਉਸ ਦੇ ਗੁਣ ਔਗੁਣ ਦੀ ਪਛਾਣ ਕਰੀਦੀ ਹੈ, ਸੋ ਇਹ ਉਹ ਕਰ ਸਕਦਾ ਹੈ ਜੋ ਆਪ ਵਿਦਯਾ ਦਾ ਗੂੜ੍ਹਾ ਜਾਣੂੰ ਹੋਵੇ, ਜਾਂ ਪੜ੍ਹਕੇ ਗੁੜ੍ਹਿਆ ਹੋਵੇ।

ਮੁਸਾਫਰ—ਤੁਸੀਂ ਜਾਪਦੇ ਤਾਂ ਹੋ ਅਨਪੜ੍ਹ, ਪਰ ਹਉ ਪੜ੍ਹੇ ਹੋਏ।

ਬਾਬਾ—ਸੱਜਣਾ ! ਮੈਂ ਅਮਲੀ ਪੜ੍ਹਿਆਂ ਦੇ ਪਾਸ ਬੈਠਾ ਹਾਂ, ਜਿਨ੍ਹਾਂ ਪਾਸ ਬੈਠਿਆਂ ਕੂੜ ਦੀ ਰਾਸ ਘਟਦੀ ਹੈ। 'ਜੋ ਅਨੁਭਵ ਦੇ ਬੰਦੇ ਹਨ' ਮੈਂ ਉਨ੍ਹਾਂ ਦੇ ਜੋੜੇ ਝਾੜੇ ਹਨ। ਓਹ ਲੋਕ ਇਲਮ ਦ੍ਵਾਰਾ ਗਿਆਨੀ ਹੋਣ ਭਾਵੇਂ ਨਾ ਹੋਣ, ਓਹ ਸੁਹਬਤਾਂ ਵਿਚ, ਮਰਦਾਂ ਦੀਆਂ ਸਹੁਲਤਾਂ ਵਿਚ, ਸਮਝਦੇ ਹਨ ਤੇ ਅਮਲ ਕਰਨਾ ਸਿੱਖਦੇ ਹਨ। ਅਮਲਾਂ ਨਾਲ ਓਹ 'ਸੱਚ' ਤੇ ਅੱਪੜਦੇ ਹਨ। 'ਇਲਮ' ਦਾ ਪ੍ਰਯੋਜਨ ਭੀ ਸੱਚ ਤੇ ਅੱਪੜਨਾ ਹੈ, 'ਅਮਲ' ਦਾ ਭੀ ਏਹੋ ਕੰਮ ਹੈ। ਜਿਥੇ ਇਲਮ ਤੇ ਅਮਲ ਦੋਵੇਂ ਹੋਣ, ਧੰਨ ਭਾਗ ! ਜੇ ਨਿਰਾ ਇਲਮ ਹੋਵੇ, ਪਰ ਕਪਟ ਨਾਲ ਨਾ ਹੋਵੇ, ਤਦ ਵੀ ਸੱਚ ਦੀ ਕੁਝ ਸੋਝੀ ਆਉਂਦੀ ਹੈ, ਭਾਵੇਂ ਸੱਚ ਦੀ "ਪ੍ਰਤੀਤੀ ਦੇ ਦੇਸ਼" ਮਨ ਦਾ ਪ੍ਰਵੇਸ਼ ਸੁੱਖ ਹੋਵੇ। ਪਰ ਅਮਲ ਤਾਂ ਰਸਾਇਣੀ ਵਿਦਯਾ ਹੋਈ ਨਾਂ, ਇਸ ਨੇ ਤਾਂ "ਸੱਚ" ਦਿਖਾ ਦੇਣਾ, "ਸੱਚ" ਅੰਦਰ ਵਸਾ ਦੇਣਾ, "ਸੱਚ ਦੀ ਪ੍ਰਤੀਤੀ ਦੇ ਦੇਸ਼" ਪ੍ਰਵੇਸ਼ ਕਰਾ ਦੇਣਾ ਹੈ। ਮੈਂ ਜ ਤੁਹਾਨੂੰ ਕਿਹਾ ਸੀ ਕਿ ਕਿਸੇ ਦੀ ਪਰਖ ਕਰਨ ਲਈ ... ਉਸ ਦੀ ਸਚਿਆਈ ਜਾਚਣ ਲਈ ਉਸਦੇ ਖਯਾਲ ਦੇ ਧੁਰੇ ਨੂੰ ... ਸਮਝੋ।

ਮਸਾਫਰ (ਗੱਲ ਟੋਕ ਕੇ)—ਖਯਾਲ ਦੇ ਧੁਰ ਤੋਂ ਤਹਾਡਾ ਮਤਲਬ 'ਨਕਤਾ ਖਯਾਲ' ਤੋਂ ਹੈ ?

ਬਾਬਾ—ਜੀਓ ਜੀ ! ਸਿਹੋ ਗੱਲ। ਹਣ ਤਸੀਂ ਦੇਖੋ, ਸਾਡੇ ਸਤਿਗਰਾਂ ਤੇ ਕਾਸੀ ਗਰਦਾਸ ਜੀ ਨੇ ਸਾਨੂੰ ਨਿੰਦਿਆ ਮਨੇਂ ਕੀਤੀ ਹੈ। ਸਚੀ ਮਚੀ ਔਗਣ ਦੇਖਕੇ ਭੰਡਣ ਤਸੀਂ ਨਕਤਾਚੀਨੀ ਕਹਿਕੇ ਕਰ ਲੈਂਦੇ ਹੋ। ਸਾਡੀ ਵਿਦਯਾ ਵਿਚ ਲਿਖਿਆ ਹੈ 'ਜਉ ਦੇਖੈ ਛਿਦ੍ਰ ਤਉ ਨਿੰਦਕ ਉਮਾ ਹੈ'[1]। ਸਾਡੀ ਵਿਦਯਾ ਕਹਿੰਦੀ ਹੈ ਅਵਗੁਣ ਵੇਖਕੇ ਅਣਡਿਠ ਕਰੋ। ਇਹ ਮਤਲਬ ਨਹੀਂ ਕਿ ਔਗੁਣਾਂ ਨੂੰ ਪਿਆਰ ਕਰੋ, ਯਾ ਇਹ ਕੂੜਾ ਲੋਕਾਂ ਵਿਚ ਰਹਿਣ ਦਿਓ, ਪਰ ਇਹ ਕਿ ਕਿਸੇ ਦੇ ਔਗਣ ਦੇਖ ਕੇ ਉਸਨੂੰ ਭੰਡੋ ਛੰਡੋ ਨਾ, ਪਰ ਜੇ ਸਰੇ ਬਣੇ ਤਾਂ ਪ੍ਰੇਰਨਾ ਨਾਲ ਪਿਆਰ ਨਾਲ, ਉਸ ਨੂੰ ਭਲੇ ਪਾਸੇ ਲਾਓ, ਜੋ ਉਸ ਦੇ ਔਗੁਣ ਦੂਰ ਹੋ ਜਾਣ ਤੇ ਉਹ ਨਿਰਮਲ ਹੋ ਜਾਵੇ। ਤੂੰ ਦੱਸ ਭਾਈ ਇਹ ਸਿਖਯਾ ਚੰਗੀ ਹੈ ਕਿ ਭੰਡਣ ਵਾਲੀ ?

ਮੁਸਾਫਰ—ਤੁਸੀਂ ਸੱਚੇ ਹੋ, ਐਉਂ ਕਦੇ ਮੈਂ ਵਿਚਾਰ ਨਹੀਂ ਸੀ ਕੀਤੀ।

ਬਾਬਾ—ਤਾਂ ਫਿਰ ਨਿੰਦਿਆ ਕਰਨੀ, ਕੁਣਸ ਛਾਂਟਣੇ, ਛਿੱਦ੍ਰ ਲੱਭ ਕੇ ਭੰਡਣਾ ਆਦਿ ਕੰਮ ਛੱਡ ਦੇਣੇ ਚਾਹਿਏ।

ਮੁਸਾਫਰ— ਠੀਕ ਕਿਹਾ ਨੇ।

ਬਾਬਾ—ਸੋ ਸੱਜਣ ਜੀ ! ਮੈਂ ਤੁਸਾਂ ਨਾਲ ਇਲਮ ਦੀਆਂ ਗੱਲਾਂ ਨਹੀਂ ਕਰ ਰਿਹਾ, ਨਾਂ ਗੱਲਾਂ ਦਾ ਮੈਨੂੰ ਸ਼ੌਕ ਹੈ, ਨਾ ਗੱਲਾਂ ਦਾ ਰਸ। ਮੈਂ ਤਾਂ ਜੋ ਮੈਨੂੰ ਆ ਟੱਕਰੇ, ਉਸ ਤੋਂ "ਸੱਚ ਦੀ ਸੋਝੀ" ਲੈਣ ਦਾ ਯਤਨ ਕਰਦਾ ਹਾਂ ! ਜੇ ਮੈਂ ਬੋਲਾਂ ਤਾਂ 'ਸੱਚ ਦੀ ਸੋਝੀ' ਜਿੰਨੀ ਕਿ ਮੈਨੂੰ ਹੈ, ਦੱਸਣ ਦਾ ਉਪਰਾਲਾ ਕਰਦਾ ਹਾਂ, ਗੱਲਾਂ ਤੇ ਬਕਵਾਸ ਤਾਂ ਡਾਕਟਰ ਜੀ ਕਹਿੰਦੇ ਸਨ ਕਿ ਵਕਤ ਨੂੰ ਕਤਲ ਕਰਨ ਦੇ ਉਪਰਾਲੇ ਹਨ। ਓਹ ਦੱਸਦੇ ਸਨ ਕਿ ਵਕਤ ਜਦ ਨਾ ਬੀਤੇ ਤਾਂ ਨਿਕੰਮੇ ਕੰਮ ਕਰਕੇ ਲੋਕੀਂ ਕਹਿੰਦੇ ਹਨ, 'ਵਕਤ ਕਤਲ ਪਏ ਕਰਦੇ ਹਾਂ'। ਮਨੋਰਥ ਨੂੰ ਸਿੱਧ ਕਰ ਲੈਣ ਵਾਸਤੇ ਤਾਂ 'ਸੱਚ ਦੀ ਸੋਝੀ' ਬਦਲੇ 'ਸੁਣਨਾ' ਤੇ 'ਸੱਚ ਦੀ ਸੋਝੀ' ਬਦਲੇ 'ਬੋਲਣਾ' ਹੈ। ਤੁਸੀਂ ਸ਼ਾਇਦ ਸਾਡੇ ਧਰਮ ਪੁਸਤਕ ਪੜ੍ਹੇ ਨਹੀਂ, ਜਗਤ ਦੇ ਪਿਆਰੇ ਗੁਰੂ ਨਾਨਕ ਦੇਵ ਜੀ ਨੇ ਆਖਿਆ ਹੈ ਕਿ ਜਿਨ੍ਹਾਂ ਨੂੰ 'ਸੱਚ ਦੀ ਸੋਝੀ' ਦਾ ਸ਼ੌਕ ਸੀ, ਜਿਨ੍ਹਾਂ ਦੇ ਹਿਰਦੇ 'ਸੱਚ ਦੀ ਸੋਝੀ' ਦਾ ਪ੍ਰੇਮ ਸੀ, ਉਹਨਾਂ ਨੇ ਸੁਣਿਆ, ਕਿਨ੍ਹਾਂ ਤੋਂ ਸੁਣਿਆਂ ? ਜਿਨ੍ਹਾਂ ਵਿਚ ਸੱਚ ਦੀ ਸੋਝੀ ਦਾਨ ਕਰਨ ਦੀ ਸਮਰੱਥਾ ਸੀ। ਸੁਣਿਆ ਨਾਮ, ਨਾਮ ਦਾ ਅਸਰ, ਫਲ ਤੇ ਮਹਾਤਮ, ਜੋ ਸੁਣਨਾ ਕਿ ਨਿਰਾ ਕੰਨਾਂ ਦਾ ਸੁਣਨ ਮਾਤਰ ਨਹੀਂ ਸੀ, ਪਰ ਜਿਸ ਵਿਚ ਅੰਦਰ ਅਸਰ ਕਰ ਦੇਣ ਵਾਲੀ ਸੱਤਯਾ ਸੀ:—

ਸੁਣਿਐ ਈਸਰੁ ਬਰਮਾ ਇੰਦੁ ॥
ਸੁਣਿਐ ਮੁਖਿ ਸਾਲਾਹਣ ਮੰਦੁ ॥
ਸੁਣਿਐ ਜੋਗ ਜੁਗਤਿ ਤਨਿ ਭੇਦ ॥
ਸੁਣਿਐ ਸਾਸਤ ਸਿਮ੍ਰਿਤਿ ਵੇਦ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥

ਸੋ ਸੱਜਣਾ ! ਉਸ ਸਿਰਜਣਹਾਰ ਪਿਤਾ ਵਾਹਿਗੁਰੂ ਦੀ ਮਿਹਰ ਨਾਲ ਮੈਂ ਅਨਪੜ੍ਹ ਨੂੰ ਐਸੇ ਕਿਸੇ ਟਿਕਾਣੇ ਸੁਣਨ ਦਾ ਮੌਕਿਆ ਮਿਲਿਆ, ਹੁਣ ਸੁਣ ਕੇ ਮੈਂ :—

'ਸੁਣਿਐ ਅੰਧੇ ਪਾਵਹਿ ਰਾਹੁ ॥

ਮੇਰੇ ਵਰਗੇ ਅੰਨ੍ਹੇ ਨੇ 'ਸੱਚ ਦੀ ਖੋਜ ਤੇ ਪਿਆਰ ਦਾ ਰਸਤਾ ... ਲਿਆ ਹੈ, ਜਿਸ ਨਾਲ ਦੁਖਾਂ ਤੇ ਤਾਪਾਂ ਦਾ ਨਾਸ਼ ਹੁੰਦਾ ... ਸਦਾ ਵਿਗਾਸ ਮਿਲਦਾ ਹੈ। ਸੋ ਮੈਂ ਖੁਲ੍ਹੀ ਖੁਰਦਰੀ ... ਹਾਂ, ਪਰ ਮੇਰੇ ਅੰਦਰ ਟੋਲ ਤੇ ਟੋਲ ਸੱਚ ਸਮਝਣ ਤੇ ਸੱਚ ਸਮਝਾਉਣ ਦੀ ਹੁੰਦੀ ਹੈ, ਜਿਥੇ ਮੇਰੀ ਭੁੱਲ ਹੋਵੇ ਕੱਢ ਦੇਣੀ।

---

1. ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥
ਓਥੈ ਪਾਪ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥

ਮੁਸਾਫਰ—ਤੁਸੀਂ ਮੈਨੂੰ ਕੀਹ ਗੱਲ ਦੱਸਣ ਲੱਗੇ ਸੀ ਕਿ ਅਜੇ ਮੇਰਾ ਸੰਸਾ ਨਵਿਰਤ ਨਹੀਂ ਹੋਇਆ ?

ਬਾਬਾ—ਹਾਂ ! ਤੁਸਾਂ ਇਕ ਗੱਲ ਸਿੱਖਣੀ ਹੈ ਕਿ ਜਦ ਕਿਸੇ ਦੇ ਗੁਣ ਔਗੁਣ ਤੱਕਣ ਲੱਗੋ ਤਾਂ ਪਹਿਲਾਂ ਉਸ ਦੀ ਆਪਣੀ ਵਿਚਾਰ ਦੀ 'ਧੁਰ' ਨੂੰ ਲੱਭੋ। ਜੇ ਤੁਸੀਂ ਸਦਾ ਆਪਣੀ ਸਮਝ ਦੀ ਧੁਰ ਤੋਂ ਲੋਕਾਂ ਦੇ ਫੈਸਲੇ ਕਰੋਗੇ ਤਾਂ ਬਹੁਤੀ ਵੇਰ ਟਿੱਬੇ ਖੋੜਿਆਂ ਵਿਚ ਡਿਗੋਗੇ ਤੇ ਗਿੱਟੇ ਗੋਡੇ ਭਨਾਓਗੇ। ਨਿਸ਼ਾਨਾ ਸਦਾ ਸੱਚ ਦਾ ਰੱਖੋ।

ਮੁਸਾਫਰ—ਕਿਵੇਂ ?

ਬਾਬਾ—ਜਿਵੇਂ ਤੁਸੀਂ ਮੇਰੇ ਨਾਲ ਕੀਤੀ ਹੈ। ਸਾਡਾ ਸਿੱਖਾਂ ਦਾ ਅੰਦਰਲਾ 'ਪ੍ਰੇਮ' ਦੇ ਧੁਰੇ ਦਾ ਹੈ ਤੇ ਪ੍ਰੇਮ ਸਾਦਾ ਦਾਨਾ ਹੈ, ਵਹਿਮੀ ਨਹੀਂ। ਅਸੀਂ ਵਾਹਿਗੁਰੂ ਨੂੰ ਪਿਤਾ, ਮਾਤਾ, ਭਰਾਤਾ, ਸਖਾ, ਮਿਤਰ, ਦਾਤਾ, ਮਾਲਕ, ਪਾਲਕ, ਜੋ ਪਿਆਰ ਦੇ ਸਰਬੰਧ ਹਨ, ਸਾਰਿਆਂ ਨਾਲ ਯਾਦ ਕਰਦੇ ਹਾਂ ਤੇ ਉਸ ਨੂੰ ਪਿਆਰ ਕਰਦੇ ਹਾਂ। ਉਸ ਨਾਲ 'ਪਿਆਰ' ਇਹੋ ਸਾਡੀ ਕਲਿਆਣ ਹੈ। 'ਪਿਆਰ ਨਾਲ ਕਲਿਆਣ ਲੱਭੇਗੀ' ਅਸੀਂ ਨਿਰਾ ਇਹ ਨਹੀਂ ਮੰਨਦੇ; ਅਸੀਂ 'ਉਸ ਨਾਲ ਪਿਆਰ' ਨੂੰ ਹੀ ਕਲਿਆਣ ਸਮਝਦੇ ਹਾਂ। ਸਾਡੀ ਪਰਖ ਕਰਨ ਲਗਿਆਂ ਤੈਨੂੰ ਚਾਹੀਦਾ ਸੀ ਕਿ ਪਹਿਲਾਂ ਸਾਡੀ ਇਸ 'ਸਮਝ ਦੀ ਧੁਰ' ਨੂੰ ਸਮਝ ਲੈਂਦੋਂ। ਜੇ ਐਸਾ ਕਰਦੋਂ ਤਾਂ ਕਣਸ ਨਾ ਛਾਂਟਦੋਂ, ਜਿਸ ਨਾਲ ਮਨ ਖੋਟੇ ਵੱਲ ਜਾਂਦਾ ਹੈ। ਸੱਚੀ ਪਰਖ ਨਾਲ ਮਨ ਸਿਆਣਾ ਹੁੰਦਾ ਹੈ ਤੇ ਲਾਹੇ ਵੱਲ ਰੁਖ ਕਰਦਾ ਹੈ। ਤੂੰ ਗੱਲਾਂ ਸੁਣਿਆਂ ਸਨ ਮੁਸਲਮਾਨਾਂ ਦੀਆਂ ਯਾ ਉਹਨਾਂ ਤੋਂ ਪੈਦਾ ਹੋਏ ਹੋਰ ਖਿਆਲਾਂ ਦੀਆਂ ਕਿ ਬੁੱਤ ਪ੍ਰਸਤੀ ਪਾਪ ਹੈ, ਪਰ ਤੂੰ ਕਦੇ ਖੋਜ ਨਾ ਕੀਤੀ ਕਿ ਜਿਹੜੇ ਬੁੱਤ-ਪ੍ਰਸਤੀ ਬੁੱਤ-ਪ੍ਰਸਤੀ ਪਏ ਆਖਦੇ ਹਨ, ਕਿਤੇ ਉਹ ਆਪ ਹੀ ਤਾਂ ਕਿਸੇ ਹੋਰ ਡੌਲ ਵਿਚ ਬੁੱਤ ਨਹੀਂ ਪੂਜਦੇ ? ਫਿਰ ਦੂਜੀ ਸੋਚ ਇਹ ਕਰਦੋਂ ਕਿ ਜਿਨ੍ਹਾਂ ਨੇ ਅਸਲ ਭੇਦ ਨਾ ਸਮਝਿਆ ਤੇ ਐਵੇਂ ਬੁੱਤ-ਪ੍ਰਸਤੀ ਦੇ ਉਲਟ ਟੁਰ ਪਏ, ਉਹਨਾਂ ਨੇ ਆਪਣੇ ਜੋਸ਼ ਵਿਚ ਸੁਧਾਰ ਕਰਦਿਆਂ ਕਿਤੇ ਨੁਕਸਾਨ ਬੀ ਕੀਤੇ ਹਨ ਕਿ ਨਹੀਂ ? ਪੱਛੋਂ ਦੇ ਬਿਦੇਸ਼ੀ ਹੱਲੇ ਕਰਨ ਵਾਲਿਆਂ ਨੇ ਅਟਕੋਂ ਪਰੇ ਤੇ ਪੰਜਾਬ ਦੇ ਸਾਰੇ ਇਲਾਕਿਆਂ ਵਿਚੋਂ ਬੋਧੀਆਂ ਤੇ ਹਿੰਦੂਆਂ ਦੇ ਬੁੱਤ ਤੇ ਬੁਤਖਾਨੇ ਨਾਬੂਤ ਕਰ ਦਿਤੇ। ਉਨ੍ਹਾਂ ਪੱਥਰ ਪੂਜਾ ਦੇ ਥਾਉਂ ਉਡਾਏ ਤੇ ਪੰਜਾਬ ਵਿਚ ਬੁਤਖ਼ਾਨੇ ਤੋੜਨ ਵਿਚ ਬੁਤਪ੍ਰਸਤੀ ਨੇ ਸੱਟ ਤਾਂ ਮਾਰੀ; ਪਰ ਬੜੇ ਬੜੇ ਆਲੀਸ਼ਾਨ ਮੰਦਰ ਮਲੀਆਮੇਟ ਕਰ ਦਿਤੇ ਤੇ ਬੜੇ ਬੜੇ ਹੁਨਰ ਤੋਂ ਬਣੇ ਕਾਰੀਗਰੀ ਦੇ ਕੰਮ ਤਬਾਹ ਕਰ ਦਿਤੇ।

ਪੱਥਰ ਪੂਜਣਾ ਮੈਂ ਚੰਗਾ ਨਹੀਂ ਕਹਿੰਦਾ, ਇਹ ਤਾਂ ਬੁੱਧੀ ਦੇ ਨੀਵੇਂ ਹੋਣ ਦੀ ਨਿਸ਼ਾਨੀ ਤੇ ਪਰਮੇਸਰ ਜੀ ਦਾ ਮੁਕਾਬਲਾ ਤੇ ਪਾਪ ਬੀ ਹੋ ਸਕਦਾ ਹੈ, ਪਰ ਜਿਸ ਪੱਥਰ ਘਾੜੇ ਕਾਰੀਗਰ ਨੇ ਆਪਣੇ ਅੰਦਰਲੇ ਅਨੁਭਵ ਤੋਂ ਇਕ ਪੱਥਰ ਦੀ ਸ਼ੀਲਾਂ ਨੂੰ ਉੱਕਰ ਕੇ ਉਸ ਵਿਚ ਕਿਸੇ ਉੱਚੇ ਖਿਆਲ, ਉੱਚੀ ਸੋਚ ਦਾ ਨਿਸ਼ਾਨਾ ਬੰਨ੍ਹ ਦਿੱਤਾ ਹੈ, ਉਸ ਨੇ ਇਕ ਕਮਾਲ ਕੀਤਾ ਹੈ, ਉਸ ਨੂੰ ਤਬਾਹ ਕਰਨਾ ਸੰਸਾਰ ਵਿਚੋਂ ਇਕ ਵਿਦਯਾ, ਇਕ ਹੁਨਰ, ਇਕ ਕਮਾਲ ਦਾ ਤਬਾਹ ਕਰਨਾ ਹੈ। ਲੋਕਾਂ ਨੂੰ ਚਾਨਣਾ ਦਿਓ ਕਿ ਕਿਸੇ ਬੁੱਤ ਦੀ ਪੂਜਾ ਨਾ ਕਰਨ, ਪਰ ਜੇ ਕਿਸੇ ਬੁੱਤ ਦੇ ਘੜਨਹਾਰੇ ਨੇ ਕੋਈ ਅੰਦਰਲਾ ਉੱਚਾ ਖਿਆਲ ਪੱਥਰ ਵਿਚ ਪੈਦਾ ਕਰ ਦਿੱਤਾ ਹੈ, ਤਦ ਉਸ ਬੁੱਤ ਨੂੰ ਤਬਾਹ ਕਰਨ ਵਿਚ ਤੁਸੀਂ ਉੱਚੇ ਖਿਆਲ ਨੂੰ ਤਬਾਹ ਕਰ ਰਹੇ ਹੋ। ਏਸੇ ਕਰਕੇ ਪੰਜਾਬ ਸਾਰੇ ਹਿੰਦ ਵਿਚੋਂ ਪਿੱਛੇ ਹੈ ਕਿ ਇਸ ਦੀ ਕਾਰੀਗਰੀ ਦੀਆਂ ਮੂਰਤਾਂ, ਮੂਰਤੀਆਂ ਤੇ ਉੱਚੇ ਤੋਂ ਉੱਚੇ ਨਮੂਨੇ ਦੀਆਂ ਇਮਾਰਤਾਂ ਢਾਹ ਸੁੱਟੀਆਂ ਗਈਆਂ। ਇਸ ਦੇ ਭਾਰੇ ਭਾਰੇ ਹੁਨਰਾਂ ਦੇ ਵਿਦਯਾ ਦੇ ਅਸਥਾਨ ਤਬਾਹ ਕੀਤੇ ਗਏ ਅਤੇ ਇਸ ਦੇ ਸ਼ਿਲਪਕਾਰਾਂ ਦੇ ਅਨਭਾਵਾਂ ਤੋਂ ਬਣੇ ਨਮੂਨੇ "ਬੁੱਤ ਬੁੱਤ" ਆਖ ਕੇ ਭੰਨ ਤੋੜ ਦਿਤੇ ਗਏ। ਇਸ ਵਿਚ ਮੂਰਤਾਂ ਲਿਖਣ ਵਾਲਿਆਂ ਦੇ ਪੁਰਾਤਨ ਹੁਨਰ ਫੂਕ ਦਿਤੇ ਗਏ। ਹੁਨਰਾਂ ਦੇ ਨਮੂਨੇ, ਵਿਦਯਾ ਦੇ ਕਮਾਲ, ਕਾਗਜ਼ਾਂ, ਪੱਥਰਾਂ, ਕੰਧਾਂ ਤੋਂ ਜਦ ਉਜਾੜ ਦਿਤੇ ਗਏ ਤਾਂ ਪਿੱਛੇ ਰਹਿ ਗਿਆ,—ਹੁਨਰ ਹੀਣ ਤੇ ਹੁਨਰ ਦੀ ਕਦਰ ਦੇ ਨੈਣਾਂ ਤੋਂ ਹੀਣਾ ਪੰਜਾਬ, ਹਲ ਵਾਹਿਆ, ਹਾਲ ਭਰਿਆ, ਪੇਟ ਭਰਿਆ ਤੇ ਕਾਰਦਾਰਾਂ ਦੇ ਹੱਥੋਂ ਦੁਖ-ਸੁਖ ਸਹਿੰਦੇ ਦਿਨ ਬਿਤਾ ਲਏ। ਇਉਂ ਵਿਦਯਾ ਤੋਂ ਵੀ ਰਹਿ ਗਏ। ਅੱਜ ਕੱਲ ਤੁਸੀਂ ਸਾਰੇ ਪਏ ਜਾਪਾਨ ਦੀ ਮਹਿਮਾ ਕਰਦੇ ਹੋ; ਪਤਾ ਜੇ ਜਾਪਾਨ ਕਿਉਂ ਤਰੱਕੀ ਕਰ ਗਿਆ ਹੈ ? ਮੈਨੂੰ ਡਾਕਟਰ ਜੀ ਨੇ ਦੱਸਿਆ ਸੀ ਕਿ ਜਾਪਾਨ ਦੇ ਆਪਣੇ ਹੁਨਰ ਕਾਇਮ ਸਨ, ਪਰਜਾ ਸਾਰੀ ਆਪਣੇ ਹੁਨਰਾਂ ਤੋਂ, ਕਾਰੀਗਰੀਆਂ ਤੋਂ ਵਿਦਯਾ ਨਾਲ ਮੰਝੀ ਪਈ ਸੀ। ਉਹਨਾਂ ਨੇ ਪੱਛਮੀ ਵਿਦਯਾ ਵੱਲ ਧਿਆਨ ਦਿੱਤਾ। ਸੋ ਛੇਤੀ ਸਿੱਖ ਕੇ ਜਗਤ ਦੇ ਵਿਦਵਾਨਾਂ ਵਿਚ ਵਿਦਵਾਨ ਤੇ ਮਾਤਖੰਡ ਲੋਕਾਂ ਦੇ ਸਾਹਮਣੇ ਮਾਤਖੰਡ ਹੋ ਗਏ। ਸੋ ਮਿੱਤ੍ਰਾ! ਜਿਨ੍ਹਾਂ ਲੋਕਾਂ ਨੇ ਪੰਜਾਬ ਦੇ 'ਹੁਨਰ' ਨੂੰ, ਜੋ ਧਰਮ ਭਾਵ ਵਿਚ ਸੀੜ੍ਹਾ ਪਿਆ ਸੀ, ਬੁੱਤਪ੍ਰਸਤੀ ਦੇ ਭੁਲੇਵੇਂ ਤਬਾਹ ਕੀਤਾ, ਉਹਨਾਂ ਨੇ ਪੰਜਾਬ ਦੇ ਸਿਰ ਆਪਣੇ ਜਾਣੇ ਅਹਿਸਾਨ ਕੀਤਾ, ਪਰ ਅਮਲ ਵਿਚ ਧ੍ਰੋਹ ਕਮਾਇਆ। ਉਨ੍ਹਾਂ ਨੇ ਸਹਜ ਤੇ ਸੁੰਦਰਤਾਈਆਂ ਅਕਲਾਂ ਨਾਲ ਬਣੇ ਮੰਦਰ, ਦਿਲ ਦੇ ਡੂੰਘੇ ਵਲਵਲਿਆਂ ਤੋਂ ਬਣਿਆਂ ਅਤੇ ਅੰਦਰਲੇ ਦੇ ਧਿਆਨ ਤੋਂ ਉਪਜਿਆਂ ਹੋਇਆਂ ਮੂਰਤਾਂ ਤੇ ਮੂਰਤੀਆਂ ਤਬਾਹ ਕਰਕੇ, "ਹੁਨਰ" ਤਬਾਹ ਕਰ ਦਿੱਤੇ। ਇਉਂ ਸਾਡੀ ਹੁਨਰੀ ਸੋਝੀ ਵਲੋਂ ਕਾਲੀ ਰਾਤ ਪੈ ਗਈ, ਪਰ ਜੇ ਉਹ ਆਪਣੇ ਜੋਸ਼ ਦੇ ਖਿਆਲ ਦੇ ਧੁਰੇ ਤੋਂ ਪਰੇ ਹੋ ਕੇ ਕਾਰੀਗਰਾਂ ਦੇ ਨਿਰੋਲ "ਹੁਨਰ' ਦੇ ਨੁਕਤੇ ਤੋਂ ਤੱਕਦੇ ਤਦ ਲੋਕਾਂ ਨੂੰ ਬੁੱਤ ਪ੍ਰਸਤੀ ਤੋਂ ਪ੍ਰੇਰਕੇ ਹਟਾ ਦੇਂਦੇ, ਪਰ 'ਹੁਨਰ' ਨੂੰ ਤਬਾਹ ਨਾ ਕਰਦੇ। ਤੁਸੀਂ ਬੀ ਜੋ ਆਦਮ ਪ੍ਰਸਤੀ ਤੇ ਬੁੱਤ-ਪ੍ਰਸਤੀ ਕੂਕ ਰਹੇ ਹੋ, 'ਤੋਤੇ' ਵਾਂਗੂ 'ਲਟਪਟ ਪੈਂਛੀ' ਦੁਹਰਾ ਰਹੇ ਹੋ, ਸੱਚ ਦੀ ਸੋਝੀ ਤੇ ਅੱਪੜਕੇ ਤੇ ਉਸ ਸੋਝੀ ਦੀ ਉਚਾਈ ਤੇ ਖੜੋਕੇ ਸਾਰੇ ਨਜ਼ਰ ਮਾਰਕੇ "ਸੱਚ ਸਮਝੇ" ਤੇ "ਅਨੁਭਵ ਕੀਤੇ ਸੱਚ" ਦੀ ਕੂਕ ਨਹੀਂ ਦੇ ਰਹੇ।

ਮੈਂ ਬੁਤਪ੍ਰਸਤ ਨਹੀਂ, ਮੇਰਾ ਧਰਮ ਬੁਤਪ੍ਰਸਤੀ ਨਹੀਂ, ਮੈਂ ਹਰ ਬੁਤਪ੍ਰਸਤ ਨੂੰ ਬੁਤਪ੍ਰਸਤੀ ਤੋਂ ਹੋੜਦਾਂ ਹਾਂ ਤੇ ਸਮਝਾਉਂਦਾ ਹਾਂ

ਕਿ ਇਕ ਅਕਾਲ ਪੁਰਖ ਦੀ ਪ੍ਰੀਤੀ ਵਿਚ ਆਓ ਤੇ ਜੜ੍ਹ ਪਦਾਰਥਾਂ ਨੂੰ ਈਸ਼੍ਵਰ ਜਾਣ ਕੇ ਨਾ ਪੂਜੋ। ਜਦ ਕੋਈ ਮੇਰੀ ਸਮਝਾਈ ਗੱਲ ਸਮਝਕੇ ਬੁਤ ਪ੍ਰਸਤੀ ਛੱਡੇ ਤਾਂ ਮੈਂ ਖੁਸ਼ ਹੁੰਦਾ ਹਾਂ, ਐਉਂ ਮੇਰੇ ਗੁਰੂ ਨੇ ਬੁਤ ਤੋੜਨੇ ਦੱਸੇ ਹਨ, ਪਰ ਮੈਂ ਕੁਹਾੜਾ ਲੈ ਕੇ, ਕਿਸੇ ਮੰਦਰ ਵਿਚ ਜਾ ਕੇ ਸਰਧਾਲੂਆਂ ਦੇ ਰੋਂਦਿਆਂ ਤੇ ਪਿਟਦਿਆਂ ਉਹਨਾਂ ਦੇ ਬੁੱਤਾਂ ਨੂੰ ਤੋੜਨ ਵਾਸਤੇ ਤਿਆਰ ਨਹੀਂ। ਤੁਸੀਂ ਦੱਸੋ ਜਦ ਕਿ ਬੁੱਤਾਂ ਦੇ ਪੂਜਣ ਵਾਲਿਆਂ ਨੂੰ ਏਸ 'ਸੱਚ ਦੀ ਸੋਝੀ' ਨਾ ਆਈ ਕਿ ਜੀਉਂਦੇ ਰੱਬ ਨੂੰ ਛੱਡ ਕੇ ਪੱਥਰ ਨੂੰ ਨਹੀਂ ਪੂਜਣਾ ਤੇ ਅੱਸਾਂ ਪੱਥਰ ਤੋੜ ਦਿੱਤੇ ਤਦ ਅਸਾਂ ਬਣਾਇਆਂ ਕੀ ? ਪੱਥਰ ਪੂਜਣ ਵਾਲੇ ਮਨ ਤਾਂ ਪੱਥਰ ਪੂਜ ਹੀ ਰਹੇ, ਉਹਨਾਂ ਨੂੰ ਤਾਂ ਮੇਰੇ ਕੁਹਾੜੇ ਨਾਲ ਪ੍ਰਕਾਸ਼ ਨਾ ਮਿਲਿਆ। ਮੇਰਾ ਉਹਨਾਂ ਨੂੰ ਪ੍ਰਕਾਸ਼ ਨਾ ਦੇਣਾ ਤੇ ਕੁਹਾੜਾ ਵਰਤਨਾ ਮੇਰੀ ਬੇਸਬਰੀ ਹੈ। ਇਹ ਮੇਰੇ ਨਿਤਾਣ ਪੁਣੇ ਦਾ ਸਬੂਤ ਹੈ ਕਿ ਮੈਂ ਕਾਫੀ ਚਾਨਣਾ ਨਹੀਂ ਦੇ ਸਕਦਾ, ਜਿਸ ਨਾਲ ਕਿ ਉਹਨਾਂ ਦੇ ਮਨ ਤੋਂ ਹਨੇਰਾ ਦੂਰ ਹੋਵੇ। ਜੇ ਮੈਂ ਪ੍ਰਚਾਰ ਕਰਾਂ, ਭਜਨ ਬੰਦਗੀ ਆਪ ਕਰਾਂ, ਉਨ੍ਹਾਂ ਨੂੰ ਸਿਖਾਵਾਂ, ਸਮਝਾਵਾਂ ਤਾਂ ਉਹ ਆਪੇ ਰੱਬ ਦੇ ਪਿਆਰੇ ਹੋ ਕੇ ਬੁੱਤ ਪੂਜਾ ਨੂੰ ਤਿਲਾਂਜਲੀ ਦੇ ਦੇਣਗੇ। ਫੇਰ ਉਨ੍ਹਾਂ ਦੇ ਬੁੱਤਾਂ ਨੂੰ ਸਿਆਣੇ ਲੋਕਾਂ ਨੂੰ ਦਿਖਾ ਕੇ ਨਿਰਣਾ ਕਰਾਂਗੇ ਕਿ ਐਵੇਂ ਮੂਰਤਾਂ ਹੀ ਹਨ ਕਿ ਕਿਸੇ ਪ੍ਰਬੀਨ ਦਿਲ ਨੇ ਕੋਈ ਉਚੇ ਅੰਦਰਲੇ ਅਨੁਭਵ ਦੇ ਨਕਸ਼ੇ ਬੰਨ੍ਹੇ ਹਨ। ਜੋ ਪਿਛਲੀ ਗਲ ਹੋਈ ਤਾਂ ਬੁੱਤਾਂ ਨੂੰ ਅਜੈਬ ਘਰਾਂ ਵਿਚ ਤੇ ਚਿਤ੍ਰਕਾਰੀ ਦੇ ਮੰਦਰਾਂ ਵਿਚ ਰਖਾ ਦਿਆਂਗੇ। ਯਾਦ ਰੱਖੋ ! ਜਿਸ ਦੇਸ਼ ਦਾ "ਹੁਨਰ" ਕਿਸੇ ਹੀ ਬਹਾਨੇ ਨਾਲ ਤਬਾਹ ਹੋ ਜਾਏਗਾ ਉਹ ਦੇਸ਼ ਸਾਰਾ ਤਬਾਹ ਹੋ ਜਾਏਗਾ।

ਮੁਸਾਫਰ (ਲੰਮਾ ਸਾਹ ਲੈ ਕੇ)—ਮੈਂ ਕਦੇ ਨਹੀਂ ਮੰਨ ਸਕਦਾ ਕਿ ਬਾਬਾ ! ਤੂੰ ਅਨਪੜ੍ਹ ਹੈਂ ? ਜੋ ਗੱਲ ਬੋਲਦਾ ਹੈਂ ਕਲੇਜੇ ਘਾਉ ਕਰਦੀ ਹੈ।

ਬਾਬਾ—ਮੈਂ ਕਦ ਆਖਦਾ ਹਾਂ ਕਿ ਮੈਂ ਅਨਪੜ੍ਹ ਹਾਂ ! ਹਾਂ, ਮੈਂ ਪੜ੍ਹਿਆਂ ਨਹੀਂ, ਮੈਂ 'ਪੜ੍ਹਿਆ' ਦੇ ਜੋੜੇ ਝਾੜੇ ਹਨ, ਕੇਵਲ 'ਸੱਚ ਦੀ ਸੋਝੀ' ਨਮਿਤ।

'ਅੱਛਾ, ਹੁਣ ਤੁਸੀਂ ਆਪਣਾ ਨੇਮ ਬਣਾਓ ਕਿ ਜਬ ਕਿਸੇ ਦੀ ਪਰਖ ਕਰੋਗੇ...

ਮੁਸਾਫਰ (ਗੱਲ ਟੁੱਕਕੇ)—ਖਿਮਾਂ ਕਰਨੀ, ਪਰਖ ਤੋਂ ਤੁਹਾਡਾ ਮਤਲਬ ਹੈ ਕੁਨਸ ਛਾਂਟਣੇ ?

ਬਾਬਾ—ਕੁਨਸ ਛਾਂਟਣਾ ਹੈ ਨੁਕਸ ਕੱਢਣੇ, ਐਬ ਮੇਰਾ ਮਤਲਬ ਹੈ ਤੁਸੀਂ ਪਰਖ ਤਾਂ ਕਰੋ ਤੇ ਸੁਹਣੀ ਤਰ੍ਹਾਂ ਕਰੋ, ਪਰ ਕੁਨਸ ਛਾਂਟਣੇ, ਐਬ ਕੱਢਣੇ ਤੇ ਭੰਡਣਾ ਛੱਡ ਦਿਓ। ਹਾਂ ਪਰਖ ਕਰੋ ਗੁਣ ਲੱਭ ਕੇ ਛਾਂਟਣੇ। ਨੁਕਤਾਚੀਨੀ ਵੀ ਹੈ ਔਗੁਣ ਕੱਢਣੇ, ਪਰ ਧਾਰਨ ਲਈ ਤੇ ਅਵਗੁਣ ਲੱਭਕੇ ਛੱਡਣ ਲਈ। ਕਿਸੇ ਨਾਲ ਵੈਰ ਲਈ ਨਾ ਤੇ ਨਾ ਕਿਸੇ ਦੇ ਮਗਰ ਗੁੱਡਾ ਬੰਨ੍ਹਣ ਤੇ ਉਸ ਨੂੰ ਡਰਾਉਣ ਲਈ।

ਮੁਸਾਫਰ—ਬਹੁਤ ਠੀਕ ਹੈ, ਅਸਲੀ ਨੁਕਤਾਚੀਨੀ ਏਹੋ ਹੈ।

ਬਾਬਾ—ਸੋ ਜਦ ਇਹ ਕੰਮ ਕਰੋ ਤਦ ਨਿਰੇ ਆਪਣੇ ਖਿਆਲ ਦੇ ਧੁਰੇ ਤੋਂ ਨਾਂ ਨਿੰਦ ਸੱਟੋ, ਉਸ ਦੇ ਖਿਆਲ ਦੇ ਨੁਕਤੇ ਨੂੰ ਵੀ ਪਹਿਲਾਂ ਸਮਝੋ। ਫੇਰ ਵੇਖੋ ਕੋਈ ਹੋਰ ਧ੍ਰਵਾ ਹੈ, ਜਿਸ ਤੋਂ [illegible] ਦੀ ਪਰਖ ਹੋਰਵੇਂ ਬੀ ਹੋ ਸਕਦੀ ਹੈ ?

ਮੁਸਾਫਰ—ਇਹ ਗੱਲ ਮੈਂ ਚੰਗੀ ਤਰ੍ਹਾਂ ਸਮਝੀ ਹੈ।

ਬਾਬਾ—ਫੇਰ ਹੁਣ ਦੱਸੋ ਅਸੀਂ ਬੁੱਤ ਪੂਜਤ ਹਾਂ ?

ਮੁਸਾਫਰ—ਨਹੀਂ, ਤੁਸੀਂ ਰੱਬ ਦੇ 'ਪਿਆਰ' ਵਿਚ ਹੋ 'ਪਿਆਰਾ' ਪਿਆਰਾ ਲੱਗਦਾ ਹੈ ਤੇ ਪਿਆਰੇ ਦੇ ਸਾਰੇ ਪਦਾਰਥ ਪਿਆਰੇ ਲੱਗਦੇ ਹਨ। ਤੁਸੀਂ ਪਿਆਰੇ ਰੱਬ ਜੀ ਦੇ ਅਦਬ ਤੇ ਪਿਆਰ ਵਿਚ ਹੋ ਅਰ ਉਸ ਦੇ ਅਦਬ ਦੇ ਕਾਰਨ ਉਸਦੇ ਘੱਲੇ ਗੁਰੂ ਸਾਹਿਬਾਨ ਤੇ ਉਸਦੇ ਬ੍ਰਹਮ ਗਿਆਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਦਬ ਤੇ ਪਿਆਰ ਨਾਲ ਸਤਿਕਾਰ ਦੇਂਦੇ ਹੋ ਕਿ ਓਹ "ਤੁਹਾਡੇ ਪ੍ਰੀਤਮ ਦੇ ਹਨ" ਤੇ ਤੁਹਾਡੇ ਕਲਿਆਨ ਕਰਤਾ ਹਨ।

ਬਾਬਾ—ਕੀ ਤੁਸੀਂ ਸਾਨੂੰ ਆਦਮ-ਪਰਸਤ ਸਮਝਦੇ ਹੋ ?

ਮੁਸਾਫਰ—ਨਹੀਂ, ਤੁਸੀਂ ਸਤਿਗੁਰਾਂ ਨੂੰ ਗੁਰੂ ਆਖਦੇ ਹੋ ਤੇ ਉਨ੍ਹਾਂ ਦੀ ਸਿੱਖਯਾ ਤੋਂ ਸਿਵਾ ਉਨ੍ਹਾਂ ਦੀ ਜਾਤ ਨੂੰ ਪਿਆਰ ਕਰਦੇ ਹੋ, ਇਹ ਭੀ ਤੁਹਾਡਾ ਵਾਹਿਗੁਰੂ ਦੇ ਨਾਲ ਪ੍ਰੇਮ ਹੈ। ਤੁਸੀਂ ਵਾਹਿਗੁਰੂ ਦੇ ਗਿਆਨ ਦਾਤਾ ਹੋਣ ਕਰ ਕੈ ਉਨ੍ਹਾਂ ਨੂੰ ਇਤਨਾ ਨਿਜ ਦਾ ਸ਼ਖਸੀ ਅਪਣੱਤ ਦਾ ਪਿਆਰ ਕਰਦੇ ਹੋ। ਜੋ ਘਾਲਾਂ, ਕੁਰਬਾਨੀਆਂ ਤੇ ਆਪਾ ਵਾਰ ਪਿਆਰ ਉਨ੍ਹਾਂ ਨੇ ਜਗਤ ਨਾਲ ਕੀਤਾ ਹੈ ਉਹ ਬੀ ਇਤਨਾ ਹੈ ਕਿ ਉਨ੍ਹਾਂ ਨਾਲ ਪਿਆਰ ਕੀਤੇ ਬਿਨਾਂ ਰਿਹਾ ਨਹੀਂ ਜਾ ਸਕਦਾ। ਪਰ ਮੈਂ ਦੋ ਗੱਲਾਂ ਅਜੇ ਸਮਝਣੀਆਂ ਹਨ; ਇਕ ਇਹ ਕਿ ਕਿਓਂ ਰੱਬ ਦੇ ਗਿਆਨ ਦੇ ਦਾਤਾ ਦੀ ਲੋੜ ਹੈ ਤੇ ਕਿਉਂ ਤੁਸੀਂ ਉਸ ਦੇ ਦੱਸੇ ਗਿਆਨ ਤੋਂ ਵਾਧੂ ਉਸ ਦੇ ਵਜੂਦ ਨੂੰ ਪਿਆਰ ਕਰਦੇ ਹੋ ? ਇਹ ਮੇਰੀ ਟਿਚਕਰ ਨਹੀਂ; ਹੁੱਜਤ ਨਹੀਂ, ਇਹ ਮੈਂ ਸਮਝਣਾ ਚਾਹੁੰਦਾ ਹਾਂ।

ਬਾਬਾ—ਤੁਸੀਂ ਸਮਝਦੇ ਹੋ ਕਿ " ਸਾਰੇ ਦਿਲ ਜਾਂ ਦਮਾਕ (ਦਿਮਾਗ)" ਇਕੋ ਜੇਹੇ ਚਾਨਣੇ ਨਹੀਂ। ਜੋ ਗਿਆਨ ਕਿਸੇ ਤੋਂ ਮਿਲਦਾ ਹੈ ਉਹ ਦਿਲ ਦੀ ਸਫਾਈ ਮੁਜਬ ਹੀ ਮੈਲਾ, ਘਸਮੈਲਾ, ਸਾਫ ਤੇ ਨਿਰਮਲ ਹੁੰਦਾ ਹੈ। ਵਾਹਿਗੁਰੂ ਦਾ ਗਿਆਨ ਬੜਾ ਉੱਚਾ ਹੈ, ਬੜਾ ਬ੍ਰੀਕ ਹੈ, ਬੜਾ ਸੂਖਮ ਹੈ। ਆਮ ਹਿਰਦੇ, ਆਮ ਦਿਮਾਗ, ਸਾਧਾਰਨ ਅਕਲਾਂ ਉਸ ਨੂੰ ਅਨੁਭਵ ਨਹੀਂ ਕਰਦੀਆਂ। ਜਿਨਾਂ ਕਿਸੇ ਦਾ ਦਿਲ ਘੱਟ ਚਾਨਣਾ ਹੋਵੇਗਾ ਉੱਨਾਂ ਰੱਬੀ ਚਾਨਣੇ ਨੂੰ ਆਪਣਾ ਰੰਗ ਦੇਵੇਗਾ। ਸੂਰਜ ਦਾ ਚਿੱਟਾ ਚਾਨਣਾ ਨਾਲ, ਪੀਲੇ, ਠੀਲੇ, ਘਸ ਮੈਲੇ ਸ਼ੀਸ਼ੇ ਵਿਚੋਂ ਲੰਘ ਕੇ ਚਿੱਟਾ ਚਾਨਣਾ ਨਹੀਂ ਦੇਂਦਾ: ਨਿਰੋਲ ਨਿਰਮਲ ਸ਼ੀਸ਼ੇ ਵਿਚੋਂ ਚਾਨਣਾ ਲੰਘ ਕੇ ਚਿੱਟਾ ਸਾਫ਼ ਪੈਂਦਾ ਹੈ। ਇਸੇ ਤਰ੍ਹਾਂ ਦਿਲ ਦਾ ਹਾਲ ਹੈ। ਜਦ ਕਿਸੇ ਆਤਮਾ ਵਿਚ ਵਾਹਿਗੁਰੂ ਦੇ ਗਿਆਨ ਦਾ ਚਾਨਣਾ ਪੈਂਦਾ ਹੈ ਤਾਂ ਅੱਗੋਂ ਜਦ ਉਹ ਉਸਦੇ ਦਿਲ

ਥਾਣੀਂ ਲੰਘ ਮਨੁੱਖਾਂ ਦੀ ਸਮਝ ਦੀ ਸ਼ਕਲ ਦਾ ਬਣਕੇ ਉਸ ਦੀ ਜੀਭ ਦੁਆਰਾ ਨਿਕਲਦਾ ਹੈ ਤਾਂ ਦਿਲ ਦੇ ਰੰਗ ਨੂੰ ਨਾਲ ਲੈ ਲੈਂਦਾ ਹੈ, ਤਾਂ ਤੇ ਉਹ 'ਨਿਰੋਲ' ਨਹੀਂ ਕਹੀਦਾ। ਇਸ ਲਈ ਲੋੜੀ ਦੀ ਗੱਲ ਤੇ ਜ਼ਰੂਰੀ ਜ਼ਰੂਰਤ ਇਹ ਬਣ ਗਈ ਹੈ ਕਿ ਦਿਲ ਐਸਾ ਨਿਰਮਲ ਹੋਵੇ ਕਿ ਜਦੋਂ ਰੱਬੀ ਗਿਆਨ ਉਸ ਵਿੱਚੋਂ ਲੰਘਕੇ ਮਨੁੱਖੀ ਸਮਝ ਗੋਚਰਾ ਹੋ ਕੇ ਨਿਕਲੇ ਤਾਂ "ਨਿਰੋਲ" ਹੋਵੇ। ਸੋ ਰੱਬੀ ਗਿਆਨ ਦੇ ਅਨੁਭਵ ਕਰਨ ਲਈ ਤੇ ਅੱਗੋਂ ਉਸਨੂੰ ਨਿਰੋਲ ਰੂਪ ਵਿਚ ਦਾਨ ਕਰਨ ਲਈ ਨਿਰਮੈਲ, ਪੂਰੇ ਪੂਰੇ ਨਿਰਮੈਲ, ਉੱਕਾ ਹੀ ਸਾਫ ਚਿਤ ਤੇ ਸ਼ੀਸ਼ੇ ਵਰਗੇ ਹਿਰਦੇ ਦੀ ਲੋੜ ਹੈ। ਇਸੀ ਤਰ੍ਹਾਂ ਇਕ ਮਹਾਂ ਪੁਰਖ ਦੀ ਲੋੜ ਹੈ, ਜਿਸ ਦਾ ਹਿਰਦਾ ਸ਼ੀਸ਼ੇ ਵਰਗਾ ਨਿਰਮਲ ਹੋਵੇ। ਗੁਰੂ ਦਾ ਦਰਜਾ, ਜੋ ਅਸੀਂ ਆਪਣੇ ਸਤਿਗੁਰਾਂ ਨੂੰ ਦੇਂਦੇ ਹਾਂ ਉਹ ਮਨ ਦੀ ਨਿਰਮਲਤਾ ਦੀ ਪੂਰਨਤਾਈ ਕਰਕੇ ਤੇ ਗਿਆਨ ਦਾਨ ਕਰਨ ਦੀ "ਨਿਰੋਲਤਾਈ" ਡਾਢੀ ਤੋਂ ਡਾਢੀ, ਸੁਥਰੀ ਤੋਂ ਸੁਥਰੀ ਹੋਣ ਕਰਕੇ ਤੇ ਵਾਹਿਗੁਰੂ ਵੱਲੋਂ ਉਹ ਇਸ ਕੰਮ ਤੇ ਥਾਪੇ ਗਏ ਆਦਿ ਕਾਰਣਾਂ ਕਰਕੇ ਦੇਂਦੇ ਹਾਂ। ਇਸ ਕਰਕੇ ਸਾਡਾ ਖ਼ਿਆਲ ਹੈ ਕਿ ਰੱਬ ਦੇ ਗਿਆਨ ਨੂੰ ਜਿਉਂ ਕਾ ਤਿਉਂ, ਆਪਣਾ ਹਉਂ ਦਾ ਕੋਈ ਰਲਾ ਨਾ ਪਾ ਕੇ ਦੇਣਹਾਰਾ, ਜਿਸ ਨੂੰ ਅਸੀਂ ਗੁਰੂ ਆਖਿਆ ਹੈ, ਵਾਹਿਗੁਰੂ ਵਾਙੂ ਹੀ ਜ਼ਰੂਰੀ ਹੈ ਤੇ ਐਸਾ ਵਜੂਦ ਗੁਰੂ ਨਾਨਕ ਦੇਵ ਜੀ ਦਾ (ਦਸੋਂ ਸਰੂਪਾਂ ਵਿਚ) ਹੋਇਆ ਹੈ।

ਮੁਸਾਫਰ—ਮੈਂ ਬੀ ਤਾਂ ਰੱਬ ਦਾ ਪੁੱਤਰ ਹਾਂ, ਤੂੰ ਬੀ ਤਾਂ ਰੱਬ ਦਾ ਪੁੱਤਰ ਹੈਂ, ਰੱਬ ਦਾ ਗਿਆਨ-ਰੱਬ ਸਮਦ੍ਰਿਸ਼ਟੇ ਦਾ ਇੱਕੋ ਜਿਹਾ ਸਭ ਨੂੰ ਮਿਲਣਾ ਚਾਹੀਏ। ਮੀਂਹ ਸਿੱਧਾ ਸਾਰੇ ਵੱਸਦਾ ਹੈ, ਕਿਸੇ ਗੁਰੂ ਅਵਤਾਰ ਦੇ ਜ਼ਰੀਏ ਨਹੀਂ ਲੱਭਦਾ। ਕਿਉਂ ਉਸ ਦਾ ਗਿਆਨ ਮੀਂਹ ਵਾਂਗ ਨਹੀਂ ਵਸਦਾ ? ਕਿਉਂ ਮੈਂ ਵਿਰਵਾ ਹਾਂ ਤੇ ਗੁਰੂ ਨਾਨਕ ਸਰਵਾ ?

ਬਾਬਾ (ਗੰਭੀਰ ਧੁਨੀ ਹੋ ਕੇ)—ਮੀਂਹ ਵਰ੍ਹਦਾ ਹੈ ਸਾਰੇ ਪਰ ਰੇਤ ਥੱਲੇ ਪਿਆਂ ਰੇਤ ਥਲਾ ਜੀਉਰ ਜਾਂਦਾ ਹੈ, ਨਾ ਬ੍ਰਿਛ ਨਾ ਸਬਜ਼ੀ ਪੈਦਾ ਕਰਦਾ ਹੈ। ਧੁੱਪ ਪਈ ਤਾਂ ਸੜਦਾ ਹੈ। ਮੀਂਹ ਪੈਂਦਾ ਹੈ ਕੱਲਰ ਵਿਚ ਤੇ ਕੋਈ ਕਾਜ ਨਹੀਂ ਸੌਰਦਾ, ਬੀ ਪਾਓ ਤਾਂ ਸੜ ਜਾਂਦਾ ਹੈ। ਮੀਂਹ ਪੈਂਦਾ ਹੈ ਸਮੁੰਦਰਾਂ ਤੇ ਜਿੱਥੇ ਅੱਗੇ ਹੀ ਜਲ ਅਸਗਾਹ ਹੈ। ਹਾਂ, ਮੀਂਹ ਪੈਂਦਾ ਹੈ ਪਰਬਤਾਂ ਤੇ ਜੋ ਜੀਉਰ ਜਾਂਦੇ ਹਨ ਤੇ ਫੇਰ ਚਸ਼ਮਿਆਂ ਤੇ ਝਰਨਿਆਂ ਥਾਣੀਂ ਕੱਢਦੇ ਹਨ, ਲਗਾਤਾਰ ਰੌ ਜਾਰੀ ਰਖਕੇ ਮੈਦਾਨਾਂ ਨੂੰ ਟੋਰਦੇ ਹਨ। ਉਸ ਰੌ ਨਾਲ ਖੇਤ, ਬਾਗ਼, ਮੱਲਗੁਜ਼ਾਰਾ ਹੁੰਦਿਆਂ, ਸ਼ਹਿਰ ਵੱਸਦੇ ਤੇ ਜਗਤ ਵਰੋਸਾਉਂਦਾ ਹੈ। ਤਿਵੇਂ ਵਾਹਿਗੁਰੂ ਦੇ ਗਿਆਨ ਦਾ ਨਿੱਝਰ ਧਾਰ ਮੀਂਹ ਵੱਸ ਰਿਹਾ ਹੈ। ਹਰ ਛਿਨ, ਹਰ ਘੜੀ ਸਾਰੇ, ਹਾਂ, ਸਾਰੇ ਦਿਲਾਂ ਤੇ ਲਗਾਤਾਰ ਉਸ ਦਾਤੇ ਦੇ ਦਾਨ—ਗਿਆਨ ਦੀ ਵਰਖਾ ਹੋ ਰਹੀ ਹੈ। ਪਾਪੀ ਦੇ ਦਿਲ ਤੇ ਭੀ ਟੰਕਾਰ ਉਸ ਦੀ ਵੱਜਦੀ ਹੈ, ਪਰ ਦਿਲ ਟੁੱਟ ਚੁਕਾ ਹੈ, ਅੱਗੋਂ ਧੁਨਿ ਨਹੀਂ ਉੱਠਦੀ। ਡਾਕੂ ਦੇ ਦਿਲ ਤੇ ਭੀ ਇਸ ਇਲਹਾਮ ਦੀ ਰੌ ਦਾ ਰੁਮਕਾ ਵੱਜਦਾ ਹੈ, ਪਰ ਦਿਲ ਤੇ ਬੁੱਧੀ ਦੋਵੇਂ ਸਖ਼ਤ ਹੋ ਚੁਕੇ ਹਨ, ਉਸਨੂੰ ਪ੍ਰਤੀਤ ਨਹੀਂ ਹੁੰਦਾ ਕਿ ਕੀਹ ਸ਼ੈ ਮੇਰੇ ਉੱਤੇ ਆ ਕੇ ਮੈਨੂੰ ਛੁਹ ਛੁਹ ਕੇ ਜਾ ਰਹੀ ਹੈ ? ਪਾਪਾਂ ਵਿਚ ਵਿਹੜੇ, ਮਾਯਾਧਾਰੀ, ਸੂਮ ਤੇ ਮੋਹ ਵਿਚ ਲੰਪਟ ਦਿਲਾਂ ਤੇ ਇਲਹਾਮ ਦਾ ਇਹ ਨਕਸ਼ਾ ਫਿਰਦਾ ਹੈ, ਪਰ ਧਿਆਨ ਹੋਰਥੇ ਮਗਨ ਹੈ, ਪ੍ਰਤੀਤ ਨਹੀਂ ਹੁੰਦਾ ਕਿ ਕੀ ਹੋ ਗਿਆ ਤੇ ਕੀ ਹੋ ਰਿਹਾ ਹੈ ? ਹੰਕਾਰੀ ਦਿਲਾਂ ਤੇ ਇਹ ਪੈਂਦਾ ਹੈ ਪਰ ਟਿੱਬਿਆਂ ਤੇ ਪਏ ਮੀਂਹ ਵਾਂਗ ਰੁੜ੍ਹ ਜਾਂਦਾ ਹੈ। ਕੌਣ ਹੈ ਜਿਸ ਤੇ ਇਲਹਾਮ ਨਹੀਂ ਉਤਰਦਾ ? ਰੱਬੀ ਇਲਹਾਮ, ਰੱਬੀ ਗਿਆਨ ਮੀਂਹ ਵਾਂਗ ਮਨ ਦੇ ਮੰਡਲਾਂ ਉਤੇ ਸਦਾ ਉਤਰਦਾ ਹੈ ਪਰ ਫਲਵਾਨ ਨਿਰਾ ਉੱਥੇ ਹੈ, ਜਿੱਥੇ ਦਿਲ ਸਾਫ ਹੈ, ਧਿਆਨ ਵਾਹਿਗੁਰੂ ਵੰਨੇ ਹੈ, ਮਨ ਮੈਦਾਨ ਹੋ ਰਿਹਾ ਹੈ ਤੇ ਪਿਆਰੇ ਵਾਹਿਗੁਰੂ ਦੇ ਗਿਆਨ ਦੀ ਗੁੰਜਾਰ ਸੁਣਨ ਵਾਸਤੇ ਦਿਲ ਵਿਚ ਖਿੱਚ ਹੈ। ਹਾਂ, ਜੋ ਸਦਾ ਉਡੀਕ ਵਿਚ ਹੈ, ਸਦਾ ਆਸਾਂ ਵਿਚ ਹੈ, ਤਾਂਘਾਂ, ਸਿੱਕਾਂ ਤੇ ਸੱਧਰਾਂ ਵਿਚ ਹੈ, ਹਾਂ, ਜਿਸ ਦਾ ਮਨ ਬਲੌਰ ਵਾਂਗ ਨਿਰਮਲ ਹੈ ਤੇ ਦੂਈ ਦਾ ਅਸਰ ਲੈਣੋਂ ਬਚਾਉ ਕਰਦਾ ਹੈ, ਉਸ ਮਨ ਉਤੇ ਨਿਰੋਲ ਗਿਆਨ ਕਹੋ ਯਾ ਨਿਰੋਲ ਇਲਹਾਮ ਕਹੋ ਆਪਣਾ ਜਲ ਜਲੌ ਦੇਂਦਾ ਹੈ, ਆਪਣੀ ਅਸਲੀ ਮੂਰਤ ਪਾਉਂਦਾ ਹੈ। ਜੋ ਉਹ ਦਿਲ ਮੂਲੋਂ ਸ਼ੁੱਧ ਹੈ, ਧੁਰੋਂ ਹੀ ਸ਼ੁੱਧ ਆਇਆ ਹੈ, ਜਿਸ ਉਤੇ ਮਾਯਾ ਕੀ ਹਉਂ ਅਸਰ ਨਹੀਂ ਪਾ ਸਕੀ[1] ਤਾਂ ਉਹ ਹੈ ਦਿਲ ਗੁਰੂਨਾਨਕ ਦੇਵ ਜੀ ਦਾ। ਉਹ ਮੂਲੋਂ ਨਿਰਮਲ ਦਿਲ ਅੱਗੋਂ ਉਸ ਗਿਆਨ ਨੂੰ ਨਿਰ-ਮਲਤਾਈ ਵਿਚ ਰੱਖ ਕੇ ਸਾਡੀ ਬੁੱਧਿ ਗੋਚਰਾ, ਸਾਡੀ ਸਮਝ ਜੋਗ ਕਰਕੇ ਸਾਨੂੰ ਦੇ ਦੇਂਦਾ ਹੈ। ਏਸ ਕਰਕੇ ਸਾਨੂੰ ਲੋੜ ਹੈ ਐਸੇ, ਮੂਲੋਂ ਨਿਰਮਲ ਅੰਦਰ ਵਾਲੇ ਮਹਾਂ ਪੁਰਖ ਦੀ ਤੇ ਸਭ ਤੋਂ ਉੱਚੇ ਸੁੱਚੇ, ਸਭ ਤੋਂ ਨਿਰਮਲ ਅੰਦਰ ਵਾਲੇ ਗੁਰੂ ਅਵਤਾਰ ਦੀ।

ਸੋ ਤੁਸਾਂ ਸਮਝ ਲੀਤਾ ਹੋਊ ਕਿ ਸਾਨੂੰ ਲੋੜ ਹੈ—ਐਸੇ ਸੁਥਰੇ ਦਿਲਾਂ ਦੀ ਜੋ (੧) ਸੁਤੇ ਹੀ ਧੁਰੋਂ ਸੁੱਛ ਹੋਣ ਜਾਂ (੨) ਜਤਨਾਂ ਨਾਲ ਹੋ ਜਾਣ। (੧) ਪਹਿਲੀ ਕਿਸਮ ਦੇ ਮਹਾਂ ਪੁਰਖ ਹਨ ਅਵ-ਤਾਰ ਜੋ ਧੁਰੋਂ ਆਉਂਦੇ ਹਨ ਤੇ ਜਿਨ੍ਹਾਂ ਦੇ ਸ਼ਿਰੋਮਣੀ ਗੁਰੂ ਨਾਨਕ ਦੇਵ ਜੀ ਹਨ, ਕਿਉਂਕਿ ਓਹ ਗੁਰੂ ਜਯੋਤੀ ਆਪ ਹਨ, ਬਾਕੀ ਦੇ ਅਵਤਾਰ ਆਦਿਕ ਗੁਰੂ ਜਯੋਤੀ ਦੇ ਚਾਨਣੇ ਵਿਚ ਕੰਮ ਕਰਦੇ ਰਹੇ ਹਨ! (੨) ਦੂਸਰੇ ਹਨ ਭਗਤ ਜਨ। ਏਹ ਓਹ ਲੋਕ ਹਨ ਜੋ ਜੀਵਾਂ ਵਿਚੋਂ ਸਾਧਨ ਤੇ ਭਗਤੀ ਕਰ ਕਰਕੇ, ਨਿਰਮਲ ਹੋ ਹੋ ਕੇ ਵਾਹਿਗੁਰੂ ਦੇ ਨੂਰ ਨਾਲ ਸ਼ੁੱਧ ਅਨੁਭਵ ਨੂੰ ਅੱਪੜੇ।

ਮੁਸਾਫਰ—ਠੀਕ ਹੈ। ਪਰ ਮੇਰੀ ਮਤਿ ਤਾਂ ਇਹ ਹੈ ਕਿ ਮੈਂ ਕਿਸੇ ਦੂਸਰੇ ਦੀ ਮਤਿ ਤੇ ਨਹੀਂ ਟੁਰਨਾ, ਮੇਰੇ ਮਨ ਤੇ ਜੋ ਅਸਰ ਹੈ ਤੇ ਜੋ ਇਸ ਮਨ ਤੋਂ ਨਿਕਲਦਾ ਹੈ ਓਹੋ ਦਰੁਸਤ ਹੈ। ਮਹਾਂ ਪੁਰਖਾਂ ਨੂੰ ਮੰਨਦਾ ਹਾਂ ਪਰ ਅੱਗੇ ਮੈਂ ਆਪਣੇ ਵਰਗੇ ਮੰਨਦਾ ਸਾਂ ਹੁਣ ਆਪਣੇ ਤੋਂ ਉੱਚੇ ਮੰਨਦਾ ਹਾਂ। ਉਹਨਾਂ ਦੇ ਗ੍ਰੰਥ ਪੜ੍ਹਦਾ ਹਾਂ। ਹਾਂ, ਮੈਂ ਸਾਰੇ ਧਰਮ ਪੁਸਤਕ ਪੜ੍ਹਦਾ ਹਾਂ ਤੇ ਸਾਰੇ ਮਹਾਂ ਪੁਰਖਾਂ ਦਾ ਸਤਿ-ਕਾਰ ਕਰਦਾ ਹਾਂ, ਪੜ੍ਹ ਸੁਣਕੇ ਮੈਂ ਆਪਣੇ ਮਨ ਦੇ ਮਗਰ ਟੁਰਦਾ

1. ਹੋਂਦਾ ਫੜੀਅਗੁ ਨਾਨਕ ਜਾਣੁ ॥
ਨਾ ਹਉ ਨਾ ਮੈ ਜੂਨੀ ਪਾਣੁ ॥

ਹਾਂ। ਮਨ ਦੇ ਮਗਰ ਨਾ ਟੁਰਨਾ ਆਪਣੀ ਆਜ਼ਾਦੀ ਵੇਚ ਦੇਣੀ ਹੈ। ਕਿਸੇ ਅਵਤਾਰ ਗੁਰੂ ਯਾ ਪੈਗ਼ੰਬਰ ਦੀ ਲਿਖਤ ਦੇ ਪਾਬੰਦ ਹੋਣਾ ਕੈਦ ਹੈ ਤੇ ਖੁੱਲ੍ਹ ਰਹਿਣਾ ਮਨ ਦੀ ਆਜ਼ਾਦੀ ਹੈ।

ਬਾਬਾ—ਤੁਹਾਡੇ ਮਤ ਦਾ ਕੋਈ ਨਾਉਂ ?

ਮੁਸਾਫਰ—ਬ੍ਰਹਮੋ ਸਮਝ ਲਓ।

ਬਾਬਾ—ਹੱਛਾਂ; ਵਾਹ ਵਾਹ ! ਪਰ ਮਤਾਂ ਤੇ ਨਾਵਾਂ ਨਾਲ ਮੈਨੂੰ ਕੀਹ ? ਮੈ ਤਾਂ ਸੱਚ ਖੋਜਣਾ ਹੈ, ਸੱਜਣਾਂ !

ਮਨ ਹੈ ਮਿਣਤੀ, ਗਿਣਤੀ ਤੇ ਹੱਦ ਵਿਚ, ਇਹ ਸਰਬੱਗ ਨਹੀਂ। ਫਿਰ ਇਸ ਦਾ ਸੁਭਾਵ ਹੈ ਰੁਚੀ ਤੇ ਅਰੁਚੀ। ਮਨ ਦਾ ਸੁਭਾਵ ਤਾਂ ਤੋਲਣ ਜਾਚਣ ਦਾ ਬੀ ਨਹੀਂ, ਇਸ ਕਰਕੇ ਮਨ ਦੇ ਮਗਰ ਜੋ ਲੱਗਦਾ ਹੈ ਸੋ ਮਨਮੁਖ ਹੈ, ਸਾਡੀ ਬੋਲੀ ਵਿਚ। ਅਸੀਂ ਮਨਮੁਖ ਪਾਪੀ ਨੂੰ ਨਹੀਂ ਆਖਦੇ, ਜੈਸਾ ਕਿ ਆਮ ਲੋਕ ਸਮਝਦੇ ਹਨ, ਮਨਮੁਖ ਉਹ ਹੈ ਜੋ ਆਪਣੇ ਮਨ ਦੇ ਮਗਰ ਲੱਗਦਾ ਹੈ। ਰਾਵਣ ਤੇ ਹਰਨਾਕਸ਼ ਬੜੇ ਪੰਡਤ ਤੇ ਪ੍ਰਬੀਨ ਸਨ, ਪਰ ਆਪਣੇ ਮਨ ਦੇ ਮਗਰ ਲਗਦੇ ਸਨ ਤਾਂ ਤੇ ਓਹ ਮਨਮੁਖ ਸਨ। ਮਨ ਤਾਂ ਜੋ ਇਸ ਨੂੰ ਚੰਗਾ ਲੱਗ ਜਾਵੇ ਉਸ ਦੇ ਮਗਰ ਉੱਠ ਟੁਰਦਾ ਹੈ। ਮਨ ਦੇ ਸਿਰ ਤੇ ਕੁੰਡਾ ਹੈ ਅਕਲ ਦਾ, ਬੁੱਧੀ ਦਾ। ਜੋਖਣਾ, ਪੜਤਾਲਣਾ, ਵਿਚਾਰਨਾਂ, ਨਿਸਚੇ ਕਰਨਾ ਬੁਧਿ (ਜਾਂ ਮਤਿ) ਦਾ ਕੰਮ ਹੈ। ਸੋ ਜੋ ਬੁੱਧੀ ਦੇ ਮਗਰ ਲੱਗੇ ਉਹ ਮਨ ਤੇ ਕੁੰਡਾ ਪਾ ਲੈਂਦਾ ਹੈ, ਫੇਰ ਉਹ ਕੁਛ ਠੀਕ ਟੁਰ ਪੈਂਦਾ ਹੈ। ਪਰ ਬੁੱਧੀ ਨੂੰ ਬੀ ਚਾਨਣੇ ਦੀ ਲੋੜ ਹੈ। ਹਾਂ ਬੁੱਧੀ ਕਈ ਕਾਰਨਾ ਕਰਕੇ ਅਸਥ ਵਿਅਸਥ ਬੀ ਹੋ ਜਾਂਦੀ ਹੈ, ਕਈ ਵਾਰ ਜਾਚ ਪੜਤਾਲ ਗ਼ਲਤ ਕਰ ਬੈਠਦੀ ਹੈ, ਕਦੀ ਧ੍ਰੂਵਾ ਭੁੱਲ ਵਾਲਾ ਬੰਨ੍ਹਕੇ ਟੁਰ ਪੈਂਦੀ ਹੈ, ਤਾਂ ਸਾਰੇ ਸਿੱਟੇ ਉਲਟ ਪੁਲਟ ਕੱਢ ਲੈਂਦੀ ਹੈ। ਬੁੱਧੀ ਤੋਂ ਉਤੇ ਹੈ ਵਾਹਿਗੁਰੂ। ਜੇ ਬੁਧੀ ਵਾਹਿਗੁਰੂ ਦੀ ਅਗੁਵਾਨੀ ਵਿਚ ਟੁਰੇ ਤਦ ਬੁੱਧੀ ਫੇਰ ਠੀਕ ਜਾਚਦੀ ਹੈ ਤੇ ਮਨ ਫੇਰ ਉਸ ਜਾਂਚ ਹੇਠ ਭੁੱਲ ਨਹੀਂ ਕਰਦਾ। ਬੁੱਧੀ ਵਾਹਿਗੁਰੂ ਦੀ ਅਗੁਵਾਨੀ ਵਿਚ ਟੁਰੇ, ਇਸ ਲਈ ਅਸੀਂ ਉਹ ਜਤਨ ਕਰਦੇ ਹਾਂ, ਜਿਸ ਨਾਲ ਸਾਡਾ ਅੰਦਰਲਾ ਵਾਹਿਗੁਰੂ ਜੀ ਦੇ ਨਾਲ ਲੱਗਾ ਰਹੇ। ਐਉਂ ਟੁਰਨ ਨੂੰ ਅਸੀਂ ਗੁਰਮੁਖਤਾਈ ਆਖਦੇ ਹਾਂ ਤੇ ਐਉਂ ਟੁਰਨ ਵਾਲੇ ਨੂੰ ਗੁਰਮੁਖ ਕਹੀਦਾ ਹੈ।

ਮੁਸਾਫਰ—ਕਿਵੇਂ, ਜ਼ਰਾ ਫੇਰ ਕਹਿਣਾ !

ਬਾਬਾ—ਅਸੀਂ ਰੋਜ਼ ਰੱਬ ਅਗੇ ਅਰਦਾਸ ਕਰਦੇ ਹਾਂ, ਉਸ ਵਿਚ ਇਕ ਗੱਲ ਇਹ ਮੰਗਦੇ ਹਾਂ :—

ਮਨ ਨੀਵਾਂ
ਮਤਿ ਉੱਚੀ
ਮਤਿ ਦਾ ਰਾਖਾ ਵਾਹਿਗੁਰੂ !

ਇਸ ਦਾ ਅਰਥ ਇਹ ਹੈ ਕਿ—

ਅਸੀਂ ਆਪਣੇ ਮਨ ਦੇ ਮਗਰ ਨਾ ਲੱਗੀਏ। ਸਾਡਾ ਮਨ ਹੈ ਮੁਤਾਣਾ, ਮੂੰਹ ਜ਼ੋਰ, ਆਖੇ ਨਾ ਲੱਗਣ ਵਾਲਾ ਤੇ ਆਪਣੀ ਕੀਤੀ ਕਰਨ ਵਾਲਾ ਤਾਂ ਤੇ ਮਨ ਨੀਵਾਂ ਹੋਵੇ। ਨੀਵਾਂ ਐਉਂ ਨਾ, ਕਿ ਮੁਰਦਾ ਤੇ ਦੁਬੇਲ ਹੋਵੇ। ਨਾ ਬਈ ਸੱਜਣਾ ! ਐਉਂ ਨਾ, ਕਿਉਂਕਿ ਜੇ ਮਨ ਨੂੰ ਭੈ, ਜ਼ੋਰ ਦਾਬੇ ਨਾਲ ਨੀਵਾਂ ਕਰੀਏ ਤਾਂ ਬੀ ਸਰੀਰ ਨਰੋਆ ਨਹੀਂ ਰਹਿੰਦਾ। ਮਨ ਹੋਵੇ ਨੀਵਾਂ, ਪਰ ਨੀਵਾਂ ਹੋਵੇ ਮਤਿ ਦੇ ਅਗੇ। ਮਤਿ ਆਖਦੇ ਹਨ ਅਕਲ ਨੂੰ, ਬੁੱਧੀ ਨੂੰ। ਬੁੱਧੀ ਪੜਤਾਲਦੀ ਹੈ, ਤੋਲਦੀ ਹੈ ਮਨ ਦੀ ਰੁਚੀ ਨੂੰ, ਅਰੁਚੀ ਨੂੰ, ਪਛਾਣਦੀ ਹੈ ਤੇ ਨਿਸਚੇ ਕਰਕੇ ਦੱਸ ਦੇਂਦੀ ਹੈ ਕਿ—

ਆਹ ਤਾਂ ਹੈ ਠੀਕ ਤੇ
ਆਹ ਹੈ ਨਾ-ਠੀਕ, ਜਾਂ
ਆਹ ਹੈ ਚੰਗਾ ਤੇ
ਆਹ ਹੈ ਬੁਰਾ, ਜਾਂ
ਆਹ ਹੈ ਪੁੰਨ ਤੇ
ਆਹ ਹੈ ਪਾਪ, ਜਾਂ
ਐਸ ਦਾ ਫਲ ਹੈ ਸੁੱਖ ਤੇ
ਐਸ ਦਾ ਫਲ ਹੈ ਦੁੱਖ।

ਸੋ ਜਦ ਮਨ ਮੱਤ ਦੀ ਅਗੁਵਾਨੀ ਵਿਚ ਟੁਰ ਪੈਂਦਾ ਹੈ ਤਾਂ ਪਸ਼ੂ-ਪੁਣਾ ਛੱਡਕੇ ਮਨੁੱਖ ਬਣ ਜਾਂਦਾ ਹੈ। ਜੇ ਨਿਰਾ ਮਨ ਦੇ ਮਗਰ ਟੁਰੇ ਤਾਂ ਪਸ਼ੂਆਂ ਵਾਂਗ ਕੰਮ ਕਰਦਾ ਹੈ। ਜੇ ਮਨ ਮੱਤ ਅਗੇ ਨੀਵਾਂ ਹੋ ਟੁਰੇ, ਮੱਤਿ ਦੇ ਕੀਤੇ ਫੈਸਲੇ ਮੂਜਬ ਟੁਰੇ ਤਾਂ ਬਣ ਜਾਂਦਾ ਹੈ ਮਨੁੱਖ ਤੇ ਪਾਉਂਦਾ ਹੈ ਸੁਖ। ਪਰ ਇਹ ਕੰਮ ਐਉਂ ਸਮਝ ਕੇ ਕਰਨਾ ਕਿ ਅਸਾਂ ਮਨ ਨੂੰ ਬੁੱਧੀ ਨਾਲ ਮੇਲਕੇ ਉਚਿਆਂ ਕਰਨਾ ਹੈ ਨਾ ਕਿ ਕਿਸੇ ਭੈ ਹੇਠ ਲਾ ਕੇ ਮਨ ਨੂੰ ਰੋਗੀ ਬਨਾਉਣਾ ਹੈ।

ਹੁਣ ਬੁੱਧੀ ਨੂੰ ਚਾਨਣੇ ਦੀ ਲੋੜ ਹੈ। ਸਾਥੋਂ ਪਹਿਲੇ ਹੋ ਚੁਕੇ ਦਾਨਿਆਂ ਦੀ ਪ੍ਰਾਪਤ ਕੀਤੀ ਵਾਕਫ਼ੀ (ਗਯਾਨ) ਨਾਲ ਬੁੱਧੀ ਮਾਂਜੀ ਜਾਂਦੀ ਹੈ। ਫੇਰ ਰੱਬ ਜੀ ਦੇ ਗਿਆਨ ਨਾਲ ਬੁੱਧੀ ਚਾਨਣੀ ਹੋ ਕੇ ਸੱਚ ਦੇ ਰਸਤੇ ਤੇ ਟੁਰ ਪੈਂਦੀ ਹੈ : ਅਰਥ ਇਹ ਹੈ ਕਿ ਪਰਮੇਸ਼ੁਰ ਆਪਣੇ ਗਿਆਨ ਦੇ ਚਾਨਣੇ ਵਿਚ ਟੋਰੇ ਮੱਤਿ ਨੂੰ ਤਦ ਭੁੱਲਾਂ ਨਹੀਂ ਕਰਦੀ, ਫੇਰ ਮਨੁੱਖ ਬਣ ਜਾਂਦਾ ਹੈ ਦੇਉਤਾ, ਉਸ ਨੂੰ ਅਸੀਂ ਆਖਦੇ ਹਾਂ ਗੁਰਮੁਖ। ਜਿਸ ਨੂੰ ਆਪਣੇ ਕੰਮਾਂ ਵਿਚ ਆਪਣਾ ਮਨ ਮੁੱਖ ਨਹੀਂ ਰਿਹਾ, ਸਗੋਂ ਉਸ ਨੂੰ ਗੁਰੂ ਮੁੱਖ ਹੋ ਗਿਆ ਹੈ, ਯਾ ਉਸ ਦਾ ਮੁੱਖ ਕਹੀਏ ਮੂੰਹ (ਰੁਖ਼) ਆਪਣੇ ਮਨ ਵੱਲ ਨਹੀਂ, ਪਰ ਗੁਰੂ ਵੱਲ ਹੈ, ਰੱਬ ਵੱਲ ਹੈ।

ਇਥੇ ਗੁਰੂ ਵੱਲ ਮੁੱਖ ਦੀ ਵਿਉਂਤਰ ਐਉਂ ਹੈ ਕਿ ਜੋ ਆਪਣੇ ਮਨ ਤੇ ਬੁੱਧੀ ਉਤੇ ਵਾਹਿਗੁਰੂ ਦਾ ਕੁੰਡਾ ਭਾਲਦਾ ਹੈ, ਸੋ ਵਾਹਿਗੁਰੂ ਦੇ ਬਖਸ਼ੇ ਗਿਆਨ ਨੂੰ ਲੱਭਦਾ ਹੈ, ਜੋ ਉਸ ਨੂੰ ਗੁਰੂ ਵਿਚੋਂ ਮਿਲਦਾ ਹੈ, ਕਿਉਂਕਿ ਉਹ ਜਗਿਆਸੂ ਹੈ ਤੇ ਉਸ ਦੇ ਮਨ ਤੇ ਅਜੇ ਰੱਬੀ ਅਵਾਜ਼ ਪ੍ਰਕਾਸ਼ ਨਹੀਂ ਪਾਉਂਦੀ, ਉਹ ਆਪਣੀ ਮਨੁੱਖੀ ਸਮਝ ਜੋਗ ਗਿਆਨ ਮਨੁੱਖੀ ਬੋਲੀ ਵਿਚ ਗੁਰੂ ਤੋਂ ਲੈਂਦਾ ਹੈ। ਗੁਰੂ ਉਸ ਨੂੰ ਰੱਬੀ ਗਿਆਨ ਦੇਂਦਾ ਹੈ, ਜੋ ਉਸ ਨੇ ਆਪਣੇ ਡਾਢੇ ਨਿਰੋਲ ਨਿਰਮਲ ਆਤਮੇ ਵਿਚ ਰੱਬ ਤੋਂ ਲਿਆ ਹੈ। ਜੋ ਜਗਿਆਸਾ ਵਾਲਾ ਜਾਂ ਕਹੋ ਸਿਖ ਆਪਣੀ ਮਤਿ ਨੂੰ ਜਾ

ਬੱਧੀ ਨੂੰ ਵਾਹਿਗੁਰੂ ਦੀ ਮਤ ਵਿਚ ਟੋਰਦਾ ਹੈ. ਸੋ ਵਾਹਿਗੁਰੂ ਦੀ ਰਾਖੀ ਤੇ ਚਾਨਣੇ ਵਿਚ ਟਰਦਾ ਹੈ, ਇਸ ਤਰ੍ਹਾਂ ਅਸੀਂ ਉਸ ਨੂੰ ਗਰਮੁਖ ਆਖਦ ਹਾਂ।

ਗੁਰਮੁਖ ਉਹ ਜਗਿਆਸੂ ਹੈ, ਜਿਸ ਦਾ ਮਨ ਨੀਵਾਂ ਹੈ ਆਪਣੀ ਮਤਿ ਦੇ ਅੱਗੇ, ਜਿਸ ਦੀ ਮਤਿ ਟੁਰਦੀ ਹੈ ਵਾਹਿਗੁਰੂ ਦੀ ਰੌਸ਼ਨੀ ਤੇ ਰਾਖੀ ਵਿਚ। ਵਾਹਿਗੁਰੂ ਦੀ ਰਾਖੀ ਤੇ ਰੋਸ਼ਨੀ ਮਿਲਦੀ ਹੈ ਤਾਂ ਜੇ ਉਹ ਗਰੂ ਦੇ ਦੱਸੇ ਰੱਬੀ ਗਿਆਨ ਦੇ ਚਾਨਣੇ ਵਿਚ ਟਰ ਕੇ ਆਪਾ ਸਾਫ ਕਰ ਲਵੇ। ਐਉਂ ਉਹ ਆਪਣੀ ਮਤਿ ਨੂੰ ਗੁਰ ਦੀ ਮਤਿ ਦੇ ਤਾਬਿਆ ਕਰਦਾ ਹੈ, ਸ਼ੋ ਗੁਰਮਤਿ ਉਸਦੀ ਮਤਿ ਦੀ ਹੁੰਦੀ ਹੈ ਰਹਿਬਰ। ਫੇਰ ਅਸੀਂ ਗੁਰਮੁਖ ਉਸ ਨੂੰ ਭੀ ਆਖਦੇ ਹਾਂ ਜੋ ਐਉਂ ਟੁਰਦਾ ਟੁਰਦਾ ਮਕੰਮਲ ਹੋ ਗਿਆ ਹੈ ਤੇ ਹੁਣ ਉਸਦਾ ਆਤਮਾ ਵਾਹਿਗੁਰੂ ਨਾਲ ਇਕ ਸੁਰ ਹੋ ਗਿਆ ਹੈ। ਉਸ ਉਤੇ ਵਾਹਿਗੁਰੂ-ਗਿਆਨ ਸੂਰਜ ਵਾਂਙੂ ਪੈਂਦਾ ਹੈ। ਉਸਦੀ ਮਤਿ ਵਾਹਿਗੁਰੂ ਦੇ ਗਿਆਨ ਨਾਲ ਚਾਨਣਾ ਚਰਾਗ਼ ਹੋ ਗਈ ਹੁੰਦੀ ਹੈ ਤੇ ਮਨ ਹੁਰੀ ਮਨ ਨਹੀਂ ਰਹੇ ਹੁੰਦੇ, ਪਰ ਵਾਹਿਗੁਰੂ ਰੰਗੇ ਹੋ ਕੇ ਸਾਰੀਆਂ ਰੁਚੀਆਂ ਰੋਆਂ ਤੇ ਕੰਮਾਂ ਵਿਚ ਰੱਬ ਦਾ ਜਲਾਲ ਹੀ ਜਲਾਲ, ਪ੍ਰਤਾਪ ਹੀ ਪ੍ਰਤਾਪ ਪਏ ਚਮਕਾਉਂਦੇ ਹਨ। ਸੋ ਐਉਂ ਹੋ ਕੇ ਜੋ ਹੁਣ ਸਿੱਧਾ ਵਾਹਿਗਰੂ ਦੇ ਚਾਨਣੇ ਨੂੰ ਪ੍ਰਾਪਤ ਕਰਨ ਲੱਗਾ ਪਿਆ ਹੈ ਉਹ ਗੁਰਮੁਖ ਹੈ, ਉਹ ਹੈ ਸੁਤੰਤਰ, ਤੇ ਉਹ ਹੈ ਉੱਜਲ। ਸੋ ਤੂੰ ਸੋਚ ਲੈ ਕਿ ਇਹੋ ਜਿਹਾ ਬੰਦਾ ਕਿਸੇ ਦੀ ਮਤਿ ਦਾ ਦਬੇਲ ਹੋਊ ਕਿ ਉਸ ਦੀ ਮਤਿ ਉੱਜਲ ਤੇ ਸੁਤੰਤਰ ਹੋਊ ਅਤੇ ਗਯਾਨ ਦਾ ਆਪ ਭੰਡਾਰ ਦਾਤਾ ਹੋ ਜਾਊ।

ਸੋ ਸੱਜਨਾਂ! ਤੇਰੇ ਮਤ ਦੀ ਮੈਨੂੰ ਸੋਝੀ ਨਹੀਂ ਪਰ, ਜੋ ਗੱਲਾਂ ਤੂੰ ਕੀਤੀਆਂ ਹਨ ਗੁਰਮਤਿ ਵਿਚ ਉਹਨਾਂ ਦਾ ਵਿਚਾਰ ਐਉਂ ਹੈ ਮੇਰੀ ਮੂਰਖ ਦੀ ਜਾਚੇ:—

ਮਨ ਨਿਰਬਲ ਹੈ,
ਮਨ ਮੁਹਤਾਜਾ ਹੈ,
ਮਨ ਹੱਦ ਬੰਦੀ ਵਿਚ ਹੈ।

ਮਨ ਪਾਪਾਂ ਤੇ ਮੋਹ ਦੇ ਹਨੇਰੇ ਵਿਚ ਬੇਵਸਾ ਹੈ, ਇਸ ਦੇ ਮਗਰ ਨਾ ਲੱਗਾ। ਇਸ ਵਿਚ ਕੀ ਤਾਕਤ ਹੈ ਕਿ ਇਹ ਸਦਾਚਾਰ ਵਿਚ ਬੱਝ ਸਕੇ ਯਾ ਕਿ ਰੱਬੀ ਗਿਆਨ ਵਿਚ ਟੋਰ ਸਕੇ। ਇਹ ਰੱਬ ਦੇ ਗਿਆਨ ਦੇ ਉਤੇ ਟਰਨ ਵਾਲਾ ਹੈ ਨਹੀਂ, ਤਾਂ ਤੇ ਇਹ ਮਤਿ ਯਾ ਬੁੱਧੀ ਦੇ ਕੁੰਡੇ ਵਿਚ ਚਾਹੀਏ। ਮਤਿ ਗੁਰੂ ਦੀ ਮਤਿ ਦੇ ਚਾਨਣੇ ਵਿਚ ਟੁਰਨੀ ਚਾਹੀਏ। ਤੇ ਗੁਰੂ ਹੋਵੇ ਵਾਹਿਗੁਰੂ ਦੀ ਮਤਿ ਤੇ ਚਾਨਣੇ ਦਾ ਨਿਰਮਲ ਲੈਣ ਹਾਰਾ ਅਤੇ ਨਿਰੋਲ ਦੇਣ ਹਾਰਾ। ਐਉਂ ਜਦ ਅੰਦਰ ਗਿਆਨ ਪ੍ਰਕਾਸ਼ ਵਾਹਿਗੁਰੂ ਦਰੋਂ ਪੈਣ ਲੱਗ ਜਾਵੇ ਫੇਰ ਉਸ ਦੀ ਕਰਨੀ ਕਹਿਣੀ ਉੱਚੀ ਤੇ ਸੁਖਦਾਈ ਹੋਵੇਗੀ। ਉਹ ਫਿਰ ਆਪ ਹੋਵੇਗਾ ਗਯਾਨ ਦਾ ਅਨਭਵੀ, ਰਸੀਆ ਤੇ ਦਾਤਾ। ਜੋ ਮਨ ਦੀ ਸੁਤੰਤ੍ਰਤਾ ਨੂੰ ਲੋੜਦਾ ਹੈ ਉਸ ਨੂੰ ਪ੍ਰਾਪਤੀ ਹੋਵੇਗੀ। ਅੱਗੋਂ ਵਿਚਾਰ ਤੂੰ ਕਰ ਲੈ।

ਮੁਸਾਫ਼ਰ (ਠੰਡਾ ਸਾਹ ਲੈ ਕੇ)—ਕੀ ਆਖਾਂ ਬਾਬਾ! ਮੈਂ ਸਾਰੇ ਹਿੰਦ ਵਿਚ ਫਿਰਿਆ ਹਾਂ, ਮੈਂ ਬੜੇ ਪੰਡਤਾਂ; ਸੰਨਿਆਸੀਆਂ; ਤਿਆ-ਗੀਆਂ ਤੇ ਮਸ਼ਹੂਰ ਆਗੂਆਂ ਪਾਸ ਗਿਆ ਹਾਂ, ਪਰ ਜੋ ਰਸ ਤੇਰੇ ਅਨਪੜ੍ਹ ਦੇ ਪਾਸੋਂ ਆ ਰਿਹਾ ਹੈ, ਕਿਤੇ ਨਹੀਂ ਆਇਆ। ਮੈਨੂੰ ਸਹੁੰ ਹੈ ਓਸੇ ਰੱਬ ਦੀ, ਜਿਨ੍ਹ ਤੈਨੂੰ ਸਾਜਿਆ ਹੈ ਕਿ ਮੈਂ ਜੋ ਸੁਆਦ ਐਥੇ ਵੇਖਿਆ ਹੈ ਕਿਤੇ ਨਹੀਂ ਵੇਖਿਆ। ਵਾਸਤੇ ਕਿਸੇ ਪਿਆਰੇ ਦੇ ਮੇਰਾ ਇਕ ਸੰਸਾ ਦੂਰ ਕਰ।

ਬਾਬਾ—ਗੁਰੂ ਦੂਰ ਕਰੇ! ਦੱਸ ਸੱਜਣਾ!

ਮੁਸਾਫ਼ਰ—ਗੁਰੂ ਨੇ, ਜਿਸ ਨੂੰ ਤੁਸੀਂ ਦੱਸਿਆ ਹੈ ਕਿ ਤੁਸੀਂ 'ਦਸੋ ਗੁਰੂ ਸਾਹਿਬਾਨ' ਸਮਝ ਦੇ ਹੋ, ਰੱਬ ਦਾ ਗਿਆਨ ਨਿਰਮਲ ਅਨੁਭਵ ਕੀਤਾ ਤੇ ਨਿਰੋਲ ਸਾਨੂੰ ਦਿੱਤਾ। ਫਰਕ ਐਨਾਂ ਪਿਆ ਕਿ ਉਨ੍ਹਾਂ ਨੇ ਅੰਤਰ ਆਤਮੇ ਅਨਭਵ ਕੀਤਾ, ਫੇਰ ਉਸ ਨੂੰ ਮਨੁੱਖ ਦੀ ਸਮਝ ਵਿਚ ਆ ਜਾਣ ਵਾਲਾ ਰੂਪ ਆਪ ਦਿੱਤਾ ਤੇ ਫਿਰ ਬਾਣੀ ਦੇ ਸਰੂਪ ਵਿਚ ਉਚਾਰਿਆ ਤੇ ਲਿਖਿਆ ਜਿਸ ਲਿਖੇ ਹੋਏ ਨੂੰ ਤੁਸੀਂ ਗੁਰੂ ਗ੍ਰੰਥ ਸਾਹਿਬ ਆਖਦੇ ਹੋ। ਇਹ ਜੋ ਉਹਨਾਂ ਨੇ ਨਿਰੋਲ ਆਤਮ ਅਨੁਭਵਤਾ ਤੋਂ ਉਸ ਨੂੰ ਬਾਣੀ ਦਾ ਰੂਪ ਦਿੱਤਾ, ਇਸ ਵਿਚ ਉਨ੍ਹਾਂ ਨੇ ਗਿਆਨ ਦੀ ਨਿਰੋਲਤਾ ਵਿਚ ਫ਼ਰਕ ਨਹੀਂ ਪਾਇਆ। ਇਸ ਗੱਲ ਵਿਚ ਗੁਰੂ ਸਾਹਿਬਾਂ ਦੀ ਕਮਾਲਤਾਈ, ਹੋਰਨਾਂ ਤੋਂ ਉਚਿਆਈ ਤੇ ਵਡਿਆਈ ਹੈ ਤੇ ਇਸ ਕਰਕੇ ਤੁਸੀਂ ਗੁਰੂ ਸਾਹਿਬਾਂ ਨੂੰ ਮਹਾਂ ਪੁਰਖਾਂ ਤੋਂ ਬੀ ਮਹਾਨ ਤੇ ਅਵਤਾਰਾਂ ਤੋਂ ਬੀ ਸ੍ਰੇਸ਼ਟ ਸਮਝਦੇ ਹੋ, ਸੋ ਮੁਬਾਰਕ ਹੈ। ਮੈਂ ਬੀ ਬਾਣੀ ਪੜ੍ਹੀ ਹੈ, ਮੈਂ ਆਪ ਕਾਇਲ ਹਾਂ ਕਿ ਗੁਰੂ ਸਾਹਿਬਾਂ ਦਾ ਗਿਆਨ "ਨਿਰੋਲ ਰੱਬੀ ਗਿਆਨ" ਹੈ। ਹੁਣ ਸਾਨੂੰ ਰੱਬ ਦਾ ਨਿਰੋਲ ਗਿਆਨ ਪ੍ਰਾਪਤ ਹੋ ਗਿਆ, ਇਸ ਦੇ ਚਾਨਣ ਵਿਚ, ਜੋ ਸਿਖਯਾ ਰੂਪ ਹੈ, ਅਸਾਂ ਟੁਰਨਾ ਹੈ। ਅਸੀਂ ਟੁਰੀਏ, ਗੁਰੂ ਦਾਤਾ ਹੈ, ਸਿਖਯਾ ਉਨ੍ਹਾਂ ਨੇ ਦੇ ਦਿੱਤੀ; ਲਿਖ ਦਿੱਤੀ ਸੋ ਸਾਨੂੰ ਮਿਲ ਗਈ. ਅਸੀਂ ਹੁਣ ਟੁਰੀਏ ਉਸ ਸਿਖਯਾ ਦੇ ਮਗਰ, ਪਰ ਇਹ ਦੱਸੋ ਕਿ ਸਿਖਯਾ ਪ੍ਰਚਾਰ ਕਰਨ ਵੇਲੇ ਗੁਰੂ ਨਾਲ ਤੁਸਾਡਾ "ਸ਼ਖਸੀ ਨੇਹੁ" 'ਜ਼ਾਤੀ ਪਿਆਰ' ਕਿਉਂ ਹੈ?

ਬਾਬਾ—ਇਸ ਦਾ ਉੱਤਰ ਕੁਛ ਪਹਿਲੇ ਆ ਚੁਕਾ ਹੈ ਪਰ ਜੇ ਵਧੇਰੇ ਸਮਝਣਾ ਹੈ ਤਾਂ ਮੈਂ ਫੇਰ ਕੁਛ ਜ਼ੋਰ ਲਾਉਂਦਾ ਹਾਂ।

ਗੁਰੂ ਕੇਵਲ ਸਿਖਯਾ ਦਾਤਾ ਨਹੀਂ, ਜਿਸ ਤਰ੍ਹਾਂ ਕਿ ਪਾਂਧਾ ਪਹਾੜੇ ਪੜ੍ਹਾ ਦੇਂਦਾ ਹੈ, ਸਾਧੂ ਲਿਖਣ ਪੜ੍ਹਨ ਸਿਖਾ ਦੇਂਦਾ ਹੈ, ਪੰਡਤ ਅਰਥ ਸਿਖਾ ਦੇਂਦਾ ਹੈ ਤੇ ਅਸੀਂ ਪੁਸਤਕ ਪੜ੍ਹ ਸਮਝ ਲੈਂਦੇ ਹਾਂ। ਯਾ ਕਿਸੇ ਦਾਨੇ ਕੋਲ ਜਾਓ ਤਾਂ ਉਹ ਸਿੱਖ ਮਤ ਦੀਆਂ ਗੱਲਾਂ ਦੱਸ ਦੇਂਦਾ ਹੈ ਕਿ ਐਉਂ ਟੁਰੋ ਤਾਂ ਸੁਖ ਹੈ, ਐਉਂ ਦੁਖ ਹੈ। ਇਹ ਕੁਛ ਤਾਂ ਹੈ ਸਿਖਯਾ, ਪਰ 'ਗੁਰੂ' ਜਿਸ ਨੂੰ ਅਸੀਂ ਆਖਦੇ ਹਾਂ, ਯਾ "ਗੁਰ ਅਵਤਾਰ" ਜਿਸ ਨੂੰ ਆਖਦੇ ਹਾਂ, ਉਹ ਕੇਵਲ ਸਿਖਯਾ ਦਾਤਾ ਨਹੀਂ, ਉਹ ਇਕ ਹੋਰ ਸ਼ੈ ਦੇਂਦਾ ਹੈ, ਪਰ ਉਹ ਸ਼ੈ ਜੇ ਮਿਲੇ ਤਾਂ ਹੀ ਸਮਝ ਵਿਚ ਆਉਂਦੀ ਹੈ। ਮੇਰਾ ਉਸ ਨੂੰ ਖੁਹਲ ਖੁਹਲ ਦੱਸਣਾ, ਉਸਦਾ ਪਰਵੇਸ਼ ਤੁਹਾਡੇ ਅੰਦਰ ਨਹੀਂ ਕਰਾ ਸਕੇਗਾ,

ਖਿਆਲ ਭਾਵੇਂ ਬਣਾ ਸਕੇ । ਉਸ ਦਾਤ ਦਾ ਨਾਮ ਦਾਤੇ ਨੇ 'ਜੀਅਦਾਨ' ਲਿਖਿਆ ਹੈ, ਤੇ ਐਉਂ ਦੱਸਿਆ ਹੈ :—

ਜੀਅਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥ ੨ ॥

"ਜੀਅਦਾਨ" ਦੇ ਕੇ ਵਾਹਿਗੁਰੂ ਦੇ ਪਿਆਰ ਵਿਚ ਸਾਨੂੰ ਪਾ ਕੇ ਉਸ ਨਾਲ ਮਿਲਾ ਲੈਂਦੇ ਹਨ । ਸਾਡੇ ਮੁਰਦੇ ਅੰਦਰਾਂ ਵਿਚ ਕੋਈ ਉੱਚਾ ਜੀਵਨ ਲਾ ਦੇਣਾ "ਜੀਅਦਾਨ" ਦੇਣਾ ਹੈ ਤੇ ਉਸ ਦਾਤੇ ਨਾਲ ਵਾਹਿਗੁਰੂ ਦਾ ਪਿਆਰ ਤੇ ਮਿਲਾਪ ਕਰਾ ਦੇਣਾ ਹੈ । ਗੁਰੂ ਦਾ ਦੂਸਰਾ ਕੰਮ ਹੈ ਇਹ ਤੇ ਇਹ ਹੈ ਉਹ ਸਰਬੰਸ ਜਿਸ ਨੂੰ ਤੁਸਾਂ ਆਖਿਆ ਸੀ— "ਸ਼ਖਸੀ ਨੇਹੁ" ਤੇ "ਜ਼ਾਤੀ ਪਿਆਰ" । ਗੁਰੂ ਜੀ ਫ਼ਰਮਾਉਂਦੇ ਹਨ:—

ਤੈ ਸਾਹਿਬ ਕੀ ਬਾਤ ਜਿ ਆਖੈ ਕਹੁ
ਨਾਨਕ ਕਿਆ ਦੀਜੈ ॥ ਸੀਸੁ ਵਢੇ ਕਰਿ
ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥

ਇਸ ਦੀ ਵੀਚਾਰ:—

"ਤੈ ਸਾਹਿਬ" ਨਾਲ ਹੈ ਨੇਹੁੰ[1], ਇਹ ਹੈ ਸਾਡਾ ਮਨੋਰਥ । ਉਹ ਸਾਹਿਬ ਸਾ ਹੋ ਰਿਹਾ ਹੈ ਓਪਰਾ, ਸਾਡੇ ਤੇ ਉਸ ਵਿਚ ਪੈ ਗਿਆ ਹੈ ਕੋਈ ਵਿਛੋੜਾ, ਹੁਣ ਸਾਡੀ ਮੁਰਾਦ ਹੈ ਕਿ ਉਹ ਸਾਨੂੰ ਮਿਲੇ । ਇਹ ਗੱਲ ਹੋ ਗਈ ਨਾ ਲੁੜੀਂਦੀ ਗੱਲ, ਪੜ੍ਹੇ ਹੋਏ ਜਿਨੂੰ ਕਹਿੰਦੇ ਹਨ "ਮੁੱਖ ਗੱਲ" । ਹੁਣ ਉਸ ਸਾਹਿਬ ਦੀ ਸਾਨੂੰ ਕੋਈ ਵਾਰਤਾ, ਗੁਣ, ਮਹਿਮਾ ਆ ਕੇ ਸੁਣਾਉਂਦਾ ਹੈ । ਕਹਿੰਦੇ ਹਨ ਜੇ ਕੋਈ ਐਤਨਾ ਉਪਕਾਰ ਬੀ ਕਰੇ ਕਿ ਉਸ ਦਾ ਕੋਈ ਗੁਣ, ਕੋਈ ਕਥਾ ਆ ਕੇ ਸੁਣਾਵੇ ਤਾਂ ਉਸ ਦਾ ਏਨਾ ਸ਼ੁਕਰ ਮੰਨੀਏਂ ਕਿ ਆਪਨਾ ਸਿਰ ਵੱਢ ਕੇ ਤਾਂ ਉਸ ਨੂੰ ਬੈਠਣ ਲਈ ਦੇਵੀਏ ਤੇ ਬਾਕੀ ਧੜ ਨਾਲ ਉਸ ਦੀ ਸੇਵਾ ਕਰੀਏ । ਮਤਲਬ ਇਹ ਕਿ ਉਸ ਦੇ ਕੀਤੇ ਦਾ ਗੁਣ ਬੜਾ ਜਾਣੀਏ । ਸੋਚੋ, ਜੇ ਕੋਈ ਬਾਤ ਹੀ ਸੁਣਾਵੇ ਤਾਂ ਐਨੇ ਆਦਰ ਦੇ ਯੋਗ ਹੈ ਤੇ ਜਿਹੜਾ ਮਿਲਾਪ ਹੀ ਕਰਾ ਦੇਵੇ ਉਸ ਦਾ ਕੀਤਾ ਕਿੰਨਾ ਕੁ ਜਾਣਨਾ ਲੋੜੀਏ, ਇਹ ਤੁਸੀਂ ਸੋਚ ਲਵੋ । ਸੋ ਇਹ ਕੀਤਾ ਜਾਣਨਾ, ਸਾਨੂੰ ਸਾਡੇ ਸਤਿਗੁਰਾਂ ਨਾਲ ਜ਼ਾਤੀ ਨੇਹੁੰ ਵਿਚ ਪਾਉਂਦਾ ਹੈ । ਦੱਸੋ, ਐਉਂ ਜ਼ਾਤੀ ਨੇਹੁੰ ਪੈਦਾ ਹੁੰਦਾ ਹੈ ਕਿ ਨਾ ? ਜੋ ਮੱਤ ਦੇਵੇ ਉਸ ਦਾ ਸ਼ੁਕਰ ਸਦਾ ਕਰੀਦਾ ਹੈ, ਜੋ ਮੱਤ ਬੀ ਦੇਵੇ, ਕੀਰਤਿ ਮਹਿਮਾਂ ਬੀ ਸੁਣਾਵੇ, ਮੁਰਦੇ ਜਿਵਾਲ ਬੀ ਦੇਵੇ, ਮਿਲਾਪ ਬੀ ਕਰਾ ਦੇਵੇ ਤੇ ਅਸੀਂ ਇਸ ਜੋਗ ਹੋ ਜਾਈਏ ਕਿ ਸਾਡੇ ਮਨ ਆਪ ਅਨੁਭਵ ਦੇ ਦਰਜੇ ਤੇ ਪੁੱਜ ਜਾਣ, ਤਦ ਦੱਸੋ ਕਿ ਉਸ ਨਾਲ 'ਨਿਜ ਦਾ ਪਿਆਰ' ਨਾ ਪਵੇ ਤਾਂ ਕਿਸ ਨਾਲ ਪਵੇ ? ਇਹ ਹੈ ਸਾਡਾ ਸਾਡੇ ਸਤਿਗੁਰਾਂ ਨਾਲ ਨਿਜ ਦਾ ਸਨਬੰਧ, ਜਿਸ ਨੂੰ ਤੁਸੀਂ ਕੀ ਆਖਸੋ ?

ਮੁਸਾਫਰ— ਜ਼ਾਤੀ ਤਅੱਲਕ ।

ਬਾਬਾ—ਜ਼ਾਤੀ ਤਅੱਲਕ, ਜ਼ਾਤੀ ਤਅੱਲਕ, ਹੈਂ ? ਅਪਣੱਤ । ਸਾਰੀ ਅਪਣੱਤ ।

ਦੂਸਰੀ ਗੱਲ ਇਹ ਹੈ ਕਿ ਸਾਡੇ ਸਤਿਗੁਰੂ ਸਾਡੇ ਵਿਚ ਆ ਕੇ ਵੱਸੇ, ਸਾਡੇ ਵਾਂਗੂੰ ਵਿਆਹ ਕੀਤੇ, ਪਰਵਾਰੀ ਹੋਏ, ਸਾਡੀ ਬੋਲੀ ਤੇ ਬੋਲੇ, ਰੱਬੀ ਭੇਤਾਂ ਦੀਆਂ ਸਾਡੀ ਬੋਲੀ ਵਿਚ (ਜੋ ਮੂਲੋਂ ਹੀ ਪੁਸਤਕਾਂ ਵਾਲੀ ਬੋਲੀ ਤਦੋਂ ਨਹੀਂ ਸੀ) ਗੱਲਾਂ ਕੀਤੀਆਂ ਤੇ ਸਾਡੇ ਦੁੱਖਾਂ ਦਰਦਾਂ ਵਿਚ ਸਾਂਝੀਵਾਲ ਹੋਏ । ਸਾਡੀਆਂ ਮੂਰਖਤਾਈਆਂ ਤੇ ਸਾਡੇ ਦੁਖਾਂ ਦੇ ਦਰਦੀ ਹੋਏ, ਸਾਡੀ ਪੀੜ ਦੀ ਝਰਨਾਟ ਉਹਨਾਂ ਨੂੰ ਛਿੜੀ ਤੇ ਉਹਨਾਂ ਨੇ ਆਪਣੇ ਵਿਚ ਪੀੜ ਪ੍ਰਤੀਤੀ ਕੀਤੀ । ਆਪ ਅੱਠੇ ਪਹਿਰ ਸਿਮਰਨ ਰਸ ਵਿਚ ਮਗਨ ਸਨ ਪਰ ਫੇਰ ਸਾਡੇ ਦੁਖਾਂ ਤੇ ਪੀੜਾਂ ਵਿਚ ਸਾਡੇ ਤੇ ਤ੍ਰੁੱਠੇ । ਜੇ ਕੋਈ ਦਿਲ ਉਨ੍ਹਾਂ ਦੇ ਪ੍ਰੇਮ ਵਿਚ ਆਇਆ ਤਾਂ ਵਲਿੱਖਾਂ ਚੀਰ ਕੇ ਅੱਪੜੇ । ਜੇ ਅਸੀਂ ਲਾਡਾਂ ਵਿਚ ਆ ਗਏ ਤਾਂ ਉਨ੍ਹਾਂ ਨੇ ਮਾਨ ਰੱਖੇ । ਉਨ੍ਹਾਂ ਨੇ ਇਨਸਾਨ ਦੇ ਦਿਲੀ ਭਾਵਾਂ ਨੂੰ ਆਪਣੇ ਬ੍ਰਹਮ ਗਿਆਨ ਤੇ ਉੱਚੇ ਗਿਆਨ ਦੇ ਮਦ ਵਿਚ ਫਿਟਕਾਰਕੇ ਪਰੇ ਨਹੀਂ ਸੁੱਟਿਆ । ਸਾਡੇ ਅਗਿਆਨ, ਥੋੜੇ ਗਿਆਨ, ਸਾਡੀਆਂ ਮਨੁੱਖੀ ਲੋੜਾਂ, ਪਿਆਰਾਂ, ਲਾਡਾਂ, ਸਾਡੇ ਵਲਵਲਿਆਂ ਨਾਲ ਦਰਦੀ ਹੋਏ, ਦਰਦ ਵੰਡਾਏ ਤੇ ਪਿਆਰ ਕੀਤੇ । ਉਨ੍ਹਾਂ ਦੇ ਪਿਆਰ ਵੱਲ ਤੱਕੋ ਸਾਨੂੰ ਉਨ੍ਹਾਂ ਨੇ ਅਨਭਉ ਦੇ ਰਸਤੇ ਪਾਇਆ ਕਿ ਅਸੀਂ ਆਪ ਰੱਬੀ ਗਿਆਨ ਪਾ ਸਕੀਏ ।

ਦੇਖੋ ! ਇਕ ਅੰਨ੍ਹੀ ਗ਼ਰੀਬ ਕੰਗਲੀ ਬੁੱਢੀ ਮਰਨਾਊ ਆਪ ਕੱਤ ਉਣਾਕੇ ਕੱਪੜੇ ਦਾ ਚੋਲਾ ਸੀਉਂਕੇ ਕਸ਼ਮੀਰ ਵਿਚ ਤੜਫਦੀ ਹੈ ਕਿ ਇਹ ਗੁਰੂ ਪਹਿਨੇ । ਆਪ ਆ ਨਹੀਂ ਸਕਦੀ । ਦੱਸੋ ਗੁਰੂ ਐਨੀ ਦੂਰ ਕਿਉਂ ਜਾਵੇ । ਇਕ ਖੁਰਦਰੇ ਝੱਗੇ ਦੀ ਖ਼ਾਤਰ ? ਇਕ ਗ਼ਰੀਬ ਕੰਗਲੀ ਅੰਨ੍ਹੀ ਦੇ ਵਾਸਤੇ ਤ੍ਰੈ ਸੌ ਮੀਲ ਦੇ ਸਫਰ ਦਾ ਕੋਈ ਕਿਉਂ ਦੁੱਖ ਉਠਾਵੇ ? ਪਰ ਇਹ ਦੂਰੰਦੇਸ਼ੀ ਗਰੂ ਦੇ ਮਨ ਤੇ ਨਹੀਂ ਆਈ, ਉਸ ਦੇ ਦਮਕਾਂ ਵਾਲੇ ਮਨ ਉਤੇ ਉਸ ਝੀਣੀ ਨਿਤਾਣੀ ਬਾਣੀ ਦੀ ਧੁਨਿ ਟੰਕਾਰ ਦਿੰਦੀ ਹੈ, ਉਹ 'ਅਪਣੱਤਾਂ ਵਾਲਾ ਸਾਈਂ', ਤੁਸੀਂ ਕੀ ਕਿਹਾ ਸੀ 'ਜ਼ਾਤੀ ਤਅੱਲਕ' ਹਾਂ ! ਉਹ ਜ਼ਾਤੀ ਤਅੱਲਕਾਂ ਵਾਲਾ ਦਾਤਾ ਪੰਜਾਬੋਂ ਕਸ਼ਮੀਰ ਅਪੱੜਦਾ ਹੈ । ਆਪ ਮਾਈ ਦੇ ਘਰ ਜਾਂਦਾ ਹੈ, ਆਪ ਕੁੜਤਾ ਮੰਗਦਾ ਹੈ, ਪਹਿਨਦਾ ਹੈ ਤੇ ਖੁਸ਼ ਹੁੰਦਾ ਹੈ । ਮਾਈ ਹੱਥ ਲਾ ਲਾ ਕੇ ਵੇਖਦੀ ਹੈ, "ਮੇਰਾ ਤੁੰਬਿਆ, ਮੇਰਾ ਕੱਤਿਆ, ਮੇਰਾ ਸੀਤਾ ਕੁੜਤਾ, ਹਾਂ ਮਸਾਂ ਮਸਾ ਸੀਤਾ ਜਾਮਾਂ, ਉਸ ਅਰਸ਼ਾਂ ਦੇ ਮਾਲਕ ਤੇ ਧਰਤੀ ਦੇ ਪ੍ਰਤਾਪੀ ਨੇ ਪਹਿਨਿਆਂ ਤੇ ਪਹਿਨ ਕੇ ਗਦਗਦ ਹੋ ਰਿਹਾ ਹੈ" । ਹਾਂ, ਮਾਈ ਖਿੜਦੀ ਹੈ ਤੇ ਉਸੇ ਖੇੜੇ ਤੋਂ ਖੁਸ਼ੀਆਂ ਵਿਚ ਕਪਾਟ ਖੁਲ੍ਹਦੇ ਹਨ ਤੇ ਜੀਅਦਾਨ ਤੇ ਰੱਬ ਦਾ ਮਿਲਾਪ ਉਸ ਨੂੰ ਮਿਲਦਾ ਹੈ, ਉਹ ਕਿਸ ਤਰ੍ਹਾਂ ਨਾ ਗੁਰੂ ਵਿਚ 'ਅਪਣੱਤ' ਪ੍ਰਤੀਤ ਕਰੇਗੀ ? ਅਜ ਮੈਂ ਇਹ ਗੱਲ ਕਹਿ ਕੇ ਤੇ ਆਪ ਸੁਣ ਕੇ ਕੀਕੂੰ ਨਾ ਓਸ ਅਪਣੱਤ ਵੱਲ ਖਿੱਚ ਖਾਵਾਂਗਾ ?

ਔਰੰਗਜ਼ੇਬ ਦਾ ਪਰਵਾਨਾ ਜਾਰੀ ਹੁੰਦਾ ਹੈ ਕਿ ਗੁਰੂ ਤੇਗ ਬਹਾਦਰ ਜੀ ਦਿੱਲੀ ਆਉਣ । ਓਹ ਜਾਣਦੇ ਹਨ ਕਿ ਸਾਡੇ ਕਤਲ ਵਾਸਤੇ ਇਹ ਸੱਦਾ ਹੈ । ਸੀਸ ਦੇਣ ਲਈ ਤਿਆਰ ਹਨ । ਇਕ ਜਗਤ ਕਸ਼ਟ ਵਿਚ ਹੈ, ਉਨ੍ਹਾਂ ਨੇ ਔਰੰਗਜ਼ੇਬ ਨੂੰ ਸਨੇਹਾ ਘੱਲਿਆ ਹੈ

---

1. ਨੇਹੁੰ=ਪਿਆਰ ।

ਕਿ ਤੂੰ ਮਜ਼੍ਹਬੀ ਖੁੱਲ੍ਹ ਵਿਚ ਨਾ ਦਖਲ ਦੇਹ, ਉਹ ਗੁੱਸੇ ਹੈ, ਕਸ਼ਮੀਰੀ ਤੇ ਪੰਜਾਬੀ ਔਰੰਗਜ਼ੇਬ ਨੂੰ ਕਹਿੰਦੇ ਹਨ: ਅਸੀ ਗੁਰੂ ਕੇ ਸਿੱਖ ਹਾਂ। ਕਾਜ਼ੀ ਕਹਿਦੇ ਹਨ ਗੁਰੂ ਨੂੰ ਹੀ ਮੁਸਲਮਾਨ ਕਰੋ, ਮੁਰੀਦ ਆਪੇ ਫੇਰ ਹੋ ਜਾਣਗੇ। ਏਹੋ ਮਨਸੂਬੇ ਹਨ ਪਾਤਸ਼ਾਹੀ। ਗੁਰੂ ਜੀ ਨੇ ਜਾਣਾ ਹੈ, ਆਪੇ ਜਾਣਾ ਹੈ, ਪਰ ਕਿਉਂ ਅਨੰਦਪੁਰੋਂ ਸਿੱਧੇ ਦਿੱਲੀ ਨਹੀਂ ਜਾਦੇ ? ਆਪ ਅਨੰਦ ਪੁਰੋਂ ਟੁਰ ਕੇ ਕਿਸੇ ਹੋਰ ਰਸਤੇ ਪੈ ਗਏ ਹਨ ਤੇ ਆਗਰੇ ਨੂੰ ਮੂੰਹ ਧਰ ਦਿੱਤਾ ਹੈ, ਆਗਰੇ ਹੋ ਕੇ ਦਿੱਲੀ ਜਾਣਗੇ। ਆਗਰੇ ਕੀ ਹੈ ? ਕੋਈ ਭੇਤ ਭਰਾ ਉੱਥੇ ਹੈ ? ਕੋਈ ਸੰਗਾਰਕ ਕੰਮ ਹੈ ? ਨਹੀਂ। ਕਿਆ ਕੋਈ ਬੇਟਾ ਉੱਥੇ ਹੈ ਕਿ ਉਸ ਨੂੰ ਰਾਜ ਭਾਗ ਵੰਡ ਲਣਾ ਹੈ ? ਨਹੀਂ ! ਫਿਰ ਕੀ ਹੈ ਕਿ ਇਸ ਔਕੜ ਵੇਲੇ ਜਾਂਦੇ ਹਨ ? ਉੱਥੇ ਇਕ ਪ੍ਰੇਮ ਵਿਚ ਆਈ ਮਾਈ ਦਾ ਸਰੀਰ ਅੰਤਮ ਦਰਸ਼ਨਾਂ ਨੂੰ ਲੋਚ ਰਿਹਾ ਹੈ ਤੇ ਸੁੱਚੇ ਪ੍ਰੇਮ ਪਛਾਨਣ ਵਾਲੇ ਸਤਿਗੁਰੂ ਆਪਣੇ ਅੰਤਲੇ ਸਫਰ ਤੋਂ ਪਹਿਲਾਂ ਉਸ ਨੂੰ ਜ਼ਰੂਰ ਮਿਲਣਗੇ, ਤੇ ਜ਼ਰੂਰ ਮਿਲੇ। ਜਿਥੇ ਆਪ ਉਸ ਗਰੀਬ ਬਿਰਧ ਤੇ ਨਿਰਧਨ ਮਾਈ ਨੂੰ ਮਿਲੇ ਓਥੇ ਹੁਣ ਤਕ 'ਮਾਈ ਥਾਨ' ਨਾਮੇ ਗੁਰ-ਦਵਾਰਾ ਹੈ। ਉਸ ਸੱਧਰ ਭਰੇ ਸਰੀਰ ਨੂੰ ਜੀਅਦਾਨ ਦੇਕੇ, ਰੱਬੀ ਰੌ ਨਾਲ ਚਮਕਾ ਕੇ ਆਪ ਫੇਰ ਦਿੱਲੀ ਜਾਂਦੇ ਹਨ[1]। ਦੱਸੋ ਇੱਡੇ ਇਨਸਾਨੀ ਦਿਲਾਂ ਦੇ ਨੇੜੇ ਆ ਕੇ ਅਪਣੱਤ ਦੇ ਵਰਤਾਵੇ ਕਰਨੇ ਤੁਸੀਂ ਕੀਤੇ ਡਿੱਠੇ ਹਨ ? ਦੱਸੋਂ ਇਹ ਵਰਤਾਵੇ ਕਿਉਂ ਅਪਣੱਤ ਪੈਦਾ ਨਹੀਂ ਕਰਦੇ ? ਤੁਹਾਨੂੰ ਪਤਾ ਹੈ ਦਿੱਲੀ ਕਿਉਂ ਜਾਂਦੇ ਹਨ ? ਔਰੰਗਜ਼ੇਬ ਦੀ ਜ਼ਬਰਦਸਤੀ ਹਿੰਦੂਆਂ ਨੂੰ ਧਰਮਹੀਨ ਕਰ ਰਹੀ ਹੈ ਤੇ ਕਸ਼ਮੀਰ ਵਿਚ ਖਾਸ ਸਖਤੀ ਹੋ ਰਹੀ ਹੈ। ਆਪ ਉਸਨੂੰ ਸਮਝਾਉ-ਣਗੇ ਕਿ ਇਹ ਤਰੀਕਾ ਗ਼ਲਤ ਹੈ, ਪਰ ਉਸਨੇ ਸਮਝਣਾ ਨਹੀਂ, ਉਲਟਾ ਆਪ ਨੂੰ ਮੁਸਲਮਾਨ ਕਰਨ ਲਈ ਕਹਿਣਾ ਹੈ ਤੇ ਨਾ ਹਣ ਤੇ ਕਤਲ ਕਰਾਉਣਾ ਹੈ। ਉਨ੍ਹਾਂ ਨੇ ਖੁਸ਼ੀ ਨਾਲ ਸ਼ੀਸ ਦੇਣਾ ਹੈ, ਕਿਉਂਕਿ ਇਸ ਸੀਸ ਦੇਣ ਨੇ ਸ੍ਰਿਸ਼ਟੀ ਦਾ ਭਾਰ ਹਰਨਾ ਹੈ। ਉਨ੍ਹਾਂ ਨੇ ਸੀਸ ਆਪਣੇ ਰੰਗ ਵਿਚ ਸਹਿ ਸੁਭਾ ਦੇਣਾ ਹੈ, ਪਰ ਇਸ ਦਾ ਅਸਰ ਪਰਜਾ ਤੇ ਇਹ ਪੈਣਾ ਹੈ ਕਿ ਮੁਰਦਿਆਂ ਨੇ ਜੀਉ ਉੱਠਣਾ ਹੈ। ਦੱਸੋ ਇਹ ਸਤਿਗੁਰਾਂ ਦੇ ਪਜਾਰ, ਮਾਨੁੱਖੀ ਵਲਵਲਿਆਂ ਲੋੜਾਂ ਤੇ ਪੀੜਾਂ ਨਾਲ, ਕੀ ਕਿਹਾ ਸਾਨੇ—ਜ਼ਾਤੀ ਤਅੱਲਕਾਤ—ਕਿੰਨੇ ਅਮੁੱਲਵੇਂ ਹਨ ?

ਇਕ ਆਦਮੀ ਇਕ ਡਾਢੇ ਜਰਵਾਣੇ ਦੀ ਕੈਦ ਵਿਚ ਪੈ ਜਾਂਦਾ ਹੈ, ਇਹ ਨਾਮ ਦਾ ਰਸੀਆ ਹੈ। ਹੋਰ ਵੀ ਦੁਖੀਏ ਉਥੇ ਕੈਦ ਹਨ, ਪਰ ਇਹ ਨਾਮ ਦਾ ਰਸੀਆ ਉਸ ਕੈਦ ਵਿਚ ਗੁਰੂ ਨਾਨਕ ਨੂੰ ਯਾਦ ਕਰਦਾ ਤੇ ਦਰਸ਼ਨਾਂ ਨੂੰ ਤਰਸਦਾ ਹੈ। ਉਥੇ ਕਿਵੇਂ ਅੱਪ-ੜਨ ? ਇਨਸਾਨੀ ਪੀੜਾਂ ਦੀ ਝਰਨਾਟ ਨਾਲ ਪੰਘਰ ਜਾਣ ਵਾਲੇ ਦਿਆਲ ਆਪ ਗ਼ੁਲਾਮ ਬਣਕੇ ਵਿਕ ਜਾਂਦੇ ਤੇ ਉਹ ਜਰਵਾਣੇ ਦੀ ਕੈਦ ਵਿਚ ਪੈਂਦੇ ਤੇ ਐਉਂ ਉਸ ਦੁਖੀ ਤਰਸਦੇ ਦਿਲ ਨੂੰ ਜਾ ਠੰਢ ਪਾਉਂਦੇ ਹਨ। ਉਹ ਵੇਖਦਾ ਹੈ ਕਿ ਅਪਣੱਤਾਂ ਦਾ ਸਾਈਂ ਆ ਗਿਆ ਹੈ, ਪਰ ਹਾਇ ਕਸ਼ਟ ? ਕਿ ਆਪ ਵਿਕ ਕੇ ਗ਼ੁਲਾਮੀ ਵਿਚ ਪੈ ਕੇ ਆਇਆ ਹੈ। ਹਾਇ ਕਸ਼ਟ ! ਮੇਂ ਕੰਗਲੇ ਕੀਰ ਦੀ ਖਾਤਰ ਦਾਤਾ ਆਪਣੇ ਆਪ ਨੂੰ ਵਿਕਾ ਕੇ ਆਇਆ ਹੈ, ਪਰ ਦੇਖੋ ਸਾਂਈ ਦੇ ਰੰਗ ! ਓਥੇ ਸਭ ਤਲਾ, ਖੂਹ ਸੁੱਕ ਜਾਂਦੇ ਹਨ ਤੇ ਉਹ ਜਰਵਾਣਾ ਦੁਖੀ ਹੁੰਦਾ ਹੈ। ਦੁਖ ਵਿਚ ਉਸਦੀ ਜਾਗ ਖੁਲ੍ਹਦੀ ਹੈ ਤੇ ਗੁਰੂ ਨਾਨਕ ਜੀ ਉਸਨੂੰ ਸੋਝੀ ਦੇਂਦੇ ਹਨ : ਉਹ ਨਾਮ ਜਪਦਾ ਹੈ ਤੇ ਸਾਰੇ ਬੰਦੀ, ਸਾਰੇ ਕੈਦੀ, ਛੁਟਕਾਰਾ ਪਾਉਂਦੇ ਹਨ। ਉਹ 'ਆਪ ਵਿਕ ਗਿਆ ਗੁਰੂ ਨਾਨਕ', ਉਸ ਕੈਦ ਪਏ ਪਿਆਰ ਦੀ ਝਰਨਾਟ ਵਾਲੇ ਪਿਆਰੇ ਨੂੰ ਛੁਡਾ ਕੇ ਵਾਪਸ ਆਉਂਦਾ, ਜੀਅਦਾਨ ਦੇਂਦਾ ਤੇ ਰੱਬ ਨਾਲ ਵਸਲ ਕਰਾਕੇ ਅੱਗੇ ਟਰਦਾ ਹੈ। ਮੈਨੂੰ ਦੱਸੋ ਤੁਹਾਡਾ ਦਿਲ ਉਸ ਅਪਣੱਤ ਨਾਲ ਨਹੀਂ ਪੰਘਰਦਾ ਜੋ ਗੁਰੂ ਨੇ ਮਨੁੱਖੀ ਜਾਮਾ ਧਾਰਕੇ ਸਾਡੇ ਨਾਲ ਵਰਤੀ ਹੈ ? ਕੀ ਅੱਗੋਂ ਸਾਡੇ ਅੰਦਰੋਂ ਗੁਰੂ ਨਾਲ ਅਪਣੱਤ ਦਾ ਵਲਵਲਾ ਜ਼ੋਰ ਨਾਲ ਉੱਠ ਕੇ ਗੁਰੂ ਜੀ ਦੇ ਚਰਨਾਂ ਨੂੰ ਨਹੀਂ ਚੰਬੜ ਜਾਂਦਾ ?

(ਮੁਸਾਫਰ ਇਸ ਵੇਲੇ ਰੋ ਰਿਹਾ ਸੀ ਤੇ ਬਾਬੇ ਹਰੀਂ ਆਪਣੇ ਰੰਗ ਵਿਚ ਕਹੀ ਜਾ ਰਹੇ ਸਨ) ਗੁਰੂ ਹਰਿਰਾਏ ਜੀ ਇਕ ਖਾਸ ਸਾਫ ਕਮਰੇ ਤੋਂ ਬਾਹਰ ਪ੍ਰਸ਼ਾਦ ਨਹੀਂ ਸਨ ਛਕਦੇ ਹੁੰਦੇ, ਅਜ ਜਦ ਸੈਰ ਚੜ੍ਹੇ ਹਨ, ਘੋੜੇ ਤੇ ਸਵਾਰ ਹਨ, ਨਾਲ ਪ੍ਰੇਮੀ ਹਨ, ਜੰਗਲ ਫਿਰਦੇ ਫਿਰਦੇ ਘਰ ਨਹੀਂ ਮੁੜਦੇ। ਡੇਢ ਪਹਿਰ ਦਿਨ ਹੋ ਗਿਆ ਹੈ, ਘਰ ਉਡੀਕ ਹੋ ਰਹੀ ਹੈ, ਪ੍ਰਸ਼ਾਦ ਦਾ ਵੇਲਾ ਹੈ, ਪਰ ਆਪ ਚਲੇ ਜਾ ਰਹੇ ਹਨ।

ਕਿਸੇ ਪਿੰਡ ਇਕ ਮਾਈ ਹੈ, ਭੋਲੀ ਨਿਰਛਲ, ਸਾਫ ਸਰਲ ਦਿਲ ਵਾਲੀ। ਉਸ ਨੇ ਗੁਰੂ ਦਾ ਜਸ ਸੁਣਿਆਂ ਹੈ, ਕਿਸੇ ਸਤਿ-ਸੰਗਣ ਨੇ ਸੁਣਾਇਆ ਹੈ। ਗੁਰੂ ਜੀ ਦੂਰ ਰਹਿੰਦੇ ਹਨ, ਇਕੱਲੀ ਜਾ ਨਹੀਂ ਸਕਦੀ, ਪਰਵਾਰ ਜਾਂਦਾ ਨਹੀਂ, ਉਸ ਦੇ ਆਤਮਾਂ ਵਿਚ ਦਰਸ਼ਨ ਦੀ ਸਿੱਕ ਭਰੀ ਰਹੀ ਹੈ। ਮਨ ਆਖਦਾ ਹੈ ਕਿ ਜੇ ਇਕ ਝਲਕਾ ਮਿਲ ਜਾਵੇ ਤਾਂ ਤਰ ਜਾਵਾਂ। ਦਿਨ ਰਾਤ ਦੀ ਤਾਂਘ ਲੱਗ ਜਾਂਦੀ ਹੈ। ਛਾਹ ਵੇਲੇ ਦੇ ਮਗਰੋਂ ਜਦ ਰੋਟੀ ਪਾਣੀ ਲੱਗਦੀ ਹੈ ਤਾਂ ਗੁਰੂ ਗੁਰੂ ਜਪਦੀ ਪਹਿਲੀ ਰੋਟੀ ਬੜੇ ਪਿਆਰ ਵਿਚ ਗੁਰੂ ਜੀ ਲਈ ਪਕਾਉਂਦੀ ਹੈ। ਖਿਆਲ ਕਰਦੀ ਹੈ ਆ ਰਹੇ ਹਨ, ਪ੍ਰਸ਼ਾਦ ਛਕਣਗੇ। ਰੋਟੀ ਪਕਾ ਕੇ ਰੱਖ ਦੇਂਦੀ ਹੈ, ਗੁਰੂ ਜੀ ਕਦੀ ਨਹੀਂ ਆਉਂਦੇ। ਅੰਤ ਸਾਰੇ ਟੱਬਰ ਦੇ ਖਾ ਲੈਣ ਦੇ ਮਗਰੋਂ ਉਹ ਰੋਟੀ ਆਪ ਖਾ ਛੱਡਦੀ ਹੈ। ਹਾਇ ! ਬੇਅਦਬੀ, ਪਰ ਕੀ ਕਰੇ ? ਕਹਿੰਦੀ ਹੈ : ਕੱਲ ਇਹ ਰੋਟੀ ਗੁਰੂ ਲਈ ਪਕਾ ਕੇ ਆਪ ਨਹੀਂ ਖਾਵਾਂਗੀ, ਜਾਂ ਮੈਂ ਪਕਾਵਾਂਗੀ ਹੀ ਨਹੀਂ, ਪਰ ਚੌਂਕੇ ਚੜ੍ਹਦਿਆਂ ਹੱਥ ਮੱਲੋ ਮੱਲੀ ਪਕਾਉਂਦੇ ਤੇ ਮਨ 'ਗੁਰੂ' 'ਗੁਰੂ' ਕਰਦਾ ਹੈ। ਕਦੇ ਰੋਟੀ ਲੈ ਕੇ ਸੜਕ ਤੇ ਜਾ ਖਲੋਂਦੀ ਹੈ, ਪਰ ਗੁਰੂ ਜੀ ਨਹੀਂ ਆਏ। ਦਿਨ ਬੀਤਦੇ ਗਏ, ਪਰ ਰੋਜ਼ ਉਹ ਰੱਖੀ ਰੰਗਾਂ ਵਾਲੀ ਰੋਟੀ ਪੱਕਦੀ

---

1. ਤਵਾ: ਖ: ਵਿਚ ਲਿਖਿਆ ਹੈ ਕਿ ਮਾਈ ਨੂੰ ਦਰਸ਼ਨ ਦੇਕੇ ਬਾਗ਼ ਵਿਚ ਆਏ, ਜਿਥੇ ਗ੍ਰਿਫਤਾਰੀ ਹੋਈ। ਇਤਿਹਾਸ ਗੁਰੂ ਖਾਲਸਾ ਨੇ ਲਿਖਿਆ ਹੈ ਕਿ ਮਾਈ ਨੂੰ ਕ੍ਰਿਤਾਰਥ ਕਰਕੇ ਆਗਰੇ ਤੋਂ ਦਿੱਲੀ ਆਪ ਪੁੱਜੇ ਹਨ। ਸਭ ਤੋਂ ਪੁਰਾਣੇ ਗੁਰਬਿਲਾਸ ਵਿਚ, ਜੋ ਭਾਈ ਮਨੀ ਸਿੰਘ ਜੀ ਦਾ ਕਹਿਲਾਉਂਦਾ ਹੈ, ਲਿਖਿਆ ਹੈ ਕਿ ਬਾਗ਼ ਵਾਲੀ ਸ਼ਾਖੀ ਤੇ ਗ੍ਰਿਫਤਾਰੀ ਦਿੱਲੀ ਹੀ ਹੋਈ ਹੈ।

ਰਹੀ। ਕਦੇ ਰੋਟੀ ਛੱਬੀ ਵਿਚ ਪਈ ਰਹਿੰਦੀ ਹੈ ਤੇ ਮਾਈ ਮਗਰੋਂ ਆਪ ਖਾਂਦੀ ਹੈ, ਕਦੇ ਸਮਾਂ ਲੱਭ ਜਾਵੇ ਤਾਂ ਰੋਟੀ ਲੈ ਘੜੀਆਂ ਸੜਕ ਤੇ ਖੜੀ ਉਡੀਕਾਂ ਕਰਦੀ ਅੰਤ ਨਿਰਾਸ ਹੋ ਕੇ ਘਰ ਮੁੜ ਆਉਂਦੀ ਹੈ।

ਅੱਜ ਫੇਰ ਓਹੋ ਰੋਟੀ ਪੱਕੀ। ਉਸ ਰੋਟੀ ਦੀ ਖ਼ੁਸ਼ਬੋ ਤੇ ਉਸ ਦਰਦ ਦਿਲ ਦੀ ਸੋਇ ਉਸ ਤ੍ਰਿਲੋਕੀ ਦੇ ਨਾਥ ਨੂੰ ਧੂਈ ਲਈ ਜਾਂਦੀ ਹੈ। ਰੋਟੀ ਪਕਾ ਕੇ ਮਾਈ ਸੜਕ ਤੇ ਖੜੋਤੀ ਹੈ, ਉਡੀਕ ਵਿਚ ਹੈ ਅੱਜ ਉਡੀਕ ਵਿਚ ਉਡੀਕ ਰੂਪ ਹੋ ਗਈ ਹੈ। ਦੁਪਹਿਰਾਂ ਆ ਢੁਕੀਆਂ ਹਨ। ਅੱਖਾਂ ਬੰਦ ਹੋ ਗਈਆਂ, ਬੰਦ ਅੱਖਾਂ ਵਿਚੋਂ ਹੰਝੂ ਕਿਰਦੇ ਹਨ ਕਿ ਅਚਾਨਕ ਕੋਈ ਹੱਥੋਂ ਰੋਟੀ ਖਿਚ ਰਿਹਾ ਤੇ ਕਹਿ ਰਿਹਾ ਹੈ,—

"ਹਾਇ ਮੈਂ ਭੁੱਖਾ ਹਾਂ
ਦੀਬੀ ! ਛੇਤੀ ਦੇਹ ਰੋਟੀ॥"

ਘੋੜੇ ਦਿਆਂ ਰਾਸਾਂ ਵਾਲੇ ਹੱਥ ਗੁਰੂ ਜੀ ਨੇ ਨਹੀਂ ਧੋਤੇ, ਇਸ਼ਨਾਨ ਨਹੀਂ ਕੀਤਾ, ਆਪਣੇ ਸੁੱਛ ਕਮਰੇ ਨਹੀਂ ਬੈਠੇ, ਉਥੇ ਹੀ ਜੋੜੇ ਪਹਿਰੇ ਖੜੇ ਹਨ ਤੇ ਮਾਈ ਦੇ ਹੱਥੋਂ ਪ੍ਰਸ਼ਾਦਾ ਛਕ ਰਹੇ ਹਨ। ਨੈਣ ਖੁਲ੍ਹਦੇ ਹਨ ਤੇ ਉਹ ਸੂਖਮ ਸਰੀਰ ਵਾਲੀ ਮਾਈ ਕੀ ਵੇਖਦੀ ਹੈ ਕਿ ਮੇਰੇ ਜਿਹੀ ਨਿਮਾਣੀ ਦੀ ਰੋਟੀ ਖਾਣ ਵਾਲਾ ਆ ਗਿਆ ਹੈ ਤੇ ਕਿਸ ਪਿਆਰ ਨਾਲ ਖਾ ਰਿਹਾ ਹੈ। ਪ੍ਰਸ਼ਾਦਾ ਛਕ ਕੇ ਗੁਰੂ ਜੀ ਨੇ ਮਾਈ ਦੇ ਸਿਰ ਤੇ ਹੱਥ ਧਰਿਆ, ਆਖਿਆ 'ਨਿਹਾਲ ਨਿਹਾਲ ਨਿਹਾਲ;' ਦੇਖੋ ਜੀਅਦਾਨ ਹੋ ਗਿਆ, ਬੀਬੀ ਦੇ ਲੂਆਂ ਵਿਚ ਰੱਬੀ ਰੌ ਫਿਰ ਗਈ, ਸਾਈਂ, ਰੱਬ, ਵਾਹਿਗੁਰੂ ਅੰਤਰ ਆਤਮੇ ਭਾਸ ਆਇਆ। ਤਾਰਨ ਹਾਰ ਤਾਰ ਕੇ ਮੁੜ ਪਏ।

ਅਗਲੇ ਦਿਨ ਸੇਵਕਾਂ ਨੇ ਰੋਟੀ ਨਾਲ ਬੰਨ੍ਹ ਲਈ। ਜਦ ਸੈਰ ਵਿਚ ਦੇਹੁੰ ਵੱਡਾ ਆ ਗਿਆ ਤਾਂ ਕਹਿਣ ਲੱਗੇ ਪ੍ਰਸ਼ਾਦਾ ਛਕ ਲਓ, ਨਾਲ ਆਂਦਾ ਹੋਇਆ ਹੈ। ਆਪ ਮਿੱਠੀ ਜੇਹੀ ਤੀਊੜੀ ਪਾ ਕੇ ਬੋਲੇ: ਰਾਸਾਂ ਵਾਲੇ ਮੈਲੇ ਹੱਥ, ਐਥੇ ਰੋਟੀ ? ਸੇਵਕ ਨੇ ਕਿਹਾ: ਕੱਲ ਆਪ ਨੇ ਏਸੇ ਹਾਲ ਛਕਿਆ ਸੀ। ਅਸਾਂ ਕਿਹਾ ਕਿਤੇ ਭੁੱਖ ਦੀ ਖੇਚਲ ਅਜ ਭੀ ਨਾ ਹੋਵੇ, ਸੋ ਨਾਲ ਲੈ ਆਏ ਸਾਂ। ਅਪਣੱਤਾਂ ਦੇ ਸਾਈਂ ਬੋਲੇ:—

"ਉਸ ਰੋਟੀ ਦੀ ਰੀਸ ਕਰਦੇ ਹੋ ? ਉਹ ਰੋਟੀ ਤਾਂ ਮਨੁੱਖ ਨਾਟ ਵਿਚ ਮੈਨੂੰ ਕਦੇ ਕਦੇ ਲੱਭਦੀ ਹੈ। ਕੱਲ ਕਿਸੇ ਦੇ ਆਤਮਾ ਦੀ 'ਵਾਹਿਗੁਰੂ ਲਈ ਭੁੱਖ' ਮੇਰੇ ਮੂੰਹ ਚੜ੍ਹ ਬੋਲੀ ਸੀ। ਮੈਂ ਭੁੱਖਾ ਸਾਂ, ਪਰ 'ਪਿਆਰ ਰੋਟੀ' ਦਾ, ਮੈਂ ਰੱਜਿਆ, ਪਰ 'ਪਿਆਰ ਰੋਟੀ' ਨਾਲ"। ਇਹ ਕਹਿਕੇ ਨੈਣ ਬੰਦ ਕਰ ਲਏ ਤੇ ਇਕ ਰੱਬੀ ਜਲਾਲ ਕਿਤਨਾ ਚਿਰ ਚਿਹਰੇ ਤੇ ਚਮਕਦਾ ਰਿਹਾ।

ਸੋਚ ਸੱਜਣਾ ! ਇਕ ਮਾਈ ਦੀ ਦਿਲੀ ਤੜਪ ਉਤੇ ਇਕ ਵੱਡਾ ਰੂਹਾਨੀ ਤੇਜ ਵਾਲਾ ਤੇ ਸੰਗਤਾਂ ਵਾਲਾ ਉੱਚਾ ਗੁਰੂ ਕਿਵੇਂ ਪਸੀਜਿਆਂ ? ਕੀ ਹਰ ਇਨਸਾਨੀ ਦਿਲ ਉਸ ਦੇ ਦਿਲ ਵਿਚ ਥਾਂ ਨਹੀਂ ਸੀ ਰੱਖਦਾ ? ਕੀਹ ਹਰ ਖਿੱਚ ਲਈ ਉਹ ਧਾ ਕੇ ਪਹੁੰਚਣ ਦਾ ਡੁੱਲ੍ਹਵਾਂ ਪਿਆਰ ਨਹੀਂ ਸੀ ਰੱਖਦਾ ? ਕੀ ਉਸ ਦੇ ਅੰਦਰ ਮਾਂ, ਪਿਉ, ਭਰਾ, ਭੈਣ ਸਭ ਤੋਂ ਓਪਰੇ ਤੋਂ ਵਧੀਕ ਤਰ੍ਹਾਂ ਅਪਣੱਤ ਓਪਰੇ ਦਿਲਾਂ ਦੀ ਝਰਨਾਟ ਅੱਗੇ ਝਰਨ ਝਰਨ ਕਰਕੇ ਪੰਘਰ ਤੇ ਤ੍ਰਠ ਪੈਣ ਵਾਲੀ ਨਹੀਂ ਸੀ ? ਫਿਰ ਕਿਵੇਂ ਨਾ ਸਾਨੂੰ ਉਸ ਨਾਲ, ਉਸ ਦੀ ਯਾਦ ਨਾਲ ?

ਜੇਠ ਹਾੜ ਦੀ ਕੜਕਦੀ ਧੁੱਪ ਪੈ ਰਹੀ ਸੀ। ਗੁਰੂ ਸਾਹਿਬ ਡਰੋਲੀ ਪਿੰਡ ਆਪਣੀ ਵਾਹਿਗੁਰੂ ਪਿਆਰ ਨਾਲ ਪੂਰਨ ਭਗਤ ਰੂਪ ਸਾਲੀ ਦੇ ਘਰ ਆਰਾਮ ਨਾਲ ਸੁੱਤੇ ਪਏ ਸਨ। ਬੀਬੀ ਦਾ ਘਰ ਵਾਲਾ ਭਾਈ ਸਾਈਂ ਦਾਸ ਪੱਖਾ ਕਰ ਰਿਹਾ ਸੀ ਕਿ ਉਸ ਕੜਕਦੀ ਦੁਪਿਹਰੇ ਕਈ ਮੀਲਾਂ ਦੀ ਵਿੱਥ ਪਰ ਇਕ ਬਨ ਵਿਚ ਇਕ ਪ੍ਰੇਮੀ ਪਿਤਾ ਪੁੱਤਰ ਆਪਣੇ ਕੰਮ ਤੋਂ ਵਿਹਲੇ ਹੋ ਕੇ ਜਦ ਅੰਨ ਛਕਣ ਲਗੇ ਤੇ ਪਾਣੀ ਦਾ ਕੂਨ੍ਹਾ ਉਨ੍ਹਾਂ ਨੇ ਬ੍ਰਿਛ ਨਾਲੋਂ ਖੋਲ੍ਹਿਆ, ਜਿਹੜਾ ਕਿ ਸਵੇਰ ਤੋਂ ਬੰਨ੍ਹ ਰੱਖਿਆ ਸੀ; ਤਾਂ ਕੀ ਵੇਖਦੇ ਹਨ ਕਿ ਪਾਣੀ ਅਤਿ ਠੰਡਾ ਹੋ ਗਿਆ ਹੈ। ਉਸ ਵੇਲੇ ਪਿਆਰ-ਭਰੇ ਦਿਲਾਂ ਵਿਚ ਕੀ ਸਿੱਕ ਪੈਦਾ ਹੋ ਗਈ ? ਕਿ ਇਹ ਪਾਣੀ ਐਸਾ ਠੰਡਾ ਹੈ ਕਿ ਸਤਿ-ਗੁਰਾਂ ਦੇ ਪੀਣ ਦਾ ਹੈ। ਇਹ ਖਿਆਲ ਦਿਲੋਂ ਲੰਘਣਾ ਸੀ ਕਿ ਆਪ ਅੰਨ ਪਾਣੀ ਤ੍ਰੋਂ ਉਚਾਟ ਹੋ ਕੇ ਬੈਠ ਗਏ, ਨੈਣ ਛਮਾਂ ਛਮ ਬਰਸਣ ਲੱਗ ਪਏ ਤੇ ਇਕ ਸਿੱਕ ਅਰਦਾਸ ਬਣਕੇ ਅੰਦਰੋਂ ਹੋ ਟੁਰੀ ਕਿ ਇਹ ਜਲ ਸਤਿਗੁਰ ਹੀ ਛਕਣ, ਇਹ ਸਾਡੇ ਛਕਣ ਦਾ ਨਹੀਂ। ਘੜੀ, ਦੋ, ਚਾਰ ਪੰਜ ਬੀਤ ਗਈਆਂ, ਇਸੇ ਸਿੱਕ ਵਿਚ ਭੁੱਖੇ ਤਿਹਾਏ, ਪਰ ਖਿੱਚ ਦੇ ਰਸ ਨਾਲ ਭਰੇ ਬੈਠੇ ਹਨ ਕਿ ਉਹ ਪਿਆਰ ਵਾਲੇ ਦਿਲਾਂ ਦਾ ਵਾਲੀ ਸਿਰਪੱਟ ਘੋੜਾ ਸੱਟੀ ਆ ਪਹੁੰਚਾ। ਦੇਖੋ ਉਹ ਠੰਡਾ ਕਮਰਾ ਉਹ ਅਰਾਮ ਛੱਡਕੇ, ਉਸ ਸੜਦੀ ਹਾੜ ਦੀ ਦੁਪਹਿਰੇ ਚਾਰ ਘੁੱਟ ਠੰਡਾ ਪਾਣੀ ਪੀਣ ਵਾਸਤੇ, ਨਹੀਂ ਪ੍ਰੇਮੀਆਂ ਦੀ ਸਿੱਕ ਪੂਰਨ ਵਾਸਤੇ ਸੱਚਾ ਗੁਰੂ ਕਿਵੇਂ ਅੱਪੜਦਾ ਹੈ। ਪਾਣੀ ਦੀ ਲੋੜ ਤਾਂ ਉਸ ਵੇਲੇ ਗੁਰੂ ਜੀ ਨੂੰ ਕੋਈ ਨਹੀਂ ਸੀ, ਉਹ, ਜੋ ਇਨਸਾਨੀ ਦਿਲ ਨੇ ਇਕ ਪਿਆਰ ਦੀ ਝਰਨਾਟ ਖਾਧੀ ਹੈ, ਚਾਹੇ ਉਹ ਚਾਰ ਘੁੱਟ ਪਾਣੀ ਅਰਪਨ ਕਰਨ ਲਈ ਖਾਧੀ, ਉਹ ਤਾਂ ਅਪਣੱਤਾਂ ਦਾ ਸਾਈਂ ਉਸ ਝਰਨਾਟ ਨੂੰ ਭੀ ਪ੍ਰਤੀਤ ਕਰਦਾ ਹੈ ਤੇ ਸੁਖ ਆਰਾਮ ਛੱਡ ਕੇ ਅੱਪੜਦਾ ਹੈ, ਅਰ ਉਨ੍ਹਾਂ ਬੇਹੋਸ਼ ਤੇ ਬੇਤਾਬ ਹੋ ਰਹੇ ਪ੍ਰੇਮੀਆਂ ਦੀ ਭੇਟ ਕਬੂਲਕੇ ਉਨ੍ਹਾਂ ਨੂੰ ਗੋਦੀ ਲੈ ਪਿਆਰ ਕਰਦਾ ਹੈ, ਨਾ ਕੇਵਲ ਉਸ ਵੇਲੇ ਉਨ੍ਹਾਂ ਦੀ ਭੁਖ ਤ੍ਰੇਹ ਦੂਰ ਕਰਦਾ ਤੇ ਅੰਨ ਛਕਾਉਂਦਾ ਹੈ ਸਗੋਂ ਜੀਅਦਾਨ ਦੇ ਕੇ ਵਰ ਦੇਂਦਾ ਹੈ ਕਿ ਅਟੁੱਟ ਲੰਗਰ ਚਲੇਗਾ, ਜੋ ਲੰਘਰ ਕਿ ਅੱਜ ਤਕ ਜਾਰੀ ਹੈ[1]।

ਸੱਜਣਾ ! ਮੈਂ ਤੈਨੂੰ ਕਿੰਨੇ ਕੁ ਸਮਾਚਾਰਾ ਸੁਣਾਵਾਂ ? ਸਾਡੇ ਪੁਸਤਕਾਂ ਵਿਚ ਐਸੇ ਵਾਕਿਆਤ ਕਈ ਲਿਖੇ ਹਨ। ਹਰ ਗੁਰੂ ਸਾਹਿਬ ਦਾ ਜੀਵਨ ਇਹ ਦੱਸਦਾ ਹੈ ਕਿ ਇਨਸ਼ਾਨੀ ਦਿਲਾਂ ਦੀ ਪੁਕਾਰ ਜਿੰਨੀ ਨੇੜੇ ਹੋ ਕੇ ਗੁਰੂ ਸਾਹਿਬਾਂ ਨੇ ਸੁਣੀ ਹੈ ਤੇ ਜਿੰਨੀ ਨੇੜੇ ਹੋ ਕੇ ਬਾਹੁੜੀ ਕੀਤੀ ਹੈ, ਉਹ ਐਨੀ ਅਪਣੱਤ ਦੇ ਭਾਵ ਵਾਲੀ ਹੈ ਤੇ ਅੱਗੋਂ ਅਪਨੱਤ ਪਾਏ ਬਿਨਾਂ ਰਹਿ ਨਹੀਂ ਸਕਦੀ। ਇਹ ਅਪਣੱਤ, ਜੋ ਵਰਤੋਂ ਵਿਚ ਆਈ, ਦੱਸਦੀ ਹੈ ਕਿ ਗੁਰੂ ਜੀ ਦੇ ਪ੍ਰਿਥਵੀ ਤੇ

1. ਇਹ ਪ੍ਰਸੰਗ ਛੇਵੇਂ ਗੁਰਾਂ ਦਾ ਹੈ।

ਆਉਣ ਦਾ ਭੀ ਇਹੋ ਸਬੱਬ ਸੀ ਕਿ ਉਨ੍ਹਾਂ ਨੂੰ ਜਗਤ ਦਾ ਦੁਖ ਦੇਖਕੇ ਤਰਸ ਆਇਆ ਤੇ ਏਥੇ ਆਕੇ ਉਪਦੇਸ਼, ਪਰਚਾਰ ਤੇ ਜੀਅਦਾਨ ਦਾ ਜੱਗ ਲਾ ਦਿੱਤਾ।

ਮੁਸਾਫਰ (ਠੰਢਾ ਸਾਹ ਭਰ ਕੇ)— ਇਹ ਪਿਆਰ ਦੇ ਵਰਤਾਉ ਤੇ ਵਾਕਿਆਤ ਬੜੇ ਅਚਰਜ ਹਨ, ਦਿਲ ਨੂੰ ਬੜਾ ਖਿਚਦੇ ਹਨ ਤੇ ਜ਼ਰੂਰ ਜ਼ਾਤੀ ਪਿਆਰ ਪੈਦਾ ਕਰ ਦੇਣ ਵਾਲੇ ਹਨ। ਗੁਰੂ ਸਾਹਿਬਾਂ ਦੇ ਇਨ੍ਹਾਂ ਪ੍ਰਸੰਗਾ ਤੋਂ ਸਿਵਾ ਪਰਜਾ ਦੀ ਰਖਯਾ ਵਾਸਤੇ ਉਨ੍ਹਾਂ ਦੇ ਸੀਸ ਦੇਣੇ, ਪੁਤ੍ਰ ਬਲੀਦਾਨ ਕਰਨੇ, ਐਸ਼੍ਵਰਜ ਲੁਟਾ ਦੇਣੇ ਤੇ ਆਪਾ ਵਾਰ ਦੇਣ ਦੇ ਹਾਲ ਤਾਂ ਮੈਂ ਅੱਗੇ ਸੁਣੇ ਹੋਏ ਹਨ। ਉਹ ਬੀ ਇਨਸਾਨ ਨਾਲ ਪਿਆਰ ਦੇ ਕਮਾਲ ਦੀਆਂ ਕੁਰਬਾਨੀਆਂ ਦੇ ਵਾਕੇ ਹੈਨ ਤੇ ਜ਼ਰੂਰ ਐਸੇ ਉਪਕਾਰੀਆਂ ਲਈ ਪਿਆਰ ਫੁਟ ਪੈਂਦਾ ਹੈ। ਸਭ ਕੁਝ ਵਿਚਾਰ ਕੇ ਮੇਰੇ ਜੀ ਨੂੰ ਆਪ ਹੁਣ ਖਿੱਚ ਵੱਜ ਰਹੀ ਹੈ। ਮੈਂ ਤੁਹਾਡਾ ਹੋਰ ਰਿਣੀ ਹੋਵਾਂ ਜੇ 'ਜੀਅਦਾਨ' ਦਾ ਕੁਝ ਅਰਥ ਮੈਨੂੰ ਹੋਰ ਸਮਝਾਓ ਤਾਂ।

ਬਾਬਾ—ਮੈਂ ਕੀਹ ਸਮਝਾਵਾਂ ? ਖੰਡ ਕਿਹਾਂ ਜਿਵੇਂ ਮੂੰਹ ਮਿੱਠਾ ਨਹੀਂ ਹੁੰਦਾ, ਦੁੱਧ ਕਿਹਾਂ ਜਿਵੇਂ ਅੰਮ੍ਰਿਤ ਰਸ ਨਹੀਂ ਆਉਂਦਾ, ਤਿਵੇਂ ਜੀਅਦਾਨ ਕਿਹਾਂ ਰਸ ਦੇਸ਼ ਦੀ ਉਚਿਆਈ ਦਾ ਹੁਲਾਰਾ ਨਹੀਂ ਆ ਵੱਜਦਾ। ਪਰ ਪਿਆਰ ਨਾਲ ਹਾਲ ਦੱਸਿਆ ਤੇ ਭਾਵਨਾਂ ਨਾਲ ਸੁਣਿਆਂ ਚਿੱਤ ਜੁੜਦਾ ਤੇ ਰਸ ਦੇਸ਼ ਵਲ ਰੁਖ਼ ਕਰਦਾ ਹੈ ਤੇ ਪ੍ਰਾਪਤੀ ਲਈ ਉੱਦਮ ਜਾਗ ਪੈਂਦਾ ਹੈ। ਤੁਸੀਂ ਜਾਣਦੇ ਹੋ ਹੀਰਾ ਅਮਲੋਕ ਸ਼ੈਂ ਹੈ, ਪਰ ਮੁਰਦਾ ਸ਼ੈ ਹੈ, ਘਾਸ ਇਕ ਨਿਮਾਣੀ ਚੀਜ਼ ਹੈ ਪਰ ਜੀਉਂਦੀ ਹੈ। ਜੇ ਘਾਸ ਵਾਲੀ ਜੀਵਨਕਣੀ ਹੀਰੇ ਨੂੰ ਮਿਲ ਜਾਵੇ ਤਾਂ ਹੀਰਾ ਆਖੇ ਮੈਂ ਜੀਅਦਾਨ ਪਾਇਆ ਹੈ। ਜਿਵੇਂ ਘਾਹ ਜੀਉਂਦਾ ਹੈ ਪਰ ਆਪਣੀਆਂ ਜੜ੍ਹਾਂ ਨਾਲ ਬੱਧਾ ਖੜਾ ਹੈ, ਤੁਰ ਫਿਰ ਦੇਖ-ਭਾਲ, ਹੱਸ-ਖੇਡ ਨਹੀਂ ਸਕਦਾ। ਜੇ ਕੋਈ ਉਸਨੂੰ ਪੈਰ, ਅੱਖਾਂ, ਕੰਨ ਦੇਕੇ ਸਹੇ ਵਾਂਗੂ ਟੋਰ ਦੇਵੇ ਤਦ ਘਾਹ ਆਖੇਗਾ ਮੈਂ ਜੀਅਦਾਨ ਪਾਇਆ ਹੈ। ਜਿਵੇਂ ਬਲਦ ਵੇਖਦਾ ਹੈ, ਟੁਰਦਾ ਹੈ, ਖਾਂਦਾ ਹੈ, ਪਰ ਨਹੀਂ ਸਮਝਦਾ ਕਿਉਂ ਮੇਰਾ ਜੀਵਨ ਹੈ, ਦੋ ਤੇ ਦੋ ਚਾਰ ਹੁੰਦੇ ਹਨ, ਧਰਤੀ, ਜਲ, ਪੌਣ, ਅਕਾਸ਼ ਕੀ ਹਨ ? ਜੇ ਉਸ ਦੇ ਸਾਹਮਣੇ ਅੱਗ ਬਾਲੋ ਤਾਂ ਉਹ ਅੱਗੋਂ ਅੱਗ ਬਲਦੀ ਜਾਰੀ ਨਹੀਂ ਰੱਖ ਸਕਦਾ, ਪਰ ਜੇ ਉਸ ਦੇ ਮਗ਼ਜ਼ ਵਿਚ ਕੋਈ ਮਨੁੱਖ ਵਾਲੀ ਅਕਲ ਪਾ ਦੇਵੇ ਤੇ ਉਹ ਹਰ ਗੱਲ ਦੀ 'ਕਿਉਂ' ਦੀ ਖੋਜ ਕਰ ਸਕੇ ਤੇ ਸਮਝ ਸਕੇ, ਮਨੁੱਖਾਂ ਵਾਂਗੂੰ ਬੁੱਧੀ ਦਾ ਮਾਲਕ ਹੋ ਜਾਵੇ ਤਾਂ ਉਹ ਆਖੇਗਾ ਕਿ ਮੈਂ ਜੀਅਦਾਨ ਪਾਇਆ ਹੈ। ਤਿਵੇਂ ਸੱਜਣਾਂ ! ਮਨੁੱਖ ਆਪਣੀ ਅਕਲ ਮੂਜਬ ਸਮਝ ਸਮਝਾਕੇ ਕਿਸੇ ਹੋਰ ਜੀਉਣ ਨਾਲੋਂ ਨੀਵਾਂ ਹੈ, ਜੇ ਉਹ ਉੱਚੀ ਤੋਂ ਉੱਚੇ ਜੀਵਨ ਦੀ ਇਸ ਦੇ ਅੰਦਰ ਆ ਰੁਮਕੇ ਤਾਂ ਇਹ ਆਖਦਾ ਹੈ ਕਿ ਮੈਂ ਜੀਅਦਾਨ ਪਾਇਆ ਹੈ।

ਮੁਸਾਫਰ—ਉਹ ਕੀ ਹੈ ?

ਬਾਬਾ—ਇਹ ਮੈਂ ਕਿਵੇਂ ਕਹਿ ਸਕਾਂ ਕਿ ਉਹ ਕੀ ਹੈ ? ਪਰ ਉਸ ਦੇ ਅੰਦਰ ਆਇਆਂ ਤੋਂ ਅਸਰ ਇਹ ਹੁੰਦਾ ਹੈ ਕਿ ਅੰਦਰਲਾ ਅੰਦਰੋਂ ਇਕ ਉਚਿਆਈ ਤੇ ਚਲਾ ਜਾਂਦਾ ਹੈ। ਆਪਾ ਸਾਫ ਸੁਥਰਾ ਹਲਕਾ ਪ੍ਰਤੀਤ ਦੇਂਦਾ ਹੈ। ਹਉਂ ਤੇ ਵਿਕਾਰਾਂ ਦਾ ਹਨੇਰਾ ਢਹਿ ਪਿਆ ਦਿੱਸਦਾ ਹੈ। ਇਕ ਸੂਛ ਉਚਿਆਈ, ਲਗਾਤਾਰ ਪ੍ਰਸੰਨਤਾ, ਇਕ ਐਉਂ ਦੀ ਪ੍ਰਤੀਤੀ[1] ਅੰਦਰ ਆ ਜਾਂਦੀ ਹੈ ਕਿ ਜਿਵੇਂ ਕੋਈ ਸੁੱਤਾ ਹੋਇਆਂ ਸੁਹਣੀ ਜਾਗ ਦੇ ਆਇਆਂ ਪ੍ਰਤੀਤ ਕਰਦਾ ਹੈ ਕਿ ਮੈਂ ਹੁਣ ਤੱਕ ਸੁੱਤਾ ਹੀ ਰਿਹਾ, ਹੁਣੇ ਹੀ ਜਾਗਿਆ ਹਾਂ[2]। ਇਕ ਹੁਣੇ ਜਾਗਿਆਂ ਦੀ ਤਰ੍ਹਾਂ ਤਾਜ਼ਗੀ ਤੇ ਇਕ ਰਸ ਰੰਗ ਦਾ ਭਾਵ ਅੰਦਰ ਖਿੜਿਆ ਦਿੱਸਦਾ ਹੈ। ਸਿਰਜਣਹਾਰ ਦੀ ਯਾਦ ਦਾ ਅੰਦਰ ਇਕ ਧੁਰਾ ਜਿਹਾ ਗਡ ਜਾਂਦਾ ਹੈ[3], ਜਾਂ ਕੋਈ ਟਿਕਾਣਾ ਆਪੇ ਵਿਚ ਭਾਸਣ ਲੱਗ ਜਾਂਦਾ ਹੈ, ਜੋ ਦੁਨਿਆਂ ਦੇ ਸਾਰੇ ਅਸਰਾਂ ਤੋਂ ਸਿਰ ਕੱਢੀ ਰਖਦਾ ਹੈ ਤੇ ਅੰਦਰਲੇ ਦਾ ਉੱਪਰ ਨੂੰ ਰੁਖ਼ ਬਣਾਈ ਰਖਦਾ ਹੈ। ਕੁਛ ਸਆਦ, ਕੁਛ ਰਸ, ਕਛ ਹਲਾਰਾ, ਕਦੇ ਸ਼ੁਕਰ, ਕਦੇ ਅਰਦਾਸ, ਥਿਨੇ ਦੇ ਤਰੰਗ ਵਿਚ ਲਹਿਰੇ ਲੈਂਦੇ ਲੈਂਦੇ ਇਕ ਉੱਚੀਆਂ ਹੋਸ਼ਾਂ ਵਾਲੀ ਮਗਨਤਾ ਦੀ ਰੌ ਵਜਦੀ ਹੈ। ਜੋ ਅੰਤ ਕਿਸੇ ਅਕਹਿ ਹਾਲ ਵਿਚ ਲੈ ਜਾਂਦੀ ਹੈ।

ਮੁਸਾਫਰ (ਠੰਢਾ ਸਾਹ ਭਰਕੇ)—ਇਹ ਜਿੰਨਾ ਕੁਝ ਤੁਸਾਂ ਕਿਹਾ ਹੈ, ਸੁਣਿਆਂ ਸਮਝਿਆ ਤੇ ਆਪ ਬੀਤਿਆਂ ਹੈ ?

ਬਾਬਾ (ਮੁਸਕ੍ਰਾਕੇ, ਫੇਰ ਨਿੰਮ੍ਰਤਾ ਨਾਲ ਨੈਣ ਭਰਕੇ)—ਇਹ ਸੱਜਣਾਂ ਹੱਡ ਬੀਤੀਆਂ ਹਨ ! ਪਰ ਬੀਤੀਆਂ ਲਈ ਤਾਂ ਇਕੋ 'ਜੀਅਦਾਨ' ਕਹਿ ਦੇਣਾ ਕਾਫੀ ਸੀ। ਮੈਂ ਤੁਸਾਨੂੰ ਸਾਰਾ ਕੁਛ ਨਹੀਂ ਕਹਿ ਸਕਿਆ, ਮੈਂ ਤਾਂ ਜਿਵੇਂ ਮੇਰੇ ਮਨ ਤੇ ਅਸਰ ਪੈਂਦਾ ਹੈ ਤਿਵੇਂ ਆਖਦਾ ਹਾਂ, ਯਾ ਜਿਵੇਂ ਤੁਸੀਂ ਆਖੋਂ ਕਿ ਤਜਰਬੇ ਵਿਚ ਆਉਂਦਾ ਹੈ, ਸੋ ਕਹਿੰਦਾ ਹਾਂ। ਹੋ ਸਕਦਾ ਹੈ ਕਿ ਗੁਣ ਸੁਭਾਵ ਅੰਦਰਲੇ ਦੇ ਹੋਰ ਚੰਗੇ ਹੋਣ ਤੇ ਹੋਰਵੇਂ ਭੀ ਹੁੰਦਾ ਹੋਵੇ ਪਰ ਮੋਟੇ ਲੱਛਣ ਇਸ ਤਰ੍ਹਾਂ ਦੇ ਹੁੰਦੇ ਹਨ। ਥਿਰ ਜੀਅਦਾਨ ਵਾਲੇ ਦੇ ਅੰਦਰ ਸੱਚ ਤੇ ਪ੍ਰੇਮ, ਇਨਸਾਨੀਅਤ ਤੇ ਭਲਿਆਈ ਇਸ ਤਰ੍ਹਾਂ ਦੀ ਹੁੰਦੀ ਹੈ ਕਿ ਉਸ ਦੇ ਸੁਤੇ ਹੀ ਕੀਤੇ ਕੰਮ ਸੁਖਦਾਈ[4] ਹੁੰਦੇ ਹਨ ਤੇ ਭਲਿਆਈ ਵਾਲੇ ਹੁੰਦੇ ਹਨ। ਉਹ ਜੋਖ, ਤੋਲ, ਗਿਣ ਮਿਥਕੇ ਨੇਕੀਆਂ ਨਹੀਂ ਕਰਦਾ। ਉਸ ਤੋਂ ਜੋ ਹੁੰਦਾ ਹੈ ਸੋ ਭਲਾ ਹੁੰਦਾ ਹੈ, ਹਾਂ ਆਪੇ ਹੁੰਦਾ ਹੈ[5] ਤੇ ਜੋ ਹੁੰਦਾ ਹੈ ਉਹ ਨੇਕੀ ਹੁੰਦਾ ਹੈ :

"ਬ੍ਰਹਮ ਗਿਆਨੀ ਕੈ ਹੋਈ ਸੁ ਭਲਾ ॥"

ਉਹ ਸਹਿਜ ਭਾਈ ਨੇਕੀ ਦਾ ਸੋਮਾ ਹੁੰਦਾ ਹੈ। ਸਾਡੇ ਵਾਂਗੂ ਉਹ ਬਾਹਰੋਂ ਨੇਕੀਆਂ ਦੀਆਂ ਪੰਡਾ ਬਨ੍ਹਕੇ ਅੰਦਰੋਂ ਸੂਨ ਤੇ ਸੱਖਣਾ, ਜਾਂ ਦਿਖਾਵੇ ਦੀ ਨੇਕੀਆਂ ਦੀ ਹੱਟੀ ਲਾਕੇ ਸੌਦੇ ਕਰਨ ਨਹੀਂ ਉੱਠ ਤੁਰਦਾ। ਉਸ ਦੇ ਅੰਦਰ ਸਾਈਂ ਮੇਲ[6] ਦਾ ਐਸਾ ਅਸਰ

1. ਅਹਿਸਾਸ।
2. ਬ੍ਰਹਮ ਗਿਆਨੀ ਸਦਾ ਸਦ ਜਾਗਤ ॥
3. ਬ੍ਰਹਮ ਗਿਆਨੀ ਕੈ ਨਾਮੁ ਅਧਾਰੁ ॥
4. ਬ੍ਰਹਮ ਗਿਆਨੀ ਕੀ ਸਭ ਊਪਰਿ ਮਾਇਆ ॥
5. ਬ੍ਰਹਮ ਗਿਆਨੀ ਕੈ ਹੋਇ ਅਚਿੰਤੁ ॥
6. ਬ੍ਰਹਮ ਗਿਆਨੀ ਏਕ ਸੰਗਿ ਹੇਤਾ ॥

ਹੁੰਦਾ ਹੈ ਕਿ ਭਲਿਆਈ ਉਸ ਵਿਚੋਂ ਚਸ਼ਮੇਂ ਵਾਂਙੂ ਉਮਾਹੂ ਟੁਰਦੀ ਹੈ:—

'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥'

ਨੇਕੀਆਂ ਕਰਨ ਵਾਲੇ ਚੰਗੇ ਹਨ, ਪਰ ਮੈਂ ਇਕ ਸਿਰ ਨੇਕੀਆਂ ਦੀ ਨੇਕੀ ਦਾ ਹਾਲ ਦੱਸ ਰਿਹਾ ਹਾਂ ਤੇ ਇਕ ਫ਼ਰਕ ਸਮਝਾ ਰਿਹਾ ਹਾਂ ਕਿ ਜੋ "ਜੀਅ ਦਾਨ" ਪ੍ਰਾਪਤ ਵਾਲੇ ਦੀ ਨੇਕੀ ਤੇ ਆਮ ਨੇਕਾਂ ਦੀ ਨੇਕੀ ਦਾ ਹੈ।

ਮੁਸਾਫਰ—ਇਹ ਜੀਅਦਾਨ ਗੁਰੂ ਦੇਂਦਾ ਹੈ ?

ਬਾਬਾ—ਜੀ ਹਾਂ । ਨਾਮ ਦੀ ਘਾਲ ਉਤੇ ਹੀ ਮਿਹਰ ਹੁੰਦੀ ਹੈ।

ਮੁਸਾਫਰ—ਜਦੋਂ ਗੁਰੂ ਅੰਤਰ ਧਿਆਨ ਹੋ ਜਾਵੇ ?

ਬਾਬਾ—ਫੇਰ ਗੁਰੂ ਸਤਿਸੰਗ ਦਾ ਸਦਾ ਜਾਰੀ ਸੋਮਾਂ ਜੋ ਜਾਰੀ ਕਰ ਦੇਂਦਾ ਹੈ। ਗੁਰੂ ਮੁਰਦਿਆਂ ਨੂੰ ਜੀਆਦਾਨ ਦੇ ਕੇ ਜੀਉਂਦੇ ਸਿੱਖ ਬਣਾ ਦੇਂਦਾ ਹੈ । ਇਨ੍ਹਾਂ ਜੀਉਂਦੇ ਸਿੱਖਾ ਦੇ ਸਤਿਸੰਗ ਤੋਂ ਹੋਰ ਲੋਕ ਜੀਉਂਦੇ ਸਿੱਖ ਬਣਦੇ ਹਨ । ਐਉਂ ਜੀਅਦਾਨ ਦਾ ਖ਼ਮੀਰ ਜਾਰੀ ਰਹਿੰਦਾ ਹੈ ।

ਮੁਸਾਫਰ—ਤੁਹਾਡੇ ਵਿਚ ਦੀਖਯਾ ਹੈ ? ਜੇ ਹੈ ਤਾਂ ਉਹ ਪਹਿਲੇ ਤਾਂ ਗੁਰੂ ਜੀ ਦੇਂਦੇ ਹੋਣਗੇ, ਹੁਣ ਕੌਣ ਦੇਂਦਾ ਹੈ ?

ਬਾਬਾ—ਹਾਂ ਹੈ । ਸਾਡੀ ਦੀਖਯਾ ਦਾ ਨਾਮ ਹੈ 'ਅੰਮ੍ਰਿਤ' ਜੋ ਪੰਜ ਨਾਮ ਵਾਲੇ ਪੁਰਖ ਦੇਂਦੇ ਹਨ। ਓਹ ਨਾਮ ਦਾਨ ਕਰਦੇ ਹਨ ਅੰਮ੍ਰਿਤ ਦੀ ਮਰਿਯਾਦਾ ਨਾਲ । ਦੀਖਯਤ ਫੇਰ ਨਾਮ ਸਿਮਰਨ ਵਿਚ ਲਗਦਾ ਹੈ। ਨਾਮ ਸਿਮਰਣ, ਸ਼ੁਭ ਆਚਰਨ ਤੇ ਬਾਣੀ ਦਾ ਪਾਠ ਵਿਚਾਰ ।

ਮੁਸਾਫ਼ਰ—ਫੇਰ ਪਹਿਲੋ 'ਦਾਤਾ' ਗੁਰੂ ਨਾਲ ਭੀ ਤਅੱਲਕ ਰਹਿੰਦਾ ਹੈ।

ਬਾਬਾ—ਜ਼ਰੂਰ । ਕਿਉਂਕਿ ਗੁਰੂ ਜੀ ਸਰੀਰ ਦਾ ਚੋਲਾ ਛੱਡਕੇ ਅਭਾਉ ਵਿਚ ਤਾਂ ਨਹੀਂ ਨਾ ਤੁਰ ਗਏ । ਗੁਰੂ ਤਾਂ ਜੀਉਂਦਾ ਹੈ "ਸਤਿਗੁਰੂ ਜਾਗਤਾ ਹੈ ਦੇਉ।" ਸਦਾ ਜੀਉਂਦਾ ਹੈ ਅਰ ਉਹ ਆਪਣੇ ਜੀਅਦਾਨ ਦੀ ਰੌ ਸਿੱਖੀ ਵਿਚ ਜਾਰੀ ਰੱਖਦਾ ਹੈ ਤੇ ਆਪਣੇ ਜੀਉਂਦੇ ਸਿੱਖਾਂ ਵਿਚ, ਸਿੱਖਾਂ ਦੇ ਸਤਿਸੰਗ ਵਿਚ, ਸਦਾ ਸਤਯਾ ਦਾਤਾ ਹੈ। ਹਰ ਸਿਖ ਜੋ ਜੀਅਦਾਨ ਵਾਲਾ ਹੈ, ਉਹ ਗੁਰੂ ਨਾਲ ਸੰਬੰਧਤ ਹੁੰਦਾ ਹੈ, ਓਸ ਲਈ ਗੁਰੂ ਇਸ ਤਰ੍ਹਾਂ ਜ਼ੀਉਂਦੀ ਤਾਕਤ ਹੈ, ਜਿਵੇਂ ਗੁਰੂ ਨਾਨਕ ਦੇਵ ਜੀ ਦੇ ਮਨੁੱਖੀ ਜਾਮੇਂ ਵੇਲੇ ਭਾਈ ਮਨਸੁਖ ਨੂੰ ਗੁਰੂ ਜੀਉਂਦੀ ਤਾਕਤ ਸੀ। ਜੋ ਗੁਰਮੁਖ ਹੈ, ਉਸ ਦੇ ਅੰਗ ਸੰਗ ਹੈ, ਗੁਰੂ ਤੇ ਵਾਹਿਗੁਰੂ ਸੰਗ ਵਸਦਾ ਹੈ[1] ।

ਮੁਸਾਫਰ—ਜਿਸ ਨੇ ਦੀਖਯਾ ਲਈ ਹੈ, ਕੀ ਓਹ ਗੁਰਮੁਖ ਦਾ ਸੰਗ ਬੀ ਕਰਦਾ ਹੈ ?

ਬਾਬਾ—ਮੈਂ ਅੱਗੇ ਦੱਸ ਆਇਆ ਹਾਂ ਕਿ ਗੁਰਮੁਖ ਦਾ ਸਤਿਸੰਗ ਬੜੀ ਨਿਆਮਤ ਹੈ। ਸਾਡੇ ਸਤਿਗੁਰਾਂ ਨੇ ਸੰਤ, ਸਾਧ, ਜਨ, ਹਰੀਜਨ, ਗੁਰਮੁਖਆਦਿ ਪਦਾਂ ਨਾਲ ਆਦਰਸ਼ਕ ਸਿਖ ਦੀ ਮਹਿਮਾ ਬਾਣੀ ਵਿਚ ਕਹੀ ਹੈ ਤੇ ਉਸ ਦੇ ਸਤਿਸੰਗ ਦਾ ਉਪਦੇਸ਼ ਦਿੱਤਾ ਹੈ।

ਮੁਸਾਫਰ—ਇਹ ਜੀਅਦਾਨ ਕੋਈ ਆਪੇ ਦੇ ਕਿਸੇ ਦੇਣ ਨਾਲ ਆਉਂਦਾ ਹੈ ਕਿ ਕਿਸੇ ਸਾਧਨ ਨਾਲ ?

ਬਾਬਾ—ਇਹ ਮਿਹਰ ਹੈ, ਮਿਹਰ ਹੈ, ਮਿਹਰ ਹੈ ।

"ਜਾਕਉ ਮਿਹਰ ਮਿਹਰ ਮਿਹਰਵਾਨਾ ॥

ਸੋਈ ਮਰਦੁ ਮਰਦੁ ਮਰਦਾਨਾ ॥"

ਪਰ ਇਹ ਸਾਧਨ ਭੀ ਹੈ ।

ਇਉਂ ਕਿਹਣਾ ਕਿ ਨਿਰਾ ਸਾਧਨ ਹੈ ਭੁੱਲ ਹੈ; ਪਰ ਸਾਧਨ ਬਿਨਾ ਇਸ ਦਾਤ ਦੀ ਮਿਹਰ ਹੋਣੀ ਭੀ ਕਠਨ ਹੈ ।

'ਅੰਮ੍ਰਿਤ ਵੇਲੇ ਉਠਣਾ', ਵਾਹਿਗੁਰੂ ਜੀ ਦਾ ਧਿਆਨ ਧਰਨਾ, ਜੋ ਉਨ੍ਹਾਂ ਦੇ ਨਾਮ ਸਿਮਰਨ ਤੇ ਗੁਣ ਚਿੰਤਨ ਨਾਲ ਹੁੰਦਾ ਹੈ, ਜੀਵਨ ਨੂੰ ਸੱਚ ਉਤੇ ਟੋਰਨਾ, ਵਰਤੋਂ ਪਿਆਰ ਜਾਂ ਸਰਬੱਤ ਦੇ ਭਲੇ ਦੀ ਰੱਖਣੀ । ਇਉਂ ਮਨ ਤੋਂ ਮੈਲਾਂ ਦੂਰ ਹੋ ਜਾਂਦੀਆਂ ਹਨ ਤੇ ਇਹੋ ਨਾਮ, ਜੋ ਪਹਿਲਾਂ ਮੈਲ ਕੱਟਦਾ ਸੀ, ਅੰਮ੍ਰਿਤ ਰਸ ਵਾਲਾ ਹੋ ਕੇ ਹਿਰਦੇ ਵਿਚ ਟਿਕ ਜਾਂਦਾ ਹੈ।

'ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥'

ਫੇਰ—'ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥'

ਸਿਮਰਨ ਵਾਲਿਆਂ ਤੇ ਮਿਹਰ ਹੁੰਦੀ ਹੈ, ਨਾਮ ਅੰਮ੍ਰਿਤ (ਰਸ) ਰੂਪ ਹੋਕੇ ਉਨ੍ਹਾਂ ਦੇ ਅੰਦਰ ਸਮਾਉਂਦਾ ਹੈ, ਤਦ ਫੇਰ ਉਹ ਹਾਲਤ ਰਹਿੰਦੀ ਹੈ ਜੋ ਮੈਂ ਉੱਪਰ ਕਹੀ ਹੈ। ਕਦੇ ਸੁਆਦ, ਕਦੇ ਹਲਕਾਪਨ, ਕਦੇ ਉਚਿਆਈ, ਕਦੇ ਸ਼ੁਕਰ, ਕਦੇ ਅਰਦਾਸ, ਕਦੇ ਮਨਗਤਾ, ਕਦੇ ਸ਼ਾਂਤਿ ਰੰਗ, ਪਰ ਸਦਾ ਇਕ ਜਾਗ ਜਿਹੀ ਦਾ ਭਾਵ, ਸੁਆਦ ਜੇਹਾ ਜਾਰੀ ਹੋ ਰਹਿੰਦਾ ਹੈ। ਅੰਦਰਲਾ ਕਿਸੇ ਲਗਾਤਾਰੀ ਰੰਗ ਵਿਚ ਰਹਿੰਦਾ ਹੈ[2] ।

ਮੁਸਾਫਰ—ਜੇ ਦੀਖਯਤ ਹੋ ਕੇ ਕਿਸੇ ਦਾ ਸਾਧਨ ਨਾਮ ਦਾ ਨਾ ਟੁਰੇ, ਔਕੜ ਆਵੇ ਤਾਂ ਕਿਸ ਨੂੰ ਪੁੱਛੇ ?

ਬਾਬੇ—ਮੈਂ ਦੱਸ ਚੁਕਾ ਹਾਂ ਕਿ ਸਾਡੇ ਵਿਚ ਜੋ ਨਾਮ ਦੇ ਰਸੀਏ ਹਨ, ਗੁਰਮੁਖ ਕਹਿੰਦੇ ਹਨ। ਗੁਰਮੁਖ ਤੋਂ ਪੁੱਛੇ। ਗੁਰਮੁਖ ਦਾ ਸਤਿਸੰਗ ਕਰੇ । ਗੁਰਮੁਖ ਨਾਲ ਗੁਰਮੁਖ ਪਿਆਰ ਕਰੇ । ਉਸ ਤੋਂ ਸੰਸੇ ਨਵਿਰਤ ਕਰੇ ਤੇ ਘਾਲ ਵਿਚ ਸਹਾਇਤਾ ਪ੍ਰਾਪਤ ਕਰੇ[1] । ਪਿਆਰ ਤੇ ਅਦਬ ਵਿਚ ਤੁਰੇ[3] । ਗੁਰਮੁਖ ਦੇ ਲੱਛਣ ਮੈਂ ਹੁਣੇ ਦੱਸੇ ਹਨ

1. ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ ॥

2. ਬ੍ਰਹਮ ਗਿਆਨੀ ਕੇ ਏਕੈ ਰੰਗ ।

3. ਗੁਰਮੁਖੀਆ ਹਰਿ ਮੇਲੁ ਮਿਲਾਵਣਹਾਰੀਆ ॥
ਹਉ ਬਲਿ ਜਾਂਵਾ ਦਿਨੁ ਰਾਤਿ ਗੁਰ ਦੇਖਣਹਾਰੀਆ ॥
[ਵਾਰ ਸੋ: ਮ: ੪

ਮੁਸਾਫਰ—ਫੇਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਕੀਹ ਦਰਜਾ ਦੇਂਦੇ ਹੋ ?

ਬਾਬਾ—ਸਭ ਤੋਂ ਵੱਡਾ ਤੇ ਆਦਿ ਗੁਰੂ ਹੈ ਅਕਾਲ ਪੁਰਖ। ਫੇਰ ਹਨ ਦਸੇ ਗੁਰੂ ਸਾਹਿਬ ਜਿਨ੍ਹਾਂ ਵਿਚ ਵਸਦਾ ਹੈ ਨਿਰਮਲ ਬ੍ਰਹਮ ਗਯਾਨ। ਇਹ ਗਯਾਨ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ, ਤਾਂ ਤੇ ਉਹ ਹੈ ਵਾਹਿਗੁਰੂ ਦੇ ਗਯਾਨ ਸਥਾਨੀ। ਵਾਹਿਗੁਰੂ ਦਾ ਗਿਆਨ ਗੁਰੂ ਹੈ[1], ਗਿਆਨ ਪਰਮੇਸ਼ੁਰ[2] ਹੈ। ਇਸ ਤੋਂ ਵੱਖਰੇ ਆਤਮ ਮੰਡਲ ਦੀ ਇਹ ਖੋਡ ਹੈ ਕਿ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਜੂਦ ਅਸਥਾਪਤ ਹੈ ਉਥੇ ਅਣਦਿਸਦੇ ਸੰਸਾਰ ਵਲੋਂ ਅਤਿ ਪਵਿੱਤ੍ਰਾਂ ਦਾ ਪਹਿਰਾ ਹੁੰਦਾ ਹੈ। ਤੁਸੀਂ ਵੇਖੋ ਕਿ ਜਿਥੇ ਪ੍ਰਕਾਸ਼ ਹੁੰਦਾ ਹੈ, ਉਥੇ ਪ੍ਰਭਾਉ ਹੋਰ ਤਰ੍ਹਾਂ ਦਾ ਹੁੰਦਾ ਹੈ ਅਰ ਉਹ ਉੱਚਾ ਤੇ ਸੁੱਚਾ ਪ੍ਰਭਾਉ ਹੁੰਦਾ ਹੈ। ਉਹ ਪ੍ਰਭਾਉ ਆਤਮ ਮੰਡਲ ਦੇ ਉਨ੍ਹਾਂ ਮਹਾਂਜੋਤੀਆਂ ਦਾ ਹੈ ਜੋ ਸ੍ਰੀ ਗ੍ਰੰਥ ਪ੍ਰਕਾਸ਼ ਵਾਲੇ ਥਾਂ ਆਪਣਾ ਆਤਮ ਰਸ ਦਾ ਅਸਰ ਪਾਉਂਦੇ ਹਨ।

ਮੁਸਾਫਰ—ਕਿਰਪਾ ਕਰਕੇ ਫੇਰ ਦੱਸਣਾ 'ਪ੍ਰਭਾਉ' ਮੈਂ ਨਹੀਂ ਸਮਝਿਆ !···ਪੇਖਾ ?

ਬਾਬਾ (ਮੁਸਕ੍ਰਾਕੇ)—ਲਓ ਸਮਝੋ। ਸੋਚੋ, ਤੁਸੀਂ ਇਕ ਦਲਾਨ ਵਿਚ ਬੈਠੇ ਹੋ ਇਕੱਲੇ, ਉਸ ਵੇਲੇ ਤੁਹਾਡੇ ਮਨ ਦੀ ਇਕ ਦਸ਼ਾ ਹੈ। ਉਹ ਦਸ਼ਾ ਕੀ ਹੈ ? ਇਸ ਨਾਲ ਕੋਈ ਮਤਲਬ ਨਹੀਂ। ਕੋਈ ਇਕ ਦਸ਼ਾ ਤੁਹਾਡੇ ਮਨ ਦੀ ਜ਼ਰੂਰ ਹੋਵੇਗੀ।

ਮੁਸਾਫਰ—ਮੈਂ ਸਮਝਿਆ, ਇਹ ਠੀਕ ਹੈ।

ਬਾਬਾ—ਫੇਰ ਉਸ ਦਲਾਨ ਵਿਚ ਤੁਹਾਡੇ ਘਰੋਂ ਕੋਈ ਆ ਗਿਆ, ਤੁਹਾਡੇ ਮਨ ਦੀ ਉਹ ਦਸ਼ਾ ਕੁਛ ਬਦਲੇਗੀ। ਜੇ ਉਥੇ ਕੋਈ ਹੋਰ ਆ ਜਾਂਦਾ ਹੈ ਤਾਂ ਫੇਰ ਦਸ਼ਾ ਹੋਰ ਬਦਲੇਗੀ। ਫੇਰ ਉਹ ਸਾਰੇ ਚਲੇ ਜਾਂਦੇ ਹਨ ਫੇਰ ਦਸ਼ਾ ਹੋਰ ਬਦਲੇਗੀ। ਕੀ ਇਸ 'ਦਸ਼ਾ ਬਦਲੀ' ਨੂੰ ਤੁਸੀਂ ਮੰਨਦੇ ਹੋ ਕਿ ਹੁੰਦੀ ਹੈ ?

ਮੁਸਾਫਰ—ਹਾਂ, ਇਹ ਤਾਂ ਪ੍ਰਤੱਖ ਹੁੰਦੀ ਹੈ, ਪਰ ਜੇ ਮਨ ਵੱਲੇ ਵੇਖੀਏ ਤਾਂ ਪਤਾ ਲਗਦਾ ਹੈ।

ਬਾਬਾ—ਜੇਕਰ ਤੁਸੀਂ ਬੜੀ ਗਹੁ ਨਾਲ ਸਦਾ ਵਿਚਾਰਨ ਲਗ ਜਾਓ ਕਿ ਫਲਾਣੇ ਦੇ ਫਲਾਣੇ ਹਾਲ ਵਿਚ ਆਇਆਂ ਸਦਾ ਮੇਰੇ ਮਨ ਦੀ ਦਸ਼ਾ ਐਉਂ ਹੋ ਜਾਂਦੀ ਹੈ ਤੇ ਉਸ ਵਰਗੇ ਹੋਰ ਕਿਸੇ ਦੇ ਉਸੇ ਹਾਲ ਆਇਆਂ ਉਸੇ ਵਰਗੀ ਦਸ਼ਾ ਹੁੰਦੀ ਹੈ ਤਾਂ ਇਹ ਸਿਆਣ ਭੀ ਸਹਿਜੇ ਸਹਿਜੇ ਵਧ ਸਕਦੀ ਹੈ ਕਿ ਕਿਸ ਕਿਸ ਦੇ ਆਇਆਂ ਕੀਹ ਕੀਹ ਪ੍ਰਭਾਉ ਪੈਂਦਾ ਹੈ। ਜਿਸ ਤਰ੍ਹਾਂ ਜੌਹਰੀ ਨਜ਼ਰ ਜਮਾਉਂਦਾ ਜਮਾਉਂਦਾ ਜਵਾਹਰਾਤ ਦੀ ਪਰਖ ਕਰਦਾ ਕਰਦਾ ਉਨ੍ਹਾਂ ਦੀਆਂ ਭਾਂਤਾਂ ਨੂੰ ਵੱਖ ਵੱਖ ਪਛਾਣਨ ਲੱਗ ਜਾਂਦਾ ਹੈ।

ਮੁਸਾਫ਼ਰ (ਅਸਚਰਜ ਹੋ ਕੇ)—ਹਾਂ, ਇਹ ਤਾਂ ਸਿੱਧੀ ਗੱਲ ਹੈ।

ਬਾਬਾ—ਫੇਰ ਪ੍ਰਭਾਉ ਏਸੇ ਨੂੰ ਆਖਦੇ ਹਨ। ਸਾਨੂੰ ਮੂਰਖਾਂ ਨੂੰ ਪਤਾ ਹੈ ਕਿ ਕਿਸੇ ਦੇ ਆਇਆਂ ਸਾਡੇ ਮਨ ਦੀ ਜੋ ਪਹਿਲੀ ਹਾਲਤ ਹੁੰਦੀ ਹੈ ਵਟੀਂਦੀ ਹੈ। ਜੋ ਦਾਨੇ ਤੇ ਪਾਰਖੂ ਹਨ ਓਹ ਸਮਝਦੇ ਹਨ ਕਿ ਫਲਾਣੇ ਦੇ ਆਇਆਂ ਆਹ ਅਸਰ ਪੈਂਦਾ ਹੈ।

ਉਨ੍ਹਾਂ ਨੇ ਪਤਾ ਲਾਇਆ ਹੈ ਕਿ ਪਰਮੇਸ਼ੁਰ ਦੇ ਪਿਆਰ ਵਾਲਿਆਂ ਦੇ ਆਇਆਂ ਪ੍ਰਭਾਉ ਸਾਂਤਿ ਦਾ, ਸੁਆਦ ਦਾ, ਸਤਿਕਾਰ ਦਾ, ਉਚੇ ਪਾਸੇ ਨਿਆਨ ਲੱਗਣ ਦਾ ਹੁੰਦਾ ਹੈ। ਸੋ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਥਾਪਨ ਹੁੰਦੇ ਹਨ ਉਥੇ ਆਤਮ ਮੰਡਲ ਦਾ ਉੱਚਾ ਸਾਂਤਿ ਤੇ ਏਕਾਗਰਤਾ ਦੇ ਰਸ ਵਾਲਾ ਪ੍ਰਭਾਉ ਹੁੰਦਾ ਹੈ। ਇਹ ਪ੍ਰਭਾਉ ਜਗਿਆਸੂ ਮਨਾਂ ਤੇ ਜੀਅਦਾਨ ਦੀ ਰੌ ਨੂੰ ਤਾਜ਼ਿਆਂ ਰੱਖਣ, ਜਾਰੀ ਰੱਖਣ ਤੇ ਮਦਦ ਦੇਣ ਪਰ ਅਸਰ ਪਾਉਂਦਾ ਹੈ। ਪਾਠ, ਵੀਚਾਰ, ਕਥਾ ਤੇ ਕੀਰਤਨ ਦਾ ਅਸਰ ਤੁਸੀਂ ਜਾਣਦੇ ਹੀ ਹੋ ਕਿ ਗੁਰਬਾਣੀ ਦਾ ਕਿੰਨਾ ਸਾਂਤਿਮਯ ਤੇ ਰਸਦਾਇਕ ਹੁੰਦਾ ਹੈ।

ਮੁਸਾਫਰ—ਬਾਬਾ ਜੀ ! ਸਾਡੇ ਮਤ ਵਿਚ ਅਸੀਂ ਸਾਰੇ ਵਡਿਆਂ ਦੀ ਕਦਰ ਕਰਦੇ ਹਾਂ ਅਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਖਾਸ ਉੱਚਾ ਦਰਜਾ ਦੇਂਦੇ ਹਾਂ। ਗੁਰਬਾਣੀ ਦੀ ਬੀ ਬੜੀ ਕਦਰ ਹੈ ਸਾਡੇ ਵਿਚ, ਪਰ ਬਾਬਾ ! ਤੂੰ ਬੜਾ ਦੀਰਘ ਆਤਮ ਦਰਸ਼ੀ ਹੈਂ।

ਬਾਬਾ—ਮੈਂ ਤਾਂ ਸਤਿਸੰਗ ਵਿਚ ਜੋ ਵਿਦਯਾ ਸਿਖੀ ਹੈ ਉਸ ਦੇ ਕੋਈ ਕੋਈ ਹਾਲ ਦੱਸ ਰਿਹਾ ਹਾਂ। ਬਾਕੀ ਮੈਂ ਤਾਂ ਸਾਧ ਸੰਗਤ ਦਾ ਜੋੜੇ ਬਰਦਾਰ ਹਾਂ।

ਮੁਸਾਫਰ—ਮੇਰੇ ਅੰਦਰ ਭਾਨ ਪਿਆ ਹੁੰਦਾ ਹੈ ਕਿ ਇਕ ਸੁੰਨਤਾ ਮੇਰੇ ਅੰਦਰ ਹੈ ਤੇ ਇਕ ਸੱਖਣਾਪਨ ਹੈ। ਚਾਹੇ ਮੈਂ ਨੇਕੀਆਂ ਕੀਤੀਆਂ, ਲੋਕਾਂ ਨੂੰ ਪਾਪਾਂ ਤੋਂ ਘ੍ਰਿਣਾ ਦੁਆਈ, ਪਰਉਪਕਾਰ ਕੀਤੇ ਪਰ ਇਕ ਸੱਖਣਾਪਨ ਜੋ ਅੰਦਰ ਹੈ ਦੂਰ ਨਹੀਂ ਸੀ ਹੋਇਆ। ਆਪਦੇ ਬਚਨ ਕੋਈ ਮਰਹਮ ਯਾ ਕੋਈ ਸੁਆਦ ਵਾਲੇ ਲੱਗਦੇ ਹਨ। ਕਿਵੇਂ ਮੇਰਾ ਅੰਦਰ ਬੀ ਭਰ ਸਕਦਾ ਹੈ ?

ਬਾਬਾ—ਅੰਦਰ ਦਾ ਸੱਖਣਾਪਨ ਦਿੱਸ ਪੈਣਾ ਰੱਬ ਦੀ ਮਿਹਰ ਹੈ। ਜਿਸ ਨੂੰ ਅੰਦਰ ਦੀ ਇਹ ਸੁੰਨਤਾ ਪਹਿਲਾਂ ਭਾਸੇਗੀ ਉਹੋ ਦਾਰੂ ਕਰੇਗਾ, ਉਹੋ ਟੋਲੇਗਾ ਕਿ ਇਹ ਕਿਵੇਂ ਭਰੇ ? ਜੋ ਟੋਲੇਗਾ ਉਹ ਕਦੇ ਮੁਰਾਦ ਪਾਏਗਾ।

ਅੰਦਰ ਦਾ ਭਰਨਾ ਇਕ ਗਲ ਨਾਲ ਹੈ ਕਿ ਇਸ ਜੀਵਨ ਦੇ ਸੋਮੇ ਨਾਲ ਸਾਡਾ ਲਗਾਤਾਰੀ ਨੇਹੁ ਹੋਵੇ। ਜਿਵੇਂ ਸੱਖਣੇ ਹੋ ਰਹੇ ਤਲਾਉ ਦਾ ਸੰਜੋਗ ਕੋਈ ਹੰਸਲੀ ਖੁੱਟਕੇ ਦਰਿਯਾਉ ਨਾਲ ਕਿ ਸੋਮੇ ਨਾਲ ਕਰ ਦਿਓ ਤਾਂ ਉਸ ਤਲਾਉ ਦਾ ਸੱਖਣਾਪਨ ਭਰ ਜਾਏਗਾ ਤੇ ਉਹ ਤਾਜ਼ਾ ਹੋ ਜਾਏਗਾ। ਹਾਂ ਜੀਵਨ ਦੇ ਸੋਮੇ ਰੱਬ ਜੀ ਨਾਲ ਲਗਾਤਾਰੀ ਸਰਬੰਧ ਪਾਓ ਤਾਂ ਉਸ ਵਡੇ, ਸਭ

1. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
[ਨਟ ਅ: ਮ: ੪

2. ਪੋਥੀ ਪਰਮੇਸਰ ਕਾ ਥਾਨੁ ॥ ਕਿਉਂਕਿ ਇਸ ਵਿਚ ਹੈ ਪੂਰਨ ਬ੍ਰਹਮ ਗਿਆਨ ਤੇ ਗੋਬਿੰਦ ਦੇ ਗੁਣ :—

ਸਾਧ ਸੰਗਿ ਗਾਵਹਿ ਗੁਣ ਗੋਬਿੰਦ
ਪੂਰਨ ਬ੍ਰਹਮ ਗਿਆਨੁ ॥ [ਸਾ: ਮ: ੫

ਤੋਂ ਉੱਚੇ ਸੁੱਚੇ ਸਿਰਜਹਾਰ ਵਿਚੋਂ ਕੋਈ ਰੁਮਕਾ ਸਾਡੇ ਅੰਦਰ ਆਵੇ ਤੇ ਸੱਖਣਾਪਨ ਭਰੇ ।

ਮੁਸਾਫ਼ਰ—ਉਸ ਦੀ ਤਿਆਰੀ ?

ਬਾਬਾ—ਮਨ ਕਲਪਤ ਉਪਕਾਰ ਜੋ ਤੇਰੇ ਆਤਮਾਂ ਨੂੰ ਖਿੰਡਾ ਰਹੇ ਹਨ, ਹਾਲੇ ਛੱਡ ਦੇਹ । ਆਪਣਾ ਮਨ ਸਖਣੇਪਨ ਤੋਂ ਭਰਕੇ ਫੇਰ ਸੁਚੇ ਉਪਕਾਰ ਕਰੀਂ, ਹਾਲੇ ਉਸ ਵਾਹਿਗੁਰੂ ਦੇ ਧਿਆਨ ਵਿਚ ਪਉ ਤੇ ਉਸ ਦੇ ਗੁਣ ਗਾਉ । ਬਾਣੀ ਪੜ੍ਹ, ਵੀਚਾਰ ਕਰ ਤੇ ਕਰਤਾ ਦੀ ਸਿਫਤ ਸਲਾਹ ਵਿਚ ਆ ।

ਜਿਸਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥

ਉਸ ਮਾਲਕ ਦੇ ਗੁਣਾਂ ਦੇ ਰਸ ਵਿਚ ਉਸ ਦੇ ਨਾਮ ਦੀ ਅਰਾਧਨਾ ਕਰ, ਐਉਂ ਤੇਰੇ ਅੰਦਰ ਸਫਾਈ ਆਵੇਗੀ, ਮੈਲ ਹਰੀ ਜਾਏਗੀ, ਫੇਰ ਤੇਰੇ ਅੰਦਰੋਂ ਖਿੰਡਾਉ ਵੀ ਘਟੇਗਾ ਤੇ ਇਕਾਗ੍ਰਤਾ ਆਵੇਗੀ । ਫੇਰ ਸਾਈਂ ਪਿਆਰ ਦਾ ਚਿਣਗਾਰਾ ਕਿਸੇ ਮਿਹਰ ਦੇ ਸਦਕੇ ਮਘ ਪਏਗਾ, ਫੇਰ ਤੂੰ ਜੀ ਉਠੇਂਗਾ ਤੇਰਾ ਜੀਵਨ ਅੰਦਰੋਂ ਰਸ ਭਰਿਆ ਤੇ ਬਾਹਰੋਂ ਸੁਖਾਂ ਦਾ ਦਾਤਾ ਹੋ ਜਾਵੇਗਾ । ਜਿਵੇਂ ਗੁਲਾਬ ਦਾ ਫੁੱਲ ਜਦੋਂ ਖਿੜਦਾ ਹੈ, ਆਪ ਅੰਦਰੋਂ ਬਾਹਰੋਂ ਰੂਪ ਰੰਗ ਖੁਸ਼ਬੋ ਵਾਲਾ ਹੋ ਜਾਂਦਾ ਹੈ ਤਾਂ ਹਰ ਕਿਸੇ ਨੂੰ ਉਸ ਤੋਂ ਖੁਸ਼ਬੋ ਤੇ ਸੁੰਦਰਤਾਈ ਦਾ ਦਾਨ ਮਿਲਦਾ ਹੈ ।

ਮੁਸਾਫਰ—ਫੇਰ ਇਹ ਜੋ ਮੈਂ ਘਰ ਘਰ ਵਿਚ ਦਵਾ ਦਾਰੂ ਦੇਂਦਾ ਹਾਂ ਇਹ ਉਪਕਾਰ ਮਾੜਾ ਹੈ ?

ਬਾਬਾ—ਮੈਂ ਉਪਕਾਰ ਨੂੰ ਤਾਂ ਮਾੜਾ ਨਹੀਂ ਕਿਹਾ, ਮੈਂ ਤਾਂ ਜੋ ਕਿਹਾ ਹੈ ਸੋ ਇਹ ਹੈ ਕਿ ਹੇ ਜ਼ਮੀਨ ਦੇ ਖੁਦੇ ਹੋਏ ਟੁਕੜੇ ! ਸੁੱਕਾਂ ਨਾ ਰਹੁ, ਆਪ ਪਾਣੀ ਨਾਲ ਭਰਕੇ ਸੁਭਰ ਭਰਿਆ ਤਲਾਉ ਹੋ, ਜੋ ਤੇਰੇ ਤੋਂ ਪਸ਼ੂ ਪੰਖੀ ਮਨੁੱਖ ਸਾਰੇ ਸੁਖ ਪਾਉਣ ।

ਮੁਸਾਫਰ—ਮੈਂ ਨਹੀਂ ਸਮਝਿਆ ।

ਬਾਬਾ—ਪਹਾੜਾਂ ਵਿਚ ਚਸ਼ਮੇ ਫੁਟਦੇ ਹਨ, ਪਸ਼ੂ ਪੰਖੀ ਉਸ ਤੋਂ ਉਪਕਾਰੇ ਜਾਂਦੇ ਹਨ । ਉਹ ਦਰਿਯਾ ਬਣਕੇ ਮੈਦਾਨਾਂ ਵਿਚ ਵਗਦੇ ਹਨ । ਦਰਿਯਾਵਾਂ ਨਾਲ ਟੋਏ ਟਿਬੇ ਭਰਕੇ ਝੀਲਾਂ, ਛੰਭ ਤੇ ਤਲਾ ਬਣਦੇ ਹਨ ਤੇ ਉਨ੍ਹਾਂ ਤੋਂ ਲੋੜਵੰਦ ਉਪਕਾਰੇ ਜਾਂਦੇ ਹਨ । ਕਦੇ ਸੁੱਕੇ ਹੋਏ ਬੀ ਸੁਖ ਦੇ ਸਕਦੇ ਹਨ ? ਖੂਹ ਦਾਤਾ ਹੈ, ਪਰ ਪਹਿਲਾਂ ਉਹ ਖੁਦਿਆ ਜਾਂਦਾ ਹੈ ਤੇ ਚਾਰ ਚੁਫੇਰਿਓਂ ਸਿੰਮ ਸਿੰਮ ਕੇ ਆਪ ਪਾਣੀ ਨਾਲ ਭਰ ਜਾਂਦਾ ਹੈ, ਫੇਰ ਸਾਰੇ ਉਸ ਤੋਂ ਵਰੋਸਾਏ ਜਾਂਦੇ ਹਨ । ਪਹਿਲਾਂ ਆਪ ਰਸੀਆ ਹੋ, ਉੱਚਾ ਹੋ, ਉੱਚੇ ਪ੍ਰੇਮ ਨਾਲ ਭਰ, ਜਗਤ ਦਾ ਭਲਾ ਕਰ । ਜਗਤ ਦਾ ਭਲਾ ਜਮ ਜਮ ਕਰ, ਪਰ ਆਪ ਕਿਸੇ ਧੁਰ ਤੇ ਟਿਕ ਕੇ ! ਐਸਾ ਨਾ ਹੋਵੇ ਕਿ ਤੇਰਾ ਉਪਕਾਰ ਬੀ ਇਕ ਹਉਮੈ ਦੀ ਖੇਡ ਹੀ ਬਣੇ ।

'ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ' ॥

ਮੁਸਾਫਰ (ਲੰਮਾ ਸਾਹ ਲੈ ਕੇ)—ਗੱਲਾਂ ਦਿਲ ਲੱਗੀਆਂ ਹਨ···। ਤੁਸੀਂ···ਤਲਾਉ ਵਾਂਗੂੰ ਮੈਨੂੰ ਭਰੋਗੇ ?

ਬਾਬਾ—ਭਰਨ ਵਾਲਾ ਅਕਾਲ ਪੁਰਖ ਹੈ । ਪਰ ਜੇ ਸੱਜਣਾਂ ! ਤੇਰਾ ਦਿਲ ਕੁਛ ਚਿਰ ਸਾਡੇ ਪਾਸ ਟਿਕਣ ਤੇ ਕਰਦਾ ਹੈ ਤਾਂ ਅੰਮੀ ਜੰਮੀ ਟਿਕ । ਡੇਰਾ ਬੀ ਸਿਧ ਪਧਰਾ ਪੇਂਡੂਆਂ ਵਾਲਾ ਮਿਲ ਜਾਏਗਾ ਤੇ ਰੁੱਖਾ ਮਿੱਸਾ ਅੰਨ ਬੀ ਏਥੇ ਗੁਰੂ ਕਾ ਦਿੱਤਾ ਹੈ । ਸਤਿਸੰਗ ਬੀ ਲੱਗਦਾ ਹੈ, ਜਿਥੇ ਅਸੀਂ ਕਿਸੇ ਨੂੰ ਆਉਣੋਂ ਰੋਕ ਨਹੀਂ ਪਾਉਂਦੇ । ਸਤਿਸੰਗ ਕਰ, ਸੁਖ ਪਾ, ਸੁਖ ਦੇਹ । ਮਨੁੱਖ ਦਾ ਧਰਮ ਹੈ ਨਾਮ ਜਪਣਾ, ਪਰ ਜਪਣ ਵਾਲੇ ਦਾ ਪੁੰਨ ਹੈ ਜੋ ਹੋਰਨਾ ਨੂੰ ਜਪਾਵੇ[1] । ਏਥੇ ਨਾਮ ਦੇ ਤਰਲੇ ਵਾਲੇ ਲੋਕ ਰਹਿੰਦੇ ਹਨ, ਤੁਸੀਂ ਭੀ ਆਓ, ਨਾਮ ਜਪਣਾ ਸਿਖੋ, ਆਪਣਾ ਮਨੁੱਖ ਜਨਮ ਸੁਆਰੋ । ਜਦ ਨਾਮ ਨਿਵਾਸ ਤੁਹਾਡੇ ਅੰਦਰ ਹੋ ਜਾਏਗਾ ਫੇਰ ਤੁਹਾਥੋਂ ਨੇਕੀ, ਉਪਕਾਰ, ਭਲਿਆਈ ਆਪੇ ਪਈ ਹੋਵੇਗੀ ।

ਇਸ ਪ੍ਰਕਾਰ ਗੱਲਾਂ ਬਾਤਾਂ ਕਰਕੇ ਬਾਬਾ ਜੀ ਨੇ ਮੁਸਾਫਰ ਦਾ ਉਤਾਰਾ ਧਰਮਸਾਲਾ ਦੀ ਇਕ ਕੋਠੜੀ ਵਿਚ ਕਰਵਾ ਦਿੱਤਾ ਤੇ ਅੰਨ ਪਾਣੀ ਦਾ ਬੰਦੋਬਸਤ ਬੀ ਕਰ ਦਿੱਤਾ । ਦੋਨੋਂ ਵੇਲੇ ਪ੍ਰਸ਼ਾਦ ਬਾਬੇ ਦੇ ਘਰੋਂ ਆ ਜਾਇਆ ਕਰੇ । ਮੁਸਾਫਰ ਨੇ ਆਪਣੀਆਂ ਦਵਾਵਾਂ ਦੀ ਸੰਦੂਕੜੀ ਤਾਂ ਬੰਦ ਕੀਤੀ ਤੇ ਦੋ ਇਕ ਪੁਸਤਕਾਂ, ਜੋ ਪਾਸ ਸਾਸੂ, ਉਹ ਬੀ ਠੱਪਕੇ ਸਾਂਭ ਦਿੱਤੀਆਂ । ਸਵੇਰੇ ਭਾਈ ਜੀ ਦੇ ਨਾਲ ਉਠਿਆ ਕਰੇ, ਧਰਮਸਾਲ ਦੀ ਸਫਾਈ ਵਿਚ ਹਿੱਸਾ ਲਿਆ ਕਰੇ । ਫੇਰ ਆਪ ਇਸ਼ਨਾਨ ਕਰਕੇ ਆਸਾ ਦੀ ਵਾਰ ਦੇ ਦੀਵਾਨ ਵਿਚ ਬੈਠ ਜਾਇਆ ਕਰੇ । ਭੋਗ ਪਏ ਤੇ ਸਤਿਸੰਗ ਦੀ ਵਰਤਾਲਾਪ ਹੋਵੇ । ਕਿਸੇ ਭਰਾ ਦੇ ਦੁਖ ਸੁਖ ਦੀ ਵੰਡ, ਕਿਸੇ ਜਗਿਆਸੂ ਨੂੰ ਪਰਮਾਰਥ ਦੇ ਰਸਤੇ ਦੀ ਕੋਈ ਮੁਸ਼ਕਲ ਆ ਪਵੇ ਤਾਂ ਉਸ ਦੀ ਵੀਚਾਰ ਤੁਰ ਪਵੇ । ਮੁਸਾਫਰ ਇਨ੍ਹਾਂ ਸਿੱਧੇ ਪਰ ਦਿਲ ਸਫ਼ਾ ਲੋਕਾਂ ਦੀ ਅਕਲ ਵੇਖਕੇ ਹੈਰਾਨ ਰਹਿ ਜਾਯਾ ਕਰੇ । ਪਿੰਡਾਂ ਦੇ ਲੋਕ ਅਕਸਰ ਮੋਟੀ ਬੁੱਧੀ ਵਾਲੇ ਕਹੀਦੇ ਹਨ ਤੇ ਕਈ ਵੇਰ ਮੁਕੱਦਮੇ ਬਾਜ਼ੀ ਤੇ ਮਾਰੇ ਧਾੜੇ ਦੇ ਪੱਖਾਂ ਵਿਚ ਇਨ੍ਹਾਂ ਦੀ ਰੁਚੀ ਸਮਝੀ ਦੀ ਹੈ । ਇਹੋ ਖਿਆਲ ਮੁਸਾਫਰ ਦੇ ਸਨ, ਪਰ ਏਥੇ ਬਾਬੇ ਨੇ ਜੋ ਗੁਰੂ ਬਾਣੀ ਦੀ ਸੱਚੀ ਰੋਸ਼ਨੀ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਠੀਕ ਆਸ਼ੇ ਮੂਜਬ ਗੁਰਸਿਖੀ ਦੀ ਜਾਚ ਲੋਕਾਂ ਨੂੰ ਦੱਸੀ ਸੀ, ਉਸ ਨੇ ਸੱਚ ਮੁਚ ਸੁਰਗ ਦਾ ਨਮੂਨਾ ਬਣਾ ਰਖਿਆ ਸੀ । ਵੈਰ ਦੁਜੈਗੀ ਏਥੇ ਬੜੀ ਘੱਟ ਸੀ, ਪਿਆਰ ਵੰਨੇ ਸਭ ਦਾ ਜ਼ੋਰ ਸੀ । ਸਿਖ, ਹਿੰਦੂ, ਮੁਸਲਮਾਨ, ਉਚ, ਨੀਚ ਸਾਰੇ ਪਿਆਰ ਵਰਤੋਂ ਵਿਚ ਸਨ । ਮੁਸਾਫਰ ਇਹ ਵਰਤੋਂ ਤੇ ਕਰਨੀ ਕਰਤੂਤ ਦੀਆਂ ਚੰਗਿਆਈਆਂ ਵੇਖ ਵੇਖ ਮੋਹਿਤ ਹੋ ਰਿਹਾ ਸੀ । ਉਸ ਨੂੰ ਸਾਰੇ ਪਰਉਪਕਾਰੀ ਦਿੱਸਦੇ ਸਨ, ਪਰ ਉਹ ਨਹੀਂ ਸਨ ਜਾਣਦੇ ਕਿ ਅਸੀਂ ਪਰਉਪਕਾਰੀ ਹਾਂ । ਮੁਸਾਫਰ ਦੇ ਪੁੱਛਣ ਤੇ ਉਹ ਹੈਰਾਨ ਹੋ ਕੇ ਆਖਦੇ ਕਿ "ਸਭ ਮਹਿ ਜੋਤਿ ਜੋਤਿ ਹੈ ਸੋਇ" ਤਦ ਉਪਕਾਰ

1. ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥

ਕਿਸ ਉਤੇ ? ਸਭਨਾਂ ਵਿਚ ਪਿਆਰ ਹੈ, ਪਿਆਰੇ ਨਾਲ ਪਿਆਰ ਦੀ ਵਰਤੋਂ ਹੁੰਦੀ ਹੈ, ਅਸੀਂ ਅੰਤਰ ਆਤਮੇ ਪਰਮੇਸ਼ੁਰ ਦਾ ਨਾਮ ਆਰਾਧਨ ਜੀਭ ਤੋਂ ਲੈ ਕੇ ਮਨ ਨਾਲ ਕਰਨ ਤੱਕ ਦੇ ਆਹਰ ਵਿਚ ਰਹਿੰਦੇ ਹਾਂ। ਬਾਕੀ ਪ੍ਰਾਣੀ ਮਾਤ੍ਰ ਵਿਚ ਸਰਬੱਤ ਦਾ ਭਲਾ ਜਾਣਦੇ ਹਾਂ। ਸਭ ਵਿਚ ਰੱਬ ਵੱਸਦਾ ਹੈ, ਕਿਸੇ ਨਾਲ ਅਸੀਂ ਬੁਰਾ ਨਹੀਂ ਕਰਦੇ।

ਕਿਸੇ ਨਾਲ ਬੁਰਾ ਨਾ ਕਰਨਾ ਧਰਮ ਹੈ।

ਧਰਮ ਨਿਆਂ ਦੇ ਆਸਰੇ ਹੈ।

ਗੁਰੂ ਬਾਬੇ ਨੇ ਆਖਿਆ ਹੈ ਕਿ ਜਗਤ ਦਾ ਸੂਤ ਤਾਂ ਕ ਇਮ ਰਹਿੰਦਾ ਹੈ ਜੇ ਮਨੁੱਖਾਂ ਦੀ ਵਰਤੋਂ ਆਪੋ ਵਿਚ ਦੀ ਧਰਮ ਰੂਪੀ ਬਲਦ ਦੇ ਸਿੰਙਾਂ ਉਤੇ ਖੜੀ ਰਹੇ।

ਸੋ ਧਰਮ ਜਾਂ ਨਿਆਂ ਕੀਹ ਹੈ ?

"ਕਿਸੇ ਦਾ ਬੁਰਾ ਨਾ ਕਰਨਾ"।

ਤੇ ਸਾਨੂੰ ਹੁਕਮ ਹੈ :—

"ਦੂਖੁ ਨ ਦੇਈ ਕਿਸੈ ਜੀਅ
ਪਤਿ ਸਿਉ ਘਰਿ ਜਾਵਉ ॥"

ਫੇਰ ਸਾਨੂੰ ਹੁਕਮ ਹੈ ਕਿ ਨਿਰਾ ਨਿਆਂ ਨਹੀਂ, ਨਿਆਂ ਵਿਚ ਦਇਆ ਰਲਾਓ, ਐਸਾ ਧਰਮ ਕਮਾਓ ਜੋ ਦਇਆ ਦਾ ਪੁਤ੍ਰ ਹੋਵੇ। ਸੋ ਦਇਆ ਕੀ ਸ਼ੈ ਹੈ ? ਦੂਸਰੇ ਨੂੰ ਸੁਖ ਦੇਣਾ। ਦੂਸਰੇ ਨੂੰ ਸੁਖ ਦੇਂਦਿਆਂ ਆਪ ਨੂੰ ਖੇਚਲ ਹੁੰਦੀ ਹੈ ਜ਼ਰੂਰ, ਚਾਹੇ ਥੋੜੀ ਚਾਹੇ ਬਹੁਤੀ, "ਅਪਨਾ ਬਿਗਾਰਿ ਬਿਰਾਨਾ ਸਾਂਢੈ ॥" ਸੋ ਪਹਿਲਾਂ ਹੁਕਮ ਸੀ ਕਿ ਕਿਸੇ ਨੂੰ ਦੁਖ ਨਾ ਦਿਓ, ਦੂਸੀ ਸਿੱਖਿਆ ਮਿਲੀ ਇਸ ਵਿਚ ਰਲਾਓ ਦਯਾ। ਆਪਣਾ ਸੁਖ ਵੰਡੋ, ਦੁਖ ਪਾਕੇ ਦੂਏ ਨੂੰ ਸੁਖ ਦਿਓ। ਇਹ ਦੂਈ ਸਿੱਖਿਆ ਪੜ੍ਹੀ।

ਧੌਲ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆਜਿਨਿ ਸੂਤਿ ॥

ਤੀਸਰੀ ਗਲ ਆਈ ਸੰਤੋਖ, ਕਿ ਜੇ ਤੁਸਾਨੂੰ ਕੋਈ ਥੁੜ ਪਵੇ ਯਾ ਦੁਖ ਦੇਵੇ ਤਾਂ ਘਾਬਰੋ ਨਹੀਂ। ਉਧਰ ਨਾਮ ਦਾ ਅਭਿਆਸ ਹੋ ਰਿਹਾ ਹੈ "ਊਠਤ ਬੈਠਤ ਸੋਵਤ ਨਾਮ ॥" ਇਸ ਨਾਲ ਅੰਦਰੋਂ ਮਾਯਾ ਦੀ ਕੈਦ ਕੱਟੀ ਜਾ ਰਹੀ ਹੈ, ਹਉਮੈ ਦੀ ਮੈਲ ਧੋਪ ਰਹੀ ਹੈ, ਜਮ ਦੀ ਫਾਸ ਵੱਢੀ ਜਾ ਰਹੀ ਹੈ :—

ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ ॥
ਮਪਿ ਮਪਿ ਕਾਟਉ ਜਮ ਕੀ ਫਾਸੀ ॥

ਅੰਦਰ ਤਾਂ ਵਸਦਾ ਹੈ ਨਾਮ, ਬਾਹਰੋਂ ਵਰਤਣ ਹੈ ਕਿਸੇ ਨੂੰ ਦੁਖ ਨਾ ਦੇਣ ਦੀ। ਸਰਬੱਤ ਦਾ ਭਲਾ ਹੋ ਸਕੇ ਤਾਂ ਕਰਨਾ। ਇਹ ਸਮਾਧੀ ਲੱਗ ਰਹੀ ਹੈ, ਜੰਗਲਾਂ ਦੀ ਨਾ, ਪਰ ਘਰਾਂ ਵਿਚ ਵਸਦਿਆਂ ਤੇ ਗ੍ਰਿਹਸਤੀ ਰਹਿੰਦੀਆਂ ਲਿਵ ਲੱਗੀ ਰਹਿੰਦੀ ਹੈ ਸਾਈਂ ਵਿਚ। ਇਨ੍ਹਾਂ ਦੁਹਾਂ ਦਾ ਅਸਰ ਫੇਰ ਇਹ ਹੁੰਦਾ ਹੈ ਕਿ ਵਾਹਿਗੁਰੂ ਜੀ; ਜਿਨ੍ਹਾਂ ਦਾ ਕਿ ਨਾਮ ਜਪੀਦਾ ਹੈ (ਉਹ ਨਾਮੀ ਜੀ) ਆਪਣੇ ਅੰਦਰ ਤੇ ਘਟ ਘਟ ਵਣ ਤ੍ਰਿਣ ਵਿਚ ਭਾਸਣ ਲੱਗ ਪੈਂਦੇ ਹਨ। ਅੰਦਰਲਾ ਉਛਾਲ ਖਾ ਕੇ ਮੈਂ ਮੇਰੀ ਦੀ ਹੱਦ ਟੱਪ ਕੇ ਉਨ੍ਹਾਂ ਦੇ ਚਰਨਾਂ ਨਾਲ ਛੋਹ ਖਾ ਲੈਂਦਾ ਹੈ। ਕਦੇ ਕੋਈ ਕੀਰਤਨ ਦੀ ਪਿਆਰ ਭਰੀ ਸੱਦ ਉਛਾਲਾ ਦੇ ਕੇ ਉਸ ਨਾਮੀ ਦੇ ਚਰਨਾਂ ਤੇ ਮੱਥਾ ਟਿਕਾ ਦੇਂਦੀ ਹੈ। ਗੱਲ ਕੀ, ਇਸ ਤਰ੍ਹਾਂ ਬੇਮਲੂਮੇ ਅੰਦਰਲਾ ਰੱਬ ਜੀ ਦੇ ਚਰਨਾਂ ਦੀ ਲਟਕ ਵਿਚ ਆ ਜਾਂਦਾ ਹੈ ਤੇ ਜਗਤ ਨਾਲ ਅੰਦਰੋਂ ਉਹ ਨੇਹੁੰ ਘਟ ਜਾਂ ਟੁੱਟ ਜਾਂਦਾ ਹੈ, ਜੋ ਬੇੜੀਆਂ ਵਾਂਗੂੰ ਲੱਗ ਰਿਹਾ ਸੀ ਤੇ ਜੋ ਵਿਤਕਰੇ ਪਾਉਂਦਾ, ਆਪੇ ਨੂੰ ਲੋਚਦਾ ਤੇ ਦੂਜਿਆਂ ਨਾਲ ਬਰਾਇਆ ਕਰ ਉਂਦਾਂ ਸੀ। ਫੇਰ ਉਹ ਨੇਹੁੰ ਲੱਗ ਜਾਂਦਾ ਹੈ ਕਿ "ਇਹੁ ਜਗ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ।" ਉਹ ਵਾਸੀ ਸਾਰੇ ਭਾਸਦਾ ਹੈ। ਐਉਂ ਇਕ ਭਿੱਜਵਾਂ ਪਿਆਰ ਤੇ ਰਸ-ਭਿੰਨੜੀ ਪ੍ਰੀਤ ਖੁਸ਼ਬੋ ਅੰਦਰ ਉਪਜ ਪੈਂਦੀ ਹੈ ਅਰ ਇਹ ਜੀਵਨ ਸੁਖਾਂ ਦਾ ਘਰ ਬਣ ਜਾਂਦਾ ਹੈ।

ਇਸ ਤਰ੍ਹਾਂ ਦੀਆਂ ਵਾਰਤਾਲਾਪਾਂ ਵਿਚ ਮੁਸਾਫਰ ਖੁਸ਼ ਹੁੰਦਾ ਹੈ, ਸਿੱਖਦਾ ਹੈ, ਰਸ ਲੈਂਦਾ ਹੈ; ਪਰ ਪੜ੍ਹਿਆ ਹੋਣ ਕਰਕੇ ਤਰੀਕੇ ਤੇ ਜਾਚਾਂ ਭਾਲਦਾ ਹੈ। ਬਾਬੇ ਨੂੰ ਮੁਸਾਫਰ ਨਾਲ ਕੁਛ ਸਮਾਂ ਵਰਤ ਕੇ ਸਮਝ ਪਈ ਕਿ ਚਾਹੇ ਇਹ ਆਦਮੀ ਆਪਾ ਸੁਆਰਨ ਦੇ ਜਤਨ ਵਿਚ ਤਾਂ ਲਗ ਪਿਆ ਹੈ, ਪਰ ਪੁਰਾਣੀ ਬਾਣ ਬਹੁਤ ਗੱਲਾਂ ਕਰਨ ਦੀ ਤੇ ਮੱਲੋਂ ਮੱਲੀ ਉਪਦੇਸ਼ ਦੇਣ ਦੀ ਇਸ ਦੀ ਹਟਦੀ ਨਹੀਂ ਤੇ ਹੋਰ ਗੱਲ ਦੇ ਸਮਝਣ ਵਿਚ ਲੰਮੀ ਲੰਮੀ ਗਲ ਬਾਤ ਦੀ ਲੋੜ ਰਖਦਾ ਹੈ। ਬਾਬਾ ਲੋੜ ਵੇਲੇ ਤਾਂ ਗੱਲਾਂ ਕਰਦਾ ਹੁੰਦਾ ਸੀ, ਪਰ ਉਸ ਨੂੰ ਬਹੁਤ ਗੱਲਾਂ ਕਰਨ ਦੀ ਬਾਣੀ ਨਹੀਂ ਸੀ ਪਈ ਹੋਈ। ਬਾਬਾ ਚਾਹੁੰਦਾ ਸੀ ਕਿ ਮੁਸਾਫਰ ਨੂੰ ਸਿੱਧਾ ਰਾਹ ਲੱਭੇ ਤੇ ਉਸ ਦੀ ਨਿਸ਼ਾ ਹੁੰਦੀ ਰਹੇ, ਪਰ ਹੋਰਨਾਂ ਦਾ ਬੀ ਨਾਲ ਨਾਲ ਭਲਾ ਹੋਵੇ। ਇਸ ਵਿਚਾਰ ਵਿਚ ਬਾਬੇ ਨੂੰ ਇਕ ਵਿਉਂਤ ਫੁਰੀ। ਉਹ ਇਹ ਸੀ ਕਿ ਬਾਬੇ ਪਾਸ ਇਕ ਪੋਥੀ ਸੀ 'ਜੀਵਨ ਭਾਈ ਸਾਈਂ ਦਾਸ'। ਇਸ ਵਿਚ ਪਰਮਾਰਥ ਵਿਚ ਟੁਰਨ ਦੇ ਗੁਰਸਿੱਖੀ ਦੇ ਹਾਲ ਗੱਲਾਂ ਬਾਤਾਂ ਵਿਚ ਚੰਗੀ ਤਰ੍ਹਾਂ ਦੱਸੇ ਹੋਏ ਸੇ।। ਬਾਬੇ ਨੇ ਇਸ ਪੋਥੀ ਦੀ ਕਥਾ ਰਖਵਾ ਦੀਤੀ ਕਿ ਮੁਸਾਫਰ ਵਿਸਥਾਰ ਨਾਲ ਸੁਣੇ ਤੇ ਹੋਇਆਂ ਗੱਲਾਂ ਬਾਤਾਂ ਵਿਚ ਇਸ ਨੂੰ ਫੁਰ ਰਹੇ ਪ੍ਰਸ਼ਨਾਂ ਦੇ ਉੱਤਰ ਮਿਲ ਜਾਣ। 'ਧਰਮ-ਸਾਲੇ, ਜੋ ਲੌਢੇ ਪਹਿਰ ਤੇ ਰਾਤ ਨੂੰ ਕਥਾ ਹੁੰਦੀ ਸੀ ਕਦੇ ਗੁਰ ਪ੍ਰਤਾਪ ਸੂਰਜ ਦੀ ਤੇ ਕਦੇ ਗੁਰਬਿਲਾਸ ਆਦਿ ਦੀ, ਸੋ ਨਾਲ ਹੀ ਉਸੇ ਵੇਲੇ ਇਹ ਕਥਾ ਬੀ ਹੋ ਜਾਇਆ ਕਰੇ। ਉਹ ਕਥਾ ਇਹ ਸੀ:—

(ਜੀਵਨ ਭਾਈ ਸਾਈਂ ਦਾਸ)

(ੳ)

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਲ ਅਵਸਥਾ ਦੇ ਮਗਰੋਂ ਸੁਲਤਾਨਪੁਰ ਆ ਰਹੇ ਸੀ, ਜਿਥੇ ਆਪ ਨੇ ਨਵਾਬ ਦੌਲਤ ਖਾਂ ਦਾ ਮੋਦੀਖਾਨਾ ਤੋਰਿਆ ਅਰ ਗ਼ਰੀਬਾਂ ਦੀ ਪਾਲਣਾ ਕੀਤੀ। ਇਥੇ ਗੁਰੂ ਜੀ ਦਾ ਸਤਿਸੰਗ ਦਾ ਰੰਗ ਵੀ ਜ਼ੋਰਾਂ ਵਿਚ ਸੀ। ਆਲੇ ਦੁਆਲੇ ਤੇ ਦੂਰ ਨੇੜੇ ਗਿਰਾਵਾਂ ਸ਼ਹਿਰਾਂ ਵਿਚ ਆਪ ਦੇ ਸਤਿ ਉਪਦੇਸ਼ ਦਾ ਪਰਚਾ ਫੈਲ ਰਿਹਾ ਸੀ। ਪਹਿਲੀ ਉਦਾਸੀ ਇਸ

ਥਾਂ ਤੋਂ ਹੀ ਆਰੰਭ ਹੋਈ। ਇਹ ਨਗਰ ਹੁਣ ਰਿਆਸਤ ਕਪੂਰਥਲਾ ਵਿਚ ਬਿਆਸਾ ਦੇ ਨੇੜੇ ਹੈ। ਬਿਆਸ੍ਹਾ ਤੋਂ ਉਰਾਰ ਗੋਇੰਦਵਾਲ ਤੇ ਪਾਰ ਪਤੇ ਹੇਠਲੇ ਪਾਸੇ ਸੁਲਤਾਨਪੁਰ ਹੈ। ਇਹ ਨਗਰ ਤਦੋਂ ਦੁਆਬੇ ਦੀ ਰਾਜਧਾਨੀ ਸੀ ਤੇ ਸ਼ਾਹੀ ਸੜਕ ਏਥੋਂ ਲੰਘਦੀ ਸੀ ਇਸ ਸਿਖ ਇਤਿਹਾਸ ਦੇ ਯਾਦ ਲਾਇਕ ਅਸਥਾਨ ਤੋਂ ਤ੍ਰੈ ਕੋਹ ਪਰੇ ਡੱਲਾ ਨਾਮੇ ਗ੍ਰਾਮ ਹੈ। ਇਸ ਪਿੰਡ ਨੇ ਉਸ ਮਹਾਂ ਪੁਰਖ ਨੂੰ ਜਨਮ ਦਿੱਤਾ ਕਿ ਜਿਸ ਵਿਚ ਸ੍ਰੀ ਗੁਰੂ ਅਮਰਦਾਸ ਜੀ ਗੁਰਿਆਈ ਦੀ ਉਚਿ ਆਈ ਦੇ ਚਿੰਨ੍ਹ ਵੇਖਦੇ ਸੀ, ਪਰ ਉਸ ਪੂਰਨ ਸਿਖ ਨੇ ਆਪਣੇ ਆਪ ਨੂੰ ਕੇਵਲ ਸਿੱਖੀ ਜੋਗ ਸਮਝ ਕੇ ਪਰਮ ਨਿੰਮ੍ਰਤਾ ਨਾਲ "ਸਿੱਖੀ" ਦਾਨ ਹੀ ਮੰਗਿਆ, ਅਰ ਸਿੱਖੀ ਦਾਨ ਪ੍ਰਾਪਤ ਕੀਤਾ। ਉਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਸਰੂਪ ਨਿਵਾਸ ਤੋਂ ਵੱਖਰਾ ਇਹ ਵਰ ਬਖਸ਼ਿਆ :—

ਭਾਈ ਪਾਰੋ ਕੋ ਵਰ ਭਯੋ।
ਸ੍ਰੀ ਗੁਰ ਅਮਰਦਾਸ ਜੀ ਦਯੋ।
'ਗੁਰ ਘਰ ਸੋਂ ਤਵ ਕੁਲ ਕੋ ਨਾਤਾ।
'ਹੁਇ ਹੈ ਆਗੇ ਜਗ ਬਖਯਾਤ' ॥

[ਸੂ: ਪ੍ਰ: ਰਾ: ੪, ਅੰਕ ੫

ਐਸੇ ਪੂਰਨ ਸਿਖ ਭਾਈ ਪਾਰੋ ਜੀ ਦੀ ਕੁਲ ਵਿਚ ਨਰਾਇਣ ਦਾਸ ਨਾਮੇਂ ਇਕ ਪ੍ਰਸਿੱਧ ਗੁਰੂ ਕਾ ਸਿਖ ਹੋਇਆ। ਇਹ ਸੱਜਣ ਗੁਰੂ ਘਰ ਦਾ ਬੜਾ ਪ੍ਰੇਮੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਨਿੰਨ ਸਿਖ ਸੀ। ਇਸ ਦੇ ਘਰ ਦੋ ਪੁਤ੍ਰੀਆਂ ਹੋਇਆਂ, ਵੱਡੀ ਦਾ ਨਾਮ ਰਾਮੋ ਤੇ ਛੋਟੀ ਦਾ ਦਮੋਦਰੀ ਸੀ। ਇਹ ਬੀਬੀਆਂ ਆਪਣੀ ਅਕਲ ਸੁਭਾਵ ਅਨੁਸਾਰ ਸ਼ੀਲਵੰਤੀਆਂ ਤੇ ਭਗਤੀ ਭਾਵ ਨਾਲ ਭਰੇ ਰਿਦੇ ਵਾਲੀਆਂ ਸਨ। ਸਤਲੁਜੋਂ ਪਾਰ ਡੱਲੇ ਤੋਂ ਪੰਝੀ ਤੀਹ ਮੀਲ ਡਰੋਲੀ ਨਾਮੇ ਪਿੰਡ ਹੈ. ਇਸ ਥਾਂ ਤੇ ਇਕ ਭਲਾ ਘਰ ਸੀ। ਭਾਈ ਨਾਰਾਇਣ ਦਾਸ ਨੇ ਆਪਣੀ ਵੱਡੀ ਪੁਤ੍ਰੀ ਰਾਮੋ ਦਾ ਵਿਆਹ ਡਰੋਲੀ ਦੇ ਇਸ ਕੁਲ ਦੇ ਹੋਣਹਾਰ, ਸ਼ੀਲ ਸੁਭਾਉ 'ਸਾਈਂ ਦਾਸ' ਨਾਲ ਕੀਤਾ। ਆਪਣੇ ਘਰ ਪੁਤ੍ਰ ਨਹੀਂ ਸੀ ਤੇ ਸਾਈਂ ਦਾਸ ਦਾ ਮਿਲਾਪੜਾ ਤੇ ਨੇਕ ਸੁਭਾਉ ਵੇਖਕੇ ਭਾਈ ਨਾਰਾਇਣ ਦਾਸ ਨੇ ਉਸ ਨੂੰ ਆਪਣੇ ਘਰ ਡੱਲੇ ਪਾਸ ਹੀ ਰੱਖ ਲਿਆ[1]। ਡੱਲੇ ਵਿਚ ਗੁਰਸਿਖੀ ਦਾ ਬਹੁਤ ਹੀ ਚਰਚਾ ਸੀ ਤੇ ਸਤਿਸੰਗ ਦਾ ਭਾਰੀ ਪਰਵਾਹ ਚਲਦਾ ਸੀ। ਭਾਈ ਲਾਲੋ, ਭਾਈ ਧੀਰਾ, ਭਾਈ ਬਹਿਲੋ ਆਦਿ ਸਿਖੀ ਦੇ ਚਮਕਦੇ ਤਾਰੇ ਇਸ ਗ੍ਰਾਮ ਵਿਚ ਅਨੇਕਾਂ ਹੀ ਹੋਏ ਹਨ। ਮੰਜੀਆਂ, ਪੰਘੂੜਿਆਂ ਤੇ ਪੀੜ੍ਹੀਆਂ ਦੀਆਂ ਬਖਸ਼ਿਸ਼ਾਂ ਕਈ ਇਸ ਪਿੰਡ ਦੇ ਗੁਰਮਖਾਂ ਨੂੰ ਤੀਜੇ ਗੁਰੂ ਸਾਹਿਬਾਂ ਵਲੋਂ ਪ੍ਰਾਪਤ ਹੋਈਆ ਸਨ। ਸਤਿਸੰਗ ਦੇ ਅਮੀਕ ਪਰਵਾਹ ਏਥੇ ਹੋਣ ਕਰਕੇ ਸਾਈਂ ਦਾਸ ਉਤੇ ਬੀ ਪਰਮਾਰਥ ਦਾ ਅਸਰ ਹੋ ਗਿਆ ਤੇ ਉਹ ਸੰਗਤ ਦੇ ਨਾਲ ਸ੍ਰੀ ਅੰਮ੍ਰਿਤਸਰ ਜੀ ਆਯਾ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤਿ ਉਸੁ ਤਾਂ ਆਤਮਾ ਨੂੰ ਠੰਢ ਪੈ ਗਈ ਤੇ ਸਾਈਂ ਦਾਸ ਗੁਰੂ ਕਾ ਸਿਖ ਹੋ ਗਿਆ। ਅਭਯਾਸ ਨੂੰ ਇਹ ਰੰਗ ਲੱਗਾ ਕਿ ਨਾਮ ਦਾ ਜਪ ਰਸਨਾਂ ਤੇ ਟਿਕ ਗਿਆ ਤੇ ਫੇਰ ਇਹ ਸਿਮਰਣ ਬਣਕੇ ਹ੍ਰਿਦੇ ਵਿਚ ਜਾ ਪਹੁੰਚਾ। ਬੀਬੀ ਰਾਮੋ ਸਿੱਖ ਦੀ ਧੀ ਤੇ ਪੱਕੇ ਭਰੋਸੇ ਵਾਲੀ, ਪਤੀ ਸਿਦਕ ਤੇ ਪ੍ਰੇਮ ਵਾਲਾ ਹੋ ਜਾਣ ਕਰਕੇ ਦੋਹਾਂ ਦੀ ਅਨੂਪਮ ਜੋੜੀ ਹੋ ਗਈ। ਜੀਵਨ ਦਾ ਰਸ ਆ ਗਿਆ। ਦੋਵੇਂ ਉਸ ਰਸ ਨੂੰ ਮਾਣਨ ਲੱਗ ਪਏ, ਜਿਸ ਦੇ ਆਇਆਂ ਕਿ ਸਾਰੇ ਰਸ ਭੁੱਲ ਜਾਂਦੇ ਹਨ[2]।

ਇਸ ਪ੍ਰਕਾਰ ਜਨਮ ਦਾ ਲਾਹਾ ਲੈਂਦਿਆ ਇਕ ਐਸਾ ਸਮਾਂ ਆਇਆ ਕਿ ਸਾਰਾ ਪਰਿਵਾਰ ਸ੍ਰੀ ਗੁਰੂ ਜੀ ਦੇ ਦਰਸ਼ਨ ਲਈ ਅੰਮ੍ਰਿਤਸਰ ਹਾਜ਼ਰ ਹੋਇਆ। ਅੱਗੇ ਉਥੇ ਉਹ ਮਾਮਲਾ ਛਿੜ ਰਿਹਾ ਸੀ ਕਿ ਜਿਸ ਦੇ ਦਰਦਨਾਕ ਸਾਕੇ ਅੱਜ ਤਕ ਗੜੇ ਗੜੇ ਦੀ ਹੰਝੂ ਰੁਆਉਂਦੇ ਹਨ। ਚੰਦੂ ਦੀਵਾਨ ਦੀ ਪੁਤ੍ਰੀ ਦਾ ਨਾਤਾ ਫੇਰ ਆਇਆ ਸੀ। ਦਿੱਲੀ ਦੀ ਸੰਗਤ ਦਾ ਇਹ ਵੀ ਫੈਸਲਾ ਪਹੁੰਚ ਚੁਕਾ ਹੋਇਆ ਸੀ ਕਿ ਆਪ ਨੇ ਇਹ ਨਾਤਾ ਨਹੀਂ ਲੈਣਾ। ਗੁਰੂ ਜੀ ਰੱਬ ਦੀ ਘੱਲੀ ਹੋਈ ਇਲਾਹੀ ਜੋਤ ਸਨ, ਪਰ ਸਿੱਖਾਂ ਨੂੰ ਐਨਾ ਪਿਆਰ ਕਰਦੇ ਸਨ ਕਿ ਕਈ ਵਾਰੀ ਸੰਗਤ ਨੂੰ ਇਕੀ ਵਿਸਵੇ ਤੇ ਨਿਜ ਨੂੰ ਵੀਹ ਵਿਸਵੇ ਕਿਹਾ ਕਰਦੇ ਸਨ[3]। ਸਿੱਖਾਂ ਨੂੰ ਉਹ 'ਮੇਰੇ ਮਾਧਉ ਜੀ ਸਤਿਸੰਗਤ ਮਿਲੇ ਸੁਤਰਿਆ' ਦੇ ਪਿਆਰੇ ਉਪਦੇਸ਼ ਦਿਆ ਕਰਦੇ ਸੇ। ਉਹਨਾਂ ਸਿਖਾਂ ਦੀ ਬਾਬਤ ਇਹ ਫੁਰਮਾਨ ਆਪ ਦਾ ਸੂ: ਪ੍ਰ: ਵਿਚ ਲਿਖਿਆ ਹੈ:—

ਮਾਨਨੀਯ ਗੁਰਸਿੱਖ ਹਮਾਰੇ ॥ ਕਰਹਿੰ ਤਥਾ ਇਹ ਜਥਾ ਉਚਾਰੇ ॥ ੩੭ ॥ ਸ੍ਰੀ ਨਾਨਾਕ ਆਦਿਕ ਗੁਰ ਸਾਰੇ। ਜਾਨਤ ਰਹੇ ਇਨਹ ਬਹੁ ਪਯਾਰੇ। ਹਮ ਭੀ ਮਾਨਤ ਹੈਂ ਸਿਖ ਬਾਕ। ਕਹਯੋ ਤਿਨਹੁੰ ਨਹਿੰ ਲੀਜਹਿ ਸਾਕ ॥ ੩੯ ॥.........ਹੋਇ ਸਿੱਖ ਏਤੋ ਪਦ ਪਾਇ। ਸਕਲ ਜਗਤ ਕੇ ਪੂਜ ਬਨਾਏ ॥ ਸਿੱਖ ਕੇ ਸਮਸਰ ਅਪਰ ਨ ਪਯਾਰੇ। ਸਾਸ ਸਾਸ ਮੈਂ ਸਿਖ ਸੰਭਾਰੋਂ ॥ ੪੧ ॥ ਪੂਜਨੀਯ ਹੈਂ ਸਿੱਖਯ ਮਹਾਨ। ਤਨ ਧਨ ਮੇਰੋਂ ਹੈਂ ਸਿੱਖ ਪ੍ਰਾਨ। ਸਿੱਖਨ ਕੀ ਰਰਨਾ ਸੁਖ ਪੱਯੋ। ਕਹਯੋ ਤਿਨਹੂੰ ਕੋ ਕਿਮ ਹਟਕੱਯੋ ॥ ੪੨ ॥

ਸੋ ਦਿੱਲੀ ਦੀ ਸੰਗਤ ਦਾ ਲਿਖਿਆ ਮੰਨ ਕੇ ਗੁਰੂ ਜੀ ਨੇ ਨਾਤੇ ਤੋਂ ਨਾਂਹ ਕਰ ਦਿਤੀ ਹੋਈ ਸੀ! ਅਜ ਨਾਂਹ ਕਰਕੇ ਆਪ ਨੇ ਫੁਰਮਾਇਆ ਕਿ ਅਸੀਂ ਕਿਸੇ ਆਪਣੇ ਸਿੱਖ ਦੇ ਘਰ ਸਾਕ ਕਰਾਂਗੇ।

---

1. ਸਾਈਂ ਦਾਸ ਬਸਯੋ ਸਸੁਰਾਰੇ ॥
[ਰਾਸ਼ਿ ੫, ਅੰਸੂ ੨੯–੩

2. ਰਾਮ ਰਸੁ ਪੀਆਰੇ ॥ ਜਿਹ ਰਸ ਬਿਸਰਿ ਗਏ ਰਸ ਅਉਰ ॥
[ਗਉੜੀ ਕਬੀਰ ਜੀ

3. ਸੰਗਤ ਗੁਰੂ ਸਮੇਤ ਸੰਗਤ ਹੈ, ਜਿਸ ਤਰ੍ਹਾਂ ਜੰਞ ਲਾੜੇ ਨਾਲ ਹੋਣ ਤੇ ਜੰਞ ਹੈ ਪਰ ਲਾੜੇ ਬਿਨਾ ਜੰਞ ਜੰਞ ਨਹੀਂ ਹੈ।

ਇਸ ਪ੍ਰਕਾਰ ਦੇ ਬਚਨਾਂ ਨੇ ਸੰਗਤ ਵਿਚ ਖੁਸ਼ੀ ਭਰ ਦਿਤੀ ਸੀ। ਇਸ ਵੇਲੇ ਭਾਈ ਨਾਰਾਇਣ ਦਾਸ ਦੇ ਜੀ ਵਿਚ ਆਈ ਕਿ ਜੋ ਛੋਟੀ ਪੁਤ੍ਰੀ ਦਮੋਦਰੀ ਨੂੰ ਸ੍ਰੀ ਗੁਰੂ ਜੀ ਦੇ ਸਪੁਤ੍ਰ ਦੀ ਸੇਵਾ ਵਿਚ ਅਰਪਨ ਕਰਾਂ ਤਦ ਸੁਭਾਗ ਹੋ ਜਾਣ ਸਾਡੇ। ਸ੍ਰੀ ਗੁਰੂ ਅਮਰਦਾਸ ਜੀ ਨੇ ਮੇਰੇ ਪਿਤਾਮਾ ਜੀ ਨੂੰ ਵਰ ਬੀ ਦਿਤਾ ਸੀ ਕਿ ਗੁਰੂ ਘਰ ਨਾਲ ਤੁਸਾਂ ਦੀ ਕੁਲ ਦਾ ਨਾਤਾ ਹੋਵੇਗਾ। ਕਿਆ ਉਸੇ ਵਾਕ ਦੀ ਸਫ-ਲਤਾ ਦਾ ਸਮਾਂ ਤਾਂ ਨਹੀਂ ਆ ਪੁੱਜਾ? ਇਹ ਵਿਚਾਰ ਕੇ ਸਾਈਂ ਦਾਸ ਨੂੰ ਕਹਿਣ ਲੱਗਾ: ਪਿਆਰੇ ਪੁਤ੍ਰ! ਮੇਰੇ ਜੀ ਵਿਚ ਇਹ ਫੁਰਨਾ ਆਇਆ ਹੈ ਕਿ ਦਮੋਦਰੀ ਨੂੰ ਗੁਰੂ ਸਪੁਤ ਦੇ ਚਰਨਾਂ ਦੀ ਦਾਸੀ ਅਰਪਣ ਕਰੀਏ, ਤੁਹਾਡੀ ਕੀ ਸਲਾਹ ਹੈ? ਭਾਈ ਸਾਈਂ ਦਾਸ ਦੇ ਅਨੰਦ ਨਾਲ ਨੈਣ ਭਰ ਆਏ ਤੇ ਕਹਿਣ ਲੱਗਾ: ਪਿਤਾ ਜੀ! ਦੇਰ ਨਾ ਕਰੋ, ਇਹ ਬਹੁਤ ਸ਼ੁਭ ਸੰਕਲਪ ਹੈ। ਰਾਮੋ ਤੇ ਮਾਈ ਬੀ ਪਾਸ ਹੀ ਸਨ, ਉਨ੍ਹਾਂ ਨੇ ਬੀ ਸੁਣਕੇ ਖੁਸ਼ੀ ਮਨਾਈ। ਹੁਣ ਸਾਈਂ ਦਾਸ ਤੇ ਨਾਰਾਇਣ ਦਾਸ ਹੱਥ ਜੋੜ ਤੇ ਗਲ ਪੱਲਾ ਪਾਕੇ ਖੜੇ ਗਏ ਅਰ ਭਾਈ ਨਾਰਾਇਣ ਦਾਸ ਨੇ ਬਿਨਤੀ ਉਚਾਰੀ:—

ਬਡਯੋਂ ਸਹਤ ਹਮ ਗੁਰ ਸ਼ਰਨਾਈ ॥
ਮਮ ਪੁਤ੍ਰੀ ਕੀ ਲੇਹੁ ਸਗਾਈ ॥
ਲਾਜ ਬਿਨਾਂ ਮੈਂ ਸਭਾ ਮਝਾਰੀ ॥
ਬਿਨਤੀ ਸ਼ਰਧਾ ਸਹਤ ਉਚਾਰੀ ॥ ੧੩ ॥
ਰਾਖਹੁ ਲਾਜ ਮੋਹਿ ਭਰਵਾਸਾ ॥
ਯਾ ਤੇ ਕਹੀ ਆਪਨੀ ਆਸਾ ॥

[ਸੂ: ਪ੍ਰ: ਰਾ: ੪ ਅੰਸੂ ੬

ਸ੍ਰੀ ਗੁਰੂ ਜੀ ਨੇ ਬੜੇ ਪ੍ਰੇਮ ਨਾਲ ਸਾਕ ਪ੍ਰਵਾਣ ਕੀਤਾ, ਅਰ ਇਉਂ ਸਿਖਾਂ ਦੀ ਮਹਿਮਾ ਕਹੀ:—

ਮਹਿਮਾ ਗੁਰ ਸਿੱਖਨ ਕੀ ਮਹਾਂ ॥
ਕੋ ਸਮਤਾ ਕਰ ਸਕਹਿ ਨਾ ਤਹਾਂ ॥

ਉਸ ਵੇਲੇ ਕੁੜਮਾਈ ਦੀ ਮਰਯਾਦਾ ਹੋ ਗਈ ਅਰ ਭਾਈ ਨਾਰਾਇਣ ਦਾਸ ਜੀ ਨੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੂੰ ਸਗਾਈ ਦਾ ਤਿਲਕ ਦੇ ਦਿੱਤਾ। ਇਸ ਪਵਿੱਤ੍ਰ ਸੰਜੋਗ ਤੋਂ ਸਭ ਨੂੰ ਸੁਖ ਹੋਇਆ, ਪਰ ਬੀਬੀ ਰਾਮੋ ਤੇ ਸਾਈਂ ਦਾਸ ਜੀ ਨੂੰ, ਜਿਨਾਂ ਦੇ ਹਿਰਦੇ ਵਿਚ ਪ੍ਰੇਮ ਘਰ ਕਰ ਰਿਹਾ ਸੀ ਜਿਨ੍ਹਾਂ ਦਾ ਜੀਵਨ ਸਫਲ ਹੋ ਰਿਹਾ ਸੀ, ਜੋ ਸਰਧਾ ਤੇ ਪਯਾਰ ਭਰੇ ਮਨ ਨਾਲ ਗੁਰੂ ਕੇ ਹੋ ਰਹੇ ਸਨ, ਉਨਾਂ ਨੂੰ ਸ੍ਰੀ ਗੁਰੂ ਜੀ ਦੇ ਨਾਲ ਇਕ ਨਿਕਟ-ਵਰਤੀ ਸੰਬੰਧ ਹੋਣ ਕਰ ਐਸੇ ਰਸ ਵਿਚ ਪਾ ਗਿਆ ਕਿ ਜੋ ਅਕਹਿ ਸੀ।

—o—

(ਅ)

ਕੁੜਮਾਈ ਦਾ ਕਾਰਜ ਹੋ ਗਿਆ, ਰਾਤ ਅਨੰਦ ਵਿਚ ਬੀਤੀ, ਅੰਮ੍ਰਿਤ ਵੇਲੇ ਦੀਵਾਨ ਲੱਗਾ, ਸਾਰੇ ਆਸਾ ਦੀ ਵਾਰ ਦੇ ਸੁਣਨ ਵਿਚ ਮਗਨ ਹੋ ਗਏ। ਜਦੋਂ ਭੋਗ ਪੈ ਗਿਆ, ਕਥਾ ਕੀਰਤਨ ਹੋ ਚੁਕੇ, ਤਦ ਪਰਵਾਰ ਦੀ ਸਲਾਹ ਨਾਲ ਨਾਰਾਇਣ ਦਾਸ ਨੇ ਬੇਨਤੀ ਕੀਤੀ ਕਿ 'ਸ੍ਰੀ ਗੁਰੂ ਜੀ! ਜੇ ਵਿਵਾਹ ਦਾ ਕਾਰਜ ਝਬਦੇ ਹੀ ਹੋ ਜਾਵੇ, ਤਦ ਬਹੁਤ ਹੀ ਅਨੰਦ ਹੋਵੇ'। ਸ੍ਰੀ ਗੁਰੂ ਜੀ ਨੇ ਹੱਸ ਕੇ ਕਿਹਾ, 'ਨਾਰਾਇਣ ਦਾਸ! ਦੋ ਮਹੀਨੇ ਬੀਤ ਲੈਣ ਦਿਓ, ਮਾਘ ਵਿਚ ਅਸੀਂ ਡੱਲੇ ਆਵਾਂਗੇ ਅਰ ਵਿਵਾਹ ਰੀਤੀ ਕਰਾਂਗੇ, ਤੁਸੀਂ ਹੁਣ ਆਪਣੇ ਘਰ ਜਾਵੋ ਅਰ ਜਾਕੇ ਤਿਆਰੀ ਕਰੋ'। ਨਾਰਾਇਣ ਦਾਸ ਤੇ ਸਾਈਂ ਦਾਸ ਪਰਵਾਰ ਸਮੇਤ ਵਿਦਾ ਹੋਏ ਤੇ ਖਡੂਰ, ਗੋਇੰਦਵਾਲਾ, ਸੁਲਤਾਨ ਪੁਰ ਹੁੰਦੇ ਹੋਏ ਡੱਲੇ ਪਹੁੰਚ ਕੇ ਵਿਵਾਹ ਦੀਆਂ ਤਿਆਰੀਆਂ ਕਰਨ ਲਗ ਪਏ। ਰਾਮੋ ਬੀ ਮਾਂ ਨਾਲ ਦਾਜ ਦੇਣ ਦੇ ਆਹਰ ਵਿਚ ਲਗ ਪਈ। ਇਸ ਕਰਕੇ ਤਾਂ ਲਗਣਾ ਹੀ ਸੀ ਕਿ ਛੋਟੀ ਭੈਣ ਦਾ ਵਿਆਹ ਹੈ, ਪਰ ਵਧੀਕ ਹੁਲਾਸ ਤੇ ਸ਼ਰਧਾ ਇਸ ਗਲ ਵਿਚ ਸੀ ਕਿ ਭੈਣ ਨੇ ਗੁਰੂ ਘਰ ਵਿਚ ਜਾਣਾ ਹੈ, ਜੋ ਕੁਝ ਭੈਣ ਜੋਗ ਦੇਣਾ ਹੈ, ਉਹ ਗੁਰੂ ਗ੍ਰਿਹ ਵਿਚ ਪ੍ਰਵਾਨ ਹੋਣਾ ਹੈ। ਪਿਆਰੇ ਜੀਜਾ ਜੀ, ਜੋ ਜਿੰਦੋਂ ਪਿਆਰੇ ਸਤਿਗੁਰ ਦੇ ਸਪੁਤ੍ਰ ਹਨ ਅਰ ਜਿਨ੍ਹਾਂ ਨੇ ਗੁਰਗਦੀ ਤੇ ਬਿਰਾਜਣਾ ਹੈ ਹਰ ਵੇਲੇ ਰਾਮੋ ਦੀਆਂ ਅੱਖਾਂ ਅਗੇ ਰਹਿੰਦੇ ਹਨ। ਰਾਮੋ ਕਲੀਆਂ ਲਾ ਕੇ ਉਨ੍ਹਾਂ ਜੋਗਾ ਜਾਮਾ ਸੀਉਂਦੀ ਹੈ, ਨੇਤਰ ਭਰ ਭਰ ਆਉਂਦੇ ਹਨ ਤੇ ਸੋਚਦੀ ਹੈ ਕਿ 'ਵਾਹਿਗੁਰੂ ਦੀ ਕੇਡੀ ਦਿਆਲਤਾ ਹੈ। ਪਿਤਾ ਸਿਖ, ਮਾਤਾ ਸਿਖ, ਪਤਿ ਸਿਖ ਅਰ ਹੁਣ ਗੁਰੂ ਜੀ ਨਾਲ ਸਾਕਾਦਾਰੀ ਹੋ ਗਈ ਹੈ'। ਇਹੋ ਹਾਲ ਸਾਈਂ ਦਾਸ ਦੇ ਹਿਰਦੇ ਦਾ ਹੈ, ਚੁਣ ਚੁਣ ਕੇ ਵਧੀਆ ਤੇ ਸੁੰਦਰ ਸ਼ੈਆਂ ਪਿਆਰ ਨਾਲ ਲਿਆਉਂਦਾ ਹੈ। ਸ੍ਰੀ ਹਰਿਗੋਬਿੰਦ ਜੀ ਨੂੰ ਉਹ ਨਿਰਾ ਸਾਕ ਹੀ ਨਹੀਂ ਦੇਖਦਾ, ਪਰ ਗੁਰੂ ਕਾ ਰੂਪ, ਗੁਰਗਾਦੀ ਤੇ ਬਿਰਾਜਣ ਹਾਰ। ਸੋ ਸਾਰੇ ਜਣੇ ਗੁਰਸਿਖੀ ਦੇ ਪ੍ਰੇਮ ਵਿਚ ਭਰੇ ਹੋਏ ਜੋ ਤਿਆਰੀ ਕਰ ਰਹੇ ਹਨ, ਸੰਸਾਰੀਆਂ ਵਾਂਗੂੰ ਮੋਹ ਵਿਚ ਨਹੀਂ, ਪਰ ਪ੍ਰੇਮ ਵਿਚ!

ਇਹ ਦੋ ਮਹੀਨੇ ਜਿਸ ਰੰਗ ਦੇ ਨਾਰਾਇਣ ਦਾਸ ਦੇ ਘਰ ਬੀਤੇ ਉਸ ਦਾ ਰਸ ਉਸ ਦਾ ਪਰਵਾਰ ਹੀ ਜਾਣ ਸਕਦਾ ਸੀ। ਮਾਵਾਂ ਧੀਆਂ ਤਾਂ ਦਾਜ ਦੇਣ ਦੇ ਠੀਕ ਕਰਨ, ਹੋਰ ਮੁੱਲ ਲੈਣ ਤੇ ਸੀਉਣ ਪਰੋਣ ਵਿਚ ਲੱਗੀਆਂ ਰਹਿੰਦੀਆਂ ਹਨ ਤੇ ਸਹੁਰਾ ਤੇ ਜਵਾਈ ਸਾਮਾਨ ਖਰੀਦਣ, ਘਿਉ, ਖੰਡ, ਮੈਦਾ, ਬਾਲਣ ਆਦਿ ਸਾਮਾਨ ਤਿਆਰ ਕਰਾਉਣ ਦੇ ਆਹਰ ਵਿਚ ਹਨ। ਪਿੰਡ ਸਾਰਾ ਪ੍ਰੇਮੀ ਸਿਖਾਂ ਨਾਲ ਭਰਪੂਰ ਹੈ, ਸਾਰੇ ਦੇ ਸਾਰੇ ਪ੍ਰੇਮ ਨਾਲ ਸਹਾ-ਇਤਾ ਕਰਦੇ ਹਨ ਅਰ ਸਾਰੇ ਸਮਝਦੇ ਹਨ ਕਿ ਸਾਡੇ ਪਿੰਡ ਦੀ ਮਹਾਨ ਵਡਿਆਈ ਹੋਈ ਹੈ ਕਿ ਸ੍ਰੀ ਗੁਰੂ ਜੀ ਨੇ ਇਸ ਥਾਂ ਦੀ ਬਾਲੀ ਆਪਣੇ ਸਪੂਤ ਦੀ ਦਾਸੀ ਹੋਣ ਲਈ ਕਬੂਲੀ ਹੈ। ਭੈਣਾਂ, ਦੁਭੈਣਾਂ, ਸਤਿਸੰਗਣਾਂ ਵਧ ਤੋਂ ਵੱਧ ਚੰਗੀਆਂ, ਬਾਗ਼ ਫੁਲਕਾਰੀਆਂ ਤੇ ਚੋਪ ਕੱਢ ਕੱਢ ਕੇ ਲਿਆ ਲਿਆ ਦੇਂਦੀਆਂ ਤੇ ਕਹਿੰਦੀਆਂ ਹਨ: ਪ੍ਰੇਮ ਦੇਈਏ! ਜੇ ਇਹ ਲੀਰ ਆਪਣੀ ਸਪੁਤ੍ਰੀ ਦੇ ਦਾਜ ਲਈ ਕਬੂਲ ਲਵੇਂ ਤਾਂ ਸਾਡੇ ਬੀ ਧੰਨ ਭਾਗ ਹੋ ਜਾਣ, ਇਸ ਵਸੀਲੇ ਹੀ ਸਹੀ

ਜੋ ਇਹ ਨਿਰੰਕਾਰੀ ਸ਼੍ਰੀ ਸਤਿਗੁਰਾਂ ਦੇ ਦਰਬਾਰ ਅੱਪੜ ਪਵੇ ਅਰ ਸ੍ਰੀ ਗੰਗਾ ਜੀ ਵਰਗੀ ਧਰਮ ਮੂਰਤ ਦੇ ਪਿਆਰੇ ਹੱਥ ਇਨ੍ਹਾਂ ਨੂੰ ਇਕ ਵੇਰ ਛੋਹ ਹੀ ਲੈਣ। ਪ੍ਰੇਮ ਦੇਈ ਉਹਨਾਂ ਦੀ ਸਿੱਕ ਤੇ ਸੱਧਰ ਦੇ ਕਾਰਣ ਅਰ ਉਸ ਸਫ਼ਾਈ ਦੀ ਵਰਤਣ ਦੇ ਸਬਬ, ਜੋ ਸਤਿਸੰਗੀਆਂ ਦੀ ਆਪੋ ਵਿਚ ਹੋਇਆ ਕਰਦੀ ਹੈ, ਕਿਸੇ ਨੂੰ ਨਾਂਹ ਨਹੀਂ ਕਰਦੀ ਤੇ ਸਿਰ ਅੱਖਾਂ ਤੇ ਧਰਕੇ ਕਬੂਲਦੀ ਤੇ ਕਹਿੰਦੀ ਹੈ 'ਮੇਰੇ ਧੰਨ ਭਾਗ ਜਿਸ ਦੇ ਘਰ ਕੁਲਤਾਰੂ ਪੁੱਤਰੀ ਆਈ ਹੈ।'

ਦੋ ਮਹਿਨੇ ਬੀਤ ਗਏ। ਦਿਨਾਂ ਬੀਤਦਿਆਂ ਕੀ ਚਿਰ ਲਗਦਾ ਹੈ। ਇਧਰ ਮਾਤਾ ਗੰਗਾ ਜੀ ਨੇ ਸਾਰੀ ਤਿਆਰੀ ਪੁਤ੍ਰ ਵਿਆਹ ਦੀ ਕਰ ਲਈ ਹੋਈ ਸੀ। ਸ੍ਰੀ ਗੁਰੂ ਜੀ ਸੰਗਤ ਤੇ ਸਨਬੰਧੀ ਨਾਲ ਲੈ ਕੇ ਤੁਰੇ। ਖਡੂਰ ਸਾਹਿਬ ਆਏ, ਗੁਰੂ ਅਸਥਾਨ ਦੇ ਦਰਸ਼ਨ ਕੀਤੇ, ਦਾਤੂ ਜੀ ਤਾਂ ਪਹਿਲੋਂ ਹੀ ਨਾਲ ਸਨ। ਫੇਰ ਆਪ ਗੋਇੰਦਵਾਲ ਆਏ ਤੇ ਮੋਹਨ ਜੀ ਦੀਆਂ ਅਸੀਸਾਂ ਲਈਆਂ। ਮੋਹਰੀ ਜੀ ਤੇ ਪਰਵਾਰ ਤਾਂ ਨਾਲ ਸੀ ਹੀ। ਮੋਹਰੀ ਜੀ ਨੇ ਸਾਰੀ ਜੰਵ ਨੂੰ ਪ੍ਰਸ਼ਾਦ ਛਕਾਇਆ। ਫੇਰ ਸੁਲਤਾਨ ਪੁਰ ਆਏ। ਸਤਿਗੁਰ ਨਾਨਕ ਦੇਵ ਜੀ ਦੇ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ਅਗਲੇ ਦਿਨ ਡੱਲੇ ਪਹੁੰਚੇ। ਕੁੜਮ ਸਾਰੀ ਸੰਗਤ ਸਮੇਤ ਜੋਟੀਆਂ ਦੇ ਸ਼ਬਦ ਪੜ੍ਹਦੇ ਅਗੋਂ ਲੈਣ ਵਾਸਤੇ ਆਏ ਤੇ ਪ੍ਰੇਮ ਨਾਲ 'ਜੀ ਆਇਆਂ' ਨੂੰ ਕਰਕੇ ਸ਼ੁਭ ਅਸਥਾਨ ਉਤਾਰਾ ਦਿੱਤਾ। ਸੀ ਤਾਂ ਵਿਆਹ, ਪਰ ਮੰਗਲ ਉਹੋ ਹੋ ਰਹੇ ਸੇ ਜੋ ਆਤਮ ਆਨੰਦ ਦੇਣ। ਸ਼ਬਦ ਕੀਰਤਨ ਦੀ ਅਖੰਡ ਧੁਨਿ ਲੱਗ ਰਹਿ ਸੀ, ਗੁਰਬਾਣੀ ਦਾ ਥਾਂ ਥਾਂ ਉਚਾਰ ਹੋ ਰਿਹਾ ਸੀ ਤੇ ਘਰ ਘਰ ਸ਼ਬਦਾਂ ਦੀ ਘਨਘੋਰ ਲੱਗ ਰਹੀ ਸੀ।

ਵੇਖੋ! ਗੁਰੂ ਕੇ ਸਿੱਖਾਂ ਦੀ ਕਰਨੀ, ਅਪਣੀ ਖੁਸ਼ੀ ਕਿਨ੍ਹਾਂ ਗੱਲਾਂ ਵਿਚ ਸਮਝਦੇ ਸਨ। ਗੁਰੂ ਜੀ ਦੇ ਆਪਣੇ ਪਿੰਡ ਵਿਵਾਹ ਲਈ ਆਉਣ ਦੀ ਸਫਲਤਾ ਸਿਖ ਕਿਸ ਗੱਲ ਵਿਚ ਖਿਆਲ ਕਰਦੇ ਸਨ। ਭਰੇ ਦੀਵਾਨ ਵਿਚ ਸ੍ਰੀ ਗੁਰੂ ਜੀ ਦੀ ਸੇਵਾ ਵਿਖੇ ਡੱਲੇ ਦੀ ਸੰਗਤ ਬਿਨੈ ਕਰਦੀ ਹੈ ਕਿ ਹੇ ਦੀਨ ਦਆਲ ਜੀ! ਆਪ ਨੇ ਏਥੇ ਚਰਨ ਪਾਏ ਹਨ, ਕੋਈ ਐਸੀ ਕ੍ਰਿਪਾ ਕਰੋ ਕਿ ਆਪ ਦੇ ਇਥੇ ਕਿਰਪਾ ਕਰਨ ਦਾ ਨਿਸ਼ਾਨ ਕਾਇਮ ਹੋ ਜਾਵੇ। ਸ੍ਰੀ ਗੁਰੂ ਜੀ ਨੇ ਕਿਹਾ 'ਸਤਿ ਬਚਨ, ਜਿਵੇ, ਸੰਗਤ ਦਾ ਪ੍ਰੇਮ ਹੋਵੇ!'

ਉਸ ਸਮੇਂ ਨਹਿਰਾਂ ਨਹੀਂ ਸਨ ਹੁੰਦੀਆਂ, ਪਾਣੀ ਦੀ ਥੁੜ ਥਾਂ ਥਾਂ ਹੁੰਦੀ ਸੀ। ਸੋ ਸਤਿਗੁਰ ਜੀ ਨੇ ਡੱਲੇ ਵਿਚ ਇਕ ਬਾਉਲੀ ਲਾ ਦੇਣ ਦੀ ਸਲਾਹ ਕੀਤੀ ਤੇ ਲੌਢੇ ਪਹਿਰ ਇਕ ਉੱਤਮ ਥਾਉਂ ਢੂੰਡ ਕੇ ਆਪਣੀ ਹੱਥੀਂ ਟੱਕ ਲਾਇਆ। ਫੇਰ ਸ੍ਰੀ ਗੁਰੂ ਜੀ ਨੇ ਭਾਈ ਸਾਲ੍ਹੋ ਨੂੰ ਕਿਹਾ ਕਿ ਭਾਈ ਜੀ ਤੁਸੀਂ ਇਥੇ ਕੁਛ ਕਾਲ ਟਿਕ ਜਾਓ ਅਰ ਬਾਉਲੀ ਦੀ ਸੇਵਾ ਕਰਾਓ। ਡੱਲੇ ਦੀ ਸੰਗਤ ਨੇ ਆਪਣੇ ਧੰਨ ਭਾਗ ਜਾਣਕੇ ਆਪ ਧਰਤੀ ਖੰਨੀ ਅਰ ਆਪ ਉਸਾਰੀ ਕਰਕੇ ਬਾਉਲੀ ਸਮਾਪਤ ਕੀਤੀ। ਇਹ ਬਾਉਲੀ ਸ੍ਰੀ ਗੁਰੂ ਜੀ ਦੇ ਕਰ ਕਮਲਾਂ ਦੇ ਉਪਕਾਰ ਦੀ ਯਾਦਗਾਰ, ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵਿਆਹ ਦੀ ਸੱਚੀ ਖੁਸ਼ੀ ਤੇ ਸੁਖ ਦਾ ਸੋਮਾਂ ਹੁਣ ਤੱਕ ਉਥੇ ਹੈ ਅਰ ਦੱਸ ਰਹੀ ਹੈ ਕਿ ਗੁਰੂ ਜੀ ਕਿਵੇਂ ਉਪਕਾਰ ਦੇ ਕੰਮਾਂ ਨੂੰ ਸਿਰ ਚਾੜ੍ਹਦੇ ਸਨ: ਇਸ ਪ੍ਰਕਾਰ ਆਸਾ ਦੀਆਂ ਵਾਰਾਂ ਲਗਦੀਆਂ ਰਹੀਆਂ ਅਰ ਉਸੇ ਤਰ੍ਹਾਂ ਕਥਾ ਕੀਰਤਨ ਉਪਦੇਸ਼ ਹੁੰਦੇ ਰਹੇ, ਜਿਸ ਤਰ੍ਹਾਂ ਕਿ ਗੁਰੂ ਜੀ ਦੇ ਨਿਤਾਪ੍ਰਤੀ ਹੁੰਦਾ ਸੀ। ਵਿਆਹ ਕਾਰਜ ਹੋ ਗਿਆ। ਦੂਲੋ ਜੀ ਨੂੰ ਸੱਸ ਨੇ ਗੋਦ ਵਿਚ ਲੈ ਕੇ ਪਿਆਰ ਦਿੱਤਾ। ਸਾਲੀ ਪ੍ਰੇਮ ਨਾਲ ਨਿਹਾਲ ਹੋ ਰਹੀ ਹੈ ਅਰ ਜੀਜਾ ਜੀ ਨੂੰ ਸਿੱਠਨਿਆਂ ਦੇਣ ਦੀ ਥਾਂ ਉਹਨਾਂ ਦੇ ਚਰਨਾਂ ਪਰ ਸੀਸ ਧਰਕੇ ਮਨ ਹੀ ਮਨ ਵਿਚ ਕਹਿੰਦੀ ਹੈ:—

"ਪ੍ਰਭ ਜਨਮ ਮਰਨ ਨਿਵਾਰਿ ॥
ਹਾਰਿ ਪਰਿਓ ਦੁਆਰਿ ॥"

ਦੂਲੇ ਜੀ ਸੱਸ ਦੀ ਗੋਦ ਵਿਚ ਹਨ, ਉਧਰ ਸਾਲੀ ਚਰਨਾਂ ਨੂੰ ਮਸਤਕ ਨਾਲ ਲਾਈ ਛੰਮ ਛੰਮ ਹੰਝੂ ਕੇਰ ਰਹੀ ਹੈ, ਸਾਈਂ ਦਾਸ ਪ੍ਰੇਮ ਦੀ ਮੂਰਤ ਬਣੀ ਹੱਥ ਬੰਨ੍ਹੀ ਖੜੇ ਹਨ, ਨਾਰਾਇਣ ਦਾਸ ਜੀ ਅਚਰਜ ਪਿਆਰ ਨਾਲ ਤੱਕਕੇ ਅਦਬ ਸਹਿਤ ਕੋਲ ਬੈਠੇ ਹਨ, ਸਾਰਾ ਪਰਿਵਾਰ ਮੂਰਤ ਵਾਂਙ ਅਚੱਲ—ਕੋਈ ਬੈਠਾ ਕੋਈ ਖੜਾ-ਤੱਕ ਰਿਹਾ ਹੈ। ਰਾਮੋ ਦਾ ਪ੍ਰੇਮ ਰੋਕਿਆਂ ਰੁਕਿਆ ਨਾ, ਉਸ ਦੇ ਮੂੰਹੋਂ ਕਿਸੇ ਅਰਦਾਸ ਦੇ ਭਾਉ ਵਿਚ ਨਿਕਲਿਆ :—

"ਪੰਕਜ ਫਾਥੇ ਪੰਕ ਮਹਾਂ ਮਦ ਗੁੰਫਿਆ ॥
ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ ॥
ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥

ਇਹ ਅੰਤਲੀ ਤੁਕ ਅਤਿ ਅਧੀਨਗੀ ਦੀ ਬਿਨੈ ਵਿਚ ਕਈ ਵਾਰ ਮੂੰਹੋਂ ਨਿਕਲੀ। ਦੂਲਹਾ ਜੀ ਪ੍ਰੇਮ ਨਾਲ ਬੋਲੇ :—

"ਨਾਨਕ ਇਕੁ ਸ੍ਰੀ ਧਰ, ਨਾਥੁ ਜਿ ਟੂਟੇ ਲੇਇ ਸਾਂਠਿ ॥ ੧੫ ।
ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ ॥
ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ ॥
ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ ॥
ਨਾਨਕ ਸਦਾ ਅਰਾਧਿ ਕਦੇ ਨ ਜਾਹਿ ਮਰਿ ੧੭।

ਇਹ ਆਸ਼ਾ, ਦਾਤ ਤੇ ਕ੍ਰਿਪਾਲਤਾ ਦਾ ਫੁਨਹਾ ਸੁਣਕੇ ਰਾਮੋ ਨੇ ਪਿਆਰ ਨਾਲ ਪੜ੍ਹਿਆ:—

"ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥
ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥
ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ ॥
ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ ॥ ੧੧ ॥

ਪਿਆਰੇ ਦੂਲਹਾ ਜੀ ਬੋਲੇ:—

"ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ ॥
ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ ॥
ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥
ਹਰਿਹਾਂ ਹਉ ਬਲਿਹਾਰੀ ਤਿਨ੍ ਜਿ ਹਰਿ ਰੰਗੁ ਰਾਵਣੇ ॥ ੨੨ ॥

ਇਸ ਵੇਲੇ ਸੰਗਤ ਤੇ ਬੜਾ ਪ੍ਰੇਮ ਦਾ ਪ੍ਰਭਾਵ ਛਾਇਆ। ਇਸ ਮਹਾਨਤਾ ਦੇ ਰਸ ਵਿਚ ਬੇਵਸ ਹੋਈ ਸਾਰੀ ਸੰਗਤ ਇਹ ਗਾਉਣ ਲੱਗ ਪਈ :

ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥
ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ ॥
ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ ॥
ਸਾਜਨ ਮਨਿ ਆਨੰਦ ਨਾਨਕ ਨਾਮੁ ਜਪਿ ॥ ੧੯ ॥

ਇਸ ਵੇਲੇ ਦੇ ਇਸ ਮੰਗਲਾਚਾਰ ਤੇ ਸ਼ਬਦ ਉਚਾਰ ਦੀ ਜਦ ਸ੍ਰੀ ਗੁਰੂ ਜੀ ਨੂੰ ਖਬਰ ਅੱਪੜੀ ਤਦ ਸਹਿਜਸੁਭਾਵ ਬੋਲੇ—"ਹਰਿਗੋਬਿੰਦ ਸੂਰਾ ਗੁਰੂ, ਸਾਈਂ ਦਾਸ ਰਾਮੋ ਪੂਰੇ ਸਿਖ, ਡੱਲੇ ਦੀ ਸਿੱਖੀ ਧੰਨ"।

ਤ੍ਰੈ ਦਿਨ ਸ੍ਰੀ ਗੁਰੂ ਜੀ ਉਥੇ ਰਹੇ, ਨਾਰਾਇਣ ਦਾਸ ਨੇ ਬੜੇ ਪ੍ਰੇਮ ਤੇ ਆਦਰ ਨਾਲ ਸੇਵਾ ਕੀਤੀ, ਜਥਾ ਸ਼ਕਤ ਪ੍ਰੇਮ ਤੇ ਉਤਸ਼ਾਹ ਨਾਲ ਭਰਪੂਰ ਦਾਜ ਦਿੱਤਾ। ਇਹ ਸਭ ਕੁਝ ਕਰਕੇ ਜਦ ਗੁਰੂ ਜੀ ਵਿਦਾ ਹੋਣ ਲੱਗੇ ਤਦ ਨਿੰਮ੍ਰਤਾ ਭਰੀ ਬੇਨਤੀ ਕੀਤੀ :—

ਔਰ ਕਛੂ ਨ ਬਨੈ ਮੁਝ ਤੇ ਇਕ ਦਾਸੀ
ਦਈ ਹਿਤ ਸੇਵ ਤੁਮਾਰੀ। ਆਪ ਕੋ ਨਾਮ
ਅਨਾਥ ਕੋ ਨਾਥ ਹੈ ਰਾਖ ਲਈ ਪਤ ਆਨਿ
ਹਮਾਰੀ ॥ ਦੋਨਹੁੰ ਲੋਕ ਸਹਾਇ ਕਰਹੁ
ਸੁ ਕਰੋਰਨ ਕੀ ਕਰਤੇ ਰਖਵਾਰੀ ॥ ਮੈਂ
ਪਕਰਯੋ ਇਕ ਦਾਮਨ ਆਪ ਕੋ ਆਯੋ
ਸਰੰਨ ਲਖੇ ਉਪਕਾਰੀ ॥੯॥ [ਸੂ: ਪ੍ਰ:

ਸ੍ਰੀ ਗੁਰੂ ਜੀ ਨੇ ਨਾਰਾਇਣ ਦਾਸ ਨੂੰ ਗਲ ਲਾ ਲਿਆ, ਅਰ ਪ੍ਰੇਮ ਨਾਲ ਕਿਹਾ, "ਭਾਈ ਨਾਰਾਇਣ ਦਾਸ ! ਤੇਰਾ ਸਰੂਪ ਵਿਚ ਵਾਸ"। ਇਸ ਵੇਲੇ ਸਾਈਂ ਦਾਸ ਤੇ ਰਾਮੋ ਹੱਥ ਜੋੜੀ ਚਰਨੀਂ ਆ ਪਏ ਅਰ ਇਹ ਸ਼ਬਦ ਉਚਾਰਣ ਲੱਗੇ:—

ਹਮ ਪਾਥਰ ਗੁਰ ਨਾਵ ਬਿਖੁ ਭਵਜਲੁ
ਤਾਰੀਐ ਰਾਮ ॥ ਗੁਰ ਦੇਵਹੁ ਸਬਦੁ
ਸੁਭਾਇ ਮੈ ਮੂੜ ਨਿਸਤਾਰੀਐ ਰਾਮ ॥ ਹਮ
ਮੂੜ ਮੁਗਧ ਕਿਛੁ ਮਿਤਿ ਨਹੀ ਪਾਈ ਤੂ
ਅਗੰਮੁ ਵਡ ਜਾਣਿਆ ॥ ਤੂ ਆਪਿ
ਦਇਆ ਦਇਆਲੁ ਕਰਿ ਮੇਲਹਿ ਹਮ
ਨਿਰਗੁਣੀ ਨਿਮਾਣਿਆ ॥ ਅਨੇਕ ਜਨਮ
ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ
ਆਏ ॥ ਦਇਆ ਕਰਹੁ ਰਖਿ ਲੇਵਹੁ
ਹਰਿ ਜੀਉ ਹਮ ਲਾਗਹ ਸਤਿਗੁਰ ਪਾਏ ॥੩॥
[ਤੁਖਾਰੀ ਛੰਤ ਮਹਲਾ ੪

ਸ੍ਰੀ ਗੁਰੂ ਜੀ ਸਿਖਾਂ ਦੇ ਪ੍ਰੇਮ ਨੂੰ ਦੇਖ ਆਪ ਵੀ ਪ੍ਰੇਮ ਦੇ ਘਰ ਵਿਚ ਆ ਗਏ ਤੇ ਪਿਆਰ ਨਾਲ ਥਾਪੀ ਦੇਕੇ ਬੋਲੇ:—

ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ ॥
ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ ॥
ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥
ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ
ਧਨਾ ॥ [ਫੁਨਹੇ

—o—

(ੲ)

ਭਾਈ ਸਾਈਂ ਦਾਸ ਜੀ ਦੀਵਾਲੀ ਵੈਸਾਖੀ ਆਦਿਕ ਨੂੰ ਗੁਰੂ ਜੀ ਦੇ ਦਰਸ਼ਨਾਂ ਨੂੰ ਜਾਯਾ ਕਰਦੇ ਸਨ। ਤੇ ਇਸ ਤੋਂ ਛੁੱਟ ਬੀ ਕਈ ਵੇਰ ਜਾਂਦੇ ਸਨ। ਸ੍ਰੀ ਹਰਿਗੋਬਿੰਦ ਜੀ ਸਹੁਰੇ ਘਰ ਆਉਂਦੇ ਤਾਂ ਇਨ੍ਹਾਂ ਦੇ ਅਨੰਦ ਦੀ ਹੱਦ ਨਾ ਰਹਿੰਦੀ। ਇਸ ਪ੍ਰਕਾਰ ਸਮਾਂ ਬਿਤੀਤ ਹੁੰਦਾ ਰਿਹਾ। ਇਸ ਸਮੇਂ ਵਿਚ ਅਨੇਕਾਂ ਸਾਮਾਨ ਖੇਦਾਂ ਦੇ ਹੋਏ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕੁਝ ਲਾਹੌਰ ਦੇ ਹਾਕਮਾਂ ਤੇ ਸ਼ਰਈ ਮੁਲਾਣਿਆਂ ਆਦਿਕ ਦੇ ਤਅੱਸਬ ਨੇ, ਕੁਛ ਚੰਦੂ ਦੀ ਚੁੱਕ ਨੇ ਕਈ ਮੁਸ਼ਕਲਾਂ ਪਾਈਆਂ। ਕਦੇ ਤਾਂ ਅਕਬਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸੁਣੀ ਅਰ ਸੁਣਕੇ ਤਸੱਲੀ ਪਾਈ ਸੀ ਕਿ ਇਹ ਧਰਮ ਪੁਸਤਕ ਨਿਰੀ ਵਾਹਿਗੁਰੂ ਆਰਾਧਣ ਦੀ ਪ੍ਰਤੀਪਾਦਕ ਹੈ, ਸਗੋਂ ਮੁੜਦੀ ਵੇਰ ਅਕਬਰ ਗੋਇੰਦਵਾਲ ਠਹਿਰਿਆ ਬੀ ਅਰ ਗੁਰੂ ਜੀ ਦੇ ਦਰਸ਼ਨ ਪਾ ਕੇ ਅਨੰਦਿਤ ਬੀ ਹੋਇਆ ਸੀ। ਖੁਲਾਸਾ-ਤੁੱ-ਤ੍ਵਾਰੀਖ ਵਿਚ ਲਿਖਿਆ ਹੈ ਕਿ ਇਕ ਵੇਰ ਗੁਰੂ ਅਰਜਨ ਦੇਵ ਜੀ ਦੇ ਕਹਿਣ ਤੇ ਅਕਬਰ ਨੇ ਪਰਜਾ ਦੇ ਮਾਮਲੇ ਵਿਚ ਕੁਛ ਛੋਟ ਕਰ ਦਿਤੀ ਸੀ[1], ਕਦੇ ਹੁਣ ਸਮਾਂ ਆਯਾ ਹੈ ਕਿ ਹਾਕਮਾਂ ਵਲੋਂ ਖੇਦ ਪਹੁੰਚਦੇ ਹਨ !

ਡੱਲੇ ਕਦੇ ਇਹ ਖ਼ਬਰ ਪਹੁੰਚੇ ਕਿ ਸੁਲਬੀ ਖਾਂ ਗੁਰੂ ਜੀ ਨੂੰ ਦੁੱਖ ਦੇਣ ਲਈ ਆ ਰਿਹਾ ਹੈ। ਕਦੇ ਇਹ ਪਤਾ ਮਿਲੇ ਕਿ ਸੁਲਹੀ ਖਾਂ ਆ ਰਿਹਾ ਹੈ। ਪ੍ਰੇਮੀ ਜ਼ਰਾਕੁ ਫਿਕਰ ਦਾ ਚੱਕਰ ਵੇਖਕੇ ਝੱਟ ਏਥੇ ਆ ਟਿਕਣ ਕਿ ਗੁਰੂ ਜੀ ਦੇ ਆਪਣੇ ਚੋਜ ਹਨ, ਉਹ ਓਹ ਆਪ ਦੁਖਾਂ ਤੋਂ ਅਤੀਤ ਹਨ। ਫੇਰ ਇਹ ਖ਼ਬਰਾਂ ਬੀ ਮਿਲ ਪੈਣ ਕਿ ਸੁਲਬੀ ਨੂੰ ਕਿਸੇ ਮੁਸਲਮਾਨ ਨੇ ਮਾਰ ਦਿੱਤਾ ਹੈ ਤੇ ਸੁਲਹੀ ਆਵੇ ਦੇਖਦਾ ਵਿਚੇ ਢੈ ਮੋਇਆ ਹੈ। ਇਸ ਤਰ੍ਹਾਂ ਸਮੇਂ ਲੰਘਦਿਆਂ ਇਕ ਦਿਨ ਇਹ ਭਿਆਨਕ ਖ਼ਬਰ ਆ ਹੀ ਗਈ ਕਿ ਸ੍ਰੀ ਗੁਰੂ ਜੀ ਲਾਹੌਰ ਗਏ ਹਨ ਤੇ ਫੇਰ ਪਤਾ ਨਹੀਂ ਕਿ ਹੋਇਆ ਹੈ ਕਿ ਆਪ ਦਾ ਥਹੁ ਹੀ ਨਹੀਂ ਮਿਲਦਾ। ਜਾਂਦੇ ਹੋਏ ਸ੍ਰੀ ਹਰਿ ਗੋਬਿੰਦ ਜੀ ਲਈ ਗੁਰਿਆਈ ਦਾ ਇਸ਼ਾਰਾ ਬੀ ਕਰ ਗਏ ਹਨ ਅਰ ਮਾਤਾ ਗੰਗਾ ਜੀ ਨੂੰ ਕੁਝ ਭਾਣੇ ਵਰਤਾਉਣ ਦੀ ਸੂੰਹ ਬੀ ਦੇ ਗਏ ਹਨ। ਪ੍ਰੇਮੀ ਗੁਰੂ ਨੂੰ ਸਦਾ "ਜਨਮ ਮਰਣ ਦੁਹਹੂ ਮਹਿ ਨਾਹੀ" ਵੇਖਦੇ ਹਨ, ਪਰ ਦ੍ਰੋਹੀਆਂ ਦੇ ਦ੍ਰੋਹ ਦੇ ਕਾਰਨ ਉਨ੍ਹਾਂ ਦੇ ਸਰੀਰ ਦੇ ਫਿਕਰ ਕਰਕੇ ਡੱਲੇ ਦੀ ਸਾਰੀ ਸਿਖ ਸੰਗਤ ਵਾਹੋਦਾਹੀ ਸ੍ਰੀ ਅੰਮ੍ਰਿਤਸਰ ਜੀ ਆਈ। ਅਗੇ ਦੇਖੇ ਬੀ ਉਦਾਸੀ ਛਾ ਰਹੀ ਸੀ ਕਿ ਲਾਹੌਰ ਸਤਿਗੁਰਾਂ ਦਾ ਪਤਾ ਨਹੀਂ ਲੱਗਦਾ। ਚੰਗੇ ਚੰਗੇ ਸਿਖ

1. ਖੁਲਾਸਾ-ਤੁੱ-ਤ੍ਵਾਰੀਖ ਸਫ਼ਾ ੪੫੨।

ਸਾਰੇ ਲਾਹੌਰ ਟੁਰ ਚੁਕੇ ਸੇ। ਸਾਈ ਦਾਸ ਨਾਰਾਇਣ ਦਾਸ ਬੀ ਵਾਹੋ-ਦਾਹੀ ਲਾਹੌਰ ਪਹੁੰਚੇ। ਇਸ ਵੇਲੇ ਮੀਆਂਮੀਰ ਫਕੀਰ ਸਾਰਾ ਬਹੁ ਕੱਢਕੇ ਦੱਸ ਚੁਕਾ ਸੀ ਕਿ ਸਤਿਗੁਰਾਂ ਦੇ ਪਵਿੱਤ੍ਰ ਸਰੀਰ ਤੇ ਗਰਮ ਰੇਤੇ ਪਾਏ ਗਏ, ਗਰਮ ਦੇਗਾਂ ਵਿਚ ਬਿਠਾਏ ਗਏ ਤੇ ਭੁੱਖ ਤ੍ਰਿਖਾ ਦੇ ਖੇਦ ਇਧ ਕਹਿਰ ਹੁਨਾਲ ਦੀ ਰੁਤ ਵਿਚ ਦਿਤੇ ਗਏ, ਪਰ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਇਕ ਅੱਖਰ ਹੋਰ ਵਧਾਉਣਾ ਯਾ ਘਟਾਉਣਾ ਸ੍ਵੀਕਾਰ ਨਾ ਕੀਤਾ[1] ਯਾ ਕਿਸੇ ਹੋਰ ਤਰ੍ਹਾਂ ਦੀ ਨਿਰਬਲਤਾ ਦਿਖਾਕੇ ਜਿੰਦ ਬਚਾਉਣੀ ਕਬੂਲ ਨਹੀਂ ਕੀਤੀ। ਉਹ ਭਾਣੇ ਤੇ ਰਜ਼ਾ ਪਰ ਐਸੇ ਪੱਕੇ ਰਹੇ ਹਨ ਕਿ ਮੇਰੇ ਅਰਜ਼ ਕਰਨੇ ਪਰ ਕਿ ਮੈਂ ਕੋਸ਼ਸ਼ ਕਰਾਂ ਯਾ ਜ਼ਾਲਮਾਂ ਨੂੰ ਵਰ ਸਰਾਪ ਦਿਆਂ, ਆਪ ਨੇ ਨਹੀਂ ਮੰਨਿਆਂ, ਭਾਣਾ ਹੀ ਮਿੱਠਾ ਕਰਕੇ ਜਾਤਾ ਹੈ। ਇਨ੍ਹਾਂ ਕਸ਼ਟਾਂ ਅਰ ਮਹਾਂ ਭਿਆਨਕ ਖੇਦਾਂ ਦੇ ਸਮਾਚਾਰ ਸੁਣਦੇ ਹੀ ਖ਼ਬਰ ਮਿਲ ਗਈ ਕਿ ਅੱਜ ਸ੍ਰੀ ਗੁਰੂ ਜੀ ਨੇ ਰਾਵੀ ਦੇ ਕਿਨਾਰੇ ਕਿਲ੍ਹੇ ਦੇ ਹੇਠ ਸਰੀਰ ਤਿਆਗ ਦਿੱਤਾ ਹੈ। ਸੰਗਤ ਉਧਰ ਧਾਈ ਜਾ ਰਹੀ ਹੈ। ਏਹ ਲੋਗ ਬੀ ਅੱਪੜੇ। ਆਹ! ਅਮਿਤ ਅਥਾਹ ਨਦੀ ਆਪਣੇ ਵੇਗ ਨਾਲ ਜਾਰੀ ਹੈ, ਜਿਸ ਦੇ ਕਿਨਾਰੇ ਵਾਹਿਗੁਰੂ ਸਰੂਪ ਦਾ ਤੇਜ ਮਈ ਨਿਵਾਸ ਰੱਖਣ ਵਾਲੇ ਸਰੀਰ ਇਲਾਹੀ ਟਿਕਾਉ ਵਿਚ ਬਿਰਾਜ ਰਹੇ ਹਨ। ਫਲੂਹੇ ਤੇ ਛਾਲਿਆਂ ਨਾਲ ਸਰੀਰ ਭਰਪੂਰ ਹੈ, ਪਰ ਚਿਹਰ ਪਰ ਖਿਮਾ, ਧੀਰਜ, ਪ੍ਰੇਮ ਅਰ ਸ਼ਾਂਤੀ ਦੇ ਅੰਤਲੇ ਚੱਕਰ ਦ੍ਰਿੜ ਹੋ ਰਹੇ ਹਨ। ਦੇਹ ਮੁਰਦਾ ਨਹੀਂ ਭਾਸਦੀ, ਐਉਂ ਹੀ ਜਾਪਦਾ ਹੈ ਕਿ ਬਿਰਾਜ ਰਹੇ ਹਨ। ਸੰਗਤ ਵੈਰਾਗ ਦੀ ਮੂਰਤ ਦਰਸ਼ਨ ਕਰਦੀ ਤੇ ਸਦੱਕੜੇ ਹੋ ਰਹੀ ਹੈ। ਚੁਪ ਛਾ ਰਹੀ, ਕੋਈ ਬੋਲਦਾ ਨਹੀਂ, ਅੱਖਾਂ ਵਿਚ ਹੰਝੂ ਤੇ ਹੰਝੂਆਂ ਵਿਚ ਦਿਲ ਪੰਘਰ ਪੰਘਰ ਕੇ ਵਹਿ ਰਿਹਾ ਹੈ। ਸਹਜੇ ਸਹਜੇ ਸਾਰੇ ਪਯਾਰੇ ਕੱਠੇ ਹੋ ਗਏ। ਸੇਵਕ ਨੇ ਗੁਰੂ ਜੀ ਦੇ ਅੰਤਮ ਵਾਕ ਦੱਸੇ ਅਰ ਕਿਹਾ ਕਿ ਆਪ ਅੰਗੀਠੇ ਸਾਜਣ ਦੀ ਆਗਯਾ ਨਹੀਂ ਦੇ ਗਏ, ਪਰ ਸਰੀਰ ਜਲ ਪ੍ਰਵਾਹ ਕਰਨੇ ਦਾ ਹੁਕਮ ਹੈ। ਸੰਗਤ ਨੇ ਉਸੇ ਤਰ੍ਹਾਂ ਉੱਜਲ ਬਸਤਰਾਂ ਵਿਚ ਪਰਉਪਕਾਰੀ ਦੇਹ ਨੂੰ ਨਿਵਾਸ ਦੇ ਕੇ ਮਾਰੂ ਰਾਗ ਦੇ ਸ਼ਬਦ ਪੜਦੇ ਤੇ ਕੀਰਤਨ ਕਰਦੇ ਜਲ ਪ੍ਰਵਾਹ ਦਿੱਤਾ। ਉਸ ਅਸਥਾਨ ਪਰ ਸ੍ਰੀ ਗੁਰੂ ਜੀ ਦੀ ਯਾਦ ਦਾ ਦੇਹੁਰਾ[2] ਬਣਿਆ ਕਿ ਜਿਥੇ ਆਪ ਦਾ ਸਰੀਰ ਜਲ ਪ੍ਰਵਾਹ ਲਈ ਪਹੁਨਾਇਆ ਗਿਆ ਸੀ।

ਇਹ ਦਰਦਨਾਕ ਸਾਕਾ, ਇਹ ਦਿਲ ਤੋੜ ਦੇਣ ਵਾਲੀ ਹੋਣਹਾਰ, ਸੱਚ ਪਰ ਇਹ ਸੱਚੀ ਸੂਰਮਤਾ ਦੀ ਕੁਰਬਾਨੀ ਅਰ ਬਹੁਤ ਉੱਚੀ ਅਨੂਠੇ ਖੇਲ ਦੀ ਕਰਨੀ ਕੋਈ ਛੋਟੀ ਜਿਹੀ ਬਾਤ ਨਹੀਂ ਸੀ। ਸਤਿਗੁਰੂ ਜੀ ਸੱਚ ਦੇ ਸੂਰਜ ਪਰ ਸਦਕੜੇ ਹੋ ਗਏ। ਗੁਰੂ ਜੀ ਆਪ ਨਾ ਭੈ ਦੇਂਦੇ ਸਨ ਤੇ ਨਾ ਭੈ ਮੰਨਦੇ ਸਨ, ਕਸ਼ਟ ਝੱਲ ਗਏ ਤੇ ਨਿਰਭੈ ਰਹੇ, ਤਾਂ ਹੀ ਭਾਈ ਗੁਰਦਾਸ ਜੀ ਨੇ ਕਿਹਾ ਹੈ:—

ਰਹਿੰਦੇ ਗੁਰ ਦਰੀਆਉ ਵਿਚਿ
ਮੀਨ ਕੁਲੀਨ ਹੇਤ ਨਿਰਬਾਣੀ।
ਦਰਸ਼ਨ ਦੇਖ ਪਤੰਗ ਜਿਉਂ
ਜੋਤੀ ਅੰਦਰ ਜੋਤਿ ਸਮਾਣੀ।
ਸਬਦੁ ਸੁਰਤਿ ਲਿਵ ਮਿਰਗ ਜਿਉ,
ਭੀੜ ਪਈ ਚਿਤਿ ਅਵਰੁ ਨ ਆਣੀ।
ਚਰਣ ਕਵਲ ਮਿਲਿ ਭਵਰ ਜਿਉ
ਸੁਖ ਸੰਪਟ ਵਿਚਿ ਰੈਣਿ ਵਿਹਾਣੀ।
ਗੁਰੁ ਉਪਦੇਸੁ ਨ ਵਿਸਰੈ
ਬਾਬੀਹੇ ਜਿਉ ਆਖਿ ਵਖਾਣੀ।
ਗੁਰਮੁਖਿ ਸੁਖ ਫਲੁ ਪਿਰਮ ਰਸੁ
ਸਹਜ ਸਮਾਧਿ ਸਾਧ ਸੰਗਿ ਜਾਣੀ।
ਗੁਰ ਅਰਜਨ ਵਿਟਹੁੰ ਕੁਰਬਾਣੀ।

[ਵਾਰ ੨੪ ਪਉੜੀ ੨੩

ਉਹਨਾਂ ਨੇ ਖੇਦ ਨਹੀਂ ਸਹਾਰੇ, ਦੁੱਖ ਪਾਕੇ ਸੁਖ ਮੁੱਲ ਲੀਤੇ ਆਪਣੀ ਸੰਗਤ ਵਾਸਤੇ। ਉਨ੍ਹਾਂ ਨੇ ਸਰੀਰ ਨਹੀਂ ਦਿੱਤਾ ਪਰ ਸਰੀਰ ਦੇਣ ਨਾਲ ਪੰਥ ਵਾਸਤੇ ਇਕ ਹੋਰ ਤਰ੍ਹਾਂ ਦਾ ਜੀਵਨ ਪੈਦਾ ਕਰ ਦਿੱਤਾ। ਇਸ ਸਾਕੇ ਨੇ ਸਿੱਖਾਂ ਦੀ ਕਾਇਆਂ ਪਲਟ ਦਿੱਤੀ। ਲੋਕੀਂ ਕਹਿੰਦੇ ਹਨ ਕਿ ਬੀਰ ਰਸੀ ਜੀਵਨ ਸਿੱਖਾਂ ਵਿਚ ਛੇਵੇਂ ਸਤਿਗੁਰਾਂ ਨੇ ਪੈਦਾ ਕੀਤਾ ਸੀ ਪਰ ਬੀਰ ਰਸੀ ਜੀਵਨ ਦਾ ਮੁੱਢ ਇਸ ਸਾਕੇ ਨੇ ਬੰਨ੍ਹ ਦਿਤਾ। ਪਵਿਤ੍ਰ ਆਤਮਾ ਦਾ ਸ਼ਹੀਦ ਹੋਣਾ ਇਕ ਐਸੀ ਸ਼ੈ ਹੈ ਕਿ ਕੌਮ ਦੀ ਕਾਇਆਂ ਪਲਟ ਦੇਂਦਾ ਹੈ, ਪਰ ਏਥੇ ਤਾਂ ਰੱਬੀ ਜੋਤਿ ਨੇ ਆਪ ਜਾਨ ਤੇ ਖੇਡ ਦਿਖਾਇਆ ਸੀ। ਇਹ ਪਹਿਲੀ ਗ਼ਲਤੀ ਸੀ ਜੋ ਐਨ ਐਸ੍ਰਤਜ ਵੇਲੇ ਮੁਗ਼ਲੀਆ ਸਲ-ਤਨਤ ਪਾਸੋਂ ਹੋਈ, ਇਹ ਪਹਿਲੀ ਸੱਟ ਸੀ ਜੋ ਉਹਨਾਂ ਦੇ ਰਾਜ ਦੀ ਜੜ੍ਹ ਨੂੰ ਉਨ੍ਹਾਂ ਦੇ ਆਪਣੇ ਹੱਥੋਂ ਵੱਜੀ। ਬੇਗੁਨਾਹ ਦਾ ਮਾਰੇ ਜਾਣਾ, ਮਹਾਤਮਾਂ ਦਾ ਬਿਨਾਂ ਦੋਸ਼ ਕਤਲ ਹੋਣਾ, ਵਾਹਿਗੁਰੂ ਦੇ ਪਿਆਰੇ ਦਾ ਅਦੋਸ਼ ਖੇਦ ਸਹਿਕੇ ਸਰੀਰ ਤਿਅਗਣਾ, ਨਹੀਂ ਨਹੀਂ, ਰੱਬੀ ਜੋਤਿ ਦਾ ਇਤਨਾ ਖੇਦ ਸਹਾਰਕੇ ਫੇਰ ਨਿਰਭੈ ਰਹਿਕੇ ਟੁਰ ਜਾਣਾ ਇਕ ਐਸਾ ਵਾਕਿਆ ਸੀ ਜਿਸ ਨੇ ਸਿਖਾਂ ਦੇ ਦਿਲਾਂ ਵਿਚ ਇਹ ਤਿਆਰੀ ਪੈਦਾ ਕਰ ਦਿਤੀ ਕਿ ਜਿਸ ਰਸਤੇ ਗੁਰੂ ਜੀ ਗਏ ਹਨ ਸਿਖਾਂ ਨੇ ਜਾਣਾ ਹੈ। ਗੁਰੂ ਅਰਜਨ ਦੇਵ ਜੀ ਦਾ ਸਾਕਾ ਪਿਛਲੇ ਸਾਰੇ ਸਾਕਿਆਂ ਦਾ ਆਗੂ ਹੈ। ਇਸ ਮੁਨਾਰੇ ਦੇ ਦੀਪਕ ਨੂੰ ਦੇਖਕੇ ਸਿਖ ਪਿੱਛੋਂ ਸੱਚ ਦੀ ਖ਼ਾਤਰ ਜਾਨਾਂ ਦੇਂਦੇ ਰਹੇ, ਪਰ ਡੋਲਦੇ ਨਹੀਂ ਰਹੇ। ਨਹੀਂ ਤਾਂ ਜਾਨ ਖਾਤਰ ਸੱਚ ਦੇਣ ਲੱਗ ਜਾਂਦੇ ਤੇ ਸ਼ੇਰ ਦੇਣ ਨਾਲ ਪੰਥ ਮੁੱਕ ਜਾਂਦਾ। ਕਈ ਅਨਜਾਣ ਇਤਿਹਾਸ ਵੇਤਾ ਲਿਖਦੇ ਹਨ ਕਿ ਸਿੱਖਾਂ ਦੇ ਜੀ ਵਿਚ ਬਦਲੇ ਦਾ ਖਿਆਲ ਆ ਗਿਆ, ਪਰ ਉਹ ਲੋਕ ਉਸ ਵੇਲੇ ਦੇ ਸਿਖਾਂ ਦੇ ਵਾਕਫ਼ ਨਹੀਂ ਸਨ। ਸਿੱਖ ਬਦਲਾ ਲੈਣਾ ਓਦੋਂ ਜਾਣਦੇ ਹੀ ਨਹੀਂ ਸਨ, ਪਰ ਹਾਂ 'ਸੱਚ ਦੀ ਖ਼ਾਤਰ ਸਦਕੇ ਹੋਣਾ' ਇਹ ਗੁਣ ਸਿਖਾਂ

1. ਤ੍ਵਾ ਖਾ: ।

2. ਇਹ ਦੇਹੁਰਾ ਕਿਲ੍ਹੇ ਦੇ ਪਾਸ ਹੁਣ ਤਕ ਮੌਜੂਦ ਹੈ ਤੇ ਡਿਹਰਾ ਸਾਹਿਬ ਕਰਕੇ ਸੱਦੀਦਾ ਹੈ।

ਵਿਚ ਸੀ, ਜਿਸ ਨੂੰ ਇਸ ਸਾਕੇ ਨੇ, ਇਸ ਜੀਉਂਦੇ ਨਮੂਨੇ ਨੇ ਚਾਰ ਚੰਨ ਹੋਰ ਲਾ ਦਿਤੇ। ਸਿਖ ਉਂਞ ਹੀ ਗੁਰਬਾਣੀ ਤੋਂ ਸਿਖ ਗਏ ਹੋਏ ਸਨ ਕਿ ਸਰੀਰ ਬਿਨਸਨਹਾਰ ਹੈ, ਪਰ ਹੁਣ ਤਾਂ "ਛੱਲ ਲੰਘਦੇ ਪਾਰਿ ਗੋਤੀ ਮਨੁ ਧੀਰਿਆ" ਵਾਲਾ ਲੇਖਾ ਹੋ ਗਿਆ।

ਗੱਲ ਕੀ ਸੰਗਤਾਂ ਪਰਮ ਵੈਰਾਗ ਨਾਲ ਸ੍ਰੀ ਅੰਮ੍ਰਿਤਸਰ ਆ ਗਈਆਂ। ਦੇਸ਼ ਵਿਚ ਖ਼ਬਰ ਫੈਲ ਗਈ ਤੇ ਘਰ ਘਰ ਸ਼ੋਕ ਹੋਇਆ। ਮੁਸਲਮਾਨ ਫਕੀਰ ਹਿੰਦੂ ਪੰਡਤਾਂ, ਜਿਨ੍ਹਾਂ ਕਦੇ ਦਰਸ਼ਨ ਪਾਇਆ ਸੀ, ਸ਼ੋਕਾਤੁਰ ਹੋਏ। ਇਹ ਇਕ ਐਸੀ ਹੋਣੀ ਸੀ ਕਿ ਜਿਸ ਪਰ ਬਿਨਾਂ ਲਿਹਾਜ਼ ਧਰਮ ਤੇ ਜਾਤ ਪਾਤ ਦੇ ਉਸ ਵੇਲੇ ਦੇ ਮੰਨੇ ਪ੍ਰਮੰਨੇ ਹੋਏ ਰਾਜ ਪੁਰ ਸਾਰੀ ਪਰਜਾ ਦਾ ਸ਼ੋਕ ਪਿਆ ਅਤ ਕਿਸੇ ਤੋਂ ਆਹ ਦੇ ਨਾਅਰੇ ਮਾਰੇ ਬਿਨਾਂ ਰਿਹਾ ਨਾ ਗਿਆ।

ਗੱਲ ਕੀ, ਸ੍ਰੀ ਗੁਰੂ ਜੀ ਦੇ ਸੱਚ ਖੰਡ ਪਿਆਨ ਦੇ ਮਗਰੋਂ ਸ਼ਬਦ ਕੀਰਤਨ ਪਾਠ ਆਦਿਕ ਹੁੰਦੇ ਰਹੇ। ਹਾੜ ਸ਼ੁਦੀ ਦਸਮੀ ਨੂੰ ਲਾਗੇ ਦੀ ਸਾਰੀ ਸੰਗਤ ਕੱਠੀ ਹੋ ਗਈ ਅਰ ਸ੍ਰੀ ਗੁਰੂ ਜੀ ਦੀ ਜਗ੍ਹਾ ਗੁਰੂ ਸਾਹਿਬ ਜੀ ਦੀ ਆਗਿਆ ਮੂਜਬ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਤਾ ਦੀ ਗੱਦੀ ਪਰ ਬਿਰਾਜਮਾਨ ਕਰਾਇਆ ਗਿਆ। ਆਪ ਨੇ ਉਸ ਵੇਲੇ ਸੇਲ੍ਹੀ ਦੀ ਥਾਂ ਦਸਤਾਰ ਸਜਾ ਕੇ ਕਲਗੀ ਲਗਾਈ ਅਰ ਦੋ ਤਲਵਾਰਾਂ ਸੱਜੇ ਖੱਬੇ ਲਗਾ ਕੇ ਮੀਰੀ ਪੀਰੀ ਨੂੰ ਕੱਠਾ ਕਰ ਦਿਖਲਾਇਆ।

ਗ੍ਰਿਹਸਤ ਆਸ਼ਰਮ ਤੇ ਪਰਮਾਰਥ ਤਾਂ ਪਹਿਲੇ ਸਤਿਗੁਰਾਂ ਨੇ ਇਕੱਠਾ ਕਰਕੇ ਸੰਸਾਰ ਨੂੰ ਸੁਗਮ ਰਾਹ ਦੱਸ ਦਿੱਤਾ ਸੀ, ਹੁਣ ਸ਼ਾਂਤਿ ਰਸ ਦੀ ਸੇਵਾ ਲਈ ਬੀਰ-ਰਸ ਗੁਰੂ ਜੀ ਨੇ ਨਾਲ ਰਲਾ ਦਿੱਤਾ। ਪਰ ਫੇਰ ਨਿਰੋਲ ਧਰਮ ਤੇ ਰਾਜ ਭਾਵ ਅਲੱਗ ਵੀ ਰਖੇ। ਜਿਵੇਂ ਸ੍ਰੀ ਗੁਰੂ ਜੀ ਦਰਬਾਰ ਸਾਹਿਬ ਜੀ ਦੇ ਸਾਹਮਣੇ ਵਾਰ ਸ੍ਰੀ ਤਖ਼ਤ ਅਕਾਲ ਬੁੰਗਾ ਰਚਕੇ ਦਰਬਾਰ ਲਾਉਣੇ ਸ਼ੁਰੂ ਕਿਤੇ। ਸ੍ਰੀ ਹਰਿਮੰਦਰ ਹਰੀ ਦੀ ਸੇਵਾ ਦਾ ਨਿਰੋਲ ਸਥਾਨ ਰਿਹਾ, ਪਰ ਅਕਾਲ ਬੁੰਗਾ ਤਖਤ ਲਗਾਇਆ ਅਰ ਦੀਨ ਦੁਨੀ ਦੀ ਪਾਤਸ਼ਾਹੀ ਦਾ ਡੰਕਾ ਵਜਾ ਦਿੱਤਾ। ਸ਼ਸਤ੍ਰ-ਅਸਤ੍ਰ ਵਿਦਯਾ, ਘੋੜੇ, ਹੋਰ ਜੰਗ ਦੇ ਸਾਮਾਨ ਕੱਠੇ ਕਰਕੇ ਨਾਲ ਨਾਲ ਬੀਰਰਸ ਦੀ ਅਸਲੀ ਤਿਆਰੀ ਸ਼ੁਰੂ ਕਰ ਦਿੱਤੀ। ਸਿੱਖਾਂ ਨੂੰ ਸ਼ਸਤ੍ਰ ਵਿਦਯਾ ਸਿਖਾਲੀ ਅਰ ਕੁਛ ਸਮੇਂ ਵਿਚ ਕਾਫ਼ੀ ਜੰਗੀ ਤਾਕਤ ਸ਼ਾਂਤਿ ਰਸ ਦੇ ਬਾਗ਼ ਦੇ ਉਦਾਲੇ ਸ਼ੋਭਣ ਲੱਗ ਗਈ।

ਫੇਰ ਪਾਤਿਸ਼ਾਹ ਵੱਲੋਂ ਦਿੱਲੀ ਤੋਂ ਸੱਦਾ ਆਇਆ, ਦਿੱਲੀ ਪਹੁੰਚੇ। ਸੈਰ ਸ਼ਿਕਾਰ ਅਕਸਰ ਹੁੰਦੇ ਰਹੇ, ਫੇਰ ਆਗਰੇ ਗਏ। ਇਸ ਜਗ੍ਹਾ ਤੋਂ ਕਿਸੇ ਦਾਉ ਨਾਲ ਆਪ ਨੂੰ ਗੁਆਲੀਅਰ ਭੇਜ ਦਿੱਤਾ ਗਿਆ। ਇਸ ਕਿਲ੍ਹੇ ਵਿਚ ਵਡੇ ਵਡੇ ਰਾਜੇ ਤੇ ਅਮੀਰ ਨਜ਼ਰਬੰਦ ਰਿਹਾ ਕਰਦੇ ਸੇ, ਗੁਰੂ ਜੀ ਬੀ ਇੱਥੇ ਰਹਿਣ ਲੱਗੇ। ਆਪਣੇ ਲਈ ਜੋ ਰਸਦਾਂ ਆਉਂਦੀਆਂ ਸਨ, ਸਤਿ ਗੁਰੂ ਜੀ ਨੇ ਓਹ ਕਿਲ੍ਹੇ ਵਿਚ ਵੰਡਵਾ ਦੇਣੀਆਂ ਤੇ ਦੋਂਹ ਸਿੱਖਾਂ ਨੇ ਸ਼ਹਿਰ ਜਾ ਕੇ ਕੁਛ ਕਿਰਤ ਕਰਕੇ ਰਸਦ ਲਿਆਉਣੀ ਅਰ ਉਸ ਦਾ ਪ੍ਰਸ਼ਾਦ ਸਤਿਗੁਰਾਂ ਛਕਣਾ। ਸਤਿਸੰਗ ਦਾ ਪ੍ਰਵਾਹ ਕਿੱਲ੍ਹੇ ਵਿਚ ਬੀ ਸ਼ੁਰੂ ਹੋ ਗਿਆ ਅਰ ਪਰਮੇਸ਼ਰ ਦੇ ਪਿਆਰ ਦਾ ਬਗੀਚਾ ਉਸ ਸੁੰਞੇ ਥਾਂ ਵਿਚ ਬੀ ਖਿੜ ਪਿਆ। ਹਰਦਾਸ, ਕਿਲ੍ਹੇ ਦਾ ਵੱਡਾ ਅਫ਼ਸਰ, ਸਿੱਖ ਹੋ ਗਿਆ ਅਰ ਇਸ ਤਰ੍ਹਾਂ ਸਾਰੇ ਦੁਖਿਆਂ ਦੀ, ਜੋ ਉਥੇ ਸਨ, ਮੁਸੀਬਤ ਬਹੁਤ ਘਟ ਗਈ।

"ਜਿਥੈ ਜਾਇ ਭਗਤ ਸੁ ਥਾਨ ਸੁਹਾਵਣਾ ॥"

ਇਧਰ ਸਿਖਾਂ ਦਾ ਹਾਲ ਵਿਚਾਰ ਲਓ ਕਿ ਏਹ ਹਾਲ ਹੁਣ ਕੇ ਕੀਹ ਹੋ ਸਕਦਾ ਸੀ? ਗੁਰੂ ਸਾਹਿਬ ਜੀ ਦੇ ਗੁਆਲੀਅਰ ਜਾਣ ਦਾ ਪ੍ਰਸੰਗ ਇਤਨਾ ਲੰਮਾ ਹੈ ਕਿ ਜੇ ਉਸ ਵਿਚ ਲੱਗੀਏ ਤਾਂ ਬੜਾ ਲੰਮਾਂ ਗ੍ਰੰਥ ਬਣ ਜਾਂਦਾ ਹੈ। ਭਾਈ ਸਾਈਂਦਾਸ ਜੀ ਦਾ ਹਾਲ ਏਥੇ ਦੱਸ ਦੇਣਾ ਹੈ, ਇਸ ਕਰਕੇ ਉਨ੍ਹਾਂ ਦੇ ਪ੍ਰੇਮ ਦੀ ਕਥਾ ਵੱਲ ਧਿਆਨ ਕਰਦੇ ਹੋਏ ਪਿੱਛੇ ਮੁੜਦੇ ਹਾਂ।

ਛੇਵੇਂ ਗੁਰਾਂ ਦੇ ਗੱਦੀ ਬਿਰਾਜਣ ਤੋਂ ਉਨ੍ਹਾਂ ਦਾ ਪਿਆਰ ਜੋ ਆਪ ਨਾਲ ਪਹਿਲੇ ਦਿਨੋਂ ਹੀ ਚੋਖਾ ਸੀ, 'ਗੁਰੂ ਪ੍ਰੇਮ' ਵਿਚ ਪਲਟ ਗਿਆ। ਗੁਰੂ ਜੀ ਨੂੰ ਉਹ ਸਦਾ ਜਾਗਦੀ ਜੋਤ ਸਮਝਦੇ ਸਨ। ਛੇਵੇਂ ਸਤਿਗੁਰਾਂ ਦੀ ਸਿੱਖੀ ਤੇ ਰਹਿਤ ਉਹੋ ਹੀ ਸੀ ਜੋ ਪਿਛਲੇ ਪੰਜਾ ਦੀ ਸੀ, ਇੱਕ ਮੀਰੀ ਦਾ ਵਾਧਾ ਸੀ ਅਰ ਉਹ ਮੀਰੀ ਪਰਮਾਰਥ ਦੇ ਸ਼ਾਂਤਿ ਰਸ ਦੀ ਬਾਧਕ ਨਹੀਂ ਸੀ, ਸ਼ਾਂਤਿ ਰਸ ਦੀ ਰਖਯਾ ਨਮਿੱਤ ਪੈਦਾ ਕੀਤੀ ਸੀ[1]। ਉਸ ਦਾ ਪ੍ਰਯੋਜਨ ਦੀਨ ਰਖਿਆ, ਧਰਮ ਰਖਿਆ ਤੇ ਦੇਸ਼ ਰਖਿਆ ਸੀ, ਇਸ ਤੋਂ ਛੁਟ ਹੋਰ ਕੁਝ ਨਹੀਂ ਸੀ। ਮੀਰੀ ਨੇ ਸਿੱਖਾਂ ਵਿੱਚੋਂ ਭਜਨ ਬੰਦਗੀ, ਬਾਣੀ ਦਾ ਪ੍ਰੇਮ, ਸੱਚ ਦਾ ਜੀਵਨ, ਨੇਕੀ ਉਪਕਾਰ ਦਾ ਮਾਦਾ ਕਿਵੇਂ ਵੀ ਨਹੀਂ ਘਟਾਇਆ? ਸਤਿਗੁਰ ਜੀ ਆਪ ਆਤਮ ਰਸੀਏ ਸੇ ਤੇ ਆਪਣੇ ਸਿਖਾਂ ਨੂੰ ਕਿਸੇ ਬੜੇ ਉੱਚੇ ਬੀਰਰਸ ਦੇ ਰਸੀਏ ਬਣਾ ਰਹੇ ਸੀ, ਜਿਸ ਵਿਚ ਕਿ ਹਉਂ, ਹੰਕਾਰ, ਖ਼ੁਦਗ਼ਰਜ਼ੀ ਦੀ ਲੇਸ਼ ਨਹੀਂ ਸੀ, ਪਰ ਚੜ੍ਹਦੀਆਂ ਕਲਾਂ ਦਾ ਰੰਗ ਸੀ।

"ਪੰਜ ਪਿਆਲੇ ਪੰਜ ਪੀਰ
ਛਠਮ ਪੀਰ ਬੈਠਾ ਗੁਰ ਭਾਰੀ"

ਭਾਈ ਗੁਰਦਾਸ ਜੀ ਦਾ ਵਾਕ ਹੈ।

ਜਿਸ ਦਿਨ ਤਿਲਕ ਹੋਣਾ ਸੀ, ਭਾਰੀ ਦੀਵਾਨ ਲੱਗਾ। ਸੰਗਤਾਂ ਦੀਆਂ ਭੇਟਾਂ ਪ੍ਰਸ਼ਾਦਾਂ ਵਿਚ ਸਾਈਂ ਦਾਸ ਤੇ ਰਾਮੋ ਬੀ ਭੇਟ ਲੈਕੇ ਹਾਜ਼ਰ ਸਨ, ਆਪਣੇ ਹੱਥ ਦਾ ਕੱਢਿਆ ਤੇ ਸੀਤਾ ਇਕ ਲਾਚੇ ਦਾ ਕਲੀਆਂਦਾਰ ਚੋਲਾ ਮਹਾਰਾਜਾ ਜੀ ਦੀ ਸੇਵਾ ਵਿਚ ਧਰਿਆ, ਅੱਜ ਜਦ ਸਤਿਗੁਰਾਂ ਨੇ ਉਸੇ ਵੇਲੇ ਪਹਿਨ ਲਿਆ ਤਾਂ ਜੀ ਬਾਗ਼ ਬਾਗ਼ ਹੋ ਗਿਆ।

ਅਜੇ ਏਥੇ ਹੀ ਸਨ ਕਿ ਇਕ ਦਿਨ ਰਾਤ ਨੂੰ ਗੁਰੂ ਸਾਹਿਬਾਂ ਨੇ ਸਾਈਂ ਦਾਸ ਨੂੰ ਯਾਦ ਕੀਤਾ, ਪਰ ਸਾਈਂ ਦਾਸ ਨਾ ਲੱਭਿਆ।

---

1. ਖੇਤੀ ਵਾੜ ਸੁ ਢਿੰਗਰੀ ਕਿਕਰ ਆਸ ਪਾਸ ਜਿਉਂ ਬਾਗੇ ॥
[ਵਾ: ਭਾ: ਗੁ: ੨੫

ਜਾਂ ਵਧੇਰੇ ਟੋਲ ਹੋਈ ਤਾਂ ਪਤਾ ਲੱਗਾ ਕਿ ਸ੍ਰੀ ਦਰਬਾਰ ਸਾਹਿਬ ਜੀ ਝਾੜੂ ਦੇ ਰਹੇ ਹਨ। ਜਾਂ ਦੋ ਕੁ ਦਿਨ ਮਗਰੋਂ ਫੇਰ ਰਾਤ ਨੂੰ ਗੁਰੂ ਜੀ ਨੇ ਦਾਸ ਨੂੰ ਭਜਿਆ ਤਾਂ ਪਤਾ ਲੱਗਾ ਕਿ ਸਰੋਵਰ ਦੇ ਕਿਨਾਰੇ ਬੈਠੇ ਪ੍ਰੇਮ ਦੇ ਸ਼ਬਦ ਪੜ੍ਹਦੇ ਤੇ ਵੈਰਾਗ ਕਰ ਰਹੇ ਹਨ, ਅਰ ਰਾਮੋ ਬੀ ਨਾਲ ਹੀ ਹੈ ਜਾਂ ਫੇਰ ਇਕ ਰਾਤ ਕਿਸ ਤਰ੍ਹਾਂ ਭਾਲ ਹੋਈ ਤਾਂ ਪਤਾ ਲੱਗਾ ਜੋ ਅੱਜ ਸ੍ਰੀ ਦਰਬਾਰ ਸਾਹਿਬ ਜੀ ਬੀ ਨਹੀਂ ਹਨ। ਸਵੇਰੇ ਥਹੁ ਮਿਲਿਆ ਕਿ ਲੌਢੇ ਪਹਿਰ ਰਾਮਗਰ ਫਿਰਦੇ ਸਨ ਜੋ ਇਕ ਦੁਖੀ ਸਿੱਖ, ਨਾਮ ਦੇ ਪੂਰਨ ਰਸੀਏ ਗੁਰਮੁਖ ਦੀ ਕੁਛ ਖ਼ਬਰ ਸੁਣਦੇ ਹੀ ਸੁਲਤਾਨ ਪਿੰਡ ਚਲੇ ਗਏ ਅਰ ਉਸ ਦੀ ਦਾਰੀ ਵਿਚ ਲੱਗ ਗਏ ਹਨ। ਸੁਲਤਾਨ ਪਿੰਡ ਵਿਚ ਇਹ ਦੁਖੀ ਸਿਖ ਇਕ ਚੰਗਾ ਗੁਰੂ ਦਾ ਪ੍ਰੇਮੀ ਸੀ ਜੋ ਹੁਣ ਅਗਲੇ ਲੋਕ ਦੀਆਂ ਤਿਆਰੀਆਂ ਕਰ ਰਿਹਾ ਸੀ। ਸੇਵਾਦਾਰ ਪਾਸ ਕੋਈ ਨਹੀਂ ਸੀ। ਭਾਈ ਜੀ ਪ੍ਰਸੰਗ ਸੁਣਦੇ ਹੀ ਜਾ ਪਹੁੰਚੇ ਅਰ ਸੇਵਾ ਵਿਚ ਲੱਗ ਪਏ। ਆਤਮਾ ਵਾਹਿਗੁਰੂ ਦੇ ਪ੍ਰੇਮ ਵਿਚ ਤੇ ਸਰੀਰ ਸਿਖ ਦੀ ਸੇਵਾ ਵਿਚ ਲਗ ਰਿਹਾ ਸੀ। ਇਹ ਸਿੱਖ ਚੌਥੇ ਕੁ ਦਿਨ ਕੂਚ ਦੀ ਤਿਆਰੀ ਕਰ ਬੈਠਾ। ਭਾਈ ਜੀ ਨੇ ਕਿਹਾ 'ਕੋਈ ਸੇਵਾ ਦੱਸੋ ?' ਕਹਿਣ ਲੱਗਾ—'ਦੀਨ ਦਇਆਲ ਜੀ ! ਸਤਿਗੁਰਾਂ ਦੇ ਦਰਸ਼ਨ ਦੀ ਸਿੱਕ ਹੈ; ਪਰ ਹੁਣ ਕਿਥੋਂ ਹੋ ਸਕਦੇ ਹਨ ? ਤੁਸੀਂ ਗੁਰੂ ਜੀ ਦੇ ਨਿਕਟਵਰਤੀ ਹੋ, ਜੇ ਕਿਵੇਂ ਤ੍ਰੁੱਠ ਪਵੇ ਤਾਂ ਅਤਿ ਦਿਆਲਤਾ ਹੈ ? ਛੋਟਾ ਮੂੰਹ ਵੱਡੀ ਗੱਲ ਹੈ, ਪਰ ਇਹ ਪ੍ਰੇਮ ਦੀ ਸਿੱਕ ਆਪਣੇ ਵੱਸ ਦੀ ਨਹੀਂ ਹੈ।' ਭਾਈ ਜੀ ਨੇ ਕਦੇ ਸਤਿਗੁਰਾਂ ਪਾਸੋਂ ਕੁਛ ਨਹੀਂ ਸੀ ਮੰਗਿਆ, ਅੱਜ ਸੋਚੀਂ ਪੈ ਗਏ ਕਿ ਮੈਂ ਦਾਸ ਹੋਕੇ ਕਿਸ ਮੂੰਹ ਨਾਲ ਬੇਨਤੀ ਕਰਾਂ ? ਸੋਚਾਂ ਸੋਚਦੇ ਉਠੇ, ਕਪੜੇ ਪਾਏ ਕਿ ਬਾਹਰੋਂ ਬੂਹਾ ਖੜਕਿਆ। ਦੌੜਕੇ ਖੋਲ੍ਹਿਆ ਤਾਂ ਘੋੜੇ ਤੇ ਚੜ੍ਹੇ ਹੋਏ, ਸ੍ਰੀ ਗੁਰੂ ਜੀ ਦੀ ਕਿਸ਼ੋਰ ਮੂਰਤੀ ਦੇ ਦਰਸ਼ਨ ਹੋਏ। ਇਕ ਦਮ ਪ੍ਰਵਾਹ ਛੁਟ ਪਿਆ ਅਰ ਬਸੁਧ ਜਿਹੇ ਹਕੇ ਡਿੱਗ ਪਏ। ਗੁਰੂ ਜੀ ਨੇ ਉਤਰ ਕੇ ਸੰਭਾਲਿਆ, ਅਰ ਕਿਹਾ —'ਧੰਨ ਸਿਖੀ' ਤੇ ਭਾਈ ਜੀ ਸਮੇਤ ਅੰਦਰ ਲੰਘ ਗਏ, ਸਿੱਖ ਨੂੰ ਦਰਸ਼ਨ ਦਿੱਤ ਅਰ ਅੰਤ ਸਮੇਂ ਨਾਮ ਦੀ ਪੱਕੀ ਲਿਵ ਵਿਚ ਸਿੱਖ ਨੂੰ ਤੋਰਿਆ। ਸਿੱਖ ਦੇ ਸਸਕਾਰ ਵਾਲੇ ਥਾਉਂ ਤਕ ਆਪ ਸਤਿਗੁਰੂ ਜੀ ਸਿੱਖਾਂ ਸਣੇ ਨਾਲ ਆਏ। ਸਾਈਂ ਦਾਸ ਜੀ ਚਾਹੁਣ ਕਿ ਧੁੱਪ ਚੜ੍ਹਦੀ ਹੈ, ਦੇਰ ਲੱਗੇਗੀ, ਉਮਰ ਛੁਟੇਰੀ ਹੈ, ਗੁਰੂ ਜੀ ਨੂੰ ਖੇਚਲ ਨਾ ਹੋਵੇ ਤੇ ਆਪ ਸ਼ਹਿਰ ਚਲੇ ਜਾਣ, ਪਰ ਮੂੰਹੋਂ ਆਖਣ ਦੀ ਹਿੰਮਤ ਨਾ ਪਵੇ, ਗੁਰੂ ਜੀ ਬੀ ਸਿੱਖ ਦੇ ਪ੍ਰੇਮ ਦੇ ਬੱਧੇ ਠਹਿਰੇ ਹੀ ਰਹੇ ਅਰ ਸਸਕਾਰ ਹੋਣ ਪਰ ਸਾਈਂ ਦਾਸ ਸਮੇਤ ਸ਼ਹਿਰ ਆਏ।

(ਮ)

ਸਿਖ ਤਾਂ ਚੜ੍ਹਦੇ ਤੋਂ ਚੜ੍ਹਦੇ ਕਹਿਣੀ ਰਹਿਣੀ ਬਹਿਣੀ ਦੇ ਸੂਰਮੇ ਗੁਰੂ ਕੇ ਦੁਲਾਰੇ ਸੇ, ਪਰ ਭਾਈ ਸਾਈਂ ਦਾਸ ਤੇ ਰਾਮੋ ਦੇ ਹਿਰਦੇ ਕੁਛ ਗੁਰੂ ਜੀ ਦੇ ਪ੍ਰੇਮ ਨਾਲ ਐਸੇ ਖਿੱਚੇ ਗਏ ਸੇ ਕਿ ਜਿਸ ਦਾ ਸਮਝਣਾ ਕਠਨ ਹੈ। ਅੱਠੇ ਪਹਿਰ ਉਹਨਾਂ ਦੀ ਸੁਰਤ ਗੁਰੂ ਚਰਨਾਂ ਵਿਚ ਖਿੱਚੀ ਰਹਿੰਦੀ ਅਰ ਗੁਰੂ-ਮੂਰਤਿ ਅੰਗ ਸੰਗ ਰਹਿੰਦੀ, ਇਹੋ ਜਾਪਦੇ ਕਿ ਗੁਰੂ ਜੀ ਔਹ ਖੜੋਤੇ ਹਨ। ਬੈਠੇ ਬੈਠੇ ਸਜਲ ਨੇਤ੍ਰ ਹੋ ਜਾਣਾ ਤੇ ਐਸੀ ਧੂਹ ਮਿਲਨ ਦੀ ਪੈਣੀ ਕਿ ਖਾਣ ਪੀਣ ਤੇ ਕੰਮ ਕਾਜ ਭੁੱਲ ਜਾਣੇ। ਹਰ ਵੇਲੇ ਐਉਂ ਭਾਸਦਾ ਰਹਿਣਾ ਕਿ ਜਿਵੇਂ ਆਪਣਾ ਆਪ ਤਾਂ ਰਿਹਾ ਨਹੀਂ ਤੇ ਗੁਰੂ ਆਪੇ ਵਿਚ ਵੱਸ ਰਿਹਾ ਹੈ। ਖਿੱਚ ਦੇ ਮਗਰ ਉੱਠਕੇ ਤੁਰ ਪੈਣਾ ਤੇ ਫੇਰ ਸੋਚ ਪੈਣੀ : ਆਗਯਾ ਨਹੀਂ ਲਈ, ਤਦ ਕਦਮ ਮੋੜਨੇ। ਜਦੋਂ ਅਕਾਲ ਬੁੰਗੇ ਦੀ ਰਚਨਾ ਹੋਈ ਤੇ ਸੰਗਤਾਂ ਵਿਚ ਪ੍ਰਸਿੱਧ ਹੋਇਆ ਕਿ ਮੀਰੀ ਪੀਰੀ ਦਾ ਤਖਤ ਬਣਨ ਲੱਗਾ ਹੈ, ਤਦੋਂ ਭਾਈ ਜੀ ਡੱਲੇ ਸੇ। ਖ਼ਬਰ ਸੁਣੀ, ਜੀ ਸੇਵਾ ਨੂੰ ਉਛਲਿਆ, ਪਰ ਆਗਯਾ ਨਹੀਂ ਸੀ ਇਸ ਕਰਕੇ ਜਾਣ ਰੁਕੇ, ਪਰ ਮਨ ਦੀ ਦਸ਼ਾ ਕੀ ਹੋਈ ? ਹਰ ਵੇਲੇ ਐਉਂ ਭਾਸੇ ਜਿਕੂੰ ਟੋਕਰੀ ਮੋਢੇ ਤੇ ਹੈ ਤੇ ਇਟਾਂ ਢੋ ਰਹੇ ਹਾਂ ਤੇ ਬਾਣੀ ਪੜ੍ਹ ਰਹੇ ਹਾਂ।

ਇਹ ਸਿੱਕ ਭਰੇ ਅਵਸਰ ਵਿਚ ਰਾਮੋ ਨੇ ਆਪਣੀ ਸੱਧਰ ਐਵੇਂ ਨਾ ਜਾਣ ਦਿੱਤੀ; ਸੁੱਚੇ ਰੇਸ਼ਮ ਦੀ ਦਰਿਆਈ ਮੰਗਾਈ ਅਰ ਤਿੱਲੇ ਦੀ ਕਾਢ ਨਾਲ ਉਸਦੀ ਸੁੰਦਰਤਾ ਵਧਾਉਣੀ ਆਰੰਭ ਦਿੱਤੀ। ਉਧਰ ਅਕਾਲ ਬੁੰਗੇ ਦੀ ਉਸਾਰੀ ਹੋਵੇ, ਇਧਰ ਡੱਲੇ ਵਿਚ ਵਹੁਟੀ ਗੱਭਰੂ ਉਸ ਕੰਮ ਦੇ ਗਿਰਦ ਕਿ ਜਿੱਦਣ ਗੁਰੂ ਜੀ ਉਸ ਮੰਦਰ ਨੂੰ ਸ਼ੋਭਾ ਦੇਣਗੇ, ਇਹ ਮਹਾਰਾਜਾ ਜੀ ਦੇ ਚਰਨਾਂ ਹੇਠ ਵਿਛਾਵਾਂਗੇ। ਇਹ ਸੱਧਰ ਵੀ ਪੂਰਨ ਹੋਈ।

ਕੁਛ ਸਮਾਂ ਤਾਂ ਇਸ ਤਰ੍ਹਾਂ ਪ੍ਰੇਮ ਦੀਆਂ ਖਿੱਚਾਂ ਤੇ ਪ੍ਰੇਮ ਦੀਆਂ ਪੂਰਣਤਾਇਆਂ, ਕਦੇ ਵਿਛੋੜਾ ਕਦੇ ਦਰਸ਼ਨ, ਕਦੇ ਸਿੱਕ ਕਦੇ ਸੱਧਰ, ਕਦੇ ਮੇਲ ਕਦੇ ਵੈਰਾਗ ਵਿਚ ਬੀਤਿਆ, ਜਿਸ ਤੋਂ ਮਨ ਪਰ ਅਚਰਜ ਅਸਰ ਹੁੰਦਾ ਗਿਆ। ਦਿਨੋ ਦਿਨ ਮਨ ਦੀ ਨਿਰਮਲਤਾ ਤੇ ਉੱਜਲਤਾ ਉੱਚੀ ਹੁੰਦੀ ਗਈ। ਜਿਉਂ ਜਿਉਂ ਇਹ ਦਸ਼ਾ ਹੋਈ ਸੁਰਤ ਬੀ ਉੱਚੀ ਹੁੰਦੀ ਗਈ, ਤਿਵੇਂ ਤਿਵੇਂ ਪ੍ਰੇਮ ਦੀ ਦਸ਼ਾ ਬੀ ਵਧਦੀ ਗਈ, ਪਰ ਹੁਣ ਸਮੇਂ ਨ ਹੋਰ ਪਲਟਾ ਖਾਧਾ। ਸ੍ਰੀ ਗੁਰੂ ਜੀ ਦੇ ਦਿੱਲੀ ਤੁਰ ਪੈਨ ਦੀਆਂ ਸੋਆਂ ਕੰਨੀ ਪਇਆਂ। ਜੀ ਕਦੇ ਧੜਕਦਾ ਹੈ ਕਿ ਪਿਛਲੇ ਪੰਜਵੇਂ ਸਤਿਗੁਰਾਂ ਵਾਙੂੰ ਭਾਣਾ ਨਾ ਵਰਤਦਾ ਹੋਵੇ, ਕਦੇ ਭਰੋਸਾ ਆਖਦਾ ਹੈ ਕਿ ਨਹੀਂ ਸੰਗਤਾਂ ਦੀ ਖਿੱਚ ਲੈ ਚੱਲੀ ਹੈ, ਪਰ ਹਰ ਹਾਲ ਵਿਚ ਦਰਸ਼ਨਾਂ ਲਈ ਜੀ ਉੱਛਲਦਾ ਹੈ। ਉਧਰੋਂ ਨਾ ਕੋਈ ਅਗਯਾ ਆਈ ਹੈ ਤੇ ਨਾਂ ਸੁਨੇਹਾ ਮਿਲਿਆ ਹੈ। ਇਸ ਸੋਚ ਵਿਚਾਰ ਵਿਚ ਪ੍ਰੇਮ ਦੀ ਨਿਤ ਬਲਦੀ ਜ੍ਵਾਲਾ ਭੜਕਾਰਿਆਂ ਵਿਚ ਆ ਗਈ ਤੇ ਉੱਤੋਂ ਹੁਣ ਦਿੱਲੀ ਤੁਰ ਪੈਣ ਦੀ ਪੱਕੀ ਸੋ ਵੀ ਮਿਲ ਗਈ। 'ਹਾ ! ਹਾ ! ਪਿਆਰੇ ਜੀ ਲੰਮੇ ਸਫ਼ਰ ਚਲੇ ਹਨ, ਕਦ ਮੁੜਨਗੇ ? ਕਦ ਫੇਰ ਦਰਸ਼ਨ ਦੇਣਗੇ ? ਸਰੀਰ ਦਾ ਕੀ ਭਰੋਸਾ ਹੈ ? ਤਦ ਤਕ ਪ੍ਰਾਣ ਬੀ ਰਹਿਣਗੇ ਕਿ ਨਹੀਂ ? ਫੇਰ ਕਹਿੰਦੇ ਹਨ, ਸਤਿਗੁਰ ਦੀ ਰਜ਼ਾ ਇ ਸਿਰ ਧਰਨੀ ਹੈ, ਜੇ ਯੋਗ ਹੁੰਦਾ ਤਾਂ ਗੁਰੂ ਜੀ ਜ਼ਰੂਰ ਦਰਸ਼ਨ ਦੇ ਕੇ ਤੁਰਦੇ, ਉਹਨਾਂ ਨੇ ਜੋ ਕੁਛ ਵਿਚਾਰਿਆ ਹੈ ਸੋ ਠੀਕ ਹੈ, ਕਿਉਂਕਿ ਉਹ ਸਰਬਗ ਹਨ। ਜਿਉਂ ਜਿਉਂ ਇਹ ਦਸ਼ਾ ਹੋਈ ਸੁਰਤ ਕਦੇ ਪ੍ਰੇਮ ਦੇ ਪ੍ਰਵਾਹ ਵਿਚ ਤੇ ਕਦੇ

ਵੀਚਾਰ ਵਾਲੇ ਧੀਰਜ ਵਿਚ, ਅੰਤ ਦੋਹਾਂ ਦੀ ਖਿੱਚ ਨੇ ਐਸਾ ਵਲ-ਵਲਾ ਖਾਧਾ ਕਿ ਗੁਰੂ ਮੂਰਤ ਦੇ ਧਿਆਨ ਆਪੇ ਤੋਂ ਬੀ ਭੁਲਾ ਗਏ। ਜਿਉਂ ਸੰਝ ਨੂੰ ਸੁਰਤ ਜੁੜੀ ਹੈ ਫੇਰ ਖੁੱਲ੍ਹਣਾ ਹੀ ਭੁੱਲ ਗਈ। ਮਹਾਰਾਜਾਂ ਜੀ ਦੇ ਦਰਸ਼ਨ ਹੋ ਰਹੇ ਹਨ ਅਰ ਦਰਸ਼ਨ ਕਰਨ ਹਾਰੇ ਮਸਤ ਭੌਰੇ ਦੀ ਤਰ੍ਹਾਂ ਨਿਮਗਨ ਯਗੀ ਵਾਂਙ ਇਕ ਰਸ ਜੁੜੇ ਬੈਠੇ ਹਨ। ਸਵੇਰਾ ਹੋ ਗਿਆ, ਪਰ ਇਨ੍ਹਾਂ ਨੂੰ ਖ਼ਬਰ ਨਹੀਂ, ਸੂਰਜ ਚੜ੍ਹ ਆਇਆ, ਪਰ ਆਪਣੇ ਪਿਆਰੇ ਦੇ ਦਰਸ਼ਨ ਦਾ ਸੂਰਜ ਸਭ ਸੂਰਜਾਂ ਨੂੰ ਮਾਤ ਕਰਨ ਵਾਲਾ ਹੈ, ਉਸ ਵਿਚੋਂ ਸਰਤ ਨੂੰ ਇਸ ਕਿਨਾਰੇ ਸੂਰਜ ਦੀਆਂ ਕਿਰਨਾਂ ਕਿਵੇਂ ਬੀ ਨਹੀਂ ਉਟਕਾ ਸਕਦੀਆਂ, ਸੋ ਧੁੱਪੇ ਹੀ ਬੈਠਿਆਂ ਦਿਹੁੰ ਚੜ੍ਹ ਆਯਾ। ਘਰਦਿਆਂ ਨੇ ਧੁਰ ਛੱਤੇ ਇਸ ਤਰ੍ਹਾਂ ਬੈਠੇ ਵੇਖ ਕੇ ਹਿਲਾਇਆ ਨਹੀਂ। ਓਹ ਇਨ੍ਹਾਂ ਦੀ ਵਿਆਕੁਲਤਾ ਨੂੰ ਜਾਣ ਰਹੇ ਸੇ ਅਰ ਇਨ੍ਹਾਂ ਨੂੰ ਇਸ ਸੁਖ ਵਿਚ ਵੇਖ ਕੇ ਹਿਲਾਇਆ ਨਹੀਂ ਸਨ ਚਾਹੁੰਦੇ। ਭਾਵੇਂ ਸੂਰਜ ਦੀ ਤਪਤ ਤੋਂ ਡਰਦੇ ਉਠਾਉਣਾ ਲੋਚਦੇ ਸਨ, ਪਰ ਇਨ੍ਹਾਂ ਦੇ ਮਨ ਨੂੰ ਸੁਖੀ ਜਾਣ ਕੇ ਸਰੀਰ ਦੇ ਤੁੱਛ ਦੁਖ ਦੀ ਪਰਵਾਹ ਵੀ ਤਿਆਗੀ ਬੈਠ ਸਨ। ਇੰਨੇ ਨੂੰ ਇਕ ਸਿਖ ਆਇਆ ਕਿ ਸਤਿਗੁਰੂ ਦਿੱਲੀ ਜਾ ਰਹੇ ਹਨ, ਅੱਜ ਗੋਇੰਦਵਾਲ ਡੇਰਾ ਕਰਨਗੇ ਤੇ ਆਗਿਆ ਹੋਈ ਕਿ ਸਾਈਂਦਾਸ ਜੀ, ਜੋ ਦਰਸ਼ਨ ਦੀ ਅਤਿ ਤਾਂਘ ਕਰ ਰਹੇ ਹਨ, ਗੋਇੰਦਵਾਲ ਆ ਜਾਣ ਯਾ ਸੁਲ-ਤਾਨ ਪੁਰੇ ਆ ਮਿਲਣ, ਗੁਰੂ ਜੀ ਤ੍ਰੈ ਚਾਰ ਦਿਨ ਗੋਇੰਦਵਾਲ ਰਹਿਣਗੇ।

ਇਹ ਸੁਖ ਸੁਨੇਹਾ ਸੁਣਕੇ ਕੌਣ ਉਨ੍ਹਾਂ ਨੂੰ ਜੁੜਿਆ ਰਹਿਣ ਦੇਵੇ? ਝੱਟ ਚਰਨ ਦਬਾ ਕੇ ਜਗਾਇਆ ਤੇ ਸਤਿਗੁਰਾਂ ਦਾ ਸੁਨੇਹਾ ਸੁਣਾਇਆ। ਸੁਨੇਹਾ ਸੁਣਦਿਆਂ ਨੈਣ ਨੀਰ ਭਰ ਆਇਆ, ਲੂੰ ਖੜੇ ਹੋ ਗਏ ਅਰ ਦੰਪਤੀ ਦੇ ਸਰੀਰ ਵਿਚੋਂ ਸ਼ੁਕਰ ਸ਼ੁਕਰ ਦੀ ਧੁਨਿ ਨਿਕਲੀ, ਗੱਲ ਪੱਲਾ ਪਾ ਲਿਆ ਅਰ ਕਈ ਵਾਰ ਧਰਤੀ ਪਰ ਮਸਤਕ ਰੱਖ ਕੇ ਕਿਹਾ, ਸਾਡੇ ਵਰਗੇ ਨੀਵਿਆਂ ਤੇ ਇਹ ਕ੍ਰਿਪਾਲਤਾ! ਕਰਮ ਹੀਣਾਂ, ਤਪ ਹੀਣਾਂ ਉਤੇ ਇਹ ਕ੍ਰਿਪਾਲਤਾ! ਧੰਨ ਗੁਰੂ ਹੈ, ਧੰਨ ਵਾਹਿਗੁਰੂ ਹੈ, ਧੰਨ ਬਖ਼ਸ਼ਿਸ਼ ਹੈ! ਫੇਰ ਇਹ ਸ਼ਬਦ ਸਭ ਨੇ ਮਿਲਕੇ ਗਾਂਵਿਆ —

ਸਗਲ ਇਛਾ ਜਪਿ ਪੁੰਨੀਆ ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ ॥ ੧ ॥ ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥ ਜਿਤੁ ਰਵਿਐ ਸੁਖ ਸਹਜ ਭੋਗੁ ॥ ੧ ॥ ਰਹਾਉ ॥ ਕਰਿ ਕਿਰਪਾ ਨਦਰਿ ਨਿਹਾਲਿਆ ॥ ਆਪਣਾ ਦਾਸੁ ਆਪਿ ਸਮਾਲਿਆ ॥ ੨ ॥ ਸੇਜ ਸੁਹਾਵੀ ਰਸਿ ਬਨੀ ॥ ਆਇ ਮਿਲੇ ਪ੍ਰਭ ਸੁਖ ਧਨੀ ॥ ੩ ॥ ਮੇਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਪ੍ਰਭ ਨਾਨਕ ਚਰਣ ਪੂਜਾਰਿਆ ॥ ੪ ॥ ੧ ॥ ੧੪ ॥

[ਬਸੰਤ ਮਹਲਾ ੫ ਘਰੁ ੧

ਸਤਿਗੁਰੂ ਜੀ ਦੇ ਲੰਘਣ ਦੀ ਸੋਇ ਸਾਰੇ ਪਿੰਡ ਵਿਚ ਪਸਰ ਗਈ। ਗੁਰੂ ਜੀ ਦੇ ਚਰਨਾਂ ਕਮਲਾਂ ਦੇ ਪ੍ਰੇਮੀ ਸੁਣਦੇ ਸਾਰ ਭਾਈ ਜੀ ਦੇ ਘਰ ਆਉਂਦੇ ਤੇ ਬੜੇ ਪਿਆਰ ਨਾਲ ਪੁੱਛਦੇ ਹਨ, ਦੀਨ ਦਿਆਲ ਜੀ! ਸਾਨੂੰ ਆਗਯਾ ਹੈ ਜੋ ਆਪ ਦੀ ਸ਼ਰਣ ਚੱਲਕੇ ਸਤਿਗੁਰਾਂ ਦੇ ਦਰਸ਼ਨ ਪਾ ਆਵੀਏ?

ਜਿਉਂ ਜਿਉਂ ਇਸ ਤਰ੍ਹਾਂ ਪਿਆਰੇ ਚੋ ਪਿਆਰੇ ਆਉਂਦੇ ਹਨ, ਸਾਂਈਂ ਦਾਸ ਦਾ ਹਰਖ ਉਛਲੇ ਖਾਂਦਾ ਹੈ ਤੇ ਹੱਥ ਬੰਨ੍ਹਕੇ ਆਖਦੇ ਹਨ—'ਪਿਆਰਿਓ! ਮੇਰੇ ਸਿਰ ਤੇ ਮੇਰੀਆਂ ਅੱਖਾਂ ਤੇ ਕਦਮ ਧਰਕੇ ਚੱਲੋ, ਤੁਹਾਡੇ ਪ੍ਰੇਮ ਦੇ ਆਸਰੇ ਦਾਸ ਨੂੰ ਬੀ ਗੁਰੂ-ਦਰਸ਼ਨ ਪ੍ਰਾਪਤ ਹੋਜਾਣਗੇ।'

ਇਸ ਤਰ੍ਹਾਂ ਲੋਕਾਂ ਦੀ ਤਿਆਰੀ ਤੇ ਬਿਨੈ 'ਜ਼ਰਾ ਠਹਿਰਨਾ, ਮੈਂ ਬੀ ਆਯਾ ਜੇ' ਨੇ ਕਿੰਨਾ ਚਿਰ ਲੰਘਾ ਦਿੱਤਾ, ਪਰ ਛੇਕੜ ਤੁਰੇ ਅਰ ਗੋਇੰਦਵਾਲ ਪਹੁੰਚੇ। ਦੀਵਾਨ ਸਜ ਰਿਹਾ ਸੀ, ਸਾਰੀ ਸੰਗਤ ਹਾਜ਼ਰ ਹੋਈ। ਸਾਈਂਦਾਸ ਜੀ ਨੂੰ ਸੰਗਤ ਮੋਹਰੇ ਲਾ ਰਹੀ ਸੀ, ਪਰ ਅੰਦਰ ਵੜਨ ਵੇਲੇ ਦੰਪਤੀ ਪਿੱਛੇ ਹੋ ਗਏ ਡੱਲੇ ਦੀ ਸੰਗਤ ਨੂੰ ਗੁਰੂ ਜੀ ਬੜੇ ਆਦਰ ਨਾਲ ਮਿਲੇ। ਜਦ ਸਭਨਾਂ ਦੇ ਪ੍ਰਸ਼ਾਦਿ ਤੇ ਭੇਟਾ ਲੈ ਚੁਕੇ ਤਦ ਵਿਚ ਸਾਈਂਦਾਸ ਨਾ ਦਿੱਸਿਆ। ਸਾਈਂਦਾਸ ਤਾਂ ਜੋੜਿਆਂ ਵਿਚ ਖੜਾ ਸੀ, ਉਸਦੇ ਜੀ ਵਿਚ ਸ਼ੁਕਰ ਤੇ ਸ਼ੁਕਰ ਦੇ ਨਾਲ ਨਿਰਮਲ ਭੌ ਭਰ ਰਿਹਾ ਹੈ। 'ਸ਼ੁਕਰ ਹੈ ਮੇਰੀ ਸਿੱਕ ਪੂਰੀ ਹੋਈ, ਪਰ ਹਾਇ! ਮੈਂ ਇਸ ਜੋਗ ਹਾਂ ਕਿ ਐਸੀ ਪਵਿਤ੍ਰ ਜੋਤ ਦੇ ਨੇੜੇ ਜਾਵਾਂ?···ਮੇਰੇ ਧੰਨ ਭਾਗ, ਮੇਰੇ ਵਾਹ ਨਸੀਬ, ਜੋ ਇਕ ਮਾਨ ਵਾਲੀ ਥਾਂ ਤੇ ਖੜੋਣਾ ਮਿਲਿਆ।···—ਮੈਂ ਤਾਂ ਕੇਵਲ ਯਾਦ ਨੂੰ ਤਰਸਦਾ ਹਾਂ, ਆਹ ਤਾਂ ਚਰਨਾਂ ਵਿਚ ਹਾਜ਼ਰੀ ਤੇ ਦਰਸ਼ਨ ਨਸੀਬ ਹੋ ਗਏ! ਧੰਨ ਗੁਰੂ ਕ੍ਰਿਪਾਲ ਜੋ ਮੰਗੋ ਉਸ ਤੋਂ ਵੱਧ ਬਖਸ਼ਦਾ ਹੈ।' ਇਸ ਪ੍ਰਕਾਰ ਦੇ ਭਾਵਾਂ ਵਿਚ ਭਰੇ ਇਸਤ੍ਰੀ ਭਰਤਾ ਖੜੇ ਸਨ। ਗੁਰੂ ਜੀ ਦੀ ਨਜ਼ਰ ਬੀ ਤੱਕ ਰਹੀ ਸੀ ਜੋ ਪਿਆਰਾ ਸਿੱਖ ਕਿੱਥੇ ਹੈ। ਪ੍ਰੇਮਿਆਂ ਦੀ ਪ੍ਰੇਮ-ਅਵਸਥਾ ਦੇ ਜਾਣੂੰ ਜੀ ਨੇ ਤਾੜ ਲਿਆ। ਚਿਹਰੇ ਦਾ ਰੰਗ ਇਸ ਕਹਿਰ ਦੇ ਵੈਰਾਗ ਵਿਚ ਦੇਖਕੇ ਗੁਰੂ ਜੀ ਤ੍ਰਬੁਕ ਕੇ ਉਠੇ ਅਰ ਜਿਤ੍ਹੋਂ ਗਾਂ ਧਾਕੇ ਵੱਛੇ ਨੂੰ ਮਿਲਦੀ ਹੈ ਸਾਈਂ ਦਾਸ ਵੱਲ ਨੂੰ ਹੋਏ। ਸਾਂਈਂਦਾਸ ਨੇ ਜਾਂ ਗੁਰੂ ਜੀ ਉਠਦੇ ਦੇਖੇ ਤਦੋ ਤੜਫਿਆ ਕਿ ਹਾਇ! ਅਦਬ ਕਰਦਿਆਂ ਹੋਰ ਬੇਅਦਬੀ ਹੋ ਗਈ। ਭੱਜਕੇ ਚਰਨਾਂ ਤੇ ਢੇ ਪਿਆ, ਨਾਲ ਹੀ ਰਾਮੋ ਬੀ ਢੇ ਪਈ। ਗੁਰੂ ਜੀ ਨੇ ਸੀਸ ਫੜਕੇ ਚੁੱਕਿਆ, ਬੜੇ ਪਿਆਰ ਨਾਲ ਕਿਹਾ, 'ਤੁਸੀਂ ਵੱਡੇ ਥਾਂ ਹੋ, ਸਾਡੇ ਅਦਬ ਦੀ ਜਗ੍ਹਾ ਹੋ, ਐਦਾਂ ਨਾ ਕਰਿਆ ਕਰੋ'। ਪਰ ਅਗੋਂ ਪ੍ਰੇਮ ਤੇ ਅਦਬ-ਭਰੇ ਵਾਕ ਨਿਕਲੇ 'ਹੇ ਤਾਰਨਹਾਰ ਜੀ! ਸਾਕਾਦਾਰੀ ਦੇ ਮਾਨ ਤੋਂ ਮੁਕਤ ਕਰਕੇ ਸਿੱਖੀ ਦੀ ਚਰਨ ਧੂੜ ਵਿਚ ਸਮਾ ਲਓ'।

ਇਹ ਸਮਾਂ ਕੁਛ ਅਕਹਿ ਜਿਹਾ ਹੈ, ਪ੍ਰੇਮੀਆਂ ਦੇ ਦਿਲ ਆਪ ਹੀ ਸਮਝਦੇ ਹਨ ਕਿ ਕਿਕੂੰ ਦੇ ਹੁੰਦੇ ਹਨ। ਦਾਨੇ ਤੇ ਪ੍ਰੇਮ ਰਸਭਿੰਨੇ

